# ਕਲਮ ਦੇ ਧਨੀ

(ਸੱਠ ਕਲਮਧਾਰੀਆਂ ਦਾ ਜੀਵਨ ਤੇ ਸਾਹਿਤ-ਦਰਸ਼ਨ)



ਪ੍ਰੋ. ਪਿਆਰਾ ਸਿੰਘ ਪਦਮ

ਕਲਮ ਮੰਦਿਰ, ਲੋਅਰ ਮਾਲ, ਪਟਿਆਲਾ



1998 Rs 300-00

**ਕਲਮ ਦੇ ਧਨੀ**—(ਸੱਠ ਪ੍ਰਮੁੱਖ ਲੇਖਕਾਂ ਦਾ ਜੀਵਨ)

ਪੰਨੇ 464, ਕੀਮਤ 300-00, ਦਸ ਪੌਂਡ

**ਲੇਖਕ ਤੇ ਪ੍ਰਕਾਸ਼ਕ**—ਪ੍ਰੋ. ਪਿਆਰਾ ਸਿੰਘ ਪਦਮ,
ਕਲਮ ਮੰਦਿਰ, ਪਟਿਆਲਾ।

1998





ਪਿਆਰਾ ਸਿੰਘ ਪਦਮ

# ਕਲਮ ਦੇ ਧਨੀ

ਸੰਸਾਰ ਵਿਚ ਕੇਵਲ ਦੋ ਹੀ ਸ਼ਕਤੀਆਂ ਹਨ—ਕਲਮ ਤੇ ਤੇਗ ਪਰ ਆਖ਼ਿਰ ਨੂੰ ਕਲਮ, ਤੇਗ ਨੂੰ ਜਿੱਤ ਹੀ ਲੈਂਦੀ ਹੈ । [ਨਿਪੋਲੀਅਨ

ਨਿਰਾਸ਼ਾ ਤੇ ਮਾਯੂਸੀ ਦੇ ਪ੍ਰਚਾਰਕ ਨ ਬਣੋ । ਨ ਹਉਕੇ ਲਵੋ, ਨ ਰੁਦਨ ਕਰੋ । ਅਪਣੀ ਲਿਖਤ ਵਿਚ ਕਦੀ ਨੰਨੇ ਨ ਪੜ੍ਹੋ; ਹਾਂ, ਹਾਂ ਦੀ ਵਰਤੋਂ ਕਰੋ । ਐਂਵੇ ਕੁਝ ਰੱਦਣ ਵਿਚ ਵੀ ਅੰਜਾਈਂ ਸਮਾਂ ਨ ਗੁਆਓ, ਨਾ ਹੀ ਬੁਰਿਆਂ ਵਿਰੁੱਧ ਢੰਡੋਰਾ ਧਿੱਟੋ । ਚੰਗਿਆਈ ਦੀ ਸੁੰਦਰਤਾ ਨੂੰ ਗਾਉਂਦੇ ਜਾਓ, ਗਾਉਂਦੇ ਜਾਓ, ਗਾ ਗਾ ਕੇ ਸੁਣਾਂਦੇ ਜਾਓ । [ਐਮਰਸਨ

---

ਭਾਪਾ ਪ੍ਰੀਤਮ ਸਿੰਘ ਨਵ ਯੁਗ ਦੇ ਨਾਂ
ਜਿਨ੍ਹਾਂ
ਅਨੇਕਾਂ ਕਲਮਧਾਰੀਆਂ ਨੂੰ ਸੁੰਦਰ ਰੂਪ ਵਿਚ
ਪ੍ਰਕਾਸ਼ਮਾਨ ਕਰਕੇ ਕੀਰਤੀਮਾਨ ਕੀਤਾ ।

# ਤਤਕਰਾ

# ਕਲਮਾਂ ਦੀ ਕਹਾਣੀ

ਗੱਲ ਸ਼ਾਇਦ ੧੯੫੫ ਦੇ ਬਿਲਕੁਲ ਆਖਰੀ ਦਿਨਾਂ ਦੀ ਹੈ ਜਦ ਪੈਪਸੂ ਸਰਕਾਰ ਦੇ ਪੰਜਾਬੀ ਵਿਭਾਗ ਵਲੋਂ ਪ੍ਰਿੰ. ਤੇਜਾ ਸਿੰਘ ਜੀ ਦੀ ਪ੍ਰਤਿਭਾਸ਼ੀਲ ਤੇ ਪ੍ਰਭੁਤਾਸ਼ੀਲ ਕਲਮ ਨੂੰ ਅਭਿਨੰਦਨ ਗ੍ਰੰਥ ਭੇਟ ਕਰਨ ਦਾ ਫੈਸਲਾ ਕੀਤਾ । ਇਹ ਸਮਾਗਮ ਮਾਰਚ ੧੯੫੬ ਵਿਚ ਹੋਣਾ ਨਿਸ਼ਚਤ ਸੀ । ਮੇਰੇ ਜ਼ਿੰਮੇ ਇਹ ਲੱਗਾ ਕਿ ਜਿਵੇਂ ਕਿਵੇਂ ਤੁਰੰਤ ਗ੍ਰੰਥ ਤਿਆਰ ਕੀਤਾ ਜਾਵੇ । ਸਮਾ ਥੋੜਾ ਸੀ ਤੇ ਸਾਧਨ ਵੀ ਸੰਕੁਚਿਤ ਜਿਹੇ ਸਨ ਪਰ ਇਕ ਚੰਗੇ ਕੰਮ ਲਈ ਚੰਗਾ ਉਤਸ਼ਾਹ ਖੁਦ ਬਖੁਦ ਇਕ ਸੰਸਥਾ ਬਣ ਜਾਂਦਾ ਹੈ । ਸੋ ਮੇਰੇ ਲਈ ਇਹ ਕੰਮ ਕੇਵਲ ਡਿਊਟੀ ਦਾ ਹੀ ਨਹੀਂ ਸੀ ਸਗੋਂ ਸਾਹਿਤਕ ਸ਼ੌਕ ਦਾ ਸੀ ਤੇ ਸੁਆਦਲਾ ਵੀ । ਇਹ ਇਸ ਲਈ ਕਿ ਇਸ ਦਾ ਨਿਸ਼ਾਨਾ ਇਕ ਸਫਲ ਕਲਮਧਾਰੀ ਦਾ ਸਨਮਾਨ ਸੀ, ਇਕ ਮੋਢੀ ਸਾਹਿਤਕਾਰ ਦੀ ਖੁਸ਼ੀ ਪ੍ਰਾਪਤ ਕਰਨਾ ਸੀ, ਜੋ ਵਰ੍ਹਿਆਂ ਤੋਂ ਪੰਜਾਬੀ ਸਾਹਿਤਕਾਰਾਂ ਨੂੰ ਆਪਣੇ ਦਿਲੀ ਸਨੇਹ ਨਾਲ ਪ੍ਰਸੰਨ ਕਰੀ ਆ ਰਿਹਾ ਸੀ । ਦੁਮਾਸੀ ਨੱਸ ਭੱਜ ਦਾ ਨਤੀਜਾ ਇਹ ਹੋਇਆ ਕਿ ਲਗਭਗ ਸੌ ਕਲਮਾਂ ਨੇ ਇਸ ਕਲਮ ਨੂੰ ਸਲਾਮ ਕੀਤਾ ਤੇ ਗ੍ਰੰਥ ਸਚਮੁਚ ਹੀ ਅਭਿਨੰਦਨ ਦਾ ਕਾਰਣ ਬਣਿਆ ।

ਇਸ ਸਮੇਂ ਮੈਂ ਇਹ ਮਨ ਵਿਚ ਨਿਸ਼ਚਾ ਕੀਤਾ ਕਿ ਪੰਜਾਬੀ ਦੇ ਪ੍ਰਮੁਖ ਕਲਮ-ਧਾਰੀਆਂ ਦਾ ਚਰਚਾ ਕਰਨਾ ਅਤੀ ਜ਼ਰੂਰੀ ਹੈ ਜਿਨ੍ਹਾਂ ਸਾਡੇ ਸਾਹਿਤ ਵਿਚ ਕਿਸੇ ਪਾਸੇ ਵੀ ਪਹਿਲ ਕਰਕੇ ਨਵੇਂ ਪੂਰਨੇ ਪਾਏ ਹਨ । ਖ਼ਾਸ ਕਰਕੇ ਪੱਛਮੀ ਰੋਸ਼ਨੀ ਆਉਣ ਨਾਲ ਜੋ ਆਧੁਨਿਕ ਸਾਹਿਤ ਦਾ ਬਹੁਮੁਖੀ ਵਿਕਾਸ ਹੋਇਆ ਹੈ, ਇਸਦੇ ਪ੍ਰਾਰੰਭਕ, ਸਾਡੀ ਕ੍ਰਿਤੱਗਤਾ ਤੇ ਸਨਮਾਨ ਦੇ ਅਧਿਕਾਰੀ ਹਨ । ਸੋ ਇਸ ਨੁਕਤੇ ਤੋਂ ਇਹ ਉਪਰਾਲਾ ਕੀਤਾ ਗਿਆ ਹੈ ।

ਲੇਖਕ ਦਾ ਜਤਨ ਹੈ ਕਿ ਇਸ ਅਧਿਐਨ ਵਿਚ ਜੀਵਨ-ਸਮਾਚਾਰ, ਸਾਹਿਤ ਸਮਾ-ਚਾਰ ਤੇ ਕਲਮਧਾਰੀ ਦੀ ਸਮੁਚੀ ਪ੍ਰਾਪਤੀ ਦਾ ਮੁਲੰਕਨ ਕੀਤਾ ਜਾਵੇ । ਆਮ ਤੌਰ ਤੇ ਜੀਵਨ ਤੇ ਰਚਨਾਵਾਂ ਦੀ ਸਹੀ ਜਾਣਕਾਰੀ ਵਾਲੇ ਪਾਸੇ ਘਟ ਧਿਆਨ ਦਿੱਤਾ ਜਾਂਦਾ ਹੈ ਪਰ ਮੇਰੀ ਕੋਸ਼ਿਸ਼ ਇਹ ਰਹੀ ਹੈ ਕਿ ਭਰੋਸੇ-ਯੋਗ ਸੋਮਿਆਂ ਤੇ ਖ਼ਾਸ ਕਰਕੇ ਸਮਕਾਲੀ ਲੇਖਕਾਂ ਨਾਲ ਜ਼ਾਤੀ ਵਾਕਫੀ ਦੇ ਅਧਾਰ ਤੇ ਇਹ ਸਮੱਗਰੀ ਠੀਕ ਠੀਕ ਦਿੱਤੀ ਜਾਵੇ । ਔਗੁਣ ਦੱਸਣ ਵਾਲੇ ਪਾਸੇ ਮੈਂ ਨਹੀਂ ਗਿਆ । ਸੱਚ ਪੁਛੋਂ ਮੈਂ ਤਾਂ ਕੇਵਲ ਉਨ੍ਹਾਂ ਕਲਮਾਂ ਦੇ ਗੁਣ ਗਾਏ ਹਨ, ਜਿਨ੍ਹਾਂ ਕਿਸੇ ਪਾਸੇ ਕੁਝ ਵੀ ਨਵਾਂ ਨਿੱਗਰ ਕੰਮ ਕੀਤਾ ਤੇ ਪੰਜਾਬੀ ਸਾਹਿਤ ਨੂੰ ਭਰਪੂਰ ਬਣਾਇਆ ਤੇ ਇਸ ਦੀ ਸ਼ੋਭਾ ਨੂੰ ਵਧਾਇਆ ।

ਇਸ ਸਾਹਿਤ ਭੰਡਾਰ ਵਿਚ ਕਵਿਤਾ ਨੂੰ ਵਿਸ਼ੇਸ਼ ਅਸਥਾਨ ਪ੍ਰਾਪਤ ਹੈ, ਇਸ ਕਰਕੇ ਕਵੀਆਂ ਦਾ ਪਰਿਚਯ ਦਿੰਦਿਆਂ ਹਰੇਕ ਕਵੀ ਦੀ ਕਾਵਿ-ਵੰਨਗੀ ਦੇਣਾ ਵੀ ਜ਼ਰੂਰੀ ਸਮਝਿਆ ਗਿਆ ਹੈ ਤਾਂ ਕਿ ਪਾਠਕ ਉਸ ਦਾ ਪ੍ਰਤੱਖ ਅਨੁਭਵ ਕਰ ਸਕੇ ।

ਪੰਜਾਬੀ ਕਾਵਿਧਾਰਾ ਦੀ ਕਹਾਣੀ, ਇਕ ਹਜ਼ਾਰ ਵਰ੍ਹਾ ਪੁਰਾਣੀ ਹੈ ਜੋ ਸਾਡੇ ਮਾਨਸਿਕ ਉਤਰਾ ਚੜ੍ਹਾ ਦੀ ਕਹਾਣੀ ਚਿਰ ਤੋਂ ਸੁਣਾਉਂਦੀ ਆਈ ਹੈ। ਚੂੰਕਿ ਸਾਹਿਤਕ ਖੇਤਰ ਵਿਚ ਵਾਰਤਕ, ਵਿਗਿਆਨਕ ਸਮੇਂ ਦੀ ਇਕ ਨਵੀਂ ਕਾਢ ਹੈ, ਇਸ ਤੋਂ ਪਹਿਲਾਂ ਵਧੇਰੇ ਕਵਿਤਾ ਨੇ ਹੀ ਸਾਹਿਤ ਦਾ ਪਿੜ ਮੱਲੀ ਰੱਖਿਆ ਸੀ ਤੇ ਕਵੀ ਹੀ ਸਮੇਂ ਦੀਆਂ ਰੁਚੀਆਂ ਦੀ ਪ੍ਰਤੀਨਿਧਤਾ ਕਰਦੇ ਆਏ ਸਨ। ਦੂਸਰੇ, ਮਨੁੱਖ ਭਾਵਾਂ ਦਾ ਪੁਤਲਾ ਹੈ ਤੇ ਇਸ ਭਾਵਕ ਤਰਲਤਾ ਨੂੰ ਕਵਿਤਾ ਵਾਂਙ ਹੋਰ ਕੋਈ ਮੂਰਤੀਮਾਨ ਵੀ ਨਹੀਂ ਕਰ ਸਕਿਆ, ਵਾਰਤਕ ਕਿਸੇ ਗੱਲ ਦਾ ਬੌਧਿਕ ਤੌਰ ਤੇ ਤਾਂ ਵਿਸ਼ਲੇਸ਼ਨ ਕਰ ਦੀ ਹੈ ਪਰ ਦਿਲ ਦੀ ਗੱਲ ਕਰਨੋਂ ਕੁਝ ਅਸਮਰੱਥ ਹੀ ਹੈ। ਕਾਵਿ-ਰਚਨਾ ਦੀ ਇਸੇ ਸ਼ਕਤੀ ਤੇ ਸੁਹਜ ਨੇ ਮਨੁੱਖ ਨੂੰ ਰੀਝਾਈ ਰੱਖਿਆ ਤੇ ਅਪਣੇ ਲੜ ਲਾਈ ਰੱਖਿਆ ਹੈ।

ਮਨੁੱਖੀ ਭਾਵਾਂ ਵਿਚ ਪ੍ਰੇਮ ਦਾ ਭਾਵ ਸਭ ਤੋਂ ਪ੍ਰਬਲ ਹੈ, ਚਾਹੇ ਉਹ ਅਧਿਆਤਮਕ ਪਾਸੇ ਦਾ ਹੈ, ਚਾਹੇ ਸੰਸਾਰੀ ਪਾਸੇ ਦਾ। ਦੈਵੀ ਪ੍ਰੇਮ ਨੇ ਗੁਰੂ ਬਾਣੀ ਯਾ ਸੂਫ਼ੀ ਬਾਣੀ ਜੈਸੀ ਰਹੱਸਵਾਦੀ ਕਵਿਤਾ ਨੂੰ ਜਨਮ ਦਿੱਤਾ ਹੈ ਤੇ ਸੰਸਾਰੀ ਪ੍ਰੇਮ ਨੇ ਕਿੱਸਾਕਾਰੀ ਵਾਲੀ ਰੋਮਾਂਟਿਕ ਰਚਨਾ ਨੂੰ। ਸਦਾਚਾਰਕ ਸਿਖਿਆ ਦੋਹਾਂ ਦੇ ਅੰਗ ਸੰਗ ਰਹੀ ਹੈ ਤੇ ਕਿੱਸਾਕਾਰ ਕਵੀਆਂ ਦਾ ਤਾਂ ਜਤਨ ਰਿਹਾ ਹੈ ਕਿ ਇਹ ਪ੍ਰੇਮ ਭਾਵ ਵੀ ਅਤਿ ਸੁੱਚੇ ਰੂਪ ਵਿਚ ਹੀ ਰਹੇ। ਵਾਰਾਂ ਵਿਚ ਭਾਵੇਂ ਬੀਰਤਾ ਦੇ ਕਿੱਸੇ ਸੁਣਾਏ ਗਏ ਪਰ ਉਨ੍ਹਾਂ ਨੂੰ ਇਸ਼ਕੀਆ ਕਿੱਸਿਆਂ ਜਿਤਨੀ ਪ੍ਰਭੁਤਾ ਨਹੀਂ ਮਿਲੀ। ਇਹ ਸਰਵੇਖਣ ਸਾਨੂੰ ਇਸ ਸਿੱਟੇ ਉੱਤੇ ਪਹੁੰਚਾਉਂਦਾ ਹੈ ਕਿ ਅੱਧੀ ਤੋਂ ਵੱਧ ਕਵਿਤਾ ਪ੍ਰੇਮ ਦੇ ਕਦਮਾਂ ਤੇ ਹੀ ਚਲਦੀ ਆਈ ਹੈ। ਸਮਾਜਕ ਸਮੱਸਿਆਵਾਂ ਦਾ ਚਰਚਾ ਹੁੰਦਾ ਰਿਹਾ ਪਰ ਤਨਾਸਬ ਅਨੁਸਾਰ ਇਹ ਪ੍ਰੇਮ-ਚਰਚਾ ਤੋਂ ਕਦੀ ਵੀ ਵਧ ਨ ਸਕਿਆ। ਆਖ਼ਿਰ ਵਾਰਤਕ ਦਾ ਕੰਮ ਕਵਿਤਾ ਤੋਂ ਕਿਵੇਂ ਲਿਆ ਜਾਂਦਾ।

ਨਵੇਂ ਯੁਗ ਦੀ ਕਵਿਤਾ ਪ੍ਰੇਮ-ਭਾਵਾਂ ਨਾਲ ਬੱਧੀ ਨਹੀਂ, ਉਸ ਵਿਚ ਸਮਾਜਕ ਚੇਤਨਾ, ਮਨੋ-ਵਿਸ਼ਲੇਸ਼ਨ, ਅਨੁਭਵ ਦੀ ਸੁਹਿਰਦਤਾ, ਵਿਸ਼ਵ-ਸਾਂਝ ਦਾ ਅਹਿਸਾਸ ਤੇ ਕੌਮਾਂਤਰੀ ਮਸਲਿਆਂ ਦਾ ਨਿਰੂਪਣ ਵਧਿਆ ਹੈ ਜੋ ਕਿ ਵਿਗਿਆਨਕ ਪ੍ਰਾਪਤੀਆਂ ਕਾਰਨ ਹੋਈ ਸਥੂਲ ਕ੍ਰਾਂਤੀ ਦਾ ਸਿੱਟਾ ਹੈ ਤੇ ਇਸ ਨਾਲ ਕਵਿਤਾ ਦਾ ਰੂਪਕ ਪਰਿਵਰਤਨ ਹੋ ਕੇ ਵੀ ਇਕ ਨਵਾਂ ਨਿਖਾਰ ਤੇ ਨਵਾਂ ਉਭਾਰ ਆਇਆ ਹੈ। ਜੋ ਲੋਕ ਮਸ਼ੀਨੀ ਮਾਰ ਹੇਠ ਆਏ ਸੋਚਦੇ ਸਨ ਕਿ ਵੀਹਵੀਂ ਸਦੀ ਵਿਚ ਕਵਿਤਾ ਦੀ ਮੌਤ ਲਾਜ਼ਮੀ ਹੈ, ਉਹ ਹਕੀਕਤ ਤੋਂ ਜਾਣੂ ਨਹੀਂ। ਸਭਿਆਚਾਰਕ ਵਿਕਾਸ ਨਾਲ ਜਿਉਂ ਜਿਉਂ ਮਨੁੱਖੀ ਕੋਮਲਤਾ ਵਧੇਗੀ, ਤਿਉਂ ਤਿਉਂ ਸਗੋਂ ਕਵਿਤਾ ਰਾਣੀ ਵਧੇਰੇ ਜੁਆਨੀਆਂ ਮਾਣਦੀ ਰਹੇਗੀ।

ਪੰਜਾਬੀ ਕਾਵਿਧਾਰਾ ਸਰਸੁਤੀ ਦੀ ਸਹੇਲੀ ਹੈ, ਇਸ ਨੇ ਕਈ ਇਤਿਹਾਸਕ ਪ੍ਰਵਾਹਾਂ ਵਿਚੋਂ ਲੰਘਕੇ ਆਪਣੇ ਵਹਿਣ ਨੂੰ ਪ੍ਰਬਲ ਬਣਾਇਆ ਹੈ। ਇਸ ਬੇੜੀ ਦੇ ਮਲਾਹ ਇਤਨੇ ਸਾਵਧਾਨ ਰਹੇ ਹਨ ਕਿ ਉਨ੍ਹਾਂ ਇਸ ਨੂੰ ਲੋਕ-ਜੀਵਨ ਤੋਂ ਦੂਰ ਨਹੀਂ ਜਾਣ ਦਿੱਤਾ। ਆਤਮ-

ਮੰਡਲ ਦੀ ਵੀ ਸੈਰ ਕੀਤੀ, ਪ੍ਰਕ੍ਰਿਤੀ-ਚਿਤ੍ਰਣ ਤੇ ਮਨੁੱਖੀ ਚਰਿੱਤਰ ਦਾ ਵੀ ਅਨਿਕ-ਪ੍ਰਕਾਰੀ ਚਿਤ੍ਰਣ ਕੀਤਾ ਪਰ ਅੱਗ੍ਰਗਾਮੀ ਰੁਚੀਆਂ ਨੂੰ ਸਦਾ ਅੰਗ ਸੰਗ ਰੱਖਿਆ। ਕੋਈ ਵਿਅਕਤੀਗਤ ਭੁੱਲ ਹੋਈ ਹੋਵੇਗੀ ਪਰ ਸਾਮੂਹਿਕ ਝੁਕਾਅ ਜ਼ਿੰਦਗੀ ਨੂੰ ਵਿਕਸਾਉਣ ਵਿਚ ਲੱਗਾ ਰਿਹਾ ਹੈ। ਸੰਸਕ੍ਰਿਤ ਦਾ ਭਾਰਤੀ ਆਤਮ ਗਿਆਨ, ਫ਼ਾਰਸੀ ਦਾ ਰੋਮਾਂਟਿਕ ਰੰਗ ਤੇ ਅੰਗਰੇਜ਼ੀ ਸਾਹਿਤ ਵਾਲੀ ਚੇਤਨਤਾ ਇਸਦੇ ਗੌਰਵ ਨੂੰ ਵਧਾਉਂਦੇ ਰਹੇ ਹਨ। ਇਸ ਦਾ ਰੂਪਕ ਹੁਸਨ ਵੀ ਘੱਟ ਨਹੀਂ, ਅਲੰਕਾਰਕ ਮੀਨਾਕਾਰੀ ਤੇ ਛੰਦ-ਪ੍ਰਬੰਧ ਦੀ ਕਲਾਕਾਰੀ ਵੀ ਇਸਦੇ ਪ੍ਰਭਾਵ ਤੇ ਵੰਨ-ਸੁਵੰਨਤਾ ਨੂੰ ਜਗਮਗਾਉਂਦੀ ਆ ਰਹੀ ਹੈ।

ਇਸ ਇਕ ਹਜ਼ਾਰ ਵਰ੍ਹੇ ਦੀ ਵਹਿੰਦੀ ਲੰਮੀ ਕਾਵਿ-ਧਾਰਾ ਦੇ ਕਵੀ ਤਾਂ ਬੇਅੰਤ ਹਨ ਪਰ ਇਥੇ ਪ੍ਰਮੁਖ ਕਵੀ ਹੀ ਲਏ ਹਨ। ਇਸਦਾ ਭਾਵ ਹਰਗਿਜ਼ ਇਹ ਨਹੀਂ ਕਿ ਹੋਰ ਉਤਮ ਕਵੀ ਨਹੀਂ ਜਾਂ ਹੋਰ ਪ੍ਰਬੀਨ ਗੱਦਕਾਰ ਨਹੀਂ। ੧੯੬੫-੬੬ ਵਿਚ ਦੋ ਭਾਗਾਂ ਅੰਦਰ ਛਪੀ ਇਸ ਪੁਸਤਕ ਵਿਚ ਪੰਜਾਹ ਦਾ ਚਰਚਾ ਸੀ, ਹੁਣ ਦਸ ਹੋਰ ਪਾ ਕੇ ਸੱਠ ਕਰ ਦਿਤੇ ਗਏ ਹਨ।

ਮੇਰੀ ਨਿਗਾਹ ਪਝੱਤਰ ਟੱਪਣ ਕਾਰਣ ਉਡਨੀ ਸ਼ਕਤੀਮਾਨ ਨਹੀਂ, ਪ੍ਰੈਸ ਤੇ ਨਿਰਭਰ ਹੋਣਾ ਪੈਂਦਾ ਹੈ ਪਰ ਪ੍ਰੈਸ, ਪਰੂਫਾਂ ਦੀ ਪੂਰੀ ਸੋਧ ਕਰਨ ਵਿਚ ਅਸਮਰਥ ਰਿਹਾ ਹੈ, ਇਸ ਲਈ ਖਿਮਾ ਜਾਚਨਾ ਜ਼ਰੂਰੀ ਹੋ ਗਈ ਹੈ।

ਇਹ ਵਿਅਕਤੀਗਤ ਅਧਿਐਨ ਜਿਥੇ ਕਲਮਧਾਰੀਆਂ ਦਾ ਸੰਖੇਪ ਜੀਵਨ ਤੇ ਸਾਹਿਤਕ ਦਰਸ਼ਨ ਕਰਾਉਂਦਾ ਹੈ, ਉਥੇ ਸਮੁੱਚੇ ਪੰਜਾਬੀ ਸਾਹਿਤ ਦੀ ਝਾਤ ਪੁਆਉਂਦਾ ਸਾਥੋਂ ਇਹ ਇਕਰਾਰ ਕਰਾਉਂਦਾ ਹੈ ਕਿ ਅਸੀਂ ਇਨ੍ਹਾਂ ਪੰਜਾਬੀ ਮਾਂ ਦੇ ਪ੍ਰੀਤਵਾਨ ਸੇਵਕਾਂ ਨੂੰ ਸਤਿਕਾਰਨਾ, ਪਿਆਰਨਾ ਹੈ ਅਤੇ ਪੰਜਾਬੀਅਤ ਦਾ ਬਾਗ ਵਿਸਤਾਰਨਾ ਹੈ।

ਨਵੰਬਰ 1997

ਕਲਮਧਾਰੀਆਂ ਦਾ ਸੇਵਕ
**ਪਿਆਰਾ ਸਿੰਘ ਪਦਮ**
ਕਲਮ ਮੰਦਿਰ, ਪਟਿਆਲਾ।

# (੧) ਅੱਦਹਮਾਣ ਮੁਲਤਾਨੀ

ਪਰਾਪਤ ਪੰਜਾਬੀ ਸਾਹਿੱਤ ਤੇ ਉਸ ਬਾਰੇ ਹੋਈ ਇਤਹਾਸਕ ਖੋਜ ਦੇ ਅਧਾਰ ਤੇ ਵਿਦਵਾਨ ਇਸ ਸਿੱਟੇ ਉਤੇ ਪਹੁੰਚੇ ਹਨ ਕਿ ਬਾਬਾ ਫਰੀਦ (੧੧੭੫-੧੨੬੫ ਈ.) ਪੰਜਾਬੀ ਦੇ ਮੋਢੀ ਕਵੀ ਸਨ। ਇਸ ਤਰ੍ਹਾਂ ਪੰਜਾਬੀ ਸਾਹਿੱਤ ਦਾ ਆਰੰਭਕ ਕਾਲ ਤੇਰ੍ਹਵੀਂ ਸਦੀ ਨਿਸਚਤ ਹੁੰਦਾ ਹੈ ਪਰੰਤੂ ਸਮੂਹ ਭਾਸ਼ਾ-ਵਿਗਿਆਨੀ ਇਸ ਮਤ ਉਤੇ ਇਕ-ਰਾਇ ਹਨ ਕਿ ਉਤਰੀ ਹਿੰਦ ਦੀਆਂ ਤਮਾਮ ਪਰਾਂਤਕ ਬੋਲੀਆਂ ਸੱਤਵੀਂ, ਅੱਠਵੀਂ ਸਦੀ ਵਿਚ ਜਨਮ ਧਾਰ ਰਹੀਆਂ ਸਨ ਤੇ ਦਸਵੀਂ ਗਿਆਰ੍ਹਵੀਂ ਸਦੀ ਵਿਚ ਉਨ੍ਹਾਂ ਦੇ ਵੱਖ ਵੱਖਰੇ ਮੁਹਾਂਦਰੇ ਪਛਾਣੇ ਜਾਣ ਲਗ ਪਏ ਸਨ। ਉਦਿਓਤਨ ਸੂਰੀ (੭੭੮ ਈ.) ਆਪਣੀ ਪੁਸਤਕ 'ਕੁਵਲੀਆਮਾਲਾ' ਵਿਚ ਸੋਲਾਂ ਦੇਸੀ-ਭਾਸ਼ਾਵਾਂ ਦੇ ਨਾਂ ਗਿਣਦਾ ਤੇ ਉਨ੍ਹਾਂ ਦੇ ਸੰਖੇਪ ਨਮੂਨੇ ਵੀ ਦਿੰਦਾ ਹੈ।*

ਪਰਸਿੱਧ ਵਿਦਵਾਨ ਅੈਲਬਰੂਨੀ (੧੦੩੦ ਈ.), ਜੋ ਕਈ ਵਰ੍ਹੇ ਪੰਜਾਬ ਵਿਚ ਰਿਹਾ, ਲਿਖਦਾ ਹੈ, 'ਹਿੰਦ ਦੀ ਇਕ ਬੋਲੀ ਸਾਧਾਰਣ ਕਿਸਮ ਦੀ ਹੈ, ਜਿਸ ਤੋਂ ਪੇਂਡੂ ਲੋਕ ਕੰਮ ਲੈਂਦੇ ਹਨ। ਦੂਜੀ ਕਿਸਮ ਦੀ ਬੋਲੀ ਸੁਨਿਸਚਿਤ, ਵਿਸ਼ਾਲ, ਵਿਉਤਪਤੀ, ਵਿਆਕਰਣਕ ਤੇ ਅਲੰਕਾਰੀ ਨੇਮਾਂ ਵਿਚ ਸੰਪੰਨ ਹੈ ਪਰੰਤੂ ਪੰਡਤਾਂ ਬਿਨਾ ਇਸ ਭਾਸ਼ਾ ਵਲ ਹੋਰ ਲੋਕ ਧਿਆਨ ਨਹੀਂ ਦਿੰਦੇ।'** ਇਸ ਤੋਂ ਲੇਖਕ ਦਾ ਇਸ਼ਾਰਾ ਸੰਸਕ੍ਰਿਤ ਵਲ ਹੈ ਤੇ ਪਹਿਲੀ ਸਾਧਾਰਣ ਬੋਲੀ ਤੋਂ ਮੁਰਾਦ ਉਹੋ ਪੁਰਾਣੀ ਪੰਜਾਬੀ ਆਦਿ ਹੈ, ਜੋ ਲੋਕ-ਕੰਠ ਵਿਚੋਂ ਨਵਾਂ ਰੂਪ ਧਾਰ ਕੇ ਪ੍ਰਗਟ ਹੋ ਰਹੀ ਸੀ। ਜ਼ਾਹਰ ਹੈ ਕਿ ਬਾਬਾ ਫਰੀਦ ਜੀ ਦੇ ਸਮੇਂ ਤੋਂ ਪਹਿਲਾਂ ਵੀ ਪੰਜਾਬੀ ਅਪਣੀ ਹਸਤੀ ਰਖਦੀ ਸੀ ਤੇ ਇਸ ਵਿਚ ਲੋਕ-ਕਵੀਆਂ ਜਾਂ ਹੋਰ ਵਿਦਵਾਨਾਂ ਵਲੋਂ ਸਾਹਿੱਤ-ਰਚਨਾ ਹੁੰਦੀ ਰਹੀ ਹੋਵੇਗੀ। ਬਾਬਾ ਫਰੀਦ ਜੀ ਦੇ ਸਲੋਕਾਂ ਦੀ ਵਿਕਸਤ ਸੁਨੱਖੀ ਪੰਜਾਬੀ ਵੀ ਇਸ ਗੱਲ ਦਾ ਪਰਮਾਣ ਹੈ ਕਿ ਇਹ ਮਾਂਜੀ-ਸੁਆਰੀ ਸਾਹਿਤਕ ਭਾਸ਼ਾ, ਇਕ ਦਮ ਇਸ ਰੂਪ ਵਿਚ ਨਹੀਂ ਆ ਗਈ, ਇਸ ਤੋਂ ਪਹਿਲੀ ਅਪਭ੍ਰੰਸ਼ ਰੂਪ ਵਾਲੀ ਪੁਰਾਣੀ ਪੰਜਾਬੀ, ਜ਼ਰਾ ਹੋਰ

---

*ਮੇਰੀ ਪੁਸਤਕ 'ਪੰਜਾਬੀ ਬੋਲੀ ਦਾ ਇਤਿਹਾਸ ਪੰਨਾ ੬੬ (ਤੀਜੀ ਛਾਪ)

**ਕਿਤਾਬੁਲ ਹਿੰਦ (ਉਰਦੂ ਤਰਜਮਾ) ਪੰਨਾ ੧੪

ਸ਼ਕਲ ਵਾਲੀ ਹੋਵੇਗੀ, ਜਿਸ ਦੇ ਵਿਕਾਸ-ਚਿੰਨ੍ਹ ਅਪਭ੍ਰੰਸ਼-ਰਚਨਾ ਤੋਂ ਸੌਖਿਆਂ ਹੀ ਦੇਖੇ ਭਾਲੇ ਜਾ ਸਕਦੇ ਹਨ।

ਇਹ ਗੱਲ ਕਿਸੇ ਤੋਂ ਲੁਕੀ-ਛਿਪੀ ਨਹੀਂ ਕਿ ਅਪਭ੍ਰੰਸ਼ ਦੀ ਜਨਮ-ਭੂਮੀ ਤੇ ਅਪਭ੍ਰੰਸ਼ ਦਾ ਗੜ੍ਹ ਪੰਜਾਬ ਅਤੇ ਰਾਜਸਥਾਨ ਸੀ।* ਭਾਵੇਂ ਕਿਸੇ ਸਮੇਂ ਇਸ ਦਾ ਵਰਤਾਰਾ ਉੱਤਰੀ ਹਿੰਦ ਭਰ ਵਿਚ ਵੀ ਰਿਹਾ ਪਰੰਤੂ ਇਹ ਥਾਂ ਅਪਭ੍ਰੰਸ਼ ਲਈ ਖਾਸ ਮਹੱਤਤਾ ਭਰੀ ਸੀ। ਵੇਲੇ ਦਾ ਗਵਾਹ—ਦਸਵੀਂ ਸਦੀ ਦਾ ਲੇਖਕ, ਰਾਜਸ਼ੇਖਰ (੮੮੦-੯੨੦ ਈ.) ਸਾਫ ਆਖਦਾ ਹੈ-'ਗੌੜ (ਬਿਹਾਰ, ਬੰਗਾਲ) ਵਾਲੇ ਸੰਸਕ੍ਰਿਤ ਵਿਚ ਰੁਝੇ ਹੋਏ ਹਨ, ਲਾਟ (ਗੁਜਰਾਤ) ਵਾਲਿਆਂ ਦੀ ਰੁਚੀ ਪ੍ਰਾਕ੍ਰਿਤ ਵਲ ਹੈ, ਮਰੂ (ਮਾਰਵਾੜ), ਟੱਕ (ਪੰਜਾਬ) ਤੇ ਭਦਾਨਕ ਦੇ ਵਸਨੀਕ ਅਪਭ੍ਰੰਸ਼ ਵਰਤਦੇ ਹਨ।' ਇਹੋ ਕਾਰਣ ਹੈ ਕਿ ਪੰਜਾਬੀ ਤੇ ਰਾਜਸਥਾਨੀ ਉੱਤੇ ਅਪਭ੍ਰੰਸ਼ ਦੇ ਸਭ ਤੋਂ ਵਧ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦੇ ਹਨ ਤੇ ਜਦੋਂ ਅਸੀਂ ਇਸ ਸਮੇਂ ਦੀ ਪੁਰਾਣੀ ਪੰਜਾਬੀ ਦੀ ਵੰਨਗੀ ਲੱਭਦੇ ਹਾਂ, ਉਹ ਬਿਲਕੁਲ ਅਪਭ੍ਰੰਸ਼ੀ ਰੰਗ ਵਿਚ ਹੀ ਰੰਗੀ ਮਿਲਦੀ ਹੈ। ਨਮੂਨੇ ਲਈ ਪੁਰਾਣੇ ਸਿੱਧਾਂ, ਨਾਥਾਂ, ਅਵਧੂਤਾਂ ਦੀ ਬਾਣੀ, ਜਿਨ੍ਹਾਂ ਵਿਚੋਂ ਕਈਆਂ ਦਾ ਵਾਸਾ ਪੰਜਾਬ ਦੀਆਂ ਪਹਾੜੀਆਂ ਵਿਚ ਸੀ, ਜਾਂ ਫਿਰ ਅਚਾਰਯ ਹੇਮ ਚੰਦ੍ਰ ਵਲੋਂ ਸੰਕਲਿਤ ਕੀਤੇ ਦੂਹੇ ਵਾਚਣੇ ਲਾਭਦਾਇਕ ਹਨ।

(੧) ਸਰਹਪਾ (੭੬੦ ਈ.)-
ਪਰਉਆਰਣ[1] ਨਾ ਕੀਅਉ, ਅਥਿ[2] ਨਾ ਦੀਅਉ ਦਾਣੁ
ਏਹ ਸੰਸਾਰੇ ਕਵਣ ਫਲੁ, ਬਰ ਛੱਡਹੁ ਅਪਾਣ।

(੨) ਕਣਹਪਾ (੮੪੦ ਈ.)-
ਜਿਮ ਲੋਣ ਵਿਲੱਜਇ ਪਾਣਿਯੇਹਿ[3] ਤਿਮ ਘਰਿਣੀ ਲਇ ਚਿਤ
ਸਮਰਸ ਜਾਈ ਤੇ ਖਣੇ, ਜਇ ਪੁਣੁ ਤੇ ਸਮ ਣਿਤ।

(੩) ਦੇਵਸੇਨ (੯੩੨ ਈ.)
ਭੋਗਹਿ ਕਰਹਿ ਪਮਾਣੁ ਜਿਯੁ, ਇੰਦਿਯ ਮ ਕਰਿਸਿ ਦੱਪ[4]
ਹੁੰਤਿ ਣ ਭਲਾ ਪੋਸਿਆ, ਦੁੱਧੇ ਕਾਲਾ ਸੱਪ।

(੪) ਜੋਇੰਦੁ (੧੦੦੦ ਈ.)-
ਤਿਥਹਿ ਤਿਥ[5] ਭਾਮੇਹਿ ਵਢ,[6] ਧੋਯਉ ਚੰਮ ਜਲੇਣ
ਏਹ ਮਣੁ ਕਿਮੁ ਧੋਏਸੁ ਤੁਹਿ, ਮਇਲਉ ਪਾਵ ਮਲੇਣ।

---

*ਢੋਲਾ ਮਾਰੂ ਰਾ ਦੂਹਾ (ਭੂਮਿਕਾ, ਪੰਨਾ ੧੪੩)

੧. ਪਰਉਪਕਾਰ ੨. ਅਰਥੀ-ਮੰਗਤਾ ੩. ਲੂਣ ਜਿਵੇਂ ਪਾਣੀ ਵਿਚ ਘੁਲ ਜਾਂਦਾ ਹੈ
੪. ਅਹੰਕਾਰ ੫. ਤੀਰਥ ੬. ਮੂਰਖ ਤੀਰਥਾਂ ਤੇ ਭਉਂਦਾ ਫਿਰਦਾ ਹੈ।

(੫) ਹੇਮਚੰਦ (੧੦੮੮-੧੧੭੨ਈ.)

ਭਲਾ ਹੁਆ ਜੋ ਮਾਰਿਆ, ਬਹਿਣਿ ਮਹਾਰਾ ਕੰਤ
ਲਜੇਜੰ ਤੁ ਵਯੰਸਿਯਹੁ,[7] ਜਇ ਭੱਗਾ ਘਰੁ ਅੰਤ ।
ਏਹੁ ਜੰਮ ਨਗੁਹ[8] ਗਯਉ, ਭਡ[9] ਸਿਰਿ ਖੱਗੁ ਨਾ ਭੱਗੁ
ਤ੍ਰਿਖਾ ਤਰਿਯ[10] ਨ ਮਾਣਿਆ, ਗੋਰੀ ਗਲਿ ਨਾ ਲਗੁ ।

ਅਜੇਹੀਆਂ ਹੋਰ ਵੀ ਢੇਰ ਰਚਨਾਵਾਂ ਹਨ ਜਿਨ੍ਹਾਂ ਵਿਚੋਂ ਅਸੀਂ ਪੁਰਾਣੀ ਪੰਜਾਬੀ ਦਾ ਚੇਹਰਾ-ਮੋਹਰਾ ਲੱਭ ਸਕਦੇ ਹਾਂ । ਪਰੰਤੂ ਬਹੁਤ ਸਾਰੀਆਂ ਸਾਹਿਤਕ ਰਚਨਾਵਾਂ ਪੰਜਾਬ ਉੱਤੇ ਨਿਤ ਹੁੰਦੇ ਹਮਲਿਆਂ ਕਾਰਣ ਤਬਾਹ ਹੋ ਗਈਆਂ, ਜਿਨ੍ਹਾਂ ਨੂੰ ਲੱਭਣਾ ਹੁਣ ਖੋਜ ਦੇ ਵੱਸ ਦੀ ਗੱਲ ਨਹੀਂ ਰਹੀ। ਇਹ ਦਸਵੀਂ, ਗਿਆਰਵੀਂ, ਸਦੀ ਦਾ ਸਮਾਂ, ਜਦੋਂ ਪੰਜਾਬੀ ਨੇ ਬਚਪਨ ਲੰਘਾ ਕੇ ਜੁਆਨੀ ਵਲ ਪੈਰ ਰਖੇ, ਰਾਜ-ਪਰਿਵਰਤਨ ਦਾ ਸਮਾਂ ਹੈ। ਤੁਰਕ ਹਮਲਾਵਰਾਂ ਦੀ-ਚੜ੍ਹਾਈ ਭਾਰਤ ਵਿਚ ਨਵਾਂ ਵਾਤਾਵਰਣ ਪੈਦਾ ਕਰਦੀ ਹੈ । ਇਸ ਤਬਾਹੀ ਵਿਚ ਸਾਹਿੱਤ ਭੰਡਾਰ ਲੱਭਣਾ ਔਖੀ ਗੱਲ ਹੈ ਪਰ ਫਿਰ ਵੀ ਬੀ ਨਾਸ ਨਹੀਂ ਹੋਇਆ ਤੇ ਨਾ ਹੀ ਖੋਜ ਦੇ ਪੈਰ ਅੰਬੇ ਹਨ। ਆਖਰ ਬੜੀ ਦੇਖ-ਭਾਲ ਬਾਅਦ ਵਿਦਵਾਨਾਂ ਇਸ ਸਮੇਂ ਦੀ ਪ੍ਰਾਚੀਨ ਦੇਸੀ ਕਾਵਿ-ਵੰਨਗੀ ਲੱਭ ਹੀ ਲਈ ਹੈ, ਇਹ ਹੈ-ਮੁਲਤਾਨ ਵਾਸੀ ਅੱਦਰਮਾਣ ਦੀ ਰਚਨਾ 'ਸੰਨੇਹ ਰਾਸਇ' ।

'ਸੰਨੇਹ ਰਾਸਇ' (ਸੰਦੇਸ ਰਾਸਕ) ਪੁਸਤਕ ਪ੍ਰਾਚੀਨ ਹੱਥ-ਲਿਖਤਾਂ ਦੇ ਖੋਜੀ ਸ੍ਰੀ ਜਿਨ ਵਿਜਯ ਮੁਨੀ ਤੇ ਪ੍ਰੋ: ਹਰਿਵੱਲਭ ਭਯਾਣੀ ਜੀ ਨੇ ਸੰਪਾਦਨ ਕਰ ਕੇ 'ਭਾਰਤੀ ਵਿਦਿਆ ਭਵਨ' ਬੰਬਈ, ਵਲੋਂ ਸਿੰਘੀ ਜੈਨ ਗ੍ਰੰਥ ਮਾਲਾ ਦੀ ਲੜੀ ਨੰਬਰ ੨੨ ਹੇਠ (੧੯੪੫ ਈ.) ਪਰਕਾਸ਼ਤ ਕੀਤੀ ਹੈ।

ਇਹ ਤਿੰਨ ਅਧਿਆਵਾਂ ਤੇ ੨੨੩ ਛੰਦਾਂ ਦੀ ਨਿਕੀ ਜਿਹੀ ਰਚਨਾ ਹੈ, ਜਿਸ ਵਿਚ ਇਕ ਵਿਯੋਗਣ, ਆਪਣੇ ਪਰਦੇਸੀ ਪ੍ਰੀਤਮ ਨੂੰ ਜਾਂਦੇ ਰਾਹੀ ਹੱਥ ਸੁਨੇਹਾ ਘੱਲਦੀ ਹੈ। ਇਹੋ ਕਾਵਿ-ਰਚਨਾ ਹੈ । ਹੋਰ ਕੋਈ ਲੰਮੀ ਕਹਾਣੀ ਨਹੀਂ, ਕਵੀ ਨੇ ਬ੍ਰਿਹੁ ਦੇ ਦੁਖ ਨੂੰ ਕਈਆਂ ਪਹਿਲੂਆਂ ਤੋਂ ਵਰਣਨ ਕੀਤਾ ਹੈ। ਇਸ ਨੁਕਤੇ ਤੋਂ ਇਹ ਬਿਲਕੁਲ ਕਾਲੀਦਾਸ ਦੀ ਰਚਨਾ 'ਮੇਘਦੂਤ' ਨਾਲ ਮਿਲਦੀ-ਜੁਲਦੀ ਚੀਜ਼ ਹੈ। ਕਹਾਣੀ ਇਹ ਹੈ ਕਿ ਕੋਈ ਹਲਕਾਰਾ ਆਪਣੇ ਮਾਲਕ ਦਾ ਪੈਗਾਮ ਲੈਕੇ ਮੁਲਤਾਨ ਤੋਂ ਖੰਭਾਤ*

---

੭. ਹਮਉਮਰ ਸਹੇਲਆਂ ੮. ਨਿਗੂਣਾਂ ੯. ਸੂਰਮਾ ੧੦. ਘੋੜਾ

*ਇਸ ਸਮੇਂ ਮੁਲਤਾਨ ਤੇ ਖੰਭਾਤ ਬੜੇ ਭਾਰੇ ਵਪਾਰਕ ਕੇਂਦਰ ਸਨ ! ਖੰਭਾਇਤ ਸਮੁੰਦਰ ਕੰਢੇ ਹੋਣ ਕਾਰਣ ਵਪਾਰ ਦਾ ਗੜ੍ਹ ਸੀ। ਮਾਅਸਊਦੀ (੯੧੨-੧੩ ਈ.) ਤੇ ਬੁਸ਼ਾਹਰੀ ਨੇ ਇਸ ਥਾਂ ਦੀਆਂ ਕੱਢੀਆਂ ਜੁੱਤੀਆਂ ਦੀ ਬੜੀ ਪਰਸ਼ੰਸਾ ਕੀਤੀ ਹੈ, ਜੋ ਇਥੋਂ ਬਾਹਰਲੇ ਦੇਸਾਂ ਨੂੰ ਜਾਂਦੀਆਂ ਸਨ (ਅਰਬ ਤੇ ਹਿੰਦ ਦੇ ਸਬੰਧ, ਮੌਲਾਨਾ, ਸੁਲੇਮਾਨ ਨਦਵੀ, ਪੰਨਾ ੯੦)।

ਇਬਨਬਤੂਤਾ ਆਖਦਾ ਹੈ 'ਇਹ ਸ਼ਹਿਰ ਮਸੀਤਾਂ ਤੇ ਹੋਰ ਇਮਾਰਤਾਂ ਦੇ ਲਿਹਾਜ਼ ਨਾਲ ਸਭ ਤੋਂ ਚੰਗਾ ਸ਼ਹਿਰ ਹੈ । ਇਥੋਂ ਦੇ ਵਸਨੀਕ ਬਾਹਰਲੇ ਦੇਸ਼ਾਂ ਨਾਲ ਵਪਾਰ ਕਰਦੇ ਹਨ।' (ਉਹੀ ਪੁਸਤਕ, ਪੰਨਾ ੨੩੪)

(ਗੁਜਰਾਤ ਕਾਠੀਆਵਾੜ) ਵਲ ਜਾਂਦਾ ਰਸਤਾ ਇਹ ਵਿਜੈਨਗਰ ਜਾਂ ਵਿਕ੍ਰਮਪੁਰ (ਰਿ. ਜੈਸਲਮੇਰ) ਵਿਚੀਂ ਗੁਜ਼ਰਦਾ ਹੈ; ਉਥੇ ਇਕ ਬਿਰਹਣੀ, ਜਿਸ ਦੇ ਹੁਸੀਨ ਚੇਹਰੇ ਨੂੰ ਵਿਛੋੜੇ ਨੇ ਗ੍ਰਹਿਣ ਲਗੇ ਚੰਦ ਵਾਂਗ ਘਸਮੈਲਾ ਕੀਤਾ ਹੋਇਆ ਹੈ, ਅੱਖਾਂ ਵਿਚੋਂ ਹੰਝੂ ਕੇਰਦੀ ਤੇ ਦਿਲ ਵਿਚ ਆਪਣੇ ਮਾਹੀਏ ਦਾ ਧਿਆਨ ਧਰੀ ਖੜ੍ਹੀ ਹੈ। ਉਸ ਦੇ ਰੋਕਣ ਤੇ ਰਾਹੀ ਰੁਕ ਜਾਂਦਾ ਤੇ ਉਸ ਦੀ ਸੁੰਦਰਤਾ ਦੀ ਸ਼ਲਾਘਾ ਕਰਦਾ ਹੈ। ਫਿਰ ਉਹ ਪੁਛਦੀ ਹੈ ਕਿ ਤੂੰ ਕਿਥੋਂ ਆਇਆ ਤੇ ਕਿਥੇ ਚਲਿਆ ਹੈਂ? ਰਾਹੀ ਦਸਦਾ ਹੈ ਕਿ ਮੈਂ ਮੁਲਤਾਨ ਤੋਂ ਆਇਆ ਹਾਂ ਤੇ ਖੰਭਾਤ ਨੂੰ ਜਾ ਰਿਹਾ ਹਾਂ। ਇਥੇ ਕਵੀ ਨੇ ੪੨ਨੰ. ਛੰਦ ਤੋਂ ੬੫ ਤਕ ੨੪ ਛੰਦਾਂ ਵਿਚ ਮੁਲਤਾਨ ਦੀ ਸਿਫਤ ਗਾਈ ਹੈ। ਫਿਰ ਬਿਰਹਣੀ ਆਖਦੀ ਹੈ ਕਿ ਇਕ ਮੇਰਾ ਸੰਨੇਹਾ ਵੀ ਖੰਭਾਤ ਗਏ ਪਰਦੇਸੀ ਪਤੀ ਪਾਸ ਪਹੁੰਚਾ ਦੇਣਾ, ਇਹ ਸੰਨੇਹਾ, ਇਹ ਬਿਰਹੁੰ ਦਾ ਦੁਖ ਹੀ ਕਵੀ ਦਾ ਮਜ਼ਮੂਨ ਹੈ। ਕਵੀ ਨੇ ਛੇ ਰੁਤਾਂ ਦੇ ਵਰਣਨ ਨਾਲ ਬਿਰਹੋਂ ਦੇ ਬਦਲਦੇ ਰੂਪ ਬੜੀ ਕਾਵਿ-ਚਤੁਰਾਈ ਨਾਲ ਅੰਕਿਤ ਕੀਤੇ ਹਨ। ਅਖੀਰ ਬਸੰਤ ਵਿਚ ਮਿਲਾਪ ਹੋ ਜਾਂਦਾ ਹੈ। ਬਿਰਹਣੀ ਰਾਹੀ ਨੂੰ ਸੰਨੇਹੇ ਦੇ ਹੀ ਰਹੀ ਹੁੰਦੀ ਹੈ ਕਿ ਦੂਜੇ ਪਾਸਿਓਂ ਕੰਤ ਆ ਪਹੁੰਚਦਾ ਹੈ। ਇਹ ਹੈ ਸਾਰੀ ਨਿਕੀ ਜੇਹੀ ਘਟਨਾ, ਜਿਸ ਦੇ ਦੁਆਲੇ ਸਿਆਣੇ ਕਵੀ ਨੇ ਆਪਣੇ ਕਾਵਿ ਦੀ ਉਤਮ ਬੁਣਤ ਬੁਣੀ ਹੈ।

ਅੱਦਹਮਾਣ ਦੀ ਪ੍ਰਬੀਨਤਾ ਹੀ ਇਸ ਵਿਚ ਹੈ ਕਿ ਉਸ ਨੇ ਅਜੇਹੇ ਕਲਾਮਈ ਢੰਗ ਨਾਲ ਇਹ ਸੰਨੇਹਾ ਅੰਕਿਤ ਕੀਤਾ ਹੈ ਕਿ ਅੱਜ ਵੀ ਪਾਠਕ ਇਸ ਨੂੰ ਪੜ੍ਹ ਕੇ ਤੜਪ ਉਠਦਾ ਹੈ। ਕਵਿਤਾ ਦਾ ਸੁਆਦ ਮੁਲਤਾਨ ਦੀਆਂ ਪੱਕੀਆਂ ਖਜੂਰਾਂ ਵਰਗਾ ਹੈ ਤੇ ਬੋਲੀ ਦੇਸੀ ਘਿਉ ਵਰਗੀ। ਅਚਾਰਯ ਰਾਹੁਲ ਸਾਂਕ੍ਰਿਤਯਾਯਨ ਲਿਖਦੇ ਹਨ, 'ਅੱਦਹਮਾਣ ਦੀ ਬੋਲੀ ਤੇ ਕਲਾ ਤੋਂ ਇਉਂ ਮਾਲੂਮ ਹੁੰਦਾ ਹੈ ਕਿ ਕਵੀ ਦੀ ਰਚਨਾ ਖੂਬ ਮਾਂਜੀ-ਸੁਆਰੀ ਹੋਈ ਹੈ। ਮਧੁਰ ਸ਼ਬਦਾਂ ਦੀ ਚੋਣ, ਸਰਲ ਤੇ ਰਵਾਨੀ ਵਾਲੀ ਭਾਸ਼ਾ ਲਿਖਣ ਵਿਚ ਕਵੀ ਨੇ ਬੜੀ ਸਫਲਤਾ ਹਾਸਲ ਕੀਤੀਹੈ। ਅਫਸੋਸ ਹੈ ਕਿ ਸਾਨੂੰ ਇਤਨੇ ਸੁੰਦਰ ਕਵੀ ਦੀ ਇਤਨੀ ਘੱਟ ਰਚਨਾ ਮਿਲ ਸਕੀ ਹੈ।'*

ਬਾਵਜੂਦ ਇਤਨੀ ਕਾਵਿ-ਪ੍ਰਤਿਭਾ ਰਖਣ ਦੇ ਮੁਢ ਵਿਚ ਹੀ ਕਵੀ ਆਪਣੀ ਨਿੰਮ੍ਰਤਾ ਪ੍ਰਗਟ ਕਰਦਾ ਕਹਿੰਦਾ ਹੈ, 'ਅਪਭ੍ਰੰਸ਼, ਸੰਸਕ੍ਰਿਤ, ਪ੍ਰਾਕ੍ਰਿਤ ਤੇ ਪੈਸ਼ਾਚੀ ਦੇ ਤਮਾਮ ਗੁਣੀ ਕਵੀਆ ਨੂੰ ਮੈਂ ਨਮਸਕਾਰ ਕਰਦਾ ਹਾਂ। ਭਲਾ ਇਹਨਾਂ ਦੀ ਅਮੋਲਕ ਰਚਨਾ ਦੇ ਹੁੰਦਿਆਂ-ਸੁੰਦਿਆਂ ਮੇਰੇ ਵਰਗੇ ਅਣਜਾਣ ਕਵੀਆਂ ਦੀ ਇਸ ਰਚਨਾ ਨੂੰ ਕੌਣ ਪਸੰਦ ਕਰੇਗਾ ?

---

*ਹਿੰਦੀ ਕਾਵਿ ਧਾਰਾ,ਪੰਨਾ ੫੪ !

ਫਿਰ ਕਵੀ ਆਪ ਹੀ ਉੱਤਰ ਦਿੰਦਾ ਹੈ—'ਕੋਈ ਗੱਲ ਨਹੀਂ ! ਕੀ ਰਾਤ ਨੂੰ ਚੰਦ ਚੜ੍ਹ ਜਾਣ ਤੇ ਦੀਵੇ ਨਹੀਂ ਜਗਦੇ ? । ੮ । ਜੇ ਕੋਇਲਾਂ ਬਿਰਛਾਂ ਦੀਆਂ ਚੋਟੀਆਂ ਤੇ ਚੜ੍ਹ ਚੜ੍ਹ ਕੂ ਕੂ ਕਰਦੀਆਂ ਹਨ ਤਾਂ ਕੀ ਕਾਂ ਛੱਤਾਂ ਦਿਆਂ ਬਨੇਰਿਆਂ ਤੇ **ਕਾਂ, ਕਾਂ ਕਾਂ ਕਰਨਾ ਛਡ ਦਿੰਦੇ ਹਨ ? । ੯ ।**

ਜੇਕਰ ਵੀਣਾ ਮਲੂਕ ਪੋਟੇ ਛੁਹਾਇਆਂ ਮਧੁਰ ਧੁਨੀ ਪੈਦਾ ਕਰਦੀ ਹੈ ਤਾਂ ਕੀ ਪੇਂਡੂ ਮੁਟਿਆਰਾਂ ਦੀ ਮਹਿਫਲ ਵਿਚ ਵਜਦੀ ਢੋਲਕੀ ਅਪਣੀ ਅਵਾਜ਼ ਨਹੀਂ ਕੱਢਦੀ ? ੧੦ । ਜੇ ਐਰਾਵਤ ਹਾਥੀ ਦੇ ਮੱਥੇ ਵਿਚੋਂ ਮਦ ਝਰਦਾ ਹੈ, ਕੀ ਹੋਰ ਹਾਥੀਆਂ ਦੇ ਮਸਤਕ ਵਿਚੋਂ ਮਦ ਨਹੀਂ ਚੋਂਦਾ ? ੧੧ । ਜੇ ਇੰਦਰ ਦੇ ਬਾਗ ਵਿਚ ਕਲਪ ਬਿਰਛ ਪ੍ਰਫੁਲਤ ਹੁੰਦਾ ਹੈ ਤਾਂ ਕੀ ਹੋਰਥੇ ਫੁਲ ਨਹੀਂ ਖਿੜਦੇ ? । ੧੨ । ਜੇ ਗੰਗਾ ਨਦੀ ਸਾਗਰ ਵਿਚ ਸਮਾਉਂਦੀ ਹੈ, ਤਾਂ ਕੀ ਦੂਜੀਆਂ ਨਦੀਆਂ ਸਮੁੰਦਰ ਵਿਚ ਲੀਨ ਨਹੀਂ ਹੋ ਸਕਦੀਆਂ ? । ੧੩ । ਜੇ ਸੂਰਜ ਚੜ੍ਹਨ ਉਤੇ ਛੰਭਾਂ ਵਿਚ ਕੰਵਲਨੀਆਂ ਖਿੜਦੀਆਂ ਹਨ, ਕੀ ਤੁੰਮੇ ਦੀਆਂ ਵੇਲਾਂ ਨਹੀਂ ਵਧਦੀਆਂ ਫੁਲਦੀਆਂ ? । ੧੪ । ਜੇ ਨ੍ਰਿਤ ਕਲਾ ਦੀ ਮਾਹਰ ਨਾਚੀ ਨਚਦੀ ਹੈ ਤਾਂ ਕੀ ਪੇਂਡੂ ਮੁਟਿਆਰ ਹੱਥ ਦੀ ਤਾਲੀ – 'ਗਿਧੇ'-ਨਾਲ ਨਹੀਂ ਨਚਦੀ ? । ੧੫ । ਜੇਕਰ ਕਾਫੀ ਦੁਧ ਵਾਲੀ ਬਾਸਮਤੀ ਦੇ ਚੌਲਾਂ ਦੀ ਖੀਰ ਉਬਲਦੀ ਹੈ ਤਾਂ ਕੀ ਮਾਮੂਲੀ ਧਾਨ ਰਿਝਦੇ ਹੋਏ (ਰਾਬੜੀ) ਬੁੜ ਬੁੜ ਦੀ ਅਵਾਜ਼ ਨਹੀਂ ਕਰਦੇ ? । ੧੬ । ਜਿਸ ਵਿਚ ਜਿਤਨੀ ਕਾਵਿ-ਸ਼ਕਤੀ ਹੈ, ਉਹ ਉਤਨੀ ਹੀ ਨਿਝਕ ਹੋ ਕੇ ਰਚਨਾ ਕਰਦਾ ਹੈ, ਜੇ ਬ੍ਰਹਿਮੇ ਨੇ ਚਾਰ ਵੇਦ ਰਚੇ ਹਨ, ਕੀ ਦੂਜੇ ਲੋਕ ਕਵਿਤਾ ਨਹੀਂ ਕਰਦੇ ? ਕਰਦੇ ਹਨ । ੧੭।' ਇਉਂ ਅਲੰ-ਕਾਰਕ ਢੰਗ ਨਾਲ ਕਵੀ ਹਲੀਮੀ ਦਸਦਾ ਫਿਰ ਕਹਿੰਦਾ ਹੈ, 'ਨਾ ਬਹੁਤੇ ਸਿਆਣੇ ਹੀ ਮੇਰੇ ਕਾਵਿ ਨੂੰ ਪੜ੍ਹਨਗੇ ਤੇ ਨਾ ਬਿਲਕੁਲ ਮੁਗਧ ਹੀ । ਹਾਂ, ਦਰਮਿਆਨੇ ਲੋਕ ਜ਼ਰੂਰ ਇਸ ਦਾ ਸੁਆਦ ਮਾਣ ਸਕਣਗੇ । ਪ੍ਰੇਮੀਆਂ ਲਈ ਮੇਰਾ ਕਾਵਿ, ਪ੍ਰੇਮ-ਨਗਰੀ, ਆਸ਼ਕਾਂ ਲਈ ਮਕਰਧੁਜ ਤੇ ਰਸੀਆਂ ਲਈ ਸੰਜੀਵਨੀ ਬੂਟੀ ਦਾ ਕੰਮ ਦੇਵੇਗਾ ।'

## ਰਚਨਾ ਕਾਲ

ਜੋਹਾਕਿ ਅਸੀਂ ਕਹਿ ਆਏ ਹਾਂ ਕਿ ਇਸ ਰਚਨਾ, 'ਸੰਨੇਹ ਰਾਸਇ' ਦਾ ਕਰਤਾ ਅੱਦਹਮਾਣ ਮੁਲਤਾਨ ਜਾਂ ਮੁਲਤਾਨ ਦੇ ਪਾਸੇ ਦਾ ਰਹਿਣ ਵਾਲਾ ਸੀ । ਇਸ ਗੱਲ ਨੂੰ ਪੁਸਤਕ ਦੇ ਸੰਪਾਦਕਾਂ ਵੀ ਸਵੀਕਾਰ ਕੀਤਾ ਹੈ । ਖੁਦ ਕਵੀ ਆਖਦਾ ਹੈ, 'ਮੈਂ ਲਹਿੰਦੇ ਪਾਸੇ, ਜੋ ਮਿੱਛ ਦੇਸ ਪ੍ਰਸਿੱਧ ਹੈ, ਉਥੇ ਮੀਰ ਸੇਨ ਨਾਮੀ ਜੁਲਾਹੇ ਦੇ ਘਰ ਜਨਮ ਲਿਆ ਤੇ 'ਸੰਨੇਹ ਰਾਸਇ' ਨਾਮੀ ਕਾਵਿ ਦੀ ਰਚਨਾ ਕੀਤੀ । ਪ੍ਰਾਕ੍ਰਿਤ ਕਾਵਿ-ਰਚਨਾ ਤੇ ਗੀਤ-ਰਚਨਾ ਵਿਚ ਮੇਰੀ ਖਾਸ ਮਸ਼ਹੂਰੀ ਹੈ ।' (ਛੰਦ ਨੰ. ੩, ੪) । ਕਵੀ ਮੁਲਤਾਨ ਦੀ ਪ੍ਰਸੰਸਾ ਕਰਦਾ ਆਖਦਾ ਹੈ-

**'ਣਯਰ ਣਾਮੁ ਸਾਮੋਰੁ, ਸਰੋਰੁਹ ਦਲ ਨਯਣਿ**
**ਣਾਯਰ ਜਣ ਸੰਪੁੰਨ, ਹਰਸਿ ਸਸਿਹਰ ਵਯਣਿ**

ਧਵਲ ਤੁੰਗ ਪਾਯਾਰਿਹਿ, ਤਿਉਰਿਹਿ ਮੰਡਿਯਉ

ਣਹਿ ਦੀਸਇ ਕੁਇ ਮੁੱਖੁ ਸਅਲੁ ਜਣੁ ਪੰਡਿਯਉ । ੪੨ ।'

ਹੇ ਮ੍ਰਿਗਨੈਣੀ ! ਸਾਮੋਰ* (ਸ਼ਾਂਬਪੁਰ)-ਮੁਲਤਾਨ ਨਗਰ (ਸ਼ਹਿਰ) ਬੜੀ ਰੌਣਕ ਵਾਲਾ ਹੈ, ਉਸ ਦੀਆਂ ਉਚੀਆਂ-ਉਚੀਆਂ ਮਹਲ ਅਟਾਰੀਆਂ ਤੇ ਤੀਹਰੀ ਕਿਲੇਬੰਦੀ ਹੈ। ਉਥੇ ਕੋਈ ਅਨਪੜ੍ਹ ਨਹੀਂ, ਸਭ ਪੜ੍ਹੇ-ਲਿਖੇ ਲੋਕ ਵਸਦੇ ਹਨ। ਫਿਰ ਅਗੇ ਕਵੀ ਆਖਦਾ ਹੈ ਕਿ ਜੇ ਕਰ ਸ਼ਹਿਰ ਦਾ ਚੱਕਰ ਕਟੀਏ, 'ਕਿਸੇ ਪਾਸੇ ਪ੍ਰਕ੍ਰਿਤ ਦੇ ਮਿਠੇ ਗੀਤ ਸੁਣਾਈ ਦੇ ਰਹੇ ਹਨ, ਕਿਧਰੇ ਵੇਦ ਮੰਤਰ ਤੇ ਕਿਧਰੇ ਭਾਰਤ (ਮਹਾਭਾਰਤ) ਤੇ ਰਾਮਾਇਣ ਦਾ ਪਾਠ ਹੋ ਰਿਹਾ ਹੈ। ਕਿਧਰੇ ਭਾਂਤ ਭਾਂਤ ਦੇ ਵਾਜੇ ਵਜ ਰਹੇ ਤੇ ਕਿਧਰੇ ਸੁੰਦਰ ਨਾਟਕ ਸਟੇਜ ਕੀਤੇ ਜਾ ਰਹੇ ਹਨ।

'ਹੇ ਮਿਰਗਨੈਣੀ! ਇਸ ਸ਼ਹਿਰ ਦਾ ਤਪਨ-ਤੀਰਥ-ਸੂਰਜ-ਕੁੰਡ, ਚਹੁੰਆਂ ਕੂੰਟਾਂ ਵਿਚ ਮਸ਼ਹੂਰ ਹੈ ਤੇ ਇਸ 'ਮੂਲਥਾਣ' ਦੀ ਦੁਨੀਆਂ ਭਰ ਵਿਚ ਪਰਸਿਧੀ ਹੈ।'

'ਤਵਣ-ਤਿਥੁ ਚਾਉਦਿਸਿ, ਮਿਯੱਛਿ ਬਖਾਣਿਅਹਿ।

'ਮੂਲਥਾਣ' ਸੁਪਸਿਧਉ, ਮਹਿਯਲਿ ਜਾਣਿਯਹਿ ! ੬੫ ।'

'ਮੁਲਤਾਨ' ਦੀ ਪਰਸੰਸਾ ਵਿਚ ਆਖੇ ਹੋਏ ਛੰਦਾਂ ਤੋਂ ਜਿਥੇ ਇਹ ਜ਼ਾਹਰ ਹੁੰਦਾ ਹੈ ਕਿ ਕਵੀ ਅਪਣੀ ਜਨਮ-ਨਗਰੀ ਦੀ ਵਡਿਆਈ ਗਾ ਰਿਹਾ ਹੈ, ਉਥੇ ਇਸ ਲਿਖਤ ਤੋਂ ਇਹ ਵੀ ਸਪੱਸ਼ਟ ਹੈ ਕਿ ਜਿਸ ਸਮੇਂ ਅੱਦਹਮਾਣ ਨੇ ਇਹ ਰਚਨਾ ਰਚੀ ਉਸ ਸਮੇਂ ਮੁਲਤਾਨ ਅਮਨ-ਚੈਨ ਨਾਲ ਘੁੱਗ ਵਸਦਾ ਸ਼ਹਿਰ ਸੀ ਤੇ ਹਿੰਦੂ ਸਭਿਅਤਾ ਦਾ ਗੜ੍ਹ ਸੀ। ਇਥੋਂ ਦਾ 'ਸੂਰਜ-ਮੰਦਰ' ਵੀ ਕਾਇਮ ਸੀ, ਮੁਸਲਮਾਨੀ ਹੱਲਿਆਂ ਨਾਲ ਅਜੇ ਤਬਾਹ ਨਹੀਂ ਸੀ ਹੋਇਆ। ਇਸ ਬਿਆਨ ਤੋਂ ਅਸੀਂ ਸਹਿਜੇ ਹੀ ਲੱਖਣ ਲਾ ਸਕਦੇ ਹਾਂ ਕਿ ਕਵੀ ਮਹਿਮੂਦ ਗਜ਼ਨਵੀ ਦੇ ਮੁਲਤਾਨ ਉਤੇ ਹੋਏ ਹਮਲੇ (੧੦੦੫ ਈ.) ਤੋਂ ਪਹਿਲਾਂ ਦੀ ਗੱਲ ਕਰ ਰਿਹਾ ਹੈ। ਕਵੀ ਦੇ ਮੁਸਲਮਾਨੀ ਨਾਂ, ਅੱਦਹਮਾਣ** ਜੋ ਕਿ ਅਬਦੁਲ

---

*ਅਲਬੈਰੂਨੀ (੧੦੩੦ ਈ.) ਮੁਲਤਾਨ ਦੇ ਇਹ ਪੁਰਾਣੇ ਨਾਂ ਗਿਣਦਾ ਹੈ— ਕੱਸ਼ਯਪ-ਪੁਰਾ, ਹੰਸਪੁਰ, ਭਾਗਪੁਰ, ਸ਼ਾਂਬਪੁਰ। ਸ਼ਾਂਬ ਕ੍ਰਿਸ਼ਣ ਜੀ ਦਾ ਪੁੱਤਰ ਸੀ, ਜਿਸ ਨੇ ਬਾਣਾਸੁਰ ਨੂੰ ਮਾਰ ਕੇ ਇਥੇ 'ਸੂਰਜਮੰਦਰ' ਕਾਇਮ ਕੀਤਾ। ਇਸ ਦੀ ਕਥਾ ਭਾਗਵਤ ਪੁਰਾਣ ਵਿਚ ਮਿਲਦੀ ਹੈ। ਪ੍ਰਹਿਲਾਦਪੁਰ ਤੇ ਆਦਿਸਥਾਨ ਵੀ ਮੁਲਤਾਨ ਦੇ ਪੁਰਾਣੇ ਨਾਂ ਹਨ।

(ਐਨੇਸ਼ਿਐਂਟ ਜੁਗਰਾਫੀ ਆਫ ਇੰਡੀਆ, ਪੰਨਾ ੨੬੬-੬੭)

Gazetteer of the Mooltan district (1883–84)

Page 13,14.

**ਅੱਦਹਮਾਣ ਇਕ ਫਕੀਰ ਦਾ ਨਾਂ 'ਨਾਨਕ ਪਰਕਾਸ਼' ਦੇ ਉਤਾਰਰਧ, ਅਧਿਆ ੪੧ ਵਿਚ ਵੀ ਆਇਆ ਹੈ, ਜੋ ਗੁਰੂ ਨਾਨਕ ਸਾਹਿਬ ਨੂੰ ਮਿਲਿਆ। ਪ੍ਰਗਟ ਹੈ ਕਿ ਇਹ ਤਦਭਵ ਰੂਪ ਨਾਂ ਪਿਛੋਂ ਵੀ ਪ੍ਰਚਲਤ ਰਿਹਾ ਹੈ।

ਰਹਿਮਾਨ ਦਾ ਦੂਜਾ ਰੂਪ ਭਾਸਦਾ ਹੈ, ਇਹ ਵੀ ਜ਼ਾਹਰ ਹੈ ਕਿ ਇਹ ਰਚਨਾ ਮੁਸਲਮਾਨੀ ਕਾਲ ਦੀ ਹੈ, ਇਸ ਤੋਂ ਪਹਿਲਾਂ ਦੀ ਨਹੀਂ। ਇਸ ਲਈ ਸਾਨੂੰ ਕਵੀ ਦੇ ਉਲੀਕੇ ਮੁਲਤਾਨ ਨੂੰ ਸਮਝਣ ਲਈ ਜ਼ਰਾ ਇਤਿਹਾਸ ਦੀ ਸ਼ਰਣ ਲੈਣੀ ਪਵੇਗੀ।

ਮੁਲਤਾਨ ਵਿਚ ਅਰਬੀ ਮੁਸਲਮਾਨਾਂ ਦਾ ਪਰਵੇਸ਼ ਸੱਤਵੀਂ ਸਦੀ ਵਿਚ ਹੋਇਆ; ਅਰਬ ਲੋਕ ਵਪਾਰੀ ਸਨ ਤੇ ਹਿੰਦ ਦੇ ਵਪਾਰਕ ਕੇਂਦਰਾਂ ਵਿਚ ਇਹਨਾਂ ਦੀ ਆਮ ਆਵਾ-ਜਾਈ ਸੀ। ਪੁਰਾਣੇ ਅਰਬ ਭੂਗੋਲਕਾਰਾਂ ਦੀ ਲਿਖਤ ਅਨੁਸਾਰ ਇਹਨੀ ਦਿਨੀਂ ਮੁਲਤਾਨ, ਸਿੰਧ ਸਲਤਨਤ ਦੀ ਰਾਜਧਾਨੀ ਸੀ ਤੇ ਇਥੇ ਛੱਛ ਰਾਜੇ ਦਾ ਰਾਜ ਸੀ, ਜੋ ਕਿ ਕਸ਼ਮੀਰ ਤਕ ਫੈਲਿਆ ਹੋਇਆ ਸੀ। ਸਰ ਇਲੀਅਟ ਨੇ ਇਸ ਦਾ ਰਾਜ-ਕਾਲ ੬੩੧ ਈ. ਦਿਤਾ ਹੈ। ਚੀਨੀ ਯਾਤਰੂ ਹਿਊਨਸਾਂਗ ਵੀ ਇਸੇ ਰਾਜੇ ਦੇ ਜ਼ਮਾਨੇ ਹਿੰਦ ਆਇਆ। ਉਹ ਮੁਲਤਾਨ ਦਾ ਨਾਂ 'ਮੂਲਸਥਾਨ ਪੁਰ'* ਲਿਖਦਾ ਹੈ। ਹੋ ਸਕਦਾ ਹੈ ਇਹ 'ਮਾਲਵ-ਸਤਾਨ' ਹੋਵੇ ਕਿਉਂਕਿ ਸਿਕੰਦਰ ਸਮੇਂ ਦੇ ਯੂਨਾਨੀ ਇਤਿਹਾਸਕਾਰਾਂ ਇਸ ਨੂੰ ਮਾਲਵ, ਮੱਲੀ ਜਾਂ ਮਲੋਈਆਂ ਦਾ ਗੜ੍ਹ ਦਸਿਆ ਹੈ।* ਇਸੇ 'ਮਾਲਵਸਥਾਨ' ਤੋਂ ਬਦਲ ਕੇ ਸ਼ਾਇਦ ਬਾਦ ਵਿਚ 'ਮੁਲਤਾਨ' ਬਣਿਆ।

ਪਰੰਤੂ ਜਨਰਲ ਕਨਿੰਘਮ ਇਸ ਸ਼ਬਦ ਦੀ ਇਹ ਵਿਉਤਪਤੀ ਨਹੀਂ ਮੰਨਦੇ, ਉਹ 'ਮੂਲਸਥਾਨ ਪੁਰ' ਦਾ ਅਰਥ (ਮੂਲ-ਕਿਰਣ-ਸੂਰਜ) 'ਸੂਰਜ ਮੰਦਰ ਵਾਲਾ ਸ਼ਹਿਰ'

---

* ਯੂਨਾਨੀ ਇਤਿਹਾਸਕਾਰ ਕਰਟੀਅਸ ਲਿਖਦਾ ਹੈ ਛੁੱਦ੍ਰਕਾਂ ਤੇ ਮਾਲਵਾਂ ਦੀ ਸੰਮਿਲਤ ਫੌਜ ੯੦ ਹਜ਼ਾਰ ਪੈਦਲ, ੧੦ ਹਜ਼ਾਰ ਘੋੜਸਵਾਰ ਤੇ ੯੦੦ ਰਥ ਹਨ, ਜਿਨ੍ਹਾਂ ਸਿਕੰਦਰ ਨਾਲ ਟਾਕਰਾ ਲਿਆ! ਮਹਾਭਾਰਤ ਵਿਚ ਇਹਨਾਂ ਦੋਹਾਂ ਜਾਤੀਆਂ ਦਾ ਕੌਰਵਾਂ ਵਲੋਂ ਹੋ ਕੇ ਪਾਂਡਵਾਂ ਨਾਲ ਲੜਨ ਦਾ ਜ਼ਿਕਰ ਹੈ।

(ਵਿਕ੍ਰਮ ਸਿਮ੍ਰਤੀ ਗ੍ਰੰਥ, ਪੰਨਾ ਪ੨੬)।

Some five centuries earlier the city figures prominently in the story of Alexander's invasion of India, as principal Town of the Malli, the co-incidecne between this name and that of Mooltan has led to an obvious suggestion [that the name of the tribe is preseved in that of the city. The ancient form of the latter would in this case be 'Mallisthan' from which the modern Mooltan would be an easy abbreviation.'

[Gazetteer of the Mooltan district (1883-84) P. 13.

ਕਰਦੇ ਹਨ ।*

ਰਾਜਾ ਛੱਛ ਤੋਂ ਬਾਅਦ ਉਸ ਦਾ ਪੁੱਤਰ ਦਹਿਰ ਗੱਦੀ ਤੇ ਬੈਠਾ, ਜਿਸ ਦੇ ਸਮੇਂ ਮੁਹੰਮਦ ਬਿਨ ਕਾਸਮ ਨੇ (੭੧੨-੧੩ ਈ.) ਮੁਲਤਾਨ ਉਤੇ ਕਬਜ਼ਾ ਕੀਤਾ । ਇਸ ਨੇ ਮੂਰਤੀ ਮੰਦਰ ਨਾ ਤੋੜਿਆ ਤਾਂਕਿ ਇਸ ਤੋਂ ਜਜ਼ੀਆ ਉਗਰਾਹਿਆ ਜਾਂਦਾ ਰਹੇ । ਇਹ ਗੱਲ ਅੱਠਵੀਂ ਸਦੀ ਦੇ ਸ਼ੁਰੂ ਸ਼ੁਰੂ ਦੀ ਹੈ । ਇਉਂ ਖਲੀਫੇ ਦੀ ਸਰਪ੍ਰਸਤੀ ਹੇਠ ਸੂਬਾਂ ਸਿੰਧ ਉਤੇ ਅਰਬੀ ਰਾਜ ਸਥਾਪਤ ਹੋਇਆ ਤੇ ਮੁਲਤਾਨ ਇਸ ਦੀ ਰਾਜਧਾਨੀ ਰਹੀ । ਬਾਅਦ ਵਿਚ (੮੭੯ ਈ.) ਸਿੰਧ ਸਲਤਨਤ ਦੇ ਦੋ ਭਾਗ ਹੋ ਗਏ, ਇਕ ਦੀ ਰਾਜਧਾਨੀ ਮਨਸੂਰਾ ਬਣ ਗਈ ਤੇ ਦੂਜੇ ਦੀ ਮੁਲਤਾਨ । ਇਸੇ ਦੌਰਾਨ ਤਿੰਨ ਅਰਬੀ ਖਾਨਦਾਨਾਂ ਰਾਜ ਕੀਤਾ, ਇਹਨਾਂ ਵਿਚੋਂ ਕਈ ਖਲੀਫੇ ਦੇ ਅਧੀਨ ਰਾਜ-ਕਾਜ ਚਲਾਉਂਦੇ ਰਹੇ ਤੇ ਕਈ ਖੁਦਮੁਖਤਾਰ ਹੋ ਕੇ ਰਾਜ ਕਰਦੇ ਰਹੇ ।*

ਗਜ਼ਨਵੀ ਹਮਲੇ ਤਕ ਲਗਭਗ ਤਿੰਨ ਸੌ ਵਰ੍ਹੇ ਮੁਲਤਾਨ ਸਿੱਧਾ ਅਰਬ ਹਾਕਮਾਂ ਦੇ ਅਧੀਨ ਰਿਹਾ ।

ਇਉਂ ਅਸੀਂ ਵੇਖਦੇ ਹਾਂ, ਜੋ ਮੁਲਤਾਨ ਪ੍ਰਾਚੀਨ ਯੁਗ ਵਿਚ ਹਿੰਦੂ ਸਭਿਅਤਾ ਦਾ ਕੇਂਦਰ ਸੀ, ਉਹ ਅੱਠਵੀਂ ਤੋਂ ਦਸਵੀਂ ਸਦੀ ਤਕ ਅਰਬ-ਰਾਜ ਹੇਠ ਮੁਸਲਮਾਨੀ ਤਹਿਜ਼ੀਬ ਦਾ ਗੜ੍ਹ ਬਣਦਾ ਹੈ । ਪੰਜਾਬ ਵਿਚ ਪਹਿਲੀ ਥਾਂ ਮੁਲਤਾਨ ਹੀ ਹੈ, ਜਿਥੇ ਇਹਨਾਂ ਦੋਹਾਂ ਸਭਿਅਚਾਰਾਂ ਦਾ ਮੇਲ ਹੁੰਦਾ ਹੈ । ਇਹ ਅਰਬ ਰਾਜ ਦਾ ਸਮਾਂ ਸੁਖ ਸ਼ਾਂਤੀ ਦਾ ਸਮਾਂ ਹੈ, ਜੇਹਾ ਕਿ ਕਵੀ ਅੱਦਹਮਾਣ ਦੀ ਲਿਖਤ ਤੋਂ ਪ੍ਰਗਟ ਹੈ । ਇਸ ਦੀ ਪੁਸ਼ਟੀ ਉਸ ਸਮੇਂ ਦੇ ਅਰਬ-ਯਾਤਰੂਆਂ ਦੀ ਕਲਮ ਤੋਂ ਵੀ ਹੁੰਦੀ ਹੈ ।

ਮਾਅਸਊਦੀ (੯੧੨-੧੩) ਆਖਦਾ ਹੈ, 'ਮੁਲਤਾਨ ਇਸਲਾਮੀ ਰਾਜ ਦੀਆਂ ਵੱਡੀਆਂ ਸਰਹੱਦ ਵਿਚੋਂ ਇਕ ਸਰਹੱਦ ਹੈ । ਮੁਲਤਾਨ ਦੇ ਰਾਜ-ਖੇਤਰ ਵਿਚ ਇਸ ਦੇ ਚੌਂਹੀਂ ਤਰਫੀਂ ਇਕ ਲੱਖ ੨੦ ਪਿੰਡ ਅਜੇਹੇ ਹਨ, ਜੋ ਗਿਣਤੀ ਵਿਚ ਆਏ ਹਨ । ਏਥੇ ਹੀ ਉਹ ਪਰਸਿੱਧ ਮੂਰਤੀ-ਮੰਦਰ ਹੈ... . ...ਮੁਲਤਾਨ ਦੇ ਅਮੀਰ ਦੀ ਵਧੇਰੇ ਆਮਦਨ ਇਹਨਾਂ ਖੁਸ਼ਬੂਦਾਰ ਲਕੜੀਆਂ ਤੋਂ ਹੁੰਦੀ ਹੈ, ਜੋ ਦੂਰ-ਦੂਰ ਤੋਂ ਏਸ ਮੰਦਰ ਲਈ ਭੇਜੀਆਂ ਜਾਂਦੀਆਂ ਹਨ . .. ਜਦੋਂ ਕਦੇ ਹਿੰਦੂ ਏਸ ਉਤੇ ਹਮਲਾ ਕਰਦੇ ਹਨ ਅਤੇ ਮੁਸਲਮਾਨ ਏਸ ਦੇ ਟਾਕਰੇ ਤੋਂ ਲਾਚਾਰ ਹੋ ਜਾਂਦੇ ਹਨ ਤਾਂ ਉਹ ਧਮਕੀ ਦੇਂਦੇ ਹਨ ਕਿ ਅਸੀਂ ਏਸ ਬੁਤਖਾਨੇ (ਮੂਰਤੀ ਮੰਦਰ) ਨੂੰ ਤੋੜ ਦਿਆਂਗੇ । ਤਦੋਂ ਹਿੰਦੂ ਫੌਜਾਂ ਵਾਪਸ ਮੁੜ ਜਾਂਦੀਆਂ ਹਨ । ਮੈਂ ਸੰ. ੩੦੦ ਹਿਜਰੀ ਪਿਛੋਂ ਮੁਲਤਾਨ ਗਿਆ । ਇਸ ਸਮੇਂ ਉਥੋਂ ਦਾ ਬਾਦਸ਼ਾਹ 'ਅਬੁਲਬਾਬ ਮੰਬਾਹ ਬਿਨ ਅਸਦ ਕਰਸ਼ੀ ਸਾਮੀ' ਸੀ ।'

---

*The Ancient geograqhy of India (1871)

*ਅਰਬ ਤੇ ਹਿੰਦ ਦੇ ਸਬੰਧ (ਮੌਲਾਨਾ ਸੁਲੇਮਾਨ ਨਦਵੀ) ਪੰ. ੨੬੫-੬੬

ਮਾਅਸਊਦੀ ਤੋਂ ਚਾਲੀ ਵਰ੍ਹੇ ਪਿਛੋਂ (੯੫੨ ਈ.) ਅਸਤਖ਼ਰੀ ਹਿੰਦੁਸਤਾਨ ਆਇਆ, ਉਹ ਆਖਦਾ ਹੈ

'ਸ਼ਹਿਰ ਮੁਲਤਾਨ, ਮਨਸੂਰਾ ਨਾਲੋਂ ਅੱਧਾ ਹੈ। ਇਥੇ ਇਕ ਮੂਰਤੀ-ਮੰਦਰ ਹੈ, ਜਿਸ ਦੀ ਯਾਤਰਾ ਲਈ ਲੋਕ ਦੂਰ ਦੂਰ ਤੋਂ ਆਉਂਦੇ ਹਨ, ਉਹ ਏਸ ਮੂਰਤੀ-ਮੰਦਰ ਅਤੇ ਇਸ ਦੇ ਪੁਜਾਰੀਆਂ ਉਤੇ ਵੱਡੀਆਂ ਵੱਡੀਆਂ ਰਕਮਾਂ ਖਰਚ ਕਰਦੇ ਹਨ। ਇਹ ਮੰਦਿਰ ਬਾਜ਼ਾਰ ਦੇ ਸਭ ਤੋਂ ਵਧੇਰੇ ਆਬਾਦ ਹਿਸੇ ਵਿਚ ਹੈ (ਅਗੇ ਮੂਰਤੀ ਦਾ ਵਰਨਣ ਹੈ)। ਜੋ ਕੁਝ ਇਥੇ ਆਉਂਦਾ ਹੈ, ਮੁਲਤਾਨ ਦਾ ਅਮੀਰ ਇਸ ਨੂੰ ਲੈ ਲੈਂਦਾ ਹੈ। ਕੁਝ ਪੁਜਾਰੀਆਂ ਉਤੇ ਖਰਚ ਕਰਦਾ ਹੈ, ਕੁਝ ਆਪਣੇ ਲਈ ਬਚਾ ਰਖਦਾ ਹੈ। ਜਦੋਂ ਕੋਈ ਹਿੰਦੂ ਰਾਜਾ ਏਸ ਉਤੇ ਹਮਲਾ ਕਰਨਾ ਚਾਹੁੰਦਾ ਹੈ ਤਾਂ ਉਹ ਇਸ ਮੂਰਤੀ-ਮੰਦਰ ਦੇ ਢਾਹ ਦੇਣ ਦੀ ਧਮਕੀ ਦੇਂਦਾ ਹੈ। ਫਿਰ ਹਿੰਦੂ ਵਾਪਸ ਚਲੇ ਜਾਂਦੇ ਹਨ। ਜੇ ਇਹ ਮੰਦਰ ਨਾ ਹੁੰਦਾ ਤਾਂ ਹਿੰਦੂ ਰਾਜੇ ਏਸ ਦੇਸ ਨੂੰ ਵੈਰਾਨ ਕਰ ਦੇਂਦੇ।'

ਮੁਲਤਾਨ ਦਾ ਅਮੀਰ, ਮਨਸੂਰਾ (ਸਿੰਧ) ਦੇ ਅਮੀਰਾਂ ਜਾਂ ਕਿਸੇ ਹੋਰ ਦੇ ਅਧੀਨ ਨਹੀਂ, ਕੇਵਲ ਖਲੀਫੇ ਦੇ ਨਾਂ ਦਾ ਖ਼ੁਤਬਾ ਪੜ੍ਹਦਾ ਹੈ* ।'

ਇਬਨਹੌਕਲ (੩੬੭ ਹਿ.-੯੭੮ ਈ.) ਲਿਖਦਾ ਹੈ–

'ਇਥੇ ਮੁਸਲਮਾਨਾਂ ਅਤੇ ਹਿੰਦੂਆਂ ਦਾ ਪਹਿਰਾਵਾ ਇਕੋ ਹੀ ਤਰ੍ਹਾਂ ਦਾ ਹੈ ਅਤੇ ਵਾਲਾਂ ਦੇ ਖੁਲ੍ਹਾ ਛਡਣ ਦਾ ਵੀ ਉਹੀ ਇਕੋ ਢੰਗ ਹੈ। ਇਸੇ ਤਰ੍ਹਾਂ ਦਾ ਮੁਲਤਾਨ ਵਾਲਿਆਂ ਦਾ ਲਿਬਾਸ ਹੈ। ਮਨਸੂਰਾ ਅਤੇ ਮੁਲਤਾਨ ਅਤੇ ਇਹਨਾਂ ਦੇ ਆਲੇ ਦੁਆਲੇ ਅਰਬੀ ਤੇ ਸਿੰਧੀ ਬੋਲੀ ਜਾਂਦੀ ਹੈ ਅਤੇ ਮਕਰਾਨ ਵਾਲਿਆਂ ਦੀ ਬੋਲੀ ਫਾਰਸੀ ਤੇ ਮਕਰਾਨੀ ਹੈ। ਕੁੜਤਿਆਂ ਦਾ ਫੈਸ਼ਨ ਅੱਡ ਅੱਡ ਵਿਖਾਈ ਦਿੰਦਾ ਹੈ ਪਰ ਵਪਾਰੀ ਲੋਕ ਕਮੀਜ਼ ਤੇ ਤਹਿਮਤ ਜਾਂ ਧੋਤੀ ਹੀ ਪਹਿਨਦੇ ਹਨ।'

ਬੁਸ਼ਾਰੀ ਮੁਕੱਦਸੀ (੯੮੬ ਈ.) ਕਹਿੰਦਾ ਹੈ–

'ਮੁਲਤਾਨ ਵਿਚ ਵਿਭਚਾਰ ਤੇ ਸ਼ਰਾਬਨੋਸ਼ੀ ਨਹੀਂ... ... ... ... ਲੋਕ ਲੈਣ ਦੇਣ ਦੇ ਵਿਹਾਰ ਵਿਚ ਨਾ ਝੂਠ ਬੋਲਦੇ ਹਨ ਤੇ ਨਾ ਘਟ ਤੋਲਦੇ ਹਨ। ਮੁਸਾਫਰਾਂ ਦੀ ਸੇਵਾ ਕਰਦੇ ਹਨ। ਅਕਸਰ ਵਸਨੀਕ ਅਰਬ ਜਾਤੀ ਦੇ ਹਨ। ਦੇਸ਼ ਹਰਿਆ-ਭਰਿਆ ਤੇ ਧਨੀ ਹੈ। ਵਪਾਰ ਦੀ ਹਾਲਤ ਚੰਗੀ ਹੈ। ਫੈਸ਼ਨਪ੍ਰਸਤੀ ਤੇ ਐਸ਼ ਅਨੰਦ ਦਾ ਮੌਜ ਮੇਲਾ ਸਾਫ ਦਿਖਾਈ ਦੇਂਦਾ ਹੈ। ਰਾਜ ਨਿਆਂਕਾਰੀ ਹੈ। ਲੋਕ ਪ੍ਰਸੰਨ–ਚਿਤ ਤੇ ਸ਼ੀਲਵਾਨ ਹਨ। ਫਾਰਸੀ ਭਾਸ਼ਾ ਸਮਝੀ ਜਾਂਦੀ ਹੈ।*

ਇਹ ਦਸਵੀਂ ਸਦੀ ਵਿਚ ਮੁਲਤਾਨ ਨੂੰ ਅੱਖੀਂ ਦੇਖਣ ਵਾਲੇ ਅਰਬ–ਯਾਤਰੂਆਂ ਦੀਆਂ ਗਵਾਹੀਆਂ ਇਸ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹਦੀਆਂ ਹਨ ਕਿ ਮੁਲਤਾਨ ਦਾ ਸੂਰਜ–

---

*ਅਰਬ ਤੇ ਹਿੰਦ ਦੇ ਸਬੰਧ, ਪੰਨਾ ੨੫੩–੫੪

*ਉਪਰੋਕਤ ਪੁਸਤਕ ਪੰਨਾ ੨੭੦।

ਮੰਦਰ ਹਿੰਦੂਆਂ ਦੀ ਸ਼ਰਧਾ-ਪੂਜਾ ਦਾ ਭਾਰਾ ਕੇਂਦਰ ਸੀ ਤੇ ਮੁਸਲਮਾਨ ਅਰਬ ਹਾਕਮ ਜਿਥੇ ਇਸ ਤੋਂ ਮਾਲੀ ਲਾਭ ਵੀ ਉਠਾਉਂਦੇ ਸਨ, ਉਥੇ ਮੂਰਤੀ ਨੂੰ ਭੰਨਣ ਤੋੜਨ ਦੀ ਧਮਕੀ ਦੇ ਕੇ ਹਿੰਦੂ ਰਾਜਿਆਂ ਦੇ ਹੱਲਿਆਂ ਤੋਂ ਵੀ ਆਪਣਾ ਬਚਾਉ ਕਰ ਜਾਂਦੇ ਸਨ।

ਇਹੋ ਕਾਰਣ ਹੈ ਕਿ ਇਹ ਸੂਰਜ-ਮੰਦਰ, ਬੁਤ-ਸ਼ਿਕਨ ਅਰਬਾਂ ਦੀ ਤਿੰਨ ਸੌ ਵਰ੍ਹਿਆਂ ਦੀ ਹਕੂਮਤ ਵਿਚ ਵੀ ਜਿਉਂ ਦਾ ਤਿਉਂ ਖੜਾ ਰਿਹਾ ਤੇ ਚੰਗੀ ਰੌਣਕ ਵਿਚ ਰਿਹਾ।

ਪਰੰਤੂ ਜਦੋਂ ੪੦੦ ਹਿ. (੧੦੧੦ ਈ.) ਪਿਛੋਂ ਅਬੂਰੈਹਾਨ ਬੈਰੂਨੀ, ਮੁਲਤਾਨ ਆਇਆ ਤਾਂ ਉਸ ਨੇ ਇਸ ਮੰਦਰ ਦੀ ਥਾਂ ਜਾਮਾ ਮਸਜਦ ਦੇਖੀ।* ਉਹ ਲਿਖਦਾ ਹੈ ਕਿ ਕਰਮਤੀ ਫਿਰਕੇ ਦੇ ਰਾਜ ਸਮੇਂ ਬੁਤ ਤੋੜ ਕੇ ਇਥੇ ਮਸੀਤ ਬਣਾਈ ਗਈ। ਬਾਅਦ ਵਿਚ ਮਹਿਮੂਦ ਗਜ਼ਨਵੀ ਨੇ ਕਰਮਤੀਆਂ ਨੂੰ ਮਾਰ ਮੁਕਾਇਆ। ਦਰਅਸਲ ਮੌਲਾਨਾ ਸੁਲੇਮਾਨ ਨਦਵੀ ਦੇ ਲਿਖਣ ਅਨੁਸਾਰ ਇਹ ਕਰਮਤੀ ਨਹੀਂ ਸਨ, ਇਸਮਾਈਲੀ ਸਨ, ਇਹਨਾਂ ਨੂੰ ਮਿਟਾ ਕੇ ਗਜ਼ਨਵੀ ਨੇ ਮੁਲਤਾਨ ਕਬਜ਼ੇ ਕੀਤਾ ਤੇ ਇਥੋਂ ਦੇ ਹਾਕਮ ਅਬੁਲ ਫਤੂਹ ਨੂੰ ਉਹ ਕੈਦ ਕਰ ਕੇ ਗਜ਼ਨੀ ਲੈ ਗਿਆ।

ਇਸ ਤਾਰੀਖੀ ਦ੍ਰਿਸ਼ ਤੋਂ ਅਸੀਂ ਇਸ ਨਤੀਜੇ ਉਤੇ ਪਹੁੰਚਦੇ ਹਾਂ ਕਿ ਮਹਿਮੂਦ ਗਜ਼ਨਵੀ ਦੇ ਹੱਲੇ ਤੋਂ ੨੦-੨੫ ਸਾਲ ਪਹਿਲਾਂ ਮੁਲਤਾਨ ਦਾ ਸੂਰਜ-ਮੰਦਰ ਕਰਮਤੀ ਜਾਂ ਇਸਮਾਇਲੀ ਫਿਰਕੇ ਦੇ ਰਾਜ-ਕਾਲ ਵਿਚ ਤਬਾਹ ਕਰ ਦਿਤਾ ਗਿਆ। ਇਸ ਲਈ ਅੱਦਹਮਾਣ ਦਾ ਸਮਾਂ ੯੫੦ ਈ. ਦੇ ਲਾਗੇਚਾਗੇ ਅੰਕਿਆ ਜਾ ਸਕਦਾ ਹੈ। ਸ੍ਰੀ ਰਾਹੁਲ ਸਾਂਕ੍ਰਿਤਯਾਯਨ, ਪੰਡਤ ਚਤੁਰਸੇਨ ਸ਼ਾਸਤਰੀ ਆਦਿ ਹਿੰਦੀ ਵਿਦਵਾਨਾਂ ਵੀ ਅੱਦਹਮਾਣ ਦਾ ਰਚਨ-ਕਾਲ ਗਜ਼ਨਵੀਂ ਹਮਲੇ ਤੋਂ ਪਹਿਲਾਂ ਦਾ ਹੀ ਮੰਨਿਆ ਹੈ। ਇਸ ਪੁਸਤਕ ਦੇ ਸੰਪਾਦਕ ਸ੍ਰੀ ਜਿਨ ਵਿਜਯ ਮੁਨੀ ਜੀ ਨੇ ਇਹ ਸਮਾਂ ੧੨ਵੀਂ ਸਦੀ ਅਨੁ-ਮਾਨਿਆ ਹੈ। ਇਸ ਰਚਨਾ ਦੀ ਬੋਲੀ ਤੇ ਖਿਆਲ ਵਿਚ ਕਿਧਰੇ ਵੀ ਇਸਲਾਮੀ ਪ੍ਰਭਾਵ ਦ੍ਰਿਸ਼ਟੀਗੋਚਰ ਨਹੀਂ ਹੁੰਦਾ, ਹਾਂ, ਇਹ ਜ਼ਰੂਰ ਹੈ ਕਿ ਮੁਢ ਵਿਚ ਕਿਸੇ ਦੇਵਤੇ ਦੀ ਪੂਜਾ ਦੀ ਥਾਂ ਅੱਦਹਮਾਣ ਨੇ 'ਕਰਤਾ ਸਿਰਜਣਹਾਰ' ਦਾ ਹੀ ਮੰਗਲਾਚਰਣ ਕੀਤਾ ਹੈ। ਇਸ ਲਈ ਇਹ ਸਮਾਂ ਦਸਵੀਂ ਸਦੀ ਦੇ ਲਾਗੇ-ਚਾਗੇ ਰੱਖਣਾ ਜ਼ਿਆਦਾ ਠੀਕ ਹੈ।

## 'ਸੰਨੇਹ ਰਾਸਇ' ਦੀ ਬੋਲੀ :

ਸ੍ਰੀ ਜਿਨ ਵਿਜਯ ਮੁਨੀ ਦੇ ਖ਼ਿਆਲ ਅਨੁਸਾਰ 'ਸੰਨੇਹ ਰਾਸਇ' ਪ੍ਰਚਲਤ ਸ਼ੈਲੀ ਦੀ ਅਪਭ੍ਰੰਸ਼ ਰਚਨਾ ਹੈ। ਪ੍ਰੋ. ਹਰਿ ਵੱਲਭ ਭਯਾਣੀ ਇਸ ਵਿਚ ਪੁਰਾਣੀ ਪੱਛਮੀ ਰਾਜ-ਸਥਾਨੀ ਦਾ ਵੀ ਰਲਾ ਮੰਨਦੇ ਹਨ, ਕਈ ਹਿੰਦੀ ਵਿਦਵਾਨ ਇਸ ਨੂੰ ਹਿੰਦੀ ਰਚਨਾ ਆਖ ਕੇ ਪ੍ਰਸੰਨ ਹੁੰਦੇ ਹਨ। ਜੇ ਮੈਂ ਇਸ ਨੂੰ 'ਪ੍ਰਾਚੀਨ ਪੰਜਾਬੀ' ਆਖਦਿਆਂ ਤਾਂ ਇਹ ਕੋਈ ਭੁਲ ਨਹੀਂ ਹੋਵੇਗੀ। ਕਿਉਂਕਿ ਭਾਸਾ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਇਹ ਗੱਲ ਮੰਨੀ

---

*ਮੁਲਤਾਨ ਗਜ਼ਟੀਅਰ, ਪੰਨਾ ੧੪ !

ਗਈ ਹੈ ਕਿ ਪ੍ਰਾਂਤਕ ਬੋਲੀਆਂ ਦੇ ਮੁੱਢਲੇ ਕਾਲ ਵਿਚ ਇਹਨਾਂ ਦਾ ਆਪਸ ਵਿਚ ਇਤਨਾ ਅੰਤਰ ਨਹੀਂ ਸੀ, ਜਿਤਨਾ ਕਿ ਹੁਣ ਹੈ। ਇਸ ਲਈ ਇਸ ਪੁਰਾਣੀ ਰਚਨਾ ਉਤੇ ਜੇ ਕੋਈ ਹੋਰ ਵੀ ਦਾਅਵਾ ਕਰੇ ਤਾਂ ਇਸ ਕਾਰਣ ਘਬਰਾਉਣ ਦੀ ਲੋੜ ਨਹੀਂ। ਸਾਨੂੰ ਆਪਣੇ ਦਾਅਵੇ ਦੀ ਪੁਸ਼ਟੀ ਲਈ ਸਬੂਤ ਲੱਭਣੇ ਚਾਹੀਦੇ ਹਨ। ਸ੍ਰੀ ਜਿਨ ਵਿਜਯ ਮੁਨੀ ਜੀ ਨੇ ਇਸ ਨੂੰ ਅਪਭ੍ਰੰਸ਼ ਰਚਨਾ ਮੰਨਦਿਆਂ ਹੋਇਆਂ ਵੀ ਇਹ ਆਖਿਆ ਹੈ–

'The Language of the 'Sandes Rasaka' is, as I suggested just above, not enclosed in a rigid grammatical frame, but, has considerable flexibility of form. This fact suggests that the work was composed when Apabharamsa was passing through its last stage of decay and the new vernaculars, like its daughters were leaving behind their childood stage.'

[ਸੰਦੇਸ਼ ਰਾਸਕ, Prface, Page 15

ਸੰਪਾਦਕ ਦੀ ਇਸ ਰਾਇ ਤੋਂ ਪ੍ਰਗਟ ਹੈ ਕਿ ਅਪਭ੍ਰੰਸ਼ ਵਿਚੋਂ ਜਨਮ ਲੈਣ ਵਾਲੀਆਂ ਬੋਲੀਆਂ ਵਿਚੋਂ, ਜਿਸ ਦੀ ਮਿਲਾਵਟ ਇਸ ਵਿਚ ਹੋਈ, ਉਹ ਕਵੀ ਦੇ ਨਿਵਾਸਸਥਾਨ ਵਾਲੀ ਥਾਂ ਦੀ ਹੀ ਜ਼ਬਾਨ ਹੋ ਸਕਦੀ ਹੈ। ਇਹ ਗੱਲ ਸਾਰੇ ਵਿਦਵਾਨਾਂ ਮੰਨੀ ਹੈ ਕਿ ਇਸ ਰਚਨਾ ਦਾ ਕਰਤਾ ਅੱਦਹਮਾਣ ਮੁਲਤਾਨ ਦਾ ਰਹਿਣ ਵਾਲਾ ਸੀ ਤੇ ਜੇ ਉਸ ਦੀ ਅਪਭ੍ਰੰਸ਼ ਰਚਨਾ ਵਿਚ ਕਿਸੇ ਨਵੀਂ ਉਠ ਰਹੀ ਬੋਲੀ ਦੀ ਮਿੱਸ ਰਲੀ, ਉਹ ਪੰਜਾਬ ਦੇ ਪ੍ਰਾਚੀਨ ਨਗਰ ਮੁਲਤਾਨ ਦੀ ਬੋਲੀ ਹੋ ਸਕਦੀ ਸੀ, ਜਿਸ ਨੂੰ ਅਸੀਂ ਸੌਖਿਆਂ ਹੀ 'ਪੁਰਾਣੀ ਪੰਜਾਬੀ' ਜਾਂ ਲਹਿੰਦੀ ਕਹਿ ਸਕਦੇ ਹਾਂ।

ਦੂਸਰੇ, ਇਸ ਰਚਨਾ ਵਿਚ ਕਵੀ ਨੇ ਛੇ ਰੁਤਾਂ ਦਾ ਸੁੰਦਰ ਬਿਆਨ ਕੀਤਾ ਹੈ। ਇਸ ਰੁਤ-ਵਰਣਨ ਵਿਚ ਸੰਪਾਦਕਾਂ ਦੇ ਖਿਆਲ ਅਨੁਸਾਰ ਜਿਸ ਪਉਣ ਪਾਣੀ ਤੇ ਦੇਸ਼, ਕਾਲ ਦਾ ਜ਼ਿਕਰ ਹੈ, ਉਹ ਕੇਵਲ ਰਾਜਸਥਾਨ, ਸਿੰਧ ਜਾਂ ਪੰਜਾਬ ਦੀਆਂ ਸਰਹੱਦਾਂ ਵਾਲਾ ਹੀ ਹੋ ਸਕਦਾ ਹੈ। ਸ਼ਿਸਰ ਰੁਤ ਦੇ ਬਿਆਨ ਵਿਚ ਕਵੀ ਤੇਜ਼ ਪੌਣ ਨੂੰ 'ਝੱਖੜ' ਕਹਿ ਕੇ ਯਾਦ ਕਰਦਾ ਹੈ। ਰਾਜਸਥਾਨੀ ਵਿਚ ਇਸ ਨੂੰ 'ਝੰਖੜ' ਕਿਹਾ ਜਾਂਦਾ ਹੈ ਪਰੰਤੂ ਪੰਜਾਬੀ ਵਾਲੇ ਤਾਂ ਹੁਣ ਤਕ ਇਹੋ ਰੂਪ ਵਰਤਦੇ ਹਨ, ਜੋ ਕਵੀ ਨੇ ਵਰਤਿਆ ਹੈ। ਇਸੇ ਤਰ੍ਹਾਂ ਬਨਾਸਪਤੀ ਦੇ ਬਿਆਨ ਵਿਚ ਕਵੀ ਅਜੇਹੇ ਰੁਖਾਂ ਬੂਟਿਆਂ ਦਾ ਜ਼ਿਕਰ ਕਰਦਾ ਹੈ, ਜੋ ਕਿ ਜ਼ਿਆਦਾਤਰ ਪੰਜਾਬ ਵਿਚ ਹੁੰਦੇ ਹਨ ਤੇ ਉਹਨਾਂ ਦੇ ਨਾਂ ਵੀ ਪੰਜਾਬੀ ਹਨ, ਜਿਵੇਂ ਢੱਕ, ਪਿਪਲ, ਜੂਹੀ ਚੰਬਾ, ਨਿੰਬ, ਨਿੰਬੂ, ਬੇਰਿ, ਲੇਸੂੜ, ਚੀੜ੍ਹ, ਖਜੂਰਿ, ਸੁਹੰਜਣ (ਸੁਹਾਂਵਣਾ) ਜੰਬੂਯ, ਕਣਿਯਾਰ, ਗੁੱਲਰ, ਮੰਜਿਠ ਆਦਿ।

ਤੀਸਰੇ, ਇਸ ਰਚਨਾ ਵਿਚ ਕਈ ਥਾਂਈ ਪੰਜਾਬੀ ਸਭਿਆਚਾਰ ਤੇ ਰਸਮ ਰਿਵਾਜਾਂ ਦੀ ਵੀ ਝਲਕ ਨਜ਼ਰ ਪੈਂਦੀ ਹੈ, ਇਕ ਥਾਂ ਕਵੀ ਲਿਖਦਾ ਹੈ–

'ਜਇ ਭਰਹ ਭਾਵਛੰਦੇ, ਨਵ ਰੰਗ ਚੰਗਮਾ ਤਰੁਣੀ ।
ਤਾ ਕਿੰਗਾਮ ਗਹਿਲੀ, ਤਾਲੀ ਸੱਦੇਣ ਣ ਣਚੇਇ ? । ੧੫ ।'

ਜੇ ਨ੍ਰਿਤ ਕਲਾ ਵਿਚ ਪ੍ਰਬੀਨ ਸੁੰਦਰੀ ਨਾਚ ਕਰਦੀ ਹੈ ਤਾਂ ਕੀ ਪੇਂਡੂ ਮੁਟਿਆਰ ਹੱਥ ਦੀ ਤਾਲੀ (ਗਿਧਾ) ਮਾਰ ਕੇ ਨਹੀਂ ਨੱਚਦੀ ? ਗਿੱਧਾ ਪਾ ਕੇ ਨੱਚਣਾ ਪੰਜਾਬ ਦੀ ਪੁਰਾਣੀ ਲੋਕ ਕਲਾ ਹੈ । ਇਸ ਦੀ ਮਿਸਾਲ ਕੋਈ ਪੰਜਾਬ ਦਾ ਕਵੀ ਹੀ ਦੇ ਸਕਦਾ ਸੀ, ਜਿਸ ਨੇ ਗਿੱਧਾ ਪੈਂਦਾ ਵੇਖਿਆ ਹੋਵੇ । ਅੱਦਹਮਾਣ ਨੇ ਮੁਲਤਾਨ ਵਿਚ ਰਾਸਾਂ ਪੈਣ ਦਾ ਜ਼ਿਕਰ ਕੀਤਾ ਹੈ । ਇਕ ਥਾਂ ਇੱਖ ਦਾ ਰਸ ਪੀਣ ਦਾ ਵਰਨਣ ਹੈ, ਜੋਕਿ ਪੰਜਾਬ ਦਾ ਚਿਰੰਕਾਲੀ ਸ਼ੁਗਲ ਹੈ-

'ਪਿੱਜਇ ਅਧਾਵੱਟਉ, ਰਸਿਜਹਿ ਇੱਖ ਰਸੁ । ੧੯੫ ।'

ਚੌਥੇ ਇਹ ਗੱਲ ਵੀ ਦਲੀਲ ਤੇ ਤੌਰ ਤੇ ਵਰਤੀ ਜਾ ਸਕਦੀ ਹੈ ਕਿ ਸੰਪਾਦਕ ਸੱਜਣਾਂ ਜਿਹਨਾਂ ਤਿੰਨ ਹੱਥ-ਲਿਖਤ ਖਰੜਿਆਂ ਤੋਂ ਇਹ ਐਡੀਸ਼ਨ ਛਾਪਣ ਲਈ ਤਿਆਰ ਕੀਤੀ, ਉਹਨਾਂ ਵਿਚੋਂ ਇਕ ਖਰੜਾ ਹਿਸਾਰ ਤੋਂ ਲਿਖਿਆ ਮਿਲਿਆ ਹੈ । ਹਿਸਾਰ ਵਿਚ ਲਿਖੇ ਗਏ ਖਰੜੇ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਅੱਦਹਮਾਣ ਦੀ ਰਚਨਾ ਪੰਜਾਬ ਭਰ ਵਿਚ ਪਰਸਿਧੀ ਪਰਾਪਤ ਕਰ ਰਹੀ ਸੀ । ਮੁਲਤਾਨ ਵਿਚ ਤਾਂ ਇਹ ਰਚੀ ਹੀ ਗਈ, ਹਿਸਾਰ ਤਕ ਇਸ ਦੇ ਉਤਾਰੇ ਹੋ ਰਹੇ ਸਨ । ਹੋ ਸਕਦਾ ਹੈ ਜੋ ਬਾਕੀ ਖਰੜੇ ਮਿਲੇ ਹਨ, ਉਹ ਵੀ ਪੰਜਾਬ ਵਿਚ ਹੀ ਲਿਖੇ ਗਏ ਹੋਣ ਕਿਉਂਕਿ ਉਹਨਾਂ ਉਤੇ ਕਿਸੇ ਹੋਰ ਥਾਂ ਦਾ ਵੀ ਤਾਂ ਕੋਈ ਜ਼ਿਕਰ ਨਹੀਂ ।

ਇਹਨਾਂ ਸਬੂਤਾਂ ਤੋਂ ਇਲਾਵਾ ਅੱਦਹਮਾਣ ਦੀ ਰਚਨਾ ਨੂੰ ਪ੍ਰਾਚੀਨ ਪੰਜਾਬੀ ਰਚਨਾ ਸਾਬਤ ਕਰਨ ਲਈ ਸਭ ਤੋਂ ਵੱਡਾ ਸਬੂਤ ਤਾਂ ਉਸ ਦੀ ਬੋਲੀ ਹੈ, ਜਿਸ ਦਾ ਚੇਹਰਾ-ਮੋਹਰਾ ਹਿੰਦੀ ਤੇ ਰਾਜਸਥਾਨੀ ਨਾਲੋਂ ਵੀ ਪੰਜਾਬੀ ਨਾਲ ਵਧੇਰੇ ਮਿਲਦਾ ਹੈ । ਜਿਸ ਤਰ੍ਹਾਂ ਸਾਧਾਰਣ ਪਾਠਕ ਲਈ, ਮੱਧ-ਕਾਲ ਦੀ ਗੁਰਬਾਣੀ ਵਾਲੀ ਪੰਜਾਬੀ ਅੱਜ ਦੀ ਪੰਜਾਬੀ ਨਾਲੋਂ ਵੱਖਰੀ ਤੇ ਓਪਰੀ ਪਰਤੀਤ ਦਿੰਦੀ ਹੈ, ਤਿਵੇਂ ਅੱਦਹਮਾਣ ਦੀ ਬੋਲੀ ਇਕ ਹਜ਼ਾਰ ਵਰ੍ਹਾ ਪੁਰਾਣੀ ਹੋਣ ਕੇ ਕੁਝ ਓਪਰੀ ਲਗਣੀ ਸਾਧਾਰਣ ਗੱਲ ਹੈ । ਪਰੰਤੂ ਫਿਰ ਵੀ ਪੰਜਾਬੀ ਵਾਲੇ ਗੁਣ ਲੁਕੋਏ ਜਾਣ ਵਾਲੇ ਨਹੀਂ । ਮਿਸਾਲ ਲਈ ਕਈ ਅਜਿਹੇ ਸ਼ਬਦ ਪੇਸ਼ ਕੀਤੇ ਜਾ ਸਕਦੇ ਹਨ, ਜੋ ਹਿੰਦੀ ਤੇ ਸੰਸਕ੍ਰਿਤ ਵਿਚ ਤਾਂ ਘਟ ਮਿਲਦੇ ਹਨ ਪਰ ਪੰਜਾਬੀ ਵਿਚ ਅੱਜ ਵੀ ਉਸ ਤਰ੍ਹਾਂ ਦੇ ਤਦਭਵ ਰੂਪ ਦੇਖਣ ਵਿਚ ਆਉਂਦੇ ਹਨ-

ਸੰਨੇਹ-'ਸੰਨੇਹ-ਰਾਸਇ' ਨਾਂ ਵਿਚ ਹੀ ਪੰਜਾਬੀ ਸ਼ਬਦ ਸੰਨੇਹ (ਸੰਨੇਹਾ) ਆਇਆ ਹੈ । ਹਿੰਦੀ ਵਿਚ ਇਹ 'ਸੰਦੇਸ' ਕਰ ਕੇ ਵਰਤਿਆ ਜਾਂਦਾ ਹੈ । ਪਰੰਤੂ ਪੁਰਾਣੀ ਨਵੀਂ ਪਜਾਬੀ ਵਿਚ ਇਸ ਦੀ ਵਰਤੋਂ ਅੱਦਹਮਾਣ ਵਾਲੀ ਹੀ ਹੈ । ਜਿਵੇਂ-

'ਸਾਜਨ ਦੇਸ ਬਿਦੇਸੀਅੜੇ ਸਾਨੇਹੜੇ ਦੇਦੀ ।' [ਗੁਰੂ ਨਾਨਕ

'ਕੋਈ ਹਹਿ ਪ੍ਰਭੂ ਕਾ ਮੈ ਦੇਇ ਸੰਨੇਹਾ ।' [ਗੁਰੂ ਅਰਜਨ

'ਰਾਸ' ਨਾਚ ਨੂੰ ਕਹਿੰਦੇ ਹਨ, ਪਿਛਲੇ ਜ਼ਮਾਨੇ ਵਿਚ ਤੇ ਹੁਣ ਵੀ ਰਾਸ-ਨ੍ਰਿਤ ਰਾਹੀਂ ਕਿਸੇ ਨਾ ਕਿਸੇ 'ਹੀਰੋ' ਦੀ ਕਥਾ-ਕਹਾਣੀ ਲੋਕਾਂ ਸਾਹਮਣੇ ਲਿਆਂਦੀ ਜਾਂਦੀ ਸੀ । ਇਸ ਲਈ ਰਾਸ ਦਾ ਅਰਥ 'ਕਥਾ ਕਹਾਣੀ' ਹੋ ਗਿਆ ਤੇ ਇਸੇ ਤੋਂ ਪੁਸਤਕਾਂ ਦੇ ਨਾਂ ਰਖੇ ਗਏ-ਜਿਵੇਂ ਖੁਮਾਨ ਰਾਸੋ, ਪ੍ਰਿਥਵੀਰਾਜ ਰਾਸੋ, ਹਮੀਰ ਰਾਸੋ ਆਦਿ । ਗੁਰਬਾਣੀ ਵਿਚ 'ਰਾਇਸਾ' ਸ਼ਬਦ ਕਥਾ-ਦੇ ਅਰਥਾਂ ਵਿਚ ਵਰਤਿਆ ਗਿਆ ਮਿਲਦਾ ਹੈ—

'ਰਾਇਸਾ ਪਿਆਰੇ ਕਾ ਰਾਇਸਾ' ਜਿਤੁ ਸਦਾ ਸੁਖ ਹੋਈ ।' [ਸੂਹੀ ਮ. ੧

ਰਾਸਾ ਜਾਂ ਰਾਸਕ ਇਕ ਛੰਦ ਦਾ ਨਾਂ ਵੀ ਹੈ ਜੋ ੨੧ ਮਾਤਰਾਂ ਦਾ ਹੁੰਦਾ ਹੈ । ਇਸ ਰਚਨਾ ਵਿਚ ਇਹ ਛੰਦ ਬਹੁ-ਗਿਣਤੀ ਵਿਚ ਵਰਤਿਆ ਗਿਆ ਹੈ । ਹੋ ਸਕਦਾ ਹੈ ਇਸੇ ਕਰਕੇ ਇਹ 'ਸੰਨੇਹ ਰਾਸਇ' ਨਾਂ ਰਖਿਆ ਗਿਆ ਹੋਵੇ ।

ਰੁਣਝੁਣ—ਇਹ ਸ਼ਬਦ ਕਵੀ ਨੇ ਕਈ ਥਾਂਈਂ ਵਰਤਿਆ ਹੈ-

'ਰੁਣਝੁਣ ਕਰੇਹਿ ਵਣਿ ਭਮਰੁ ਛੁਧ
ਕੇਵਯ ਕਲੀਹਿ ਰਸ ਗੰਧ ਲੁਧ । ੨੦੫ ।'
'ਘਣ ਨਿਬੜ ਹਾਰ ਪਰਿਖਿਲਰਹਿ
ਰੁਨ-ਝੁਣ' ਰਉ ਮੇਹਲ ਕਿੰਕਣੀਹਿ । ੨੧੯ ।' [ਅੱਦਹਮਾਣ

ਮੋਰੀ 'ਰੁਣਝੁਣ' ਲਾਇਆ, ਭੈਣੇ ਸਾਵਣ ਆਇਆ ।'

[ਗੁਰੂ ਨਾਨਕ

'ਖੂੰਡੀ ਤੇ ਹੱਥ ਵੰਝਲੀ ਲਿਤੀ, ਚੱਲਣ ਤੇ ਚਿਤ ਚਾਇਆ ।'
ਨੱਕ ਬੁਲਾਕ ਤੇ ਕੰਨੀ ਲੁੜਕੇ, ਚੂਣਿਆਂ 'ਰੁਣਝੁਣ' ਲਾਇਆ ।' [ਦਮੋਦਰ

ਮੁੱਧਾ-ਮੁਗਧਾ (ਅੱਲ੍ਹੜ) ਦੇ ਅਰਥ ਵਿਚ ਵਰਤਿਆ ਹੈ ।

'ਹੁਇਯ ਮੁੰਧ ਤੁਯ ਬਿਰਹਿ, ਇਸਾਯਰ ਇਸਿਯਰਿਯ । ੮੭ ।'

[ਅੱਦਹਮਾਣ

'ਸੁਣ ਮੁੰਧੇ ! ਹਰਣਾਖੀਏ, ਗੂੜ੍ਹਾ ਵੈਣ ਅਪਾਰ । [ਗੁਰੂ ਨਾਨਕ

ਵਟਾਊ-ਆਸੀਸਿਵ ਵਰ ਕਾਮਣਹਿ, ਵਟਾਊ ਪਡਿਉਤੁ । ੨੨੨ ।

'ਉਠ ਵੇਖ ਵਟਾਊੜਿਆ, ਤੈ ਕਿਆ ਚਿਰ ਲਾਇਆ ।' [ਗੁਰੂ ਨਾਨਕ

ਉਡੀਣਉ, ਅਕਯਥ, ਜੰਪ, ਝਤਿ, ਝੀਣ, ਝੁਟ, ਧਣ (ਇਸਤਰੀ), ਪੁਬ (ਪੂਰਬ) ਦੁਤਰ, ਮਹੀਅਲ, ਮਗ, ਲੋਇਣ, ਵੱਖਰ ਆਦਿ ਅਨੇਕਾਂ ਸ਼ਬਦ ਹੋਰ ਹਨ ਜੋ ਗੁਰਬਾਣੀ, ਸਿੱਧ ਬਾਣੀ ਤੇ ਭੱਟਬਾਣੀ ਵਿਚ ਵਰਤੇ ਆਮ ਮਿਲਦੇ ਹਨ ਤੇ 'ਸੰਨੇਹ ਰਾਸਇ' ਵਿਚ ਵੀ ਇਹ ਸ਼ਬਦ ਆਏ ਹਨ ।

ਕੁਝ ਅਜੇਹੇ ਸ਼ਬਦਾਂ ਦੀ ਸੂਚੀ ਅੱਗੇ ਦਿਤੀ ਜਾਂਦੀ ਹੈ, ਜੋ ਪੰਜਾਬੀ ਵਿਚ ਅੱਜ ਵੀ ਵਰਤੀਂਦੇ ਹਨ ਜਿਵੇਂ-

ਉਣੰਦੀਯਇ (ਉਣੀਂਦੀ), ਅੱਖਰ, ਅੱਛਈ (ਆਉਣਾ), ਅੱਜਕਲ, ਅੱਠ, ਆਸਾ ਇਕੱਠ, ਇਕੱਲਿਯ, ਇਕ ਦਿਣ, ਇੱਖ, ਏਹ, ਸਉਣਿ, ਸਾਣ, ਸੱਕਈ, ਸੱਚ ਸੱਥ, ਸੱਥਰ, ਸੱਦ, ਸਭ, ਸਮਾਣਾ, ਸਲਾਈ, ਸੰਜਾਣ, ਸੁਣਹੁ, ਸੋਅ, ਹਉ, ਹੱਧ, ਹੋਇ, ਕਹਣ, ਕੰਮ, ਕਿਸਣ, ਕੋਇਲ, ਕੁੰਜ, ਕੁਟ ਖਾਰ, ਗੱਜਿਉ ਗਿਰ (ਡਿਗਣਾ), ਘਰ, ਘੱਲਿਯਾ, ਚਉਗਣੀ, ਚਮਕ, ਚਲ, ਚਲਣ, ਚਵਣ (ਚੱਬਣਾ), ਚਿਕਣ (ਥਿੰਧਾ), ਚੁੰਬਣ, ਛਡ, ਛਿਦ, ਜੰਮ, ਜਵਾਣ, ਝੱਖੜ, ਝਲਕ, ਝੜਿ (ਝੜੀ), ਢੁਕਇ, ਤੋੜਇ, ਣਵਜੁਵਣੀ, ਨਿਰਖਰ, ਤੜਤੜ, ਤੜਕ, ਤਾਲੀ, ਤਿਣ, ਤਿੜਇ, ਤੁਟੀ, ਤੂ, ਥਣ, ਦਹ, ਦਸ, ਦਿਣ, ਦੀਵਾਲਇ, ਧਰਤਿ, ਧੁਖੰਤ, ਪਲੰਘ, ਪਹੀ (ਪਾਂਧੀ); ਪਰੁਤ; ਪਛੋਤਾਣੀਅਹਿ; ਪਛਮ; ਪਾਮਰ; ਪਾਲੀ (ਗੁਆਲਾ); ਪੀੜ; ਫੁਟਉ; ਫੁਲ; ਬੋਲਾਵਉ; ਭਿਟ; ਮਛਰ; ਮਝ (ਲੱਕ); ਮਾਣਸ; ਮੰਨਾਇ; ਮੈਂ; ਮੋਰ; ਮੋੜਇ; ਰਹਇ, ਰਤ; ਰਬੜਿਯ; ਰਾਸ (ਨਾਚ); ਲਹਲਹ; ਲਕ; ਲਖਣ; ਲਾਹ; ਵਣ; ਵਦਲ (ਬਦਲ), ਵਲ; ਬਬੀਹਿਯ (ਪੰਬੀਹਾ) ਆਦਿ ।

ਇਹ ਗੱਲ ਧਿਆਨ ਯੋਗ ਹੈ ਕਿ ਹਿੰਦੀ ਵਿਚ ਇਹਨਾਂ ਵਿਚੋਂ ਬੁਹਤ ਸਾਰਿਆਂ ਦਾ ਇਹ ਰੂਪ ਨਹੀਂ ਮਿਲਦਾ । ਹਿੰਦੀ ਦੇ ਬਣਤਰੀ ਨੇਮਾਂ ਅਨੁਸਾਰ ਅੱਜਕਲ੍ਹ; ਅਠ; ਹਥ; ਫੁਲ; ਇਕ ਆਦਿ ਸ਼ਬਦ ਆਜ ਕਲ; ਆਠ; ਹਾਥ; ਫੂਲ; ਏਕ ਆਦਿ ਲਿਖੇ ਜਾਣਗੇ । ਇਸ ਲਈ ਹਿੰਦੀ ਦੇ ਭਾਸ਼ਾ-ਵਿਗਿਆਨਕ ਨੇਮ ਵੀ ਇਸ ਨੂੰ ਹਿੰਦੀ ਰਚਨਾ ਸਾਬਤ ਕਰਨ ਵਿਚ ਸਹਾਇਕ ਸਿਧ ਨਹੀਂ ਹੁੰਦੇ । ਪਰੰਤੂ ਇਸ ਨੂੰ ਪ੍ਰਾਚੀਨ ਪੰਜਾਬੀ ਮੰਨਣ ਵਿਚ ਅਜੇਹੀ ਕੋਈ ਗੱਲ ਬਾਧਕ ਨਹੀਂ । ਦੋ ਹੀ ਗੱਲਾਂ ਧਿਆਨਯੋਗ ਹਨ ਕਿ ਇਕ ਤਾਂ ਇਸ ਉਤੇ ਅਪਭ੍ਰੰਸ਼ ਦਾ ਘਣਾ ਪ੍ਰਭਾਵ ਹੈ ਜਾਂ ਇਹ ਅਪਭ੍ਰੰਸ਼ ਰਚਨਾ ਹੈ ਜਦੋਂ ਕਿ ਤਦਭਵ ਰੂਪ ਪ੍ਰਧਾਨ ਸਨ ਤੇ ਤਤਸਮ ਵਲ ਮੋੜਾ ਨਹੀਂ ਸੀ ਪਿਆ । ਦੂਸਰੇ, ਬੋਲੀ ਇਕ ਹਜ਼ਾਰ ਵਰ੍ਹਾ ਪੁਰਾਣੀ ਹੋਣ ਕਾਰਨ ਸਾਡੀ ਸਮਝ ਤੋਂ ਪਰੇ ਦੀ ਗੱਲ ਬਣ ਗਈ । ਪਰ ਫਿਰ ਭੀ ਪਾਠਕ ਆਪਣੇ ਪੁਰਾਣੇ ਕਵੀ ਦੇ ਬਚਨ ਸੁਣਨ ਲਈ ਉਤਾਵਲੇ ਹੋਣਗੇ; ਇਸ ਲਈ ਵੰਨਗੀ ਵਜੋਂ ਕੁਝ ਦੂਹੇ, ਅਰਥਾਂ ਸਮੇਤ ਅਗੇ ਦਿਤੇ ਜਾਂਦੇ ਹਨ ।

### 'ਸੰਨੇਹ ਰਾਸਇ' ਵਿਚੋਂ ਵੰਨਗੀ

ਜਸੁ ਣਿਗਮਿ ਰੇਣੁਕਰੜਿ; ਕੀ ਨ ਬਿਰਹੁ ਦਵੇਣ
ਕਿਮ ਦਿਜਇ ਸੰਦੇਸੜਉ; ਤਸੁ ਣਿਠਰਇ ਮਣੇਵ । ੬੯ ।*

ਜਿਸ ਦੇ ਜਾਣ ਤੇ ਮੈਂ ਬਿਰਹੁ ਦੀ ਅੱਗ ਰਾਹੀਂ ਆਪਣੇ ਆਪ ਨੂੰ ਭਸਮ ਨਹੀਂ ਕਰ

* ਅਪਭ੍ਰੰਸ਼-ਰਚਨਾ ਵਿਚ 'ਨਾਂ' ਦੀ ਥਾਂ 'ਣ' ਦੀ ਵਰਤੋਂ ਵਧੇਰੇ ਪਾਈ ਜਾਂਦੀ ਹੈ ।

ਸਕੀ, ਉਸ ਕਠੋਰ-ਚਿਤ ਨੂੰ ਕਿਵੇਂ ਸੰਨੇਹਾ ਭੇਜਾਂ !

ਜਸੁ ਪਵਸੰਤ ਨ ਪਵਸਿਆ, ਮੁਇਅ ਵਿਓਇਣ ਜਾਸੁ
ਲੱਜਿਜਉ ਸੰਦੇਸੜਉ. ਦਿੰਤੀ ਪਹਿਯ ਪਿਆਸੁ ।੭੦।

ਹੇ ਰਾਹੀ ! ਜਿਸ ਦੇ ਜਾਣ ਸਮੇਂ ਮੈਂ ਨਾਲ ਪ੍ਰਸਥਾਨ (ਕੂਚ) ਨਾ ਕੀਤਾ ਤੇ ਨਾ ਹੀ ਉਸ ਦੇ ਵਿਛੋੜ ਵਿਚ ਮਰੀ, ਉਸ ਪੀਆ ਨੂੰ ਸੁਨੇਹਾ ਘੱਲਦਿਆਂ ਲੱਜਾ ਆਉਂਦੀ ਹੈ।

ਲੱਜਵਿ ਪੰਥਿਯ ਜਇ ਰਹਉਂ, ਹਿਯਉ ਨਾ ਧਰਣਉ ਜਾਇ ।
ਗਾਹ ਪਢਿੱਜਸੁ ਇਕ ਪਿਯ, ਕਰ ਲੇਵਿਣੁ ਮੰਨਾਇ । ੭੧ ।

ਜੇ ਰਾਹੀਂ ਮੈਂ ਲੱਜਾ ਦੀ ਮਾਰੀ ਚੁਪ ਰਹਾਂ ਤਾਂ ਵੀ ਦਿਲ ਨਹੀਂ ਟਿਕਦਾ। ਇਸ ਲਈ ਪੀਆ ਨੂੰ ਮੰਨਾਣ ਲਈ ਮੇਰੇ ਵਲੋਂ ਇਹ 'ਗਾਥਾ' (ਇੱਕ ਛੰਦ) ਪੜ੍ਹ ਕੇ ਸੁਣਾ ਦੇਣਾ ।

ਤੁਹ ਬਿਰਹ ਪਹਰ ਸੰਚੁਰਿਅਇ, ਜੰ ਨ ਅੰਗਾਇ ਬਿਹਡੰਤਿ
ਤੰ ਅੱਜ ਕੱਲ ਸੰਘਡਣ, ਓਸਹੇ ਣਾਹ ਤਗੰਤਿ । ੭੨ ।

(ਇਹ ਆਖੀਂ) ਤੇਰੇ ਬਿਰਹੁੰ ਦੀ ਚੋਟ ਨਾਲ ਮੇਰੇ ਅੰਗ ਚੂਰ ਚੂਰ ਹੋਏ ਪਏ ਹਨ। ਕੇਵਲ ਤੇਰੇ ਮਿਲਾਪ ਦੀ ਅੱਜ ਕੱਲ ਦੀ ਆਸ ਤੇ ਹੀ ਇਹ ਕਾਇਮ ਹਨ, ਨਹੀਂ ਹੁਣ ਤਾਈਂ ਤਗਦੇ ਨਹੀਂ ਸਨ ।

ਉਸਾਸੜਉ, ਨ ਮਿਲਵ੍ਹਉ, ਦੱਝਣ ਅੰਗ ਭਏਣ
ਜਿਮ ਹਉ ਮੁੱਕੀ ਵੱਲਹਇ, ਤਿਮ ਸੋ ਮੁਕ ਜਮੇਣ । ੭੩ ।

ਅੰਗਾਂ ਦੇ ਸੜ ਜਾਣ ਦੇ ਭੈ ਕਾਰਣ ਮੈਂ ਹੌਕੋ ਵੀ ਨਹੀਂ ਲੈਂਦੀ। ਜਿਵੇਂ ਮੈਨੂੰ ਪ੍ਰੀਤਮ ਨੇ ਤਿਆਗਿਆ ਹੋਇਆ ਹੈ, ਤਿਵੇਂ ਜਮ ਨੇ ਇਨ੍ਹਾਂ ਨੂੰ ਤਿਆਗ ਛਡਿਆ ਹੈ।

ਪਿਆ ਬਿਰਹਾਨਲ ਸੰਤਵਿਅ, ਜਇ ਬੱਚਉਂ ਸੁਰਲੋਇ
ਤੁਅ ਛੱਡਿਵਿ ਹਿਯਅੱਠਿਯਹ, ਤੰ ਪਰਿਵਾਡਿ ਣ ਹੋਇ । ੭੫ ।

ਤੇਰੇ ਵਿਛੋੜੇ ਦੇ ਸੰਤਾਪ ਨਾਲ ਜੇ ਮੈਂ ਪਰਲੋਕ ਵੀ ਸਿਧਾਰ ਜਾਵਾਂ, ਇਹ ਨਾਵਾਜਬ ਹੋਵੇਗਾ ਕਿਉਂਕਿ ਤੂੰ, ਜੋ ਕਿ ਮੇਰੇ ਦਿਲ ਵਿਚ ਬੈਠਾ ਹੈਂ, ਮੈਂ ਤੇਰੀ ਸੰਗਤ ਕਿਵੇਂ ਛੱਡਾਂ ।

ਕੰਤ ਜੁ ਤਇਹ ਹਿਅੱਠਿਅਹਿ, ਬਿਰਹ ਬਿਡੰਬਇ ਕਾਉ
ਸ ਪੁਰਸਹ ਮਰਣਾਅਹਿਉ, ਪਰ ਪਰਿਹਵ ਸੰਤਾਉ । ੭੬।

ਹੇ ਕੰਤ ! ਤੇਰੇ ਦਿਲ ਵਿਚ ਬੈਠਿਆਂ ਵੀ ਜੇ ਵਿਛੋੜਾ, ਕਾਇਆਂ ਨੂੰ ਸੰਤਾਪ ਦੇਵੇ ਤਾਂ ਤੈਨੂੰ ਹੀ ਲਾਜ ਹੈ। ਸਤ-ਪੁਰਸ਼ਾਂ ਲਈ ਅਨਾਦਰ, ਮੌਤ ਨਾਲੋਂ ਵੀ ਦੁਖਦਾਈ ਹੁੰਦਾ ਹੈ।

ਗਰੂਅਉ ਪਰਿਹਵੁ ਕਿ ਨ ਸਹਉ, ਪਇ ਪੋਰਸ ਨਿਲਏਣ

ਜਿਹ ਅੰਗਿਹਿ ਤੂ ਬਿਲਸਿਯਉ, ਤੇ ਦੱਧਾ ਬਿਰਹੇਣ ।੭੭।

ਤੇਰੇ ਮਰਦਊਪੁਣੇ ਦੇ ਹੁੰਦਿਆਂ-ਸੁੰਦਿਆਂ ਵੀ ਕੀ ਮੈਂ ਬੇਪੱਤੀ ਨਹੀਂ ਸਹਾਰ ਰਹੀ ? ਅਰਥਾਤ ਮੈਂ ਇਹ ਬੇਪੱਤੀ ਸਹਾਰ ਰਹੀ ਹਾਂ । ਜਿਨਾਂ ਅੰਗਾਂ ਨਾਲ ਤੂੰ ਬਿਲਾਸ ਕਰਦਾ ਰਿਹਾ ਹੈਂ, ਉਹ ਹੁਣ ਵਿਛੋੜੇ ਨੇ ਸਾੜ ਫੂਕ ਛਡੇ ਹਨ ।

ਬਿਰਹ ਪਰਿਗਹ ਛਾਵੜਇ, ਪਹਰਵਉ ਨਿਰਵਖਿ
ਤੁਟੀ ਦੇਹ ਣ ਹਉ ਹਿਯਉ, ਤੁਅ ਸੰਮਾਣਿਯ ਪਿਖਿ । ੭੮ ।

ਵੈਰੀ ਵਿਛੋੜੇ ਦੇ ਹੱਲੇ ਨੇ ਕੇਵਲ ਮੇਰੀ ਦੇਹੀ ਨੂੰ ਹੀ ਭੰਨਿਆ ਤੋੜਿਆ ਹੈ, ਦਿਲ ਨੂੰ ਨਹੀਂ, ਕਿਉਂਕਿ ਉਸ ਨੇ ਦੇਖਿਆ ਕਿ ਉਥੇ ਤੂੰ ਸਮਾਇਆ ਹੋਇਆ ਹੈਂ ।

ਪਹ ਣ ਸਮਥਿਮ* ਬਿਰਹ ਸਉ, ਤਾ ਅਛਉ ਬਿਲਵੰਤਿ
ਪਾਲੀ ਰੂਅ ਪਮਾਣ ਪਰ, ਧਣ ਸਾਮਿਹਿ ਘੁਮੰਤਿ ।੭੯।

ਮੈਂ ਵਿਛੋੜੇ ਦੀ ਮਾਰ ਝੱਲਣ ਲਈ ਸਮਰੱਥ ਨਹੀਂ, ਇਸ ਲਈ ਵਿਰਲਾਪ ਕਰਦੀ ਹਾਂ । ਪਾਲੀ ਦੀ ਹੂੰਗਰ ਉਤੇ ਹੀ ਉਸ ਦਾ ਵੱਗ ਸੁਆਮੀ ਵਲ ਪਰਤਦਾ ਹੈ ।

ਸੰਦੇਸੜਉ ਸਵਿਥਰਉ, ਹਉਂ ਕਹਣਹ ਅਸਮੱਥ
ਭਣ ਪਿਯ ਇਕਤਿ ਬਲਿਯੜਇ, ਬੇਵਿ ਸਮਾਣਾ ਹਥ । ੮੦ ।

ਸੰਨੇਹਾ ਜ਼ਰਾ ਵਿਸਥਾਰ ਵਾਲਾ ਹੈ, ਮੈਂ ਕਹਿ ਨਹੀਂ ਸਕਦੀ, ਮੇਰੇ ਮਾਹੀਏ ਨੂੰ ਕਹਿਣਾ ਕਿ ਹੁਣ ਮੇਰੇ ਦੋਵੇਂ ਹੱਥ ਇਕੋ ਚੂੜੀ ਵਿਚ ਸਮਾ ਜਾਂਦੇ ਹਨ (ਦੁਬਲੀ ਹੋ ਜਾਣ ਕਰਕੇ)

ਸੰਦੇਸੜਉ ਸਵਿਥਰਉ, ਪਰ ਮਇ (ਮੈਂ) ਕਹਣੁ ਨ ਜਾਇ
ਜੋ ਕਾਲੰਗੁਲਿ ਮੂੰਦੜਉ, ਸੋ ਬਾਂਹੜੀ ਸਮਾਇ । ੮੧ ।

ਸੰਨੇਹਾ ਲੰਮਾ ਹੈ, ਪਰ ਮੈਂ ਆਖ ਨਹੀਂ ਸਕਦੀ, ਚੀਚੀ ਦੀ ਮੁੰਦੀ ਹੁਣ ਬਾਂਹ ਵਿਚ ਆਉਣ ਲਗ ਪਈ ਹੈ (ਭਾਵ ਬਿਰਹੁੰ ਨੇ ਇਤਨੀ ਦੁਰਬਲਤਾ ਕਰ ਦਿਤੀ ਹੈ) ।

ਤੁਹੁ ਪੁਣੁ ਕੱਜ ਹਿਆਵਲਉ, ਲਿਹਿਵਿ ਨ ਸਕਉ ਲੇਹੁ ।
ਦੋਹਾ ਗਾਹ ਕਹਿੱਜ ਪਿਯ, ਪੰਥਿਯ ਕਰਿਵਿ ਸਣੇਹੁ । ੮੮ ।

ਹੇ ਰਾਹੀ ! ਤੈਨੂੰ ਆਪਣੇ ਕੰਮ ਦੀ ਕਾਹਲੀ ਹੈ, ਇਸ ਲਈ ਮੈਂ ਲੇਖ (ਚਿਠੀ) ਵੀ ਨਹੀਂ ਲਿਖਦੀ । ਮੇਰੇ ਵਲੋਂ ਇਹ ਦੋਹੜਾ ਗਾਥਾ, ਸਨੇਹ ਨਾਲ ਪਤੀ ਨੂੰ ਕਹਿ ਦੇਣਾ—

ਪਾਇਯ ਪਿਯ ਬੜਵਾਨਲਹੁ ਬਿਰਹਗਿਹਿ ਉਪਤਿ

---

* ਸਮਥਿਮ—ਮੈਂ ਸਮਰੱਥ ਨਹੀਂ । ਲਹਿੰਦੀ ਵਿਚ ਅੱਜ ਵੀ ਉਤਮ ਪੁਰਖ ਦੀ ਕ੍ਰਿਆ ਦਾ ਇਹੋ ਰੂਪ ਹੈ । ਬਾਬਾ ਫਰੀਦ ਜੀ ਨੇ ਵੀ 'ਭਵਿਉਮਿ', 'ਥੀਉਮਿ' ਆਦਿ ਵਿਚ ਇਹੋ ਰੂਪ ਵਰਤਿਆ ਹੈ ।

ਜੇਂ ਸਿਤਉ ਥੋਰੰਸੁਯਹਿ, ਜਲਇ ਪਾਲੀ ਝੜਿਤ । ੮੯ ।

ਵਿਛੋੜੇ ਦੀ ਅੱਗ ਸਮੁੰਦਰ ਦੀ ਅੱਗ—ਬੜਵਾਨਲ ਤੋਂ ਪੈਦਾ ਹੋਈ ਲਗਦੀ ਹੈ ਕਿਉਂਕਿ ਇਹ ਹੰਝੂਆਂ ਨਾਲ ਸਿੱਜੀ ਪਈ ਵੀ ਭੜਕ ਭੜਕ ਕੇ ਬਲਦੀ ਹੈ ।

ਸੁੱਨਾਰਹ ਜਿਮ ਮਹ ਹਿਯਉ, ਪਿਯਉਕਿੱਖ ਕਰੇਇ ।
ਬਿਰਹ ਹੁਯਾਸ ਦਹੇਵ ਕਰਿ, ਆਸਾ ਜਲ ਸਿੰਚੇਇ । ੧੦੮ ।

ਮੇਰਾ ਦਿਲ ਸੁਨਿਆਰ ਵਾਂਙ ਹੈ ਜੋ ਸਰੀਰ ਰੂਪੀ ਸੋਨੇ ਨੂੰ ਸਾੜ ਸਾੜ ਕੇ ਮੁੜ ਆਸ਼ਾ ਦੇ ਪਾਣੀ ਵਿਚ ਬੁਝਾਉਂਦਾ ਰਹਿੰਦਾ ਹੈ ।

ਪਹਿਉ ਭਣਹਿ ਪਹਿ ਜੰਤ, ਅਮੰਗਲੁ ਮਹ ਮ ਕਰਿ
ਰੂਆਵ ਰੁਅਵਿ ਪੁਣਰੁਤ, ਵਾਹ ਸੰਵਰਿਵਿ ਧਰਿ
ਪਹਿਯ ! ਹੋਉ ਤੁਹ ਇਛ, ਅੱਜ ਸਿਝਉ ਗਮਣੁ
ਮਇ ਨਾ ਰੁੰਨ ਬਿਰਹੱਗ, ਧੂਮ ਲੋਇਣ ਸਵਣ । ੧੦੯ ।

ਰਾਹੀ ਕਹਿੰਦਾ ਹੈ, ਹੇ ਸੁੰਦਰੀ ! ਮੈਂ ਜਾਣ ਵਾਲਾ ਹਾਂ, ਰਾਹ ਜਾਂਦਿਆਂ ਨੂੰ ਕੋਈ ਬਦਸ਼ਗਨੀ ਨਾ ਕਰ, ਤੂੰ ਆਪਣੇ ਹੰਝੂ ਪੂੰਝ ਲੈ । ਹੇ ਰਾਹੀ ! ਤੂੰ ਆਪਣੀ ਮਰਜ਼ੀ ਨਾਲ ਬੇਸ਼ਕ ਜਾ, ਮੈਂ ਰੋ ਨਹੀਂ ਰਹੀ, ਇਹ ਤਾਂ ਵਿਛੋੜੇ ਦੀ ਅੱਗ ਦੇ ਧੂੰਏ ਕਰ ਕੇ ਮੇਰੀਆਂ ਅੱਖਾਂ ਵਿਚ ਪਾਣੀ ਆ ਗਿਆ ਹੈ ।

ਅੰਤ ਵਿਚ ਕਵੀ ਕਹਿੰਦਾ ਹੈ–

ਜੇਮ ਅਚਿੰਤਿਉ ਕੱਜ ਤਸੁ, ਸਿਧ ਖਣੱਧਿ ਮਹੰਤ
ਤੇਮ ਪਢੰਤ ਸੁਣੰਤਵਹ, ਜਯਉ ਅਣਾਦਿ ਅਣੰਤ । ੨੨੩ ।

ਜਿਵੇਂ ਅਚਿੰਤੇ ਹੀ ਉਸ ਵਿਯੋਗਣ ਦਾ ਕੰਮ, ਅੱਧੇ ਖਿਣ ਵਿਚ ਸਿਧ ਹੋ ਗਿਆ, ਤਿਵੇਂ ਪੜ੍ਹਣ ਸੁਣਨ ਵਾਲਿਆਂ ਦਾ ਕੰਮ ਰਾਸ ਆਵੇ, ਅਤੇ ਉਸ ਅਨਾਦੀ ਅਨੰਤ ਪਰਮੇਸ਼ਰ ਦੀ ਜੈ ਜੈ ਕਾਰ ਹੋਵੇ ।

—0—

# ਬਾਬਾ ਫ਼ਰੀਦ ਸ਼ੱਕਰਗੰਜ

ਪੰਜਾਬੀ ਜੀਵਨ ਵਿੱਚ ਤਿੰਨ ਬਜ਼ੁਰਗ ਬਾਬਿਆਂ—ਬਾਬਾ ਗੋਰਖ, ਬਾਬਾ ਫ਼ਰੀਦ ਤੇ ਬਾਬਾ ਨਾਨਕ—ਦੀ ਪ੍ਰਤਿਸ਼ਠਾ ਤੇ ਪ੍ਰਸਿੱਧਤਾ ਉਸੇ ਤਰ੍ਹਾਂ ਹੈ ਜਿਵੇਂ ਹਿੰਦੂਮਤ ਵਿੱਚ ਤਿੰਨ ਦੇਵਤਿਆਂ ਦੀ ਪੂਜਾ। ਇਹ ਤ੍ਰਿਮੂਰਤੀ, ਬਿਨਾ ਕਿਸੇ ਮਜ਼ਬੀ ਭਿੰਨ ਭੇਦ ਦੇ ਹਰਮਨ ਪਿਆਰੀ ਤੇ ਭਾਰਤ ਭਰ ਵਿੱਚ ਸਤਿਕਾਰੀ ਜਾਂਦੀ ਰਹੀ ਹੈ। ਭਗਤੀ ਲਹਿਰ ਦੇ ਸੰਤਾਂ ਤੋਂ ਪਹਿਲਾਂ ਜਿਵੇਂ ਬਾਬਾ ਗੋਰਖ ਨੇ ਆਪਣੇ ਤਪ ਤਿਆਗ ਨਾਲ ਮੁਰਦਾ ਹਿੰਦੂ ਧਰਮ ਵਿੱਚ ਜਾਨ ਪਾ ਕੇ ਜੀਵਨ ਦਾ ਉਚਾ ਮੱਯਾਰ ਸਥਾਪਤ ਕਰ ਦਿੱਤਾ ਸੀ, ਤਿਵੇਂ ਜਬਰ ਜ਼ੁਲਮ ਤੇ ਅਨਿਆਇ ਨਾਲ ਬਦਨਾਮ ਇਸਲਾਮ ਨੂੰ ਮੁੜ ਸਬਰ ਸੰਤੋਖ, ਮਿੱਠਤ ਤੇ ਸਹਿਨਸ਼ੀਲਤਾ ਨਾਲ ਸ਼ਿੰਗਾਰ ਕੇ ਸੱਚੇ ਰੂਪ ਵਿਚ ਪੇਸ਼ ਕਰਨਾ ਬਾਬਾ ਫਰੀਦ ਜੈਸੇ ਦਰਵੇਸ਼ਾਂ ਦਾ ਕੰਮ ਸੀ। ਉਹ ਕੇਵਲ ਆਪ ਹੀ ਉੱਚੇ ਸੁੱਚੇ ਮਹਾਂਪੁਰਸ਼ ਨਹੀਂ ਸਨ, ਸਗੋਂ ਉਹਨਾਂ ਦੇ ਮੁਰਸ਼ਦ ਤੇ ਮੁਰੀਦ ਵੀ ਬੜੀ ਪ੍ਰਭੁਤਾ ਵਾਲੇ ਹੋਏ। ਖੁਆਜਾ ਮੁਇਨਦੀਨ ਚਿਸ਼ਤੀ ਦੇ ਚੇਲੇ ਖੁਆਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਆਪ ਦੇ ਮੁਰਸ਼ਦ ਸਨ ਅਤੇ ਇਸੇ ਤਰ੍ਹਾਂ ਬਾਬਾ ਫਰੀਦ ਦੇ ਚੇਲੇ ਸ਼ੇਖ ਫਰੀਦ ਨਿਜ਼ਾਮੁੱਦੀਨ ਔਲੀਆ ਹਿੰਦ ਭਰ ਵਿਚ ਪ੍ਰਸਿਧ ਹੋਏ। ਇਸ ਤੋਂ ਬਿਨਾ ਸ਼ੇਖ ਜਮਾਲੁਦੀਨ ਹਾਂਸਵੀ, ਸ਼ੇਖ ਜ਼ਕਰੀਆ ਸਿੰਧੀ, ਸ਼ੇਖ ਬਦਰੁਦੀਨ ਅਸਹਾਕ, ਸ਼ੇਖ ਰੁਕਨਦੀਨ, ਸ਼ੇਖ ਨਜੀਬੁਲ ਮਤਵੱਕੀ ਤੇ ਸ਼ੇਖ ਅਲੀ ਸਾਬਰ ਆਦਿ ਕਿਤਨੇ ਹੀ ਨਾਮੀ ਫਕੀਰ ਆਪ ਦੀ ਬਰਕਤ ਤੋਂ ਵਰੋਸਾਏ ਹੋਏ ਸਨ। ਸੂਫੀਆਂ ਦੇ ਚਿਸ਼ਤੀ ਫਿਰਕੇ ਵਿਚ ਆਪ ਦਾ ਮਰਾਤਬਾ ਬਹੁਤ ਉੱਚਾ ਹੈ। ਇਕ ਵਾਰ ਬਜ਼ੁਰਗ ਮੁਇਨਦੀਨ ਚਿਸ਼ਤੀ ਨੇ ਕਿਹਾ ਸੀ ਕਿ ਫਰੀਦ ਉਹ ਬਾਜ਼ ਹੈ ਜੋ ਸਿਵਾਇ ਬਹਿਸ਼ਤੀ ਰੁਖ ਦੇ ਕਿਤੇ ਆਪਣਾ ਆਲ੍ਹਣਾ ਨਹੀਂ ਬਣਾਏਗਾ ਤੇ ਇਹ ਦੀਵਾ ਦਰਵੇਸ਼ੀ ਜਮਾਤ ਨੂੰ ਚਮਕਾਵੇਗਾ।' ਅਰਬੀ ਵਿਚ ਫਰੀਦ ਦਾ ਅਰਥ ਹੈ ਲਾਸਾਨੀ, ਸਚਮੁਚ ਫਰੀਦ ਦੀ ਲਾਸਾਨੀ ਸ਼ਖਸੀਅਤ ਨੇ ਪੰਜਾਬ ਤੇ ਹਿੰਦ ਭਰ ਵਿਚ ਹੀ ਨਹੀਂ ਬਲਕਿ ਰਹੱਸਵਾਦੀ ਸੰਤ ਮੰਡਲ ਵਿਚ ਉੱਚੀ ਪਦਵੀ ਪਾਈ, ਅਜੇਹੇ ਗੌਰਵਮਈ ਵਿਅਕਤੀ ਦੀ ਬਾਣੀ ਦੇ ਗੌਰਵ ਨੂੰ ਕਿਵੇਂ ਅਣਡਿੱਠ ਨਹੀਂ ਕੀਤਾ ਜਾ ਸਕਦਾ। ਜੇ ਇਤਿਹਾਸਕ ਦ੍ਰਿਸ਼ਟੀ ਤੋਂ ਦੇਖੀਏ ਤਾਂ ਪੰਜਾਬੀ ਸਾਹਿਤ ਵਿਚ ਤਾਂ ਬਾਬਾ ਫਰੀਦ ਦੀ ਥਾਂ ਬਾਬਾ ਆਦਮ ਵਾਲੀ ਹੀ ਹੈ।

## ਜੀਵਨ

ਸ਼ੇਖ ਫਰੀਦੁਦੀਨ ਮਾਸਊਦ ਸ਼ੱਕਰਗੰਜ ਦਾ ਜਨਮ ਪਿੰਡ ਕੋਠੀਵਾਲ (ਹੁਣ

ਚਾਊਲੀ ਮੁਸ਼ਾਇਖਾਂ) ਜ਼ਿਲਾ ਮੁਲਤਾਨ ਵਿਚ ਸ਼ੇਖ ਜਮਾਲੁਦੀਨ ਦੇ ਘਰ ਬੀਬੀ ਕੁਰਸਮ ਦੇ ਉਦਰ ਤੋਂ ੫੭੧ ਹਿ. (੧੧੭੫ ਈ.) ਵਿਚ ਹੋਇਆ ।* ਸਿਯੱਰੁਲ ਔਲੀਆ ਦੇ ਕਰਤਾ ਨੇ ਜਨਮ ਸਾਲ ੫੬੯ ਹਿਜਰੀ ਦਿਤਾ ਹੈ। ਮੁਢਲੀ ਵਿਦਿਆ ਪਾ ਕੇ ੧੮ ਵਰ੍ਹੇ ਦੀ ਉਮਰ ਵਿਚ ਆਪ ਮੁਲਤਾਨ ਚਲੇ ਗਏ, ਫਿਰ ਪੰਜ ਸਾਲ ਕੰਧਾਰ ਤਾਲੀਮ ਪਾਈ। ਖੁਆਜਾ ਕੁਤਬਦੀਨ ਬਖ਼ਤਿਆਰ ਕਾਕੀ ਨੂੰ ਮੁਲਤਾਨ ਮੁਰਸ਼ਦ ਧਾਰ ਕੇ ਕਠਿਨ ਤਪਸਿਆ ਅਰੰਭੀ। ਜਦ ਉਹ ਦਿਲੀ ਚਲੇ ਗਏ ਤਾਂ ਆਪ ਕਈ ਵਾਰ ਦਿਲੀ ਜਾਂਦੇ ਤੇ ਉਹਨਾਂ ਪਾਸ ਮਹੀਨਿਆਂ-ਬੱਧੀ ਠਹਿਰਦੇ। ਅਖੀਰ ਰੱਬੀ ਬੰਦਗੀ ਦੀ ਲਗਨ ਇਤਨੀ ਲਗੀ ਕਿ ਸਭ ਕੁਝ ਛਡ ਕੇ ਹਾਂਸੀ ਰਹਿਣ ਲਗ ਪਏ। ਲਗਭਗ ੨੦ ਸਾਲ ਉਥੇ ਰਹੇ। ਫਰੀਦ ਜੀ ਦੀ ਸੁਯੋਗਤਾ ਤੇ ਤਪ-ਤਿਆਗ ਨੂੰ ਦੇਖ ਕੇ ਖੁਆਜਾ ਸਾਹਿਬ (ਦੇਹਾਂਤ ੧੨੩੫ ਈ.) ਨੇ ਅਪਣੀ ਥਾਂ ਚਿਸ਼ਤੀ ਸਿਲਸਿਲੇ ਦਾ ਆਪ ਨੂੰ ਆਗੂ ਨੀਅਤ ਕਰ ਦਿਤਾ। ਜਦ ਆਪ ਦੀ ਮਾਨਤਾ ਵਧਣ ਲਗੀ ਤਾਂ ਹਾਂਸੀ ਛਡ ਕੇ ਫਿਰ ਅਪਣੇ ਪਿੰਡ ਕੋਠੀਵਾਲ ਆ ਗਏ ਤੇ ਇਥੋਂ ਫਿਰ ਅਜੋਧਨ ਜਾ ਰਹਿਣ ਲਗੇ ਜਿਸਦਾ ਕਿ ਹੁਣ ਨਾਮ ਪਾਕਪਟਨ ਹੈ।

ਆਪ ਦੀ ਵਿਆਪਕ ਪ੍ਰਭੁਤਾ ਵੇਖ ਕੇ ਅਜੋਧਨ ਦਾ ਕਾਜ਼ੀ ਤੇ ਹੋਰ ਪੀਰ ਫਕੀਰ ਈਰਖਾਲੂ ਹੋ ਗਏ। ਕਾਜ਼ੀ ਨੇ ਤਾਂ ਮੁਲਤਾਨ ਦੇ ਮੁਲਾਣਿਆਂ ਪਾਸ ਜਾ ਸ਼ਿਕਾਇਤ ਕੀਤੀ ਕਿ ਇਕ ਪੜ੍ਹਿਆ-ਲਿਖਿਆ ਫਕੀਰ ਮਸੀਤ ਵਿਚ ਰਹਿੰਦਾ ਤੇ ਨਾਚ ਗਾਣੇ ਵੀ ਸੁਣਦਾ ਹੈ, ਕੀ ਇਹ ਜਾਇਜ਼ ਹੈ ? ਜਦੋਂ ਉਹਨਾਂ ਨੂੰ ਪਤਾ ਲਗਾ ਕਿ ਈਰਖਾ-ਮਾਰਿਆ ਕਾਜ਼ੀ ਬਾਬਾ ਫਰੀਦ ਜੇਹੇ ਸੰਤ ਵਿਰੁਧ ਫਤਵਾ ਲੈਣਾ ਚਾਹੁੰਦਾ ਹੈ ਤਾਂ ਉਹਨਾਂ ਉਸ ਨੂੰ ਝਾੜ ਕੇ ਮੋੜ ਦਿਤਾ। ਇਸ ਕਾਜ਼ੀ ਨੇ ਇਕ ਤੁਰਕ ਭੇਜ ਕੇ ਆਪ ਨੂੰ ਮਾਰਨ ਦੀ ਵੀ ਸਾਜ਼ਸ਼ ਕੀਤੀ ਜੋ ਸਿਰੇ ਨਾ ਚੜ੍ਹੀ, ਇਸ ਦਾ ਜ਼ਿਕਰ ਸ਼ੇਖ ਨਿਜ਼ਾਮੁਦੀਨ ਔਲੀਆ ਨੇ ਖੁਦ ਅੱਖੀਂ-ਡਿੱਠਾ ਕੀਤਾ ਹੈ।

ਬਲਬਨ ਦਾ ਭਤੀਜਾ ਸ਼ੇਰ ਖ਼ਾਂ ਮੁਲਤਾਨ ਦਾ ਸੂਬੇਦਾਰ ਸੀ, ਉਹ ਸੰਤਾਂ ਫਕੀਰਾਂ ਲਈ ਸ਼ਰਧਾ ਭਾਵ ਨਹੀਂ ਸੀ ਰਖਦਾ ਤੇ ਬਾਬਾ ਫਰੀਦ ਬਾਰੇ ਬੁਰਾ ਭਲਾ ਵੀ ਕਹਿੰਦਾ

---

*The life and times of Shaikh Friduddin (P. 11-12
By Khaliq Ahmad Nizami (1955)

ਨਿਜ਼ਾਮੀ ਸਾਹਿਬ ਨੇ ਇਸ ਪੁਸਤਕ ਦੀ ਤਿਆਰੀ ਲਈ ਸਿਯੱਰੁਲ ਔਲੀਆ, ਸਿਯੱਰੁਲ ਆਰਫੀਨ, ਅਖਬਾਰੁਲ ਅਖਯਾਰ, ਗੁਲਜ਼ਾਰਿ ਅਬਰਾਰ, ਅਖਬਾਰੁਲ ਅਸਫੀਆ, ਮਿਰਾਤੁਲ ਅਸਰਾਰ, ਮਜਮਾਏ ਔਲੀਆ, ਸਿਯੱਰੁਲ ਅਕਤਾਬ, ਜਵਾਹਰੇ ਫਰੀਦੀ, ਮਾਅਰਿਜ਼ਲ ਵਲਾਯਤ, ਮਤਲੂਬਉ ਤਾਲਬੀਨ, ਸਫੀਨਾਤੁਲ ਔਲੀਆਂ ਤੇ ਖਜ਼ੀਨਾਤੁਲ ਅਸਫੀਆ ਦਰਜਨਾਂ ਫਾਰਸੀ ਰਚਨਾਵਾਂ ਵਰਤੀਆਂ ਹਨ। ਪੰਜਾਬੀ ਵਿਚ ਸ਼ੇਖ ਫਰੀਦ ਜੀ ਦੇ ਜੀਵਨ ਬਾਰੇ ਪੁਰਾਣੀ ਰਚਨਾ ੧੭ਵੀਂ. ਸਦੀ ਦੀ ਗੱਦ-ਕਿਰਤ, 'ਮਸਲੇ ਸ਼ੇਖ ਫਰੀਦ ਕੇ' ਹੈ।

ਰਹਿੰਦਾ ਸੀ ਪਰੰਤੂ ਸਹਿਨਸ਼ੀਲ ਫਰੀਦ ਅਜੇਹੀਆਂ ਗੱਲਾਂ ਦਾ ਗਿਲਾ ਨ ਕਰਦੇ ਹੋਏ ਆਖਿਆ ਕਰਦੇ ਸਨ ਕਿ ਅਫਸੋਸ ! ਤੈਨੂੰ ਮੇਰੀ ਅਵਸਥਾ ਦੀ ਖਬਰ ਨਹੀਂ ਤੇ ਜਦੋਂ ਪਤਾ ਵੀ ਲਗ ਗਿਆ ਤਾਂ ਫਿਰ ਅਫਸੋਸ ਕਰਨ ਦਾ ਵੀ ਕੀ ਫਾਇਦਾ ਹੋਵੇਗਾ-

ਅਫਸੋਸ ਕਿ ਅਜ਼ ਹਾਲਿ ਮਨ ਤੁ ਨੇਸਤ ਖ਼ਬਰ
ਆਂ ਕਿ ਖਬਰ ਤੁ ਸ਼ਵਦ ਕਿ ਅਫਸੋਸਖੋਰੀ ।

ਬਾਬਾ ਫਰੀਦ ਦਾ ਰਹਿਣ-ਸਹਿਣ ਬੜਾ ਹੀ ਸਬਰ ਸੰਤੋਖ ਤੇ ਗਰੀਬੀ ਵਾਲਾ ਸੀ ਉਹ ਮਸਾਂ ਗੁਜ਼ਾਰਾ ਕਰਦੇ ਹਨ, ਕੱਚਾ ਕੋਠਾ, ਜੌਂ ਜੁਆਰ ਦੀ ਰੋਟੀ ਤੇ ਸਾਧਾਰਣ ਕਪੜੇ ਉਹਨਾਂ ਦੀ ਦੌਲਤ ਸੀ । ਜੋ ਖਾਨਕਾਹ ਦਾ ਚੜ੍ਹਾਵਾ ਆਉਂਦਾ ਸੀ, ਉਹ ਇਸ ਦੀ ਘਰੇਲੂ ਖਰਚਾਂ ਲਈ ਬਿਲਕੁਲ ਵਰਤੋਂ ਨਹੀਂ ਸੀ ਕਰਦੇ । 'ਮਵਾਰੁਫੁਲ ਮੁਆਰਿਫ' ਕ੍ਰਿਤ ਸ਼ੇਖ ਸ਼ਿਹਾਬੁਦੀਨ ਸੁਹਰਾਵਰਦੀ ਵਿਚ ਜੋ ਕਿ ਸੂਫੀਆਂ ਵਿਚ ਇਕ ਪ੍ਰਮਾਣੀਕ ਪੁਸਤਕ ਮੰਨੀ ਗਈ ਹੈ, ਫਕੀਰ ਲਈ ਦਸ ਗੁਣ ਦੱਸੇ ਹਨ-ਤੋਬਾ, ਵਰਾ, (ਪ੍ਰਹੇਜ਼) ਜ਼ੁਹਦ, ਫਕਰ, ਸਬਰ, ਸ਼ੁਕਰ, ਖਰੌਫ (ਭੈ), ਰਜਾ (ਆਸ), ਤਵੱਕਲ ਤੇ ਰਿਜਾ (ਆਤਮ-ਸਮਰਪਣ) ਫਰੀਦ ਇਹਨਾਂ ਗੁਣਾਂ ਵਿਚ ਸੰਪੂਰਨ ਸੀ । ਰੋਜ਼ੇ ਰਖਣੇ, ਚਲੀਹੇ ਕੱਟਣੇ ਤੇ ਤਪ ਤਾਪਣੇ ਉਨ੍ਹਾਂ ਦਾ ਨਿਤ ਦਾ ਕਰਮ ਬਣ ਗਿਆ ਸੀ ਪਰੰਤੂ ਬਾਵਜੂਦ ਅਜੇਹੇ ਫਕੀਰੀ ਜੀਵਨ ਦੇ, ਸ਼ਰ੍ਹਾ ਸ਼ਰੀਅਤ ਵਾਲੇ ਕਾਜ਼ੀ ਮੌਲਾਣੇ ਅਤੇ ਇਹਨਾਂ ਕਾਜ਼ੀਆਂ ਦੇ ਭੜਕਾਏ ਵੇਲੇ ਦੇ ਹਾਕਮ, ਆਪ ਨੂੰ ਤੰਗ ਕਰਨ ਲਈ ਘੱਟ ਨਹੀਂ ਸੀ ਗੁਜ਼ਾਰਦੇ ਪਰ ਫਰੀਦ ਖਿੜੇ ਮਿਥੇ ਸ਼ਾਂਤੀ ਤੇ ਖਿਮਾ ਨਾਲ ਇਹ ਸਭ ਕੁਝ ਸਹਾਰਦੇ ਰੱਬੀ ਰਜ਼ਾ ਵਿਚ ਅਡੋਲ ਰਹਿੰਦੇ ਸਨ । ਇਹ ਬਚਨ ਉਹਨਾਂ ਦੇ ਸੱਚੇ ਜੀਵਨ-ਤਜਰਬਿਆਂ ਦਾ ਪ੍ਰਕਾਸ਼ ਹਨ-

ਫਰੀਦਾ ਰੁਖੀ ਸੁਖੀ ਖਾਇ ਕੈ, ਠੰਡਾ ਪਾਣੀ ਪੀਉ
ਦੇਖਿ ਪਰਾਈ ਚੋ ਪੜੀ, ਨ ਤਰਸਾਏ ਜੀਉ ।
ਫਰੀਦਾ ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੇ ਘੁੰਮਿ
ਆਪਨੜੇ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ।

ਜਿਸ ਦਰਵੇਸ਼ ਦੀ ਇਤਨੀ ਮਾਨਤਾ ਹੋਵੇ, ਫਿਰ ਉਸ ਦਾ ਅਜੇਹੀ ਗੁਰਬਤ ਤੇ ਆਰਥਿਕ ਸੰਕਟ ਵਿਚ ਗੁਜ਼ਾਰਾ ਕਰਨਾ ਜਚਦਾ ਨਹੀਂ । ਬਾਬਾ ਫਰੀਦ ਨੂੰ ਕਈ ਬਾਦਸ਼ਾਹ ਤੇ ਅਮੀਰਾਂ ਵਜ਼ੀਰਾਂ ਵਲੋਂ ਜਾਗੀਰਾਂ ਦੀ ਪੇਸ਼ਕਸ਼ ਵੀ ਹੋਈ ਪਰ ਉਹਨਾਂ ਇਨਕਾਰ ਕਰ ਦਿਤਾ । ਬਾਦਸ਼ਾਹਾਂ ਨਾਲ ਮਿਲਵਰਤਨ ਉਹਨਾ ਨੂੰ ਪਸੰਦ ਨਹੀਂ ਸੀ । ਫਾਰਸੀ ਵਿਚ ਉਹਨਾ ਦਾ ਆਪਣਾ ਸ਼ੇਅਰ ਹੈ, 'ਜੇ ਤੂੰ ਫਕੀਰ ਹੈਂ ਤਾਂ ਬਾਦਸ਼ਾਹਾਂ ਤੋਂ ਦੂਰ ਹੀ ਰਹੁ ਤਾਂਕਿ ਕੋਈ ਦਰ ਤੇ ਆ ਕੇ ਇਹ ਨ ਕਹੇ ਕਿ ਪਰੇ ਹਟ ਜਾ । ਜੇ ਤੈਨੂੰ ਬਾਦਸ਼ਾਹ ਨਾਲ ਮੇਲ ਮੁਲਾਕਾਤ ਦੀ ਇਛਾ ਹੀ ਹੈ ਤਾਂ ਤੂੰ 'ਆਤਮ-ਮਿਲਾਪ' ਤੋਂ ਵਾਂਝਿਆ ਹੀ ਰਹੇਂਗਾ ।

ਤੂ ਗਦਾਈ ਦੂਰ ਬਾਸ਼ ਅਜ਼ ਬਾਦਸ਼ਾਹ

ਤ ਨਿਆਇਦ ਬਰ ਦਹਿ ਤੂ ਦੂਰ ਬਾਸ਼
ਗਰ ਵਸਾਲਿ ਸ਼ਾਹ ਮੇ ਦਾਰੀ ਤਮਅ
ਅਜ਼ ਵਸਾਲਿ ਖੇਸ਼ ਤਨ ਮਹਜੂਰ ਬਾਸ਼ ।

ਅਰਬੀ ਵਿਚ ਵੀ ਉਹਨਾਂ ਦਾ ਇਕ ਕੌਲ ਹੈ ਕਿ ਅਸੀਂ ਰੱਬ ਦੀ ਕੀਤੀ ਵੰਡ ਤੇ ਸੰਤੁਸ਼ਟ ਹਾਂ, ਜਿਸ ਅਸਾਨੂੰ 'ਇਲਮ'' (ਬ੍ਰਹਿਮ ਗਿਆਨ) ਤੇ ਮੂਰਖਾਂ ਨੂੰ ਮਾਲ ਦੌਲਤ ਦਿਤੀ ਹੋਈ ਹੈ ।

ਰਜ਼ੇਨਾ ਕਿਸਮਤੁੱਲ ਜੱਬਾਰ ਫੀਨਾ
ਲਨਾ ਇਲਮੌਲਿਲ੍ਹ ਜੱਹਾਲ ਮਾਲ ।*

ਇਹਨਾਂ ਬਚਨਾਂ ਤੇ ਉਹਨਾਂ ਦੀ ਗਰੀਬੀ ਦੀ ਅਵਸਥਾ ਦੀ ਮੌਜੂਦਗੀ ਵਿਚ ਇਹ ਖਿਆਲ ਕਰਨਾ ਭੁੱਲ ਹੈ ਕਿ ਫਰੀਦ ਸਮਕਾਲੀ ਬਾਦਸ਼ਾਹਾਂ ਜਾਂ ਹਾਕਮਾਂ ਦੇ ਕਿਸੇ ਤਰ੍ਹਾਂ ਹਾਮੀ ਸਨ ਜਾਂ ਖੁਦ ਬੜੇ ਅਮੀਰ ਸਨ ।

ਆਪ ਵਡ-ਪਰਿਵਾਰੇ ਗ੍ਰਿਸਤੀ ਪੁਰਸ਼ ਸਨ ਆਪ ਦੀਆਂ ਦੋ ਤਿੰਨ ਸ਼ਾਦੀਆਂ ਤੇ ਅੱਠ ਬੱਚੇ-ਪੰਜ ਲੜਕੇ ਤੇ ਤਿੰਨ ਲੜਕੀਆਂ ਸਨ । ਅਲੀ ਅਸਗਰ ਚਿਸ਼ਤੀ ਨੇ 'ਜਵਾਹਰਿ ਫਰੀਦੀ' ਵਿਚ ਆਪ ਦਾ ਇਕ ਵਿਆਹ ਬਲਬਨ ਦੀ ਧੀ ਨਾਲ ਬੜੀ ਸਜਧਜ ਨਾਲ ਹੋਇਆ ਦਸਿਆ ਹੈ ਪਰ ਕੋਈ ਸਮਕਾਲੀ ਲਿਖਤ ਇਸ ਦੀ ਪੁਸ਼ਟੀ ਨਹੀਂ ਕਰਦੀ ।** ਇਹ ਜ਼ਰੂਰ ਹੈ ਕਿ ਜਦ ਬਲਬਨ ਦਿਲੀ ਦੇ ਤਖਤ ਤੇ ਬੈਠਣ ਲਗਾ ਤਾਂ ਉਹ ਬਰਕਤ ਲੈਣ ਲਈ ਬਾਬਾ ਫਰੀਦ ਜੀ ਦੀ ਹਜ਼ੂਰੀ ਵਿਚ ਆਇਆ ਸੀ । ਫਰੀਦ ਦੇ ਲੜਕੇ ਖੇਤੀਬਾੜੀ ਕਰਕੇ ਗੁਜ਼ਾਰਾ ਕਰਦੇ ਤੇ ਇਕ ਨਿਜ਼ਾਮੁਦੀਨ ਸਰਕਾਰੀ ਫੌਜ ਵਿਚ ਨੌਕਰ ਵੀ ਹੋ ਗਿਆ ਸੀ । ਕੁਝ ਪੁੱਤਰਾਂ ਨੂੰ ਖਿਆਲ ਸੀ ਕਿ ਚਿਸ਼ਤੀ ਫਿਰਕੇ ਦੀ ਗੱਦੀ ਸਾਨੂੰ ਮਿਲ ਜਾਵੇਗੀ ਪਰ ਬਾਬਾ ਫਰੀਦ ਨੇ ਅੰਤ ਸਮੇਂ ਆਪਣਾ ਮੁਸੱਲਾ ਤੇ ਤਸਬੀ ਸੱਯਦ ਮੁਹੰਮਦ ਕਿਰਮਾਨੀ ਦੇ ਹੱਥ ਸ਼ੇਖ ਨਿਜ਼ਾਮੁਦੀਨ ਔਲੀਆ ਪਾਸ ਦਿਲੀ ਭੇਜ ਦਿਤੀ । ਆਖਿਰ ਪੰਜ ਮੁਹੱਰਮ ੬੬੪ ਹਿਜਰੀ (੧੫ ਅਕਤੂਬਰ ੧੨੬੫ ਈ.) ਨੂੰ ਪਾਕਪਟਨ ਆਪ ਦਾ ਦਿਹਾਂਤ ਹੋਇਆ ।

## ਜੀਵਨ-ਕਾਲ

ਸ਼ੇਖ ਫਰੀਦ ਦਾ ਜੀਵਨ-ਕਾਲ ਗੁਲਾਮ ਖਾਨਦਾਨ ਦਾ ਰਾਜ-ਕਾਲ ਹੈ । ਲਾਹੌਰ ਵਿਚ ਗਜ਼ਨਵੀ ਹਕੂਮਤ ਟੁਟਣ ਬਾਦ ਤੇ ਦਿਲੀ ਵਿਚ ਰਾਜਪੂਤਾਂ ਦੀ ਹਾਰ ਕਾਰਣ ਪਹਿਲੀ ਵਾਰ ਮੁਸਲਮਾਨਾਂ ਦਾ ਦਿਲੀ ਉਤੇ ਕਬਜ਼ਾ ਹੁੰਦਾ ਹੈ । ਇਹ ਲੋਕ ਨਸਲੀ ਤੌਰ ਤੇ ਤੁਰਕ ਸਨ ਜੋ ਹਿੰਦੀ ਮੁਸਲਮਾਨਾਂ ਨੂੰ ਵੀ ਨੱਕ ਹੇਠ ਨਹੀਂ ਸੀ ਲਿਆਉਂਦੇ, ਹਿੰਦੂਆਂ

* 'ਸਿਯਰੁਲ ਔਲੀਆ' (ਅਮੀਰ ਖੁਰਦ)
**ਖ਼ਲੀਕ ਅਹਿਮਦ ਨਿਜ਼ਾਮੀ, ਪੰਨਾ 103

ਦਾ ਤਾਂ ਕੀ ਲਿਹਾਜ਼ ਕਰਨਾ ਸੀ । ਇਸ ਖਾਨਦਾਨ ਦੇ ਦੋ ਤਕੜੇ ਬਾਦਸ਼ਾਹ ਹੋਏ ਇਲਤਮਸ਼ (੧੨੧੧-੩੫ ਈ.) ਤੇ ਬਲਬਨ (੧੨੬੫-੮੬ ਈ.) । ਇਲਤਮਸ਼ ਨੇ ੩੩ ਮੁਲਾਜ਼ਮਾਂ ਨੂੰ ਨੌਕਰੀ ਤੋਂ ਇਸ ਲਈ ਜਵਾਬ ਦੇ ਦਿਤਾ ਸੀ ਕਿ ਉਹ ਛੋਟੀਆ ਜਾਤਾਂ ਵਿਚੋਂ ਸਨ । ਸੁਲਤਾਨ ਰੁਕਨਦੀਨ ਦੇ ਅੰਗ-ਰੱਖਕ ਨੇ ਕਈ ਉਘੇ ਮੁਸਲਮਾਨਾਂ ਨੂੰ ਹਿੰਦੁਸਤਾਨੀ ਹੋਣ ਕਾਰਨ ਮੌਤ ਦੇ ਘਾਟ ਉਤਾਰ ਦਿਤਾ ਸੀ । ਦਰਅਸਲ ਇਹਨਾਂ ਲੋਕਾਂ ਨੂੰ ਤੁਰਕ ਨਸਲ ਦਾ ਬੜਾ ਹੀ ਅਭਿਮਾਨ ਸੀ । 'ਤਾਰੀਖੇ ਫਿਰੋਜ਼ ਸ਼ਾਹੀ' ਦੀ ਲਿਖਤ ਅਨੁਸਾਰ ਬਲਬਨ ਕਹਿੰਦਾ ਹੁੰਦਾ ਸੀ 'ਮੈਂ ਅਫਰਾਸੱਯਾਬ ਦਾ ਉਤਰਾਧਿਕਾਰੀ ਹਾਂ, ਮੈਂ ਕਿਸੇ ਛੋਟੀ ਜਾਤ ਦੇ ਆਦਮੀ ਨੂੰ ਉਚੀ ਪਦਵੀ ਤੇ ਦੇਖ ਕੇ ਰਾਜ਼ੀ ਨਹੀਂ । ਜੇ ਮੈਂ ਦੇਖ ਲਵਾਂ ਮੇਰਾ ਤਾਂ ਉਸੇ ਸਮੇਂ ਖੂਨ ਖੋਲਣ ਲਗ ਪੈਂਦਾ ਹੈ ।'*

ਇਤਿਹਾਸ ਦੇ ਪਾਠਕ ਇਹ ਵੀ ਜਾਣਦੇ ਹਨ ਕਿ ਇਸੇ ਸਮੇਂ ਚੰਗੇਜ਼ (ਦੇਹਾਂਤ ੧੨੨੭ ਈ.) ਤੇ ਹਲਾਕੂ (ਦੇਹਾਂਤ ੧੨੬੫ ਈ.) ਦੀ ਕਮਾਨ ਹੇਠ ਮੰਗੋਲਾਂ ਨੇ ਦੁਨੀਆਂ ਭਰ ਵਿਚ ਹੁਲੜ ਮਚਾਇਆ ਤੇ ਲਗਭਗ ੮੦ ਲੱਖ ਮੁਸਲਿਮ ਤੇ ਗੈਰ ਮੁਸਲਿਮ ਨੂੰ ਕਤਲ ਕੀਤਾ, ੧੨੫੮ ਵਿਚ ਬਗਦਾਦ ਕਾਬੂ ਕੀਤਾ ਤੇ ਖਲੀਫੇ ਨੂੰ ਮਾਰਿਆ । ੧੨੨੧ ਵਿਚ ਉਹਨਾਂ ਸਿੰਧ, ਮੁਲਤਾਨ ਕਬਜ਼ੇ ਕੀਤੇ ਤੇ ੧੨੪੧ ਵਿਚ ਲਾਹੌਰ । ਇਹ ਸਾਰੀ ਖੂਨੀ ਤਸਵੀਰ ਦਸਦੀ ਹੈ ਕਿ ਮਨੁੱਖੀ ਜੀਵਨ ਦੀ ਕੀ ਕਦਰ ਸੀ, ਇਸੇ ਨਫਰਤ ਤੇ ਖੂਨ ਖਰਾਬੇ ਦੇ ਬਦਨੁਮਾ ਧੱਬੇ ਮੇਟਣ ਲਈ ਰਹੱਸਵਾਦੀ ਸੂਫੀ ਸੰਤ: ਪ੍ਰੇਮ, ਖਿਮਾ ਤੇ ਸਹਿਨਸ਼ੀਲਤਾ ਦਾ ਸੰਦੇਸ਼ਾ ਦੇ ਰਹੇ ਹਨ ।

ਇਕ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ।

ਜਾਂ

ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨ ਨ ਹੰਢਾਇ
ਦੇਹੀ ਰੋਗ ਨ ਲਗਈ, ਪਲੈ ਸਭ ਕਿਛੁ ਪਾਇ ।

'ਫਵਾਇਦੁਲ ਫੁਆਦ (੧੩੦੯ ਈ.) ਦਾ ਕਰਤਾ ਅਮੀਰ ਹਸਨ ਲਿਖਦਾ ਹੈ ਕਿ ਇਕ ਵਾਰ ਕਿਸੇ, ਫਰੀਦ ਨੂੰ ਕੈਂਚੀ ਲਿਆ ਕੇ ਦਿਤੀ ਤਾਂ ਆਪ ਨੇ ਮੁਸਕਰਾ ਕੇ ਕਿਹਾ, 'ਮੈਨੂੰ ਸੂਈ ਲਿਆ ਕੇ ਦਿਓ, ਮੈਂ ਤਾਂ ਜੋੜਨ ਲਈ ਆਇਆ ਹਾਂ ।' ਉਹਨਾਂ ਇਕ ਥਾਂ ਹੋਰ ਵੀ ਕਿਹਾ ਹੈ, 'ਸ਼ਰ੍ਹਾ ਦੇ ਇਲਮ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਲੋਕਾਂ ਨੂੰ ਪਰੇਸ਼ਾਨ ਕਰੋ, ਇਸਦਾ ਅਸਲ ਮਕਸਦ ਤਾਂ ਇਹ ਹੈ ਕਿ ਇਸ ਅਨੁਸਾਰ ਅਮਲ ਕਰੋ ।'

---

*Some espects of Religion and Politics in India during the 13th century (Khaliq Ahmad Nizami) Page 107

ਦੰਭੀ ਸੂਫੀ ਫਕੀਰਾਂ ਬਾਰੇ ਉਹਨਾਂ ਦਾ ਬਚਨ ਕਿਤਨੀ ਤਾੜਨਾ ਹੈ-

'ਕੰਨਿ ਮੁਸਲਾ ਸੂਫ ਗਲਿ, ਦਿਲ ਕਾਤੀ ਗੁੜ ਵਾਤਿ
ਬਾਹਰਹੁ ਦਿਸੈ ਚਾਨਣਾ, ਦਿਲ ਅੰਧਿਆਰੀ ਰਾਤਿ ।

ਅਸਾਂ ਦੇਖਿਆ ਹੈ ਕਿ ਬਾਬਾ ਫਰੀਦ ਪਿਆਰ ਤੇ ਹਮਦਰਦੀ ਨਾਲ **ਡੁਲ੍ਹ ਡੁਲ੍ਹ** ਪੈਂਦੀ ਪਵਿਤਰ ਮਧੁਰ ਸ਼ਖਸੀਅਤ ਸੀ, ਇਸੇ ਕਰਕ ਉਹਨਾਂ ਦਾ ਨਾਮ **'ਸ਼ੱਕਰਗੰਜ'** ਪ੍ਰਸਿਧ ਹੋਇਆ । ਫਕੀਰੀ ਤੇ ਕਵਿਤਾ ਨਿਖੇੜੀਆਂ ਜਾਣ ਵਾਲੀਆਂ ਨਹੀਂ । ਇਕ ਉਚਾ ਦਰਵੇਸ਼ ਜਦ ਚੁਪ-ਸਮਾਧੀ ਵਿਚ ਗੜੂੰਦ ਹੁੰਦਾ ਹੈ ਤਾਂ ਉਹ ਰੂਹਾਨੀ ਨਾਦ ਸੁਣਦਾ ਹੈ ਤੇ ਜਦ ਗੁਣਗੁਣਾਂਦਾ ਹੈ ਤਾਂ ਉਸ ਦੇ ਪਿਆਰੇ ਬਚਨ ਕਵਿਤਾ ਹੋ ਨਿਬੜਦੇ ਹਨ । ਫਾਰਸੀ ਤਜ਼ਕਰੇ ਲਿਖਣ ਵਾਲਿਆਂ ਬਾਬਾ ਫਰੀਦ ਜੀ ਨੂੰ ਅਰਬੀ, ਫਾਰਸੀ ਤੇ ਮੁਲਤਾਨੀ ਦਾ ਕਵੀ ਦਸਿਆ ਹੈ ਤੇ ਹਵਾਲੇ ਵਜੋਂ ਉਹਨਾਂ ਦੇ ਕਈ ਸ਼ੇਅਰ ਦਿਤੇ ਹਨ ।* ਪਰੰਤੂ ਅਰਬੀ, **ਫਾਰਸੀ** ਦਾ ਕੋਈ ਕਾਵਿ-ਸੰਗ੍ਰਹਿ ਉਹਨਾਂ ਦਾ ਪ੍ਰਾਪਤ ਨਹੀਂ । ਦਸਿਆ ਜਾਂਦਾ ਹੈ 'ਫਵਾਇਦੁਲ ਸਲਾਕੀਨ' ਨਾਂ ਹੇਠ ਉਨ੍ਹਾਂ ਖੁਦ ਖ੍ਵਾਜਾ ਬਖਤਿਆਰ ਕਾਕੀ ਦੇ ਬਚਨ ਸੰਗ੍ਰਹਿ ਕੀਤੇ ਸਨ । ਦੋ ਬਚਨ ਸੰਗ੍ਰਹਿ 'ਰਾਹਤੁਲ ਕਲੂਬ' (ਸ਼ੇਖ ਨਿਜ਼ਾਮੁਦੀਨ ਔਲੀਆ) ਤੇ 'ਅਸਰਾਰੁਲ ਔਲੀਆ' (ਸ਼ੇਖ ਬਦਰੁਦੀਨ ਅਸਹਾਕ) ਆਪਦੇ ਵੀ ਮਿਲਦੇ ਹਨ ਜੋ ਉਹਨਾਂ ਦੇ ਮੁਖੀ ਚੇਲਿਆਂ ਇਕੱਤਰ ਕੀਤੇ । ਇਸ ਤੋਂ ਬਿਨਾ ਆਪ ਦੀ ਪੰਜਾਬੀ ਰਚਨਾ ਜੋ ਸਾਡੇ ਤਕ ਪਹੁੰਚੀ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ **੧੧੨** ਸਲੋਕ ਤੇ ੪ ਸ਼ਬਦ ਹਨ । ਕੁਝ ਸ਼ਲੋਕ ਆਪ ਦੇ ਹੋਰ ਵੀ ਹੱਥ-ਲਿਖਤਾਂ ਵਿਚ ਮਿਲਦੇ ਹਨ ।** ਦਰ-ਅਸਲ ਫਰੀਦ ਬਾਣੀ ਪੰਜਾਬੀ ਵਿਚ ਆਪਣੀ ਮਿਸਾਲ ਆਪ ਹੈ ।

ਇਸ ਤੋਂ ਪਹਿਲਾਂ ਸਿੱਧ-ਬਾਣੀ ਦੀ ਸੰਭਾਵਨਾ ਹੈ ਜੋ ਪੂਰੀ ਪੂਰੀ **ਮਿਲਦੀ ਨਹੀਂ** । ਯਾ ਫਿਰ ਮਹਾਂਕਵੀ ਮਾਸਊਦ ਬਿਨ ਸਾਅਦ (ਦੇਹਾਂਤ ੧੧੩੦ ਈ.) ਵਰਣਨਯੋਗ ਨਾਂ ਹੈ, ਜਿਸ ਨੇ ਅਮੀਰ ਖੁਸਰੋ ਦੇ ਕਥਨ ਅਨੁਸਾਰ ਅਰਬੀ, ਫਾਰਸੀ ਤੇ ਹਿੰਦਵੀ ਤਿੰਨ ਦੀਵਾਨ ਲਿਖੇ ਸਨ । ਇਹ ਹਿੰਦਵੀ ਦੀਵਾਨ ਪੰਜਾਬੀ ਹੀ ਸੀ ਪਰ ਹੁਣ ਪ੍ਰਾਪਤ ਨਹੀਂ । ਸੋ ਸਭ ਤੋਂ ਪੁਰਾਣੀ ਪ੍ਰਾਪਤ ਰਚਨਾ ਬਾਬਾ ਫ਼ਰੀਦ ਜੀ ਦੀ ਬਾਣੀ ਹੈ । ਕਈ ਵਿਦਵਾਨ ਇਹਨਾਂ ਨੂੰ ਫ਼ਰੀਦ ਰਚਨਾ ਨਹੀਂ ਮੰਨਦੇ, ਉਹਨਾਂ ਦਾ ਖਿਆਲ ਹੈ ਕਿ ਇਹ ਸਲੋਕ ਫ਼ਰੀਦ ਦੀ ਗੱਦੀ ਤੋਂ ਤੇਰ੍ਹਵੀਂ ਥਾਂ ਬੈਠਣ ਵਾਲੇ ਸ਼ੇਖ ਇਬ੍ਰਾਹੀਮ ਰਚਿਤ ਹਨ ਪਰ ਇਹ ਗੱਲ ਮੰਨਣ

---

*A heart over flowing with feelings of love and devotion could hardly resist its expression in verse. Baba Farid compo.sed verases in Arabic, Parsian, and in some local dialects.

[ਨਿਜ਼ਾਮੀ. ਪੰਨਾ ੮੪

**ਮੇਰੀ ਕਿਤਾਬ 'ਬੋਲੈ ਸ਼ੇਖ ਫਰੀਦ' ਵਿਚ ਅਜੇਹੇ ਸਲੋਕ ਸੰਕਲਿਤ ਹਨ । (1978)

ਯੋਗ ਨਹੀਂ ਕਿ ਉਹ ਖੁਦ ਫ਼ਰੀਦ ਦਾ ਨਾਂ ਵਰਤ ਕੇ ਬਾਣੀ ਲਿਖਦੇ। ਫਿਰ ਗੁਰੂ ਸਾਹਿਬ ਨੂੰ ਵੀ ਕੀ ਲੋੜ ਸੀ ਉਹ ਕਿਸੇ ਦੀ ਰਚਨਾ ਕਿਸੇ ਹੋਰ ਦੇ ਨਾਂ ਨਾਲ ਮਨਸੂਬ ਕਰਦੇ। ਦੂਸਰੇ ਫਾਰਸੀ ਤਜ਼ਕਰੇ ਲਿਖਣ ਵਾਲਿਆਂ ਜਿਸ ਵਿਚ 'ਸਿਯਰੁਲ ਔਲੀਆ'* ਤੇ 'ਜਵਾਹਰਿ ਫਰੀਦੀ' ਆਦਿ ਸ਼ਾਮਲ ਹਨ, ਇਹਨਾਂ ਪੁਸਤਕਾਂ ਵਿਚ ਬਾਬਾ ਫ਼ਰੀਦ ਦੇ ਇਕ ਇਕ ਦੋ ਦੋ ਪੰਜਾਬੀ ਸ਼ਲੋਕਾਂ ਦੀ ਵੰਨਗੀ ਵੀ ਮਿਲਦੀ ਹੈ ਇਵੇਂ ਜਿਵੇਂ ੧੫੬੫ ਈ. ਵਿਚ ਲਿਖੀ 'ਵਾਕਿਆਤਿ ਮੁਸ਼ਤਾਕੀ' ਵਿਚ ਇਕ ਸ਼ਲੋਕ ਦਰਜ ਹੈ ਤੇ ੧੪੭੧ ਵਿਚ ਰਚੀ 'ਜਮਾਅਤਿ ਸ਼ਾਹੀ' ਵਿਚ ਦੋ ਪੰਜਾਬੀ ਤੁਕਾਂ ਪ੍ਰਾਪਤ ਹਨ। ਜੋ ਸਿੱਧ ਕਰਦੀ ਹੈ ਕਿ ਉਹ ਫਾਰਸੀ, ਅਰਬੀ ਤੋਂ ਇਲਾਵਾ ਪੰਜਾਬੀ ਵਿਚ ਵੀ ਬਾਣੀ ਰਚਦੇ ਸਨ। ਵੱਡੀ ਦਲੀਲ ਇਹ ਵੀ ਦਿੱਤੀ ਜਾਂਦੀ ਹੈ ਕਿ ਤੇਰ੍ਹਵੀਂ ਸਦੀ ਵਿਚ ਪੰਜਾਬੀ ਬੋਲੀ ਦਾ ਇਤਨਾ ਨਿਖਰਵਾਂ ਰੂਪ ਨਹੀਂ ਸੀ ਬਣਿਆਂ ਜਿਤਨਾ ਫਰੀਦ ਬਾਣੀ' ਤੋਂ ਜ਼ਾਹਰ ਹੈ ਪਰ ਪੁਸ਼ਟੀ ਲਈ ਇਹ ਸੱਜਣ ਇਹ ਨਹੀਂ ਦੱਸ ਸਕੇ ਕਿ ਆਖਰ ਉਸ ਸਮੇਂ ਕੇਹੋ ਜੇਹਾ ਅਨਿਖਰਵਾਂ ਰੂਪ ਮੌਜੂਦ ਸੀ ਜਿਸ ਨਾਲ ਟਾਕਰਾ ਕੀਤਾ ਜਾ ਸਕੇ। ਹਾਂ, ਅਜੇਹਾ ਮੰਨਣ ਤੋਂ ਸਾਨੂੰ ਸੰਕੋਚ ਨਹੀਂ ਕਿ ਜਦ ਢਾਈ ਕੁ ਸੌ ਵਰ੍ਹੇ ਬਾਅਦ ਸ਼ੈਖ ਇਬ੍ਰਾਹੀਮ ਜਾਂ ਕਿਸੇ ਹੋਰ ਰਾਹੀਂ ਗੁਰੂ ਨਾਨਕ ਸਾਹਿਬ ਪਾਸ ਇਹ ਬਾਣੀ ਪਹੁੰਚੀ ਤਾਂ ਇਸ ਵਿਚ ਭਾਸ਼ਈ ਨੁਕਤੇ ਤੋਂ ਜ਼ਰੂਰ ਕੁਝ ਪਰਿਵਰਤਨ ਹੋ ਗਿਆ ਸੀ ਜਿਵੇਂ ਕਿ ਪ੍ਰਸਿੱਧ ਤੇ ਪ੍ਰਚਲਤ ਰਚਨਾ ਦਾ ਲੋਕ-ਕੰਠ ਦੀ ਛੁਹ ਸਕਦੇ ਕੁਲਨ ਕੁਲ ਰੂਪ ਬਦਲ ਹੀ ਜਾਂਦਾ ਹੈ। ਜਿਵੇਂ ਕਿ ਫਾਰਸੀ ਲਿਖਾਂਈ ਤੋਂ ਹੀਅੜੇ ਦਾ ਹੇੜਾ, ਘਾਠ ਦਾਕਾਠ ਣਹਕੇ ਦਾ 'ਬਕੇ ਕਵਲ ਇਕਲ' ਤੇ ਬੇਨਿਮਾਜ਼ਾ ਘੁਥਿਆ ਦਾ ਬੇਨਿਮਾਜ਼ਾ ਕੁੱਤਿਆਂ, ਰੂਪ ਹੋ ਗਿਆ ਜਾਪਦਾ ਹੈ।

[ਸ਼ੱਕਰਗੰਜ, ਪੰਨਾ ੨੩-੨੪ (੧੯੮੨)

## ਫ਼ਰੀਦ ਬਾਣੀ

ਬਾਬਾ ਫ਼ਰੀਦ ਦੀ ਬਾਣੀ ਪੰਜਾਬੀ ਅਧਿਆਤਮਕਤਾ ਦੀ ਪੁਰਾਣੀ ਯਾਦਗਾਰੀ ਪਵਿਤਰ ਨਿਸ਼ਾਨੀ ਹੈ। ਇਸ ਦਰਵੇਸ਼ ਬਾਬੇ ਦੀ ਜ਼ਬਾਨੀ ਪੰਜਾਬ ਦੀ ਭਾਸ਼ਾ ਨਵੀਆਂ ਸੁਰਾਂ ਵਿਚ ਬੋਲਦੀ ਸੁਣਾਈ ਦਿੰਦੀ ਹੈ। ਮਹਾਤਮਾ ਬੁਧ ਦਾ ਸੁੱਚਾ ਸ਼ਿਸ਼ਟਾਚਾਰ, ਬਾਬੇ ਗੋਰਖ ਦਾ ਤਪਤਿਆਗ, ਹਜ਼ਰਤ ਮੁਹੰਮਦ ਸਾਹਿਬ ਦਾ ਸਬਰ ਸੰਤੋਖ ਤੇ ਭਾਰਤੀ ਢੰਗ ਦੀ ਪ੍ਰੇਮਾ ਭਗਤੀ ਇਸ ਦਾ ਮੂਲ ਅਧਾਰ ਹੈ। ਸਭ ਤੋਂ ਵੱਧ ਵਿਸ਼ੇਸ਼ਤਾ ਵਾਲੀ ਗੱਲ ਇਹ ਹੈ ਕਿ ਇਹ ਬੰਦਗੀ, ਇਹ ਫਕੀਰੀ, ਇਹ ਗਿਆਨ, ਇਹ ਸਿਖਿਆ ਪੰਜਾਬੀ ਰੰਗ ਢੰਗ ਵਿਚ ਉਘੜਦੀ ਤੇ ਅਪਣੀ ਨਿਵੇਕਲੀ ਝਲਕ ਦਿਖਾਉਂਦੀ ਹੈ। ਹਿੰਦੁਸਤਾਨੀ ਵੇਦਾਂਤ ਤੇ ਇਸਲਾਮੀ ਸੂਫੀਵਾਦ ਦਾ ਇਹ ਇਕ ਅਨੋਖਾ ਸੰਗਮ ਹੈ। ਨ ਤਾਂ ਇਸ ਵਿਚ ਵੇਦਾਂਤ ਵਾਲੀ ਰਸਹੀਣਤਾ ਹੈ ਤੇ ਨਾ ਹੀ ਸੂਫੀਆਂ ਵਾਲੀ ਮਰਯਾਦਾ-ਤੋੜ ਬੇਪਰਵਾਹੀ ਸਗੋਂ ਦੋਹਾਂ ਦਾ ਸੁਜਿੰਦ ਭਾਗ ਇਕ

---

* ਇਲਾਵਾ ਬਰੀਂ ਅਸ਼ਆਰਿ ਫਾਰਸੀ, ਊ ਰਾ ਦਰ ਜ਼ਬਾਨੇ ਮੁਲਤਾਨੀ ਅਸ਼ਆਰ ਸ਼ੀਰੀਂ ਵ ਰਵਾਂ ਅਸਤ। [ਸਿਯਰੁਲ ਔਲੀਆ

ਬਲਵਾਨ ਰੂਪ ਵਿਚ ਉਜਾਗਰ ਹੋਇਆ ਹੈ। ਬਾਵਜੂਦ ਮੁਸਲਮ ਮਿਸ਼ਨਰੀ ਹੋਣ ਦੇ ਫਰੀਦ ਬਾਣੀ ਐਸੀ ਹੈ ਜਿਸ ਵਿਚ ਨ ਹਿੰਦਵਾਣੀ ਕਰਮਾਂ ਦਾ ਨਿਖੇਧ ਹੈ ਤੇ ਹੀ ਮੁਸਲਮਾਨੀ ਕਰਮ ਧਰਮ ਦਾ ਵਿਧਾਨ। ਇਕ ਸਾਂਝਾ ਜਿਹਾ ਸਨੇਹਾ ਹੈ, ਜੋ ਇੱਕ ਪਰਮ ਮਿਠਾ ਮਨੁੱਖ ਦੂਜੇ ਮਨੁੱਖਾਂ ਨੂੰ ਦੇ ਰਿਹਾ ਹੈ। ਉਹ ਸ਼ੇਖ ਹੈ ਚੂੰਕਿ ਸਾਰੀ ਮੁਸਲਮਾਨੀਅਤ ਉਸ ਨੂੰ ਧਾਰਮਕ ਆਗੂ ਮੰਨ ਕੇ ਪੂਜਦੀ ਹੈ, ਉਹ ਬਾਬਾ ਹੈ, ਚੂੰਕਿ ਸਾਰੇ ਪੰਜਾਬੀ, ਬਿਨਾ ਕਿਸੇ ਸੰਪ੍ਰਦਾਈ ਵਿਤਕਰੇ ਦੇ ਉਸ ਲਈ ਸ਼ਰਧਾ ਰਖਦੇ ਹਨ, ਉਹ ਮਿੱਠਤ ਦਾ ਭੰਡਾਰ-ਸ਼ੱਕਰਗੰਜ ਹੈ ਚੂੰਕਿ ਉਸ ਦੀ ਜ਼ਬਾਨ ਦੀ ਮਿਠਾਸ ਤੇ ਮਨੋਹਰ ਸ਼ਖਸੀਅਤ ਦੇ ਦੈਵੀ ਪ੍ਰਭਾਵ ਨੇ ਸਭ ਦਾ ਮਨ ਮੋਹ ਲਿਆ ਹੈ।

ਕੁਝ ਵਿਦਵਾਨਾਂ ਇਹ ਕਹਿਣ ਦੀ ਭੁਲ ਕੀਤੀ ਹੈ ਕਿ ਫ਼ਰੀਦ ਉੱਚੇ ਦਰਜੇ ਦਾ ਸੂਫੀ ਨਹੀਂ ਕਿਉਂਕਿ ਉਹ ਬੁਲ੍ਹੇ ਵਾਂਗ ਸ਼ਰ੍ਹਾ ਸ਼ਰੀਅਤ ਵਿਰੁੱਧ ਖੁਲ੍ਹਾ ਹੋ ਕੇ ਨਹੀਂ ਬੋਲਦਾ। ਦਰਅਸਲ ਸੂਫੀ ਤੇ ਕੱਟੜ ਸ਼ਰਈ ਵਿਚ ਉਤਨਾ ਹੀ ਭੇਦ ਹੈ ਜਿਤਨਾ ਅਕਬਰ ਤੇ ਔਰੰਗਜ਼ੇਬ ਵਿਚ। ਜੇਕਰ ਵੇਖਿਆ ਜਾਵੇ ਤਾਂ ਉਹ ਬੁਲ੍ਹੇ ਆਦਿ ਤੋਂ ਕਿਤੇ ਵਧੇਰੇ ਵੱਡਾ ਤੇ ਗੰਭੀਰ ਸ਼ਖਸੀਅਤ ਦਾ ਮਾਲਕ ਸੂਫੀ ਹੈ, ਜੋ ਮਰਯਾਦਾ ਦਾ ਉਲੰਘਣ ਨ ਕਰਕੇ ਵੀ ਭੇਖ ਨੂੰ ਰੱਦ ਸਕਦਾ ਹੈ। ਕੀ ਹੋਇਆ ਜੇ ਉਸਨੇ ਜ਼ਿੰਦਗੀ ਦੀ ਮਰਯਾਦਾ ਨਿਭਾਉਣ ਦੀ ਪਰੇਰਨਾ ਕੀਤੀ ਪਰੰਤੂ ਦਿਖਾਵੇ ਦੀ ਸ਼ਰ੍ਹਾ-ਸ਼ਰੀਅਤ ਦੀ ਤਾਂ ਉਹ ਖੁਲ੍ਹੀ ਨਿਖੇਧੀ ਕਰਦਾ ਹੈ। ਉਸ ਦੀ ਨਜ਼ਰ ਵਿਚ ਮੋਢੇ ਮੁਸੱਲਾ ਤੇ ਗਲ ਸੂਫ ਪਾਉਣ ਨਾਲ ਫਕੀਰੀ ਨਹੀਂ ਆ ਜਾਂਦੀ ਸਗੋਂ ਦਿਲ ਅੰਦਰ ਦੈਵੀ ਪ੍ਰਕਾਸ਼ ਦਾ ਹੋਣਾ ਉਸ ਦੀ ਪਹਿਲੀ ਸ਼ਰਤ ਹੈ। ਸੂਫੀ ਮਤ ਦੇ ਦੋ ਵੱਡੇ ਨੇਮ ਹਨ— ਸਹਿਵ (ਸੰਜਮ) ਤੇ ਸੁਕ੍ਰ (ਮਸਤੀ)। ਸ਼ੇਖ ਫਰੀਦ ਦੋਹਾਂ ਗੁਣਾਂ ਦੀ ਪਾਲਣਾ ਕਰਨ ਵਾਲੇ ਸਨ। ਸਹਵ ਨਾਲ ਸੰਸਾਰਕ ਵਿਕਾਰਾਂ ਤੋਂ ਬਚਦੇ ਸਨ ਤੇ ਸੁਕ੍ਰ (ਮਸਤੀ) ਦੇ ਰੰਗ ਵਿਚ ਜਾ ਕੇ ਰੂਹਾਨੀ ਰਸ ਮਾਣਦੇ ਸਨ।

ਸੱਚੀ ਗੱਲ ਤਾਂ ਇਹ ਹੈ ਕਿ ਇਤਿਹਾਸਕ ਪਰਸੰਗ ਵਿਚ ਫ਼ਰੀਦ ਬਾਣੀ ਦੀ ਇਕ ਸੂਫੀ ਦੇ ਕਲਾਮ ਨਾਲੋਂ ਵੀ ਵਧੇਰੇ ਮਹੱਤਤਾ ਹੈ। ਜਿਵੇਂ ਪਿਛਲੇ ਜ਼ਮਾਨੇ ਬ੍ਰਾਹਮਣੀ ਕਰਮ ਕਾਂਡ ਨੇ ਯੱਗਾਂ ਦਾ ਅਡੰਬਰ ਰਚਾ ਕੇ ਪਸ਼ੂਆਂ ਦਾ ਬਲੀਦਾਨ ਦੇ ਖੂਨੀ ਧਾਰਾ ਵਹਾ ਦਿੱਤੀ ਸੀ ਤੇ ਮਹਾਤਮਾ ਬੁਧ ਨੇ 'ਅਹਿੰਸਾ ਪਰਮੋ ਧਰਮ' ਦਾ ਸਨੇਹਾ ਦੇ ਕੇ ਇਸ ਧਰਮ ਦੇ ਨਾਂ ਤੇ ਬਲਦੀ ਅੱਗ ਨੂੰ ਸ਼ਾਂਤ ਕੀਤਾ ਸੀ, ਤਿਵੇਂ ਇਸਲਾਮ ਦੇ ਨਾਂ ਤੇ ਰਾਜਨੀਤਕ ਸੁਆਰਥੀਆਂ ਦੀ ਖੂਨੀ ਤਲਵਾਰ ਨੇ ਜੋ ਕਲੰਕ ਦਾ ਟਿੱਕਾ ਅਪਣੇ ਮਤ ਦੇ ਮੱਥੇ ਲਾ ਲਿਆ ਸੀ, ਉਸ ਨੂੰ ਧੋਣਾ ਬਾਬਾ ਫ਼ਰੀਦ ਵਰਗੇ ਫਕੀਰਾਂ ਦਾ ਹੀ ਕੰਮ ਸੀ।

ਸਾਡੇ ਲਈ ਇਹ ਪ੍ਰਸੰਨਤਾ ਤੇ ਮਾਣ ਵਾਲੀ ਗੱਲ ਹੈ ਕਿ ਅੱਜ ਤੋਂ ਸੱਤ ਸੌ ਵਰ੍ਹੇ ਪਹਿਲਾਂ ਉਸ ਮਹਾਨ ਫਕੀਰ ਨੇ ਆਪਣੇ ਕੋਮਲ ਤੇ ਸੁਨੱਖੇ ਭਾਵਾਂ ਦੇ ਪ੍ਰਗਟਾਉ ਲਈ ਪੰਜਾਬੀ ਭਾਸ਼ਾ ਨੂੰ ਚੁਣਿਆ, ਜਦੋਂ ਕਿ ਉਹ ਅਰਬੀ ਫਾਰਸੀ ਦਾ ਵੀ ਚੰਗਾ ਆਲਮ ਸੀ। ਪੰਜਾਬੀ ਸਾਹਿਤ, ਸੂਫੀਆਂ ਫਕੀਰਾਂ ਤੇ ਗੁਰੂਆਂ ਭਗਤਾਂ ਦਾ ਸਾਹਿਤ ਹੈ। ਸਾਈਂ ਲੋਕਾਂ ਦੀ ਆਸ਼ੀਰ-

ਵੇਦ ਨਾਲ ਇਸ ਦਾ ਲਾਲਣ ਪਾਲਣ ਹੋਇਆ ਹੈ ਤੇ ਬਾਬਾ ਫਰੀਦ ਦੇ ਸ਼ਲੋਕ ਇਸ ਗੱਲ ਦਾ ਪਰਤੱਖ ਪਰਮਾਣ ਹਨ।

ਪ੍ਰਾਕ੍ਰਿਤ ਵਿਚ ਗਾਥਾ, ਅਪਭ੍ਰੰਸ਼ ਵਿਚ ਦੂਹਾ ਤੇ ਸੰਸਕ੍ਰਿਤ ਵਿਚ ਸ਼ਲੋਕ ਨੂੰ ਵਿਸ਼ੇਸ਼ ਪ੍ਰਸਿੱਧੀ ਪਰਾਪਤ ਰਹੀ ਹੈ। ਪਰੰਤੂ ਬਾਵਜੂਦ ਕਈ ਭਾਸ਼ਾ-ਪਰਿਵਰਤਨਾਂ ਤੇ ਸਾਹਿਤਕ ਰੂਪਾਂ ਦੀਆਂ ਅਦਲਾ-ਬਦਲੀਆਂ ਦੇ ਸੰਸਕ੍ਰਿਤ ਦੀ ਜਨਮ-ਭੂਮੀ ਪੰਜਾਬ ਵਿਚ ਸ਼ਲੋਕ ਦੀ ਆਤਮਾ ਮਰ ਨਹੀਂ ਸਕੀ। ਕਦੇ ਦੋਹਰੇ, ਕਦੀ ਸੱਦ, ਕਦੀ ਕਲੀ ਦੇ ਨਾਂ ਹੇਠ ਇਹ ਬਾਰ ਬਾਰ ਉਭਰਦੀ ਹੀ ਰਹੀ ਹੈ। ਇਉਂ ਮਾਲੂਮ ਹੁੰਦਾ ਹੈ ਕਿ ਜਿਵੇਂ ਪਵਿਤਰ ਧਾਰਮਕ ਬਚਨਾਂ ਨੂੰ ਤਾਂ 'ਸਲੋਕ' ਨਾਮ ਨਾਲ ਪੁਕਾਰਨਾ ਹੀ ਠੀਕ ਸਮਝਿਆ ਜਾਂਦਾ ਹੈ। ਇਹ ਦੋਹਰਾ ਰੂਪ ਸ਼ਲੋਕ ਇਸ ਗੱਲ ਦੀ ਵੀ ਗਵਾਹੀ ਹੈ ਕਿ ਸ਼ਾਡੀਆਂ ਜ਼ਬਾਨਾਂ ਦਾ ਸਾਹਿਤ੍ਕ ਵਿਕਾਸ, ਅਪਭ੍ਰੰਸ਼ਾਂ ਵਿਚੋਂ ਹੋਇਆ ਹੈ, ਤੇ ਇਹ ਪੰਜਾਬੀਆਂ ਦੀ ਸੰਜਮੀ ਸਾਹਿਤਕ ਰੁਚੀਆਂ ਨੂੰ ਦਰਸਾਉਂਦਾ ਹੈ। ਬਾਬਾ ਫਰੀਦ ਦੀ ਕਾਵਿ ਸ਼ੈਲੀ ਇਸ ਸੰਜਮ ਦੀ ਖ਼ੂਬਸੂਰਤ ਮਿਸਾਲ ਹੈ।

ਸੰਸਕ੍ਰਿਤ ਕਾਵਿ ਦੀ ਉਤਪਤੀ ਬਾਰੇ ਇਕ ਰੋਚਕ ਕਥਾ ਪ੍ਰਚਲਤ ਹੈ ਕਿ ਇਸ ਦੇ 'ਆਦਿ ਕਵੀ' ਰਿਸ਼ੀ ਬਾਲਮੀਕਿ ਦੀ ਕਾਵਿਧਾਰਾ ਦਾ ਸ੍ਰੋਤ ਵਿਛੜੇ ਕੂੰਜਾਂ ਦੇ ਜੋੜੇ ਦੀ ਕੂਕ ਪੁਕਾਰ ਸੁਣ ਕੇ ਪ੍ਰਵਾਹਿਤ ਹੋਇਆ ਸੀ। ਸ਼ਿਕਾਰੀ ਦੇ ਘਾਇਲ ਕੀਤੇ ਤੜਫਦੇ ਪੰਛੀ ਨੂੰ ਤੱਕ ਕੇ ਰਿਸ਼ੀ ਦਾ ਕੋਮਲ ਹਿਰਦਾ ਦ੍ਰਵ ਉਠਿਆ ਤੇ ਕਵਿਤਾ ਦੇ ਰੂਪ ਵਿਚ ਵਹਿਣ ਲਗਾ। ਬਾਬਾ ਫਰੀਦ ਦੇ ਅੰਦਰੋਂ ਜੋ ਕਾਵਿਧਾਰਾ ਫੁਟੀ, ਉਸ ਦਾ ਕਾਰਨ ਵੀ ਇਹੋ ਤੜਪ ਸੀ ਕਿਉਂਕਿ ਇਸ ਤੜਪ ਜਾਂ ਸੋਜ਼ ਬਿਨਾ ਅੰਦਰਲੇ ਭਾਵਾਂ ਦਾ ਸੋਨਾ ਪਿਘਲਾਇਆ ਨਹੀਂ ਜਾ ਸਕਦਾ। ਤੜਪ ਦਾ ਦੂਸਰਾ ਨਾਂ ਬ੍ਰਿਹੋਂ ਹੈ ਤੇ ਬ੍ਰਿਹੋਂ ਹੀਣ ਹਿਰਦਾ ਕਬਰਸਤਾਨ ਹੈ ਤੇ ਕਬਰ ਕਦੀ ਵੀ ਕੋਈ ਗੀਤ ਨਹੀਂ ਗਾ ਸਕਦੀ। ਫਰੀਦ ਜੀ ਦਾ ਆਪਣਾ ਕੌਲ ਹੈ :-

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣ ਮਸਾਨੁ।

ਭਾਵੇਂ ਬਾਬਾ ਫਰੀਦ ਤੋਂ ਪਹਿਲਾਂ ਵੀ ਭੱਟਾਂ, ਢਾਡੀਆਂ ਤੇ ਜੋਗੀਆਂ, ਨਾਥਾਂ ਆਪਣੀ ਤਰ੍ਹਾਂ ਦੀ ਰਚਨਾ ਰਚੀ ਸੀ। ਢਾਡੀ ਲੋਕ ਆਪਣੇ ਮਾਲਕਾਂ ਦੀ ਤੇ ਸੂਰਮਿਆਂ ਦੀ ਕੀਰਤੀ ਗਾਉਂਦੇ ਤੇ ਤਿਆਗੀ ਜੋਗੀ ਆਪਣੇ ਸ਼ੂਨਵਾਦੀ ਫਲਸਫੇ ਤੇ ਅਸ਼ਟਾਂਗ ਜੋਗ ਦੀ ਚਰਚਾ ਖੰਜਰੀ ਵਜਾ ਕੇ ਛੰਦਾਂ ਵਿਚ ਕਰਦੇ ਸਨ। ਪਰੰਤੂ ਫਰੀਦ ਵਾਂਗ ਉਹਨਾਂ ਦਾ ਵਿਛੋੜੇ ਵਿਚ ਅੰਗ ਅੰਗ ਮੁੜ ਮੁੜ ਨਹੀਂ ਸੀ ਜਾਂਦਾ, ਤੇ ਨਾਹੀ ਕਾਲੀ ਕੋਇਲ ਵਾਂਗ ਉਹਨਾਂ ਦਾ ਆਪਾ ਪ੍ਰੀਤਮ-ਬ੍ਰਿਹੋਂ ਦੇ ਸੋਜ਼ ਨਾਲ ਸੜਿਆ ਸੀ। ਇਹੋ ਕਾਰਣ ਹੈ ਕਿ ਉਹ ਕੰਦਰਾਵਾਸੀ ਰੁੱਖੇ ਲੋਕ, ਰਸੀਲੀ ਕਵਿਤਾ ਨਹੀਂ ਰਚ ਸਕੇ, ਕੇਵਲ ਤੁਕਬੰਦੀ ਹੀ ਕਰਦੇ ਰਹੇ। ਬਾਬਾ ਫਰੀਦ ਅੰਦਰ ਇਹ ਰ੍ਰਿਣਗ ਮੌਜੂਦ ਸੀ, ਉਹਨਾਂ ਦੈਵੀ

ਜਜ਼ਬੇ ਹੇਠ ਪੰਜਾਬੀ ਵਿਚ ਆਪਣਾ ਸੂਫੀ ਕਾਵਿ ਗਾਂਵਿਆ। ਇਸ ਬਾਣੀ ਨੂੰ ਜਿਤਨੀ ਲੋਕ-ਪ੍ਰਿਯਤਾ ਮਿਲੀ ਇਤਨੀ ਇਸ ਤੋਂ ਪਹਿਲਾਂ ਰਚੀ ਪੰਜਾਬੀ ਜੋਗੀਆਂ ਦੀ ਰਚਨਾ ਨੂੰ ਕਦੇ ਤ ਨਸੀਬ ਨ ਹੋਈ। ਇਹ ਇਕ ਇਤਿਹਾਸਕ ਸਚਾਈ ਹੈ।

ਬਾਬਾ ਫਰੀਦ ਨਿਰਾਪੁਰਾ ਜ਼ਾਹਦ ਸ਼ੇਖ ਨਹੀਂ ਸੀ ਸਗੋਂ ਪ੍ਰੇਮ ਰਸ-ਰਾਤਾ ਸੂਫ਼ੀ ਫਕੀਰ ਸੀ। ਉਸ ਦਾ ਅੰਦਰ ਆਪਣੇ 'ਅੱਲ੍ਹਾ ਬੇਲੀ' ਦੀ ਯਾਦ ਵਿਚ ਬਾਂਵਲਾ ਹੋ ਰਿਹਾ ਸੀ ਤੇ ਤਨ, ਤਪ ਤਾਪਦਾ ਸੂਕ ਸੂਕ ਪਿੰਜਰਾ ਹੋ ਚਲਿਆ ਸੀ। ਇਉਂ ਗਮਾਂ ਦੀ ਸੇਜਾ ਤੇ ਪਈ ਫਕੀਰ ਦੀ ਆਤਮਾ ਆਪਣੇ ਮਹਿਬੂਬ ਦੇ ਦਰਸ਼ਨਾਂ ਲਈ ਵਿਲਕ ਰਹੀ ਸੀ। ਉਸ ਲਈ ਸਾਰੇ ਸਰੀਰ ਦਾ ਖੋਇਆ ਜਾਣਾ ਕੋਈ ਖਾਸ ਗੱਲ ਨਹੀਂ ਸੀ, ਫਕੀਰ ਕੇਵਲ ਆਪਣੇ ਦੋ ਨੈਣ ਜ਼ਰੂਰ ਬਚਾ ਕੇ ਰੱਖਣਾ ਚਾਹੁੰਦਾ ਸੀ, ਜਿਨ੍ਹਾਂ ਨਾਲ ਉਸ ਨੂੰ ਵੇਖ ਸਕੇ, ਕਾਂਵਾਂ ਨੂੰ ਦਿਤੀ ਨਸੀਹਤ ਵਿਚੋਂ ਇਹੋ ਗੱਲ ਪਰਤੱਖ ਹੁੰਦੀ ਹੈ :-

ਤਨ ਸੁਕਾ ਪਿੰਜਰ ਥੀਆ, ਤਲੀਆਂ ਖੂੰਡਹਿ ਕਾਗਿ,
ਅਜੈ ਸੁ ਰਬੁ ਨ ਬਹੁੜਿਓ, ਦੇਖੁ ਬੰਦੇ ਦੇ ਭਾਗ।
ਕਾਗਾ ਕਰੰਗ ਢੰਢੋਲਿਆ, ਸਗਲਾ ਖਾਇਆ ਮਾਸੁ,
ਇਹੁ ਦੁਇ ਨੈਨਾ ਮਤ ਛੁਹਉ, ਪਿਰ ਦੇਖਨ ਕੀ ਆਸ।

ਇਸ ਪਿਰ ਦੇਖਣ ਦੀ ਸਿੱਕ ਨੇ ਹੀ ਉਨ੍ਹਾਂ ਦੀ ਫਕੀਰੀ ਨੂੰ ਕਵਿਤਾ ਦਾ ਰੂਪ ਦਿਤਾ। ਉਹ ਸਤਲੁਜ ਕੰਢੇ ਆਪਣੇ ਮਹਿਬੂਬ ਦੀ ਤਲਾਸ਼ ਵਿਚ ਜੰਗਲ ਬੇਲੇ ਗਾਹੁੰਦੇ, ਕਹਿਰਾਂ ਦੀਆਂ ਭੁੱਖਾਂ ਨਾਲ ਟਾਕਰੇ ਲੈਂਦੇ ਤੇ ਉਨੀਂਦਰੇ ਝਾਗਕੇ ਰਾਤਾਂ ਲੰਘਾਂਦੇ ਸਨ। ਰਾਤ ਭਰ ਜਾਗਕੇ ਬੰਦਗੀ ਵਿਚ ਲੀਨ ਰਹਿਣਾ ਉਨ੍ਹਾਂ ਦਾ ਨਿਤ ਜੀਵਨ ਹੋ ਗਿਆ ਸੀ। ਉਨ੍ਹਾਂ ਨੂੰ ਨਿਸਚਾ ਸੀ ਕਿ ਇਸ ਸਮੇਂ ਹੀ ਪ੍ਰੀਤਮ ਆਪਣੇ ਪ੍ਰੀਤ-ਭਿਖਾਰੀਆਂ ਨੂੰ ਮੁਹੱਬਤ ਦੀ ਕਸਤੂਰੀ ਵੰਡਦਾ ਹੈ, ਰਾਤ ਭਰ ਸੁੱਤੇ ਰਹਿਕੇ ਇਸ ਸੁਗੰਧੀ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ।

ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ
ਜਿਨ੍ਹਾਂ ਨੈਣ ਨਿੰਦ੍ਰਾਵਲੇ, ਤਿਨਾ ਮਿਲਣ ਕੁਆਉ।

ਭਾਈ ਗੁਰਦਾਸ ਨੇ ਵੀ 'ਕੁਰਬਾਣੀ ਤਿਨ ਗੁਰਸਿਖਾਂ ਪਿਛਲ ਰਾਤੀ ਉਠ ਬਹੰਦੇ' ਆਖਕੇ ਪੰਜਾਬੀਆਂ ਦੀ ਭਿੰਨੜੀ ਰੈਣ ਵਿਚ ਜਾਗਣ ਦੀ ਸਮੂਚੀ ਚੇਤਨਤਾ ਨੂੰ ਸ਼ਰਧਾਂਜਲੀ ਭੇਟ ਚੜ੍ਹਾਈ ਹੈ।

ਫਰੀਦ ਇਸ ਅਮੋਲਕ ਕਸਤੂਰੀ ਦੀ ਪ੍ਰਾਪਤੀ ਲਈ ਆਪਣੀ ਜੁਆਨੀ ਨੂੰ ਵਾਰ ਦੇਣਾ ਮਾਮੂਲੀ ਗੱਲ ਸਮਝਦੇ ਸਨ। ਚੂੰਕਿ ਉਹ ਜਾਣਦੇ ਸਨ, ਜੰਗਲਾਂ ਵਿਚ ਖਿੜੇ ਕਿਤਨੇ ਫੁੱਲਾਂ ਦਾ ਜੋਬਨ ਬਿਨਾ ਕਿਸੇ ਦਾ ਗਲਹਾਰ ਬਣੇ ਐਵੇਂ ਹੀ ਬਿਅਰਥ ਨਸ਼ਟ ਹੋ ਜਾਂਦਾ ਹੈ।

ਫਰੀਦਾ ਜੋਬਨ ਜਾਂਦੇ ਨਾ ਡਰਾਂ, ਜੇ ਸਹੁ ਪ੍ਰੀਤਿ ਨਾ ਜਾਇ
ਕਿਤੀ ਜੋਬਨ ਪ੍ਰੀਤਿ ਬਿਨ, ਸੁਕ ਗਏ ਕੁਮਲਾਇ ।

ਫ਼ਰੀਦ ਇਨ੍ਹਾਂ ਜੰਗਲੀ ਫੁਲਾਂ ਨਾਲੋਂ ਕੰਕਰ ਚੁਗਣ ਵਾਲੇ **ਬਨਵਾਸੀ** ਪੰਛੀਆਂ ਨੂੰ ਚੰਗਿਆਂ ਸਮਝਦੇ ਹਨ । ਫ਼ਕੀਰ ਦਾ ਆਪਾ ਉਨ੍ਹਾਂ ਤੋਂ ਸਦਕੇ **ਜਾਂਦਾ ਹੈ** ਕਿਉਂਕਿ ਉਹ ਆਪਣੇ ਰੱਬ ਦੇ ਨੇੜੇ ਰਹਿੰਦੇ ਹਨ ।

ਹਉ ਬਲਿਹਾਰੀ ਤਿਨਾਂ ਪੰਖੀਆਂ ਜੰਗਲਿ ਜਿਨਾ ਵਾਸ
ਕੰਕਰ ਚੁਗਨਿ ਥਲਿ ਵਸਨ, ਰੱਬ ਨ ਛੋਡਨਿ ਪਾਸ ।

ਆਖਰ ਜੰਗਲ ਗਾਹੁਣ ਵਾਲੇ ਖੋਜੀ ਨੂੰ ਆਪਣਾ ਰੱਬ ਅੰਦਰੋਂ ਹੀ ਮਿਲ ਜਾਂਦਾ ਹੈ, ਤੇ ਉਸ ਦੀ ਬਣਾਂ ਦੀ ਢੂੰਡ ਸਦਾ ਲਈ ਖਤਮ ਹੋ ਜਾਂਦੀ ਹੈ ।

ਕਵੀ ਦੀ ਸਾਰੀ ਜ਼ਿੰਦਗੀ ਦਾ ਇਹ ਨਿਚੋੜ ਹੈ ਕਿ ਉਸ ਦੇ ਮਹਿਬੂਬ ਜਿੰਨੀ ਦੁਨੀਆ ਵਿਚ ਕੋਈ ਮਿਠੀ ਚੀਜ਼ ਨਹੀਂ । ਸ਼ੱਕਰ, ਖੰਡ, ਮਿਸਰੀ, ਖਜੂਰਾਂ ਤੇ ਸ਼ਹਿਦ ਨਾਲ ਉਸ ਦਾ ਕੀ ਟਾਕਰਾ ਹੋ ਸਕਦਾ ਹੈ । ਉਸ ਦੀ ਮਧੁਰਤਾ ਆਪਣੀ ਮਿਸਾਲ ਆਪ ਹੈ । ਖਜੂਰਾਂ ਦੇ ਦੇਸ਼ ਦਾ ਵਾਸੀ ਆਖਦਾ ਹੈ ।

'ਰੱਬ ਖਜੂਰੀ ਪੱਕੀਆਂ'..................
'ਸ਼ਕਰ ਖੰਡ ਨਿਵਾਤ ਗੁੜ, ਮਾਖਿਉ ਮਾਝਾ ਦੁਧ
ਸਭੇ ਵਸਤੂ ਮਿਠੀਆਂ, ਰਬ ਨ ਪੁਜਨਿ ਤੁਧ ।'

ਬਾਬਾ ਫ਼ਰੀਦ ਦੇ ਸਮੇਂ ਭਗਤੀ ਲਹਿਰ ਦਾ ਬੀਜ ਉਤਰੀ ਹਿੰਦੁਸਤਾਨ ਵਿਚ ਵੀ ਫੁਟ ਪਿਆ ਸੀ । ਮੁਸਲਮ ਸੂਫੀ ਸੰਤ ਪ੍ਰੇਮ ਤੇ ਏਕਤਾ ਦਾ ਪਰਚਾਰ ਕਰ ਰਹੇ ਸਨ ਤੇ ਦੱਖਣੀ ਹਿੰਦ ਵੱਲ ਰਾਮਾਨੁਜ, ਨਿੰਬਾਰਕ ਤੇ ਮਾਧਾਂਵਾਚਾਰਜ ਆਦਿ ਮਹਾਂਪੁਰਸ਼ ਸ਼ਾਂਤੀ ਦਾ ਸੰਦੇਸ਼ ਸੁਣਾ ਰਹੇ ਸਨ । ਭਗਤੀ ਸਾਹਿਤ ਵਿਚ ਪਹਿਲਾ ਵਿਚਾਰ ਸ਼ਾਇਦ ਫ਼ਰੀਦ ਜੀ ਨੇ ਹੀ ਪ੍ਰਗਟਾਇਆ ਕਿ ਰੱਬ ਤਾਂ ਸਾਰੇ ਜਲ ਥਲ ਵਿਚ ਸਮਾਇਆ ਹੋਇਆ ਹੈ, ਇਸ ਲਈ ਉਸ ਨੂੰ ਰੀਝਾਉਣ ਖਾਤਰ ਪਹਿਲੇ ਆਪੇ ਨੂੰ ਸਵਾਰਨਾ ਨਿਹਾਇਤ ਜ਼ਰੂਰੀ ਹੈ । ਇਉਂ ਆਪ ਨੇ ਭਗਤੀ ਲਹਿਰ ਵਿਚ ਆਤਮ ਸ਼ੁਧੀ ਤੇ ਆਤਮ-ਸਮਰਪਨ ਦਾ ਸਿਧਾਂਤ ਪ੍ਰਚਾਰਕੇ ਨਵੇਂ ਵਿਚਾਰਾਂ ਨੂੰ ਅਗਵਾਈ ਦਿੱਤੀ ।

ਆਪ ਸਵਾਰਹਿ ਮੈਂ ਮਿਲਹਿ ਮੈਂ ਮਿਲਿਆ ਸੁਖ ਹੋਇ
ਫਰੀਦਾ ਜੇ ਤੂ ਮੇਰਾ ਹੋਇ ਰਹਹਿ, ਸਭ ਜਗ ਤੇਰਾ ਹੋਇ ।

ਕਈ ਇਹ ਵੀ ਕਹਿੰਦੇ ਹਨ ਕਿ ਫ਼ਰੀਦ ਨੇ 'ਰੁਖੀ ਸੁਖੀ ਖਾਇਕੈ ਠੰਡਾ ਪਾਣੀ ਪੀਉ ।' ਦਾ ਉਪਦੇਸ਼ ਦੇ ਕੇ ਮਨੁੱਖ ਨੂੰ ਕਰਮਯੋਗ ਵਲੋਂ ਪਿੰਗਲਾ ਕਰ ਦਿੱਤਾ ਹੈ ਪਰ ਅਸਲੀਅਤ ਇਹ ਨਹੀਂ । ਉਹਨਾਂ ਐਸ਼-ਪ੍ਰਸਤੀ ਦੇ ਜੀਵਨ ਨਾਲੋਂ ਸਬਰ ਸੰਤੋਖ ਵਾਲੀ **ਜ਼ਿੰਦਗੀ ਨੂੰ ਜ਼ਰੂਰ ਸਲਾਹਿਆ ਹੈ ਤੇ ਮਨੁੱਖ ਨੂੰ ਇਹ ਵੀ ਸਮਝਾਇਆ ਹੈ ਕਿ ਉਹ**

ਪਰਾਈ ਚੋਪੜੀ ਵੇਖ ਕੇ ਦਿਲ ਨ ਲਲਚਾਵੇ। ਆਪਣੀ ਮੇਹਨਤ ਦੀ ਰੁਖੀ ਸੁਖੀ, ਬੇਗਾਨੀ ਚੋਪੜੀ ਨਾਲੋਂ ਚੰਗੀ ਹੈ– ਪਰਾਈ ਗੁਲਾਮੀ ਨੂੰ ਉਹ ਕਿੰਨਾ ਮੰਦਾ ਸਮਝਦੇ ਸਨ– ਮਨੁੱਖੀ ਸੁਤੰਤਰਤਾ ਲਈ ਉਹਨਾਂ ਦਾ ਇਹ ਬਚਨ ਪੰਜਾਬੀ ਜਨਤਾ ਦੀ ਸਦਾ ਅਗਵਾਈ ਕਰਦਾ ਰਹੇਗਾ—

ਫ਼ਰੀਦਾ ਬਾਰਿ ਪਰਾਇਐ ਬੈਸਣਾ, ਸਾਈ ਮੁਝੈ ਨ ਦੇਹਿ
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹੁ।

ਕੁਝ ਲੋਕਾਂ ਪਾਸ ਅੰਨ ਇਤਨਾ ਹੈ ਕਿ ਉਹ ਬੋਹਲਾਂ ਵਿਚ ਪਿਆ ਸੜਦਾ ਹੈ ਤੇ ਕੁਝ ਲੋਕ ਆਪਣੀ ਰੁੱਖੀ ਰੋਟੀ ਲਈ ਲੂਣ ਦੀ ਚੁਟਕੀ ਕੰਨੀਓਂ ਵੀ ਆਤੁਰ ਹਨ। ਬਾਬਾ ਫ਼ਰੀਦ ਇਸ 'ਕਾਣੀ-ਵੰਡ' ਦੇ ਸਿੱਟਿਆਂ ਦਾ ਜ਼ਿਕਰ ਕਰਦੇ ਆਖਦੇ ਹਨ ਕਿ ਪੂੰਜੀਵਾਦੀ ਨੀਅਤ ਵਾਲਿਆਂ ਨੂੰ ਆਖਿਰ ਮਾਰ ਖਾਣੀ ਪਵੇਗੀ—

ਇਕਨਾ ਆਟਾ ਅਗਲਾ, ਇਕਨਾ ਨਾਹੀ ਲੋਣ
ਅਗੈ ਗਏ ਸਿਞਾਪਸਨਿ, ਚੋਟਾਂ ਖਾਸੀ ਕਉਣ।

ਸੋ ਫ਼ਰੀਦ ਜਦੋਂ ਇਹ ਕਹਿੰਦੇ ਹਨ ਕਿ ਕਬਰ ਅਵਾਜ਼ਾਂ ਦੇ ਰਹੀ ਹੈ, ਛੰਭਾਂ ਤੇ ਰੌਣਕਾਂ ਲਾਉਣ ਵਾਲੇ ਪੰਛੀ ਉਡਦੇ ਜਾ ਰਹੇ ਹਨ, ਜਿੰਦ ਵਹੁਟੀ ਨੂੰ ਮੌਤ ਵਰ ਨੇ ਆਖਿਰ ਪ੍ਰਣਾ ਹੀ ਲਿਜਾਣਾ ਹੈ, ਕੂਚ ਦੀ ਨੌਬਤ ਵਜ ਰਹੀ ਹੈ, ਅਚਿੰਤੇ ਬਾਜ਼ ਪੈਣੇ ਹੀ ਹਨ, ਇਸ ਕਰ ਕੇ ਹਰ ਮੁਸਾਫ਼ਰ ਨੂੰ ਸਾਵਧਾਨ ਹੋਣ ਦੀ ਲੋੜ ਹੈ। ਆਖਰ ਸੰਸਾਰ ਦੀ ਨਾਸ-ਮਾਨਤਾ, ਬਾਰ ਬਾਰ ਇਸ ਲਈ ਦਿਖਾਈ ਗਈ ਹੈ ਕਿ ਆਦਮੀ ਵਿਸ਼ੇ ਵਿਕਾਰਾਂ ਦੇ ਝੰਜਟ ਵਿਚ ਪੈ ਕੇ ਸੁਚੇ ਮਨੋਰਥ ਨੂੰ ਨ ਭੁਲ ਜਾਵੇ। ਕਸੁੰਭੜੇ ਦੇ ਕੱਚੇ ਰੰਗ ਨੂੰ ਪੱਕਾ ਸਮਝਣਾ ਭੁਲ ਹੈ। ਇਸ ਕਰਕੇ ਜ਼ਿੰਦਗੀ ਨੂੰ ਮਜੀਠੀ ਰੰਗ ਵਿਚ ਰੰਗਣ ਲਈ ਇਖਲਾਕੀ ਗੁਣਾਂ ਦੀ ਪਾਹ ਦੇਣਾ ਜ਼ਰੂਰੀ ਹੈ—ਸਹਿਨਸ਼ੀਲਤਾ, ਨਿਮ੍ਰਤਾ, ਮਿੱਠਤ, ਸਬਰ, ਸੰਤੋਖ, ਬੁਰੇ ਦਾ ਭਲਾ ਕਰਨਾ, ਕਿਸੇ ਨੂੰ ਮੰਦਾ ਨ ਬੋਲਣਾ, ਆਪਣੇ ਆਪ ਨੂੰ ਸੁਆਰਨਾ ਅਜਿਹੇ ਗੁਣ ਹਨ, ਜਿਨ੍ਹਾਂ ਕਰਕੇ ਅਧਿਆਤਮਕ ਰੰਗ ਚੜ੍ਹ ਸਕਦਾ ਹੈ।

ਸਾਹਿਬ ਦੀ ਕਰ ਚਾਕਰੀ, ਦਿਲ ਦੀ ਲਾਹ ਭਰਾਂਦਿ
ਦਰਵੇਸ਼ਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦ।,
'ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ
ਮਤ ਸ਼ਰਮਿੰਦਾ ਥੀਵਈ, ਸਾਈਂ ਦੈ ਦਰਬਾਰ।'
'ਥੀਉ ਪਵਾਹੀ ਦਭੁ, ਜੇ ਸਾਈਂ ਲੋੜਹਿ ਸਭੁ।
ਇਕ ਛਿਜਹਿ ਬਿਆ ਲਿਤਾੜੀਅਹਿ,
ਤ ਸਾਈਂ ਦੈ ਦਰਿ ਵਾੜੀਅਹਿ।'

ਕਈ ਥਾਂ ਪੰਜਾਬ ਦਾ ਨਜ਼ਾਰਾ ਸਾਹਵੇਂ ਦੇਖ ਸਕਦੇ ਹਾਂ। ਜਦੋਂ ਫਰੀਦ ਜ਼ਿੰਦਗੀ

ਦੀ ਨਾਸ਼ਮਾਨਤਾ ਬਿਆਨ ਕਰਦਾ ਕਹਿੰਦਾ ਹੈ :

ਫਰੀਦਾ ਮੈਂ ਭੋਲਾਵਾ ਪਗ ਦਾ, ਮਤੁ ਮੈਲੀ ਹੋਇ ਜਾਇ
ਗਹਿਲਾ ਰੂਹ ਨ ਜਾਣਈ; ਸਿਰ ਭੀ ਮਿਟੀ ਖਾਇ ।

ਤਾਂ ਉਹ ਪੱਗਾਂ ਵਾਲੀ ਪੰਜਾਬੀ ਸਭਿਅਤਾ ਮੂਰਤੀਮਾਨ ਆ ਹੁੰਦੀ ਹੈ । ਹਰ ਸ਼ਲੋਕ ਪੰਜਾਬੀ ਸਭਿਆਚਾਰ ਦਾ ਸੁੰਦਰ ਚਿਤਰ ਪੇਸ਼ ਕਰਦਾ ਅਧਿਆਤਮਕ ਸੰਦੇਸ਼ ਦੇਂਦਾ ਹੈ । ਜਦ ਉਹ ਕਹਿੰਦੇ ਹਨ-

ਲੰਮੀ ਲੰਮੀ ਨਦੀ ਵਹੇ, ਕੰਧੀ ਕੇਰੈ ਹੇਤਿ
ਬੇੜੇ ਨੋ ਕਪਰ ਕਿਆ ਕਰੈ, ਜੇ ਪਾਤਣਿ ਰਹਹਿ ਸੁਚੇਤ ।

ਤਾਂ ਸੱਚਮੁਚ ਲੰਮੀ ਲੰਮੀ ਨਦੀ ਅੱਖਾਂ ਅਗੇ ਫਿਰ ਜਾਂਦੀ ਹੈ । ਹੋਰ ਵੀ, ਕਲਰ ਕੇਰੀ ਛਪੜੀ, ਰੁਤਿ ਫਿਰੀ ਵਣ ਕੰਬਿਆ, ਢੂਨੀ ਸੁਹਾਵਾ ਬਾਗ, ਖੜਾ ਪੁਕਾਰੇ ਪਾਤਣੀ, ਕੱਤਕ ਕੂੰਜਾਂ, ਚੇਤ ਡਉ, ਸਾਵਣ ਬਿਜੁਲੀਆਂ, ਭਰ ਸਰਵਰ ਜਬ ਊਛਲੈ, ਦਰਿਆਵੈ ਕੰਨੈ ਬਗਲਾ, ਟਿਬੇ ਜਿਉਂ ਮੀਹਾਹ, ਚਲ ਚਲ ਗਈਆਂ ਪੰਖੀਆਂ-ਅਜਿਹੇ ਕੁਦਰਤੀ ਦ੍ਰਿਸ਼ ਹਨ ਜਿਹਨਾਂ ਨੂੰ ਯਾਦ ਕਰਕੇ ਫਰੀਦ ਦਾ ਭੋਲਾ ਭਾਲਾ ਸਿਧਾ ਸਾਦਾ ਦੇਸ਼ ਪ੍ਰਤੱਖ ਮੂਰਤੀਮਾਨ ਆ ਹੁੰਦਾ ਹੈ । ਸ਼ਾਇਦ ਸੁਹਾਗਣਿ ਦੁਹਾਗਣਿ ਦੀ ਮਿਸਾਲ ਰਾਹੀਂ ਪਹਿਲੇ ਪਹਿਲ ਫਰੀਦ ਨੇ ਹੀ ਪ੍ਰਭੂ ਪ੍ਰੀਤਿ ਨੂੰ ਗਾਵਿਆ ਤੇ ਇਸ਼ਕ ਹਕੀਕੀ ਨੂੰ ਇਸ਼ਕ ਮਿਜਾਜ਼ੀ ਦੇ ਰੰਗ ਵਿਚ ਡੋਬ ਕੇ ਪੇਸ਼ ਕੀਤਾ ਤਾਂ ਕਿ ਲੋਕ ਅਪਣੱਤ ਭਾਵ ਨਾਲ ਇਹ ਸੰਨੇਹਾ ਸੁਣ ਸਕਣ।

ਫਰੀਦ ਦੀ ਪੰਜਾਬੀ ਵਿਚ ਲਹਿੰਦੀ ਦਾ ਰੰਗ ਢੇਰ ਹੈ, ਜੈਸਾਕਿ ਹੋਣਾ ਕੁਦਰਤੀ ਸੀ । ਡੋਹਾਗਣੀ, ਡੁਖੀ ਡੀਹੜਾ, ਡੰਝ, ਕਪਿਆ, ਹੇਕੜੋ, ਗਾਲਾਇ, ਗਾਣਵੇ, ਸਡ ਤੈਂ ਭਵਿਓਮਿ, ਥੀਓਮਿ ਆਦਿ । ਅਰਬੀ ਫਾਰਸੀ ਪਦ ਵੀ ਉਹੋ ਆਏ ਹਨ ਜੋ ਇਸਲਾਮੀ ਸੰਕੇਤਾਵਲੀ ਦਾ ਅੰਗ ਹਨ ਹੋਰ ਭਗਤ ਬਾਣੀ ਵਾਂਙ, ਫਰੀਦ ਵਿਚ ਸਿਧ-ਬਾਣੀ ਦੇ ਵਿਚਾਰਾਂ ਯਾ ਸੰਕੇਤਾਂ ਦਾ ਨਿਸ਼ਾਨ ਘੱਟ ਮਿਲਦਾ ਹੈ । ਇਸ ਦਾ ਕਾਰਨ ਇਹੋ ਹੈ ਕਿ ਮੁਲਤਾਨ ੩-੪ ਸਦੀਆ ਤੋਂ ਇਸਲਾਮੀ ਪ੍ਰਭਾਵ ਹੇਠ ਆਉਣ ਕਾਰਣ ਇਹ ਅਸਰ ਖੋ ਬੈਠਾ ਸੀ । ਚੂੰਕਿ ਫਰੀਦ ਸਾਰੇ ਪੰਜਾਬ ਵਿਚ ਘੁੰਮੇ ਫਿਰੇ ਸਨ, ਇਸ ਕਰਕੇ ਉਨ੍ਹਾਂ ਦੇ ਸਲੋਕ ਨਿਰੇ ਲਹਿੰਦੀ ਦੇ ਨ ਹੋ ਕੇ ਸਰਬਸਾਂਝੀ ਟਕਸਾਲੀ ਪੰਜਾਬੀ ਦੀ ਵੀ ਸੋਹਣੀਵੰਨਗੀ ਪੇਸ਼ ਕਰਦੇ ਹਨ । ਇਹ ਮਾਣ ਵਾਲੀ ਗੱਲ ਹੈ ਜਦੋਂ ਹੋਰ ਭਾਰਤੀ ਬੋਲੀਆਂ ਸਾਹਿਤਕ ਪੱਖੋਂ ਬਚਪਨ ਵਿਚ ਸਨ ਤਾਂ ਪੰਜਾਬੀ, ਸੰਤਾਂ ਫਕੀਰਾਂ ਦੀ ਬਰਕਤ ਸਦਕੇ ਜੋਬਨ ਵਿਚ ਆ ਰਹੀ ਸੀ ਤੇ ਇਸ ਦੀ ਪੁਰਾਣੀ ਯਾਦਗਾਰੀ ਨਿਸ਼ਾਨੀ ਫਰੀਦ-ਬਾਣੀ ਹੈ । ਜਿਸਦੀ ਪ੍ਰਾਪਤੀ ਗੁਰੂ ਬਾਬਾ ਨਾਨਕ ਦੀ ਮਿਹਰਵਾਨੀ ਹੈ ।

—0—0—

# ਗੁਰੂ ਨਾਨਕ ਸਾਹਿਬ

ਗੁਰੂ ਨਾਨਕ ਸੱਚ ਦੀ ਗੂੰਜਦੀ ਆਵਾਜ਼ ਹੈ। ਉਹ ਰੱਬੀ ਮਨੁੱਖਤਾ ਤੇ ਮਨੁੱਖੀ ਰੱਬਤਾ ਦਾ ਇਕ ਜੀਉਂਦਾ-ਜਾਗਦਾ ਅਨਹਦ ਨਾਦ ਹੈ। ਉਸ ਦਾ ਹਰ ਸ਼ਬਦ ਇਕ ਗੁਣਗੁਣਾਂਦਾ ਸੰਗੀਤ ਅਤੇ ਹਰ ਸਤਰ ਸਾਹਿਤਕ ਰੰਗ ਨਾਲ ਭਿਜੀ ਹੋਈ ਹੈ। ਹਿੰਦ ਜਾਂ ਹੋਰ ਦੇਸ਼ਾਂ ਦੇ ਪੀਰਾਂ ਪੈਗੰਬਰਾਂ ਵਿਚ ਕੋਈ ਮਹਾਂਪੁਰਸ਼ ਅਜਿਹਾ ਨਹੀਂ ਹੋਇਆ ਜੋ ਇਤਨੀ ਉਚੀ ਸੁੱਚੀ ਸਾਹਿਤ-ਸੰਗੀਤ-ਕਲਾ ਦਾ ਗਿਆਤਾ ਤੇ ਨਿਰਮਾਤਾ ਹੋਵੇ। ਬਾਬਾ ਨਾਨਕ ਹੀ ਇਕ ਐਸਾ ਗੁਰੂ-ਨਬੀ ਸੀ, ਜੋ ਕਵੀ ਵੀ ਸੀ ਤੇ ਗਵੱਈਆ ਵੀ। ਸ਼ਾਇਰ ਵੀ ਸੀ ਤੇ ਗਵੰਤ੍ਰੀ ਢਾਡੀ ਵੀ।

ਉਸ ਫਕੀਰ ਦੇ ਬੋਲ ਕੀ ਹਰਿਦੁਆਰ ਤੇ ਕੀ ਜਗਨਨਾਥ, ਕੀ ਬਗਦਾਦ ਤੇ ਕੀ ਮੱਕੇ, ਹਰ ਥਾਂ ਅਸਰਅੰਦਾਜ਼ ਹੋਏ। ਉਸ ਦੀ ਅਵਾਜ਼ ਇਕ ਗੈਬੀ ਕ੍ਰਿਸ਼ਮਾ ਸੀ, ਜੋ ਸਾਹਿਤ-ਸੰਗੀਤ ਦੇ ਰੰਗ ਨਾਲ ਜਾਦੂ ਬਣ ਉਤਰਦਾ ਸੀ। ਭਾਰਤੀ ਰਿਸ਼ੀਆਂ ਵਾਲੀ ਵੈਰਾਗ-ਸ਼ਾਂਤੀ, ਯੂਨਾਨੀ ਫਿਲਾਸਫਰਾਂ ਵਾਲੀ ਸੈਘਣੀ ਸੋਚ, ਪਰਾਚੀਨ ਸਾਹਿਤਕਾਰਾਂ ਵਾਲੀ ਅਨੁਭਵ ਸ਼ਕਤੀ ਤੇ ਆਧੁਨਕ ਵਾਲੀ ਨਿਰੀਖਣ-ਸ਼ਕਤੀ, ਇਸ ਦੇ ਮੀਰੀ ਗੁਣ ਹਨ। ਕਵਿਤਾ ਅਕਾਸ਼ਬਾਣੀ ਹੁੰਦੀ ਹੋਈ ਵੀ ਭਾਈ ਲਾਲੋ ਦੀ ਧਰਤੀ ਨਾਲ ਵਾਰਤਾਲਾਪ ਕਰਦੀ ਤੇ ਰਹੱਸ਼ਵਾਦੀ ਰੰਗਣ ਵਿਚ ਰੰਗੀ ਹੋਣ ਦੇ ਬਾਵਜੂਦ ਵੀ ਯਥਾਰਥਵਾਦ ਤੋਂ ਦੂਰ ਨਹੀਂ ਜਾਂਦੀ। ਦਰਅਸਲ ਰਹੱਸਵਾਦ ਜਦੋਂ ਗਾਇਆ ਜਾਵੇ ਤਾਂ ਗੂੜ੍ਹੀ ਕਵਿਤਾ ਹੋ ਨਿਬੜਦਾ ਹੈ। ਅਧਿਆਤਮਕਤਾ ਇਕ ਉਚੀ ਬਰਫਾਨੀ ਚੋਟੀ ਵਾਂਗ ਹੈ, ਜਦੋਂ ਇਹ ਕਾਵਿ-ਜੋਸ਼ ਤੇ ਸੰਗੀਤਕ ਥਰਰਾਹਟ ਨਾਲ ਪਿਘਲ ਤੁਰਦੀ ਹੈ ਤਾਂ ਇਹ ਅਮਰ ਕਵਿਤਾ ਬਣ ਜਾਂਦੀ ਹੈ। ਗੁਰੂ ਨਾਨਕ ਬਾਣੀ ਅਜੇਹੇ ਪਹਾੜੀ ਝਰਨੇ ਵਾਂਗ ਹੈ ਜੋ ਵਗਦੀ ਲਿਸ਼ਕਦੀ ਤੇ ਸੀਨੇ ਠੰਢ ਵੀ ਪਾਉਂਦੀ ਹੈ। ਇਸ ਵਿਚ ਰੱਬ ਦਾ ਤੇ ਰੱਬ ਦੇ ਲੋਕਾਂ ਦਾ ਪਿਆਰ ਬਰਾਬਰ ਗਾਂਵਿਆ ਗਿਆ ਹੈ। ਜਿਥੇ ਸੱਚਖੰਡ ਦੀਆਂ ਝਾਕੀਆਂ ਹਨ, ਉਥੇ ਜਗਤ ਦੇ ਦੁਖੀ ਸੁਖੀ ਨਜ਼ਾਰੇ ਵੀ ਹਨ। ਭਗਤੀ ਕਾਲ ਦੀ ਕਿਸੇ ਹੋਰ ਰਚਨਾ ਵਿਚ ਲੋਕ-ਪਿਆਰ ਜਾਂ 'ਜਗਤ-ਵਿਥਿਆ' ਨੂੰ ਇਤਨੀ ਥਾਂ ਨਹੀਂ ਮਿਲੀ। ਬਾਬਾ ਨਾਨਕ ਨੂੰ ਹੀ ਇਹ ਸ਼ਰਫ ਹਾਸਲ ਹੈ ਕਿ ਉਸ ਨੇ ਧਰਤੀ ਤੇ ਅਕਾਸ਼ ਦੇ ਕਲਾਵੇ ਮੇਲਣ ਵਾਲੀ ਇਕ ਸਤਰੰਗੀ ਪੀਂਘ ਲਟਕਾਈ। ਬੰਦਗੀ ਦੇ ਬਲ ਨੂੰ ਸਮਾਜਕ ਕ੍ਰਾਂਤੀ ਲਈ ਵਰਤਣਾ ਉਨ੍ਹਾਂ ਦੀ ਕਲਾ

ਸੀ, ਜਿਸ ਦੇ ਸਿਟੇ ਸਿਖਾਂ ਦੇ ਕੌਮੀ ਵਿਕਾਸ ਵਿਚ ਉਜਾਗਰ ਹੋਏ। ਭਾਰਤੀ ਸਾਹਿਤ ਵਿਚ ਪਹਿਲੇ ਦੋ ਨਿਖੜਵੀਆਂ ਧਾਰਾਂ ਚਲਦੀਆਂ ਪਈਆਂ ਸਨ। ਇਕ ਖੁਸ਼ਕ ਆਤਮ-ਗਿਆਨ ਦੀ ਚਰਚਾ ਵਿਚ ਮਸਰੂਫ ਸੀ ਤੇ ਦੂਜੀ ਨਾਇਕ ਨਾਇਕਾ ਭੇਦ ਦੇ ਰੰਗ ਵਿਚ ਖਚਤ ਸੀ। ਨਾਨਕ-ਬਾਣੀ ਨੇ 'ਸੱਚ' ਤੇ 'ਸੁੰਦਰ' ਦੋਹਾਂ ਨੂੰ ਮੇਲ ਕੇ 'ਪਰਮ-ਅਨੰਦ' ਦੀਆ ਸੁਰਾਂ ਛੇੜੀਆਂ।

ਗੁਰੂ ਨਾਨਕ ਕਵੀ ਹੀ ਨਹੀਂ ਸਨ, ਸਗੋਂ ਉਹ ਰਬਾਬ ਵਾਲਾ ਗੁਰੂ, ਸੰਗੀਤ ਕਲਾ ਵਿਚ ਵੀ ਪਰਬੀਨ ਸੀ। ਉਨ੍ਹਾਂ ਦੇ ਰੂਹਾਨੀ ਸੰਗੀਤ ਨੇ ਤਮਾਮ ਏਸ਼ੀਆ ਦੀ ਧਰਤੀ ਵਿਚ ਇਕ ਅਨਹਦ ਗੁੰਜਾਰ ਪੈਦਾ ਕਰ ਦਿੱਤੀ। ਉਨ੍ਹ ਦੀ ਸੁਅੱਛ ਦੇਵੀ ਕਵਿਤਾ ਨੇ ਸੱਜਣ ਠੱਗ, ਕੌਡੇ ਰਾਖਸ਼, ਨੂਰਸ਼ਾਹ ਤੇ ਭੂਮੀਏ ਵਰਗਿਆਂ ਦੇ ਮੈਲੇ ਸੀਨੇ ਧੋ ਦਿਤੇ। ਉਨ੍ਹਾਂ ਦੇ ਅੰਦਰੋਂ ਕਵਿਤਾ ਦਾ ਉਛਾਲ ਸਮੁੰਦਰ ਦੇ ਜੁਆਰਭਾਟੇ ਵਾਂਗ ਉਠਦਾ ਸੀ। ਉਹ ਆਪਣਾ ਵੀ ਬਿਰਹਾ ਗਾਉਂਦੇ ਪਰ ਜ਼ਿਆਦਾਤਰ ਲੋਕ-ਪੀੜ ਹੀ ਉਹਨਾਂ ਦੀਆਂ ਸੁਰਾਂ ਦੀ ਆਵਾਜ਼ ਬਣਦੀ ਸੀ। ਓਹ ਤਮਾਮ ਮਾਨਵਤਾ ਨੂੰ ਪ੍ਰਭੂ ਨਾਲ ਮੇਲਣਾ ਚਾਹੁੰਦੇ ਸਨ, 'ਸਰਬੱਤ ਦਾ ਭਲਾ', ਇਕ ਤਰ੍ਹਾਂ ਉਨ੍ਹਾਂ ਦਾ ਮੁਹਾਵਰਾ ਬਣ ਗਿਆ ਸੀ।

ਆਮ ਤੌਰ ਤੇ ਸ਼ਾਇਰ ਆਪਣੀ ਦੁਨੀਆਂ 'ਚ ਨਿਵੇਕਲਿਆਂ ਰਹਿੰਦੇ ਹਨ ਪਰ ਉਹ ਮਰਦਾਨੇ ਤੇ ਲਾਲੋ ਜੇਹਿਆਂ ਨੂੰ ਆਪਣੇ ਗੀਤ ਸੁਣਾ ਕੇ ਪਰਸੰਨ ਹੁੰਦੇ ਸਨ ਤਾਂ ਕਿ ਜੀਵਨ ਦਾ ਉਹ ਸਾਜ਼ ਹਰ ਇਕ ਦੇ ਅੰਦਰ ਛਿੜ ਸਕੇ। ਮਰਦਾਨੇ ਦੀ ਰਬਾਬ ਤਾਂ ਕੇਵਲ ਬਹਾਨਾ ਹੀ ਸੀ। ਉਨ੍ਹਾਂ ਦੇ ਆਪਣੇ ਅੰਦਰ ਬੇਅੰਦਾਜ਼ ਸੰਗੀਤ ਸਮਾਇਆ ਹੋਇਆ ਸੀ, ਜੋ ਸਦਾ ਬੇਰੋਕ ਚਸ਼ਮੇ ਵਾਂਗ ਉਮਲਦਾ ਰਹਿੰਦਾ ਸੀ।

ਗੁਰੂ ਨਾਨਕ ਦੀ ਰੂਹਾਨੀ ਕਵਿਤਾ ਜ਼ਿੰਦਗੀ ਦੇ ਰੋਗਾਂ ਦਾ ਦਾਰੂ ਹੈ, ਜੋ ਮਹਾਂਕਵੀ ਨੇ ਖੁਦ ਮਸੀਹਾ ਬਣਕੇ ਥਾਂ ਥਾਂ ਵੰਡਿਆ। ਇਹ ਕਵਿਤਾ ਮਰ ਨਹੀਂ ਸਕਦੀ। ਇਸ ਦੇ ਨਾਲ ਪੰਜਾਬ ਤੇ ਪੰਜਾਬੀ ਕਵਿਤਾ ਵੀ 'ਸਦਾ ਸੁਹਾਗਣਿ' ਹੋ ਗਈ ਹੈ। ਜੇ ਕਰ ਗੁਰੂ ਨਾਨਕ ਇਕ ਕੌਮ ਦੇ ਸੰਸਥਾਪਕ ਨਾ ਵੀ ਹੁੰਦੇ ਤਾਂ ਵੀ ਉਨ੍ਹਾਂ ਦੀ ਪਰਮ ਮਨੋਹਰ ਸ਼ਖਸੀਅਤ ਦਾ ਉਜਾਲਾ ਕਰਨ ਲਈ ਉਨ੍ਹਾਂ ਦੀ ਅਮਰ-ਬਾਣੀ ਇਕ ਜਗਮਗਾਉਂਦੀ ਜੋਤਿ ਸਾਬਤ ਹੋਣੀ ਸੀ ਤੇ ਇਹ ਜੋਤਿ ਅਜੇ ਵੀ ਜਗਦੀ ਹੈ, ਇਸ ਤੋਂ ਕੌਣ ਇਨਕਾਰੀ ਹੋ ਸਕਦਾ ਹੈ।

ਗੁਰੂ ਸਾਹਿਬ ਦਾ ਜਨਮ ੧੫ ਅਪਰੈਲ ੧੪੬੯ ਈ. ਨੂੰ ਪਿਤਾ ਕਾਲੂ ਤੇ ਮਤਾ ਤ੍ਰਿਪਤਾ ਦੀ ਕੁਖੋਂ ਪਿੰਡ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਜ਼ਿਲਾ ਸ਼ੇਖੂਪੁਰਾ ਵਿਚ (ਪਾਕਿਸਤਾਨ) ਹੋਇਆ। ਉਸ ਸਮੇਂ ਇਹ ਇਲਾਕਾ ਇਤਨਾ ਆਬਾਦ ਨਹੀਂ ਸੀ, ਜ਼ਿਆਦਾਤਰ ਜੰਗਲਾਂ ਨੇ ਹੀ ਮੰਗਲ ਲਾਇਆ ਹੋਇਆ ਸੀ। ਬਚਪਨ ਅਜੇਹੀਆਂ ਅਨੋਖੀਆਂ ਕੁਦਰਤੀ ਗੁਲਜ਼ਾਰਾਂ ਵਿਚ ਲੰਘਿਆ, ਜਿਨ੍ਹਾਂ ਨੇ ਉਨ੍ਹਾਂ ਦੇ ਕਵੀ ਜੀਵਨ ਉਤੇ ਅਮਿਟ ਪ੍ਰਭਾਵ ਪਾਏ। ਤੇ ਫਕੀਰੀ ਜੀਵਨ ਦੇ ਝਾਕੇ ਦਿਖਾਏ।

ਚੜ੍ਹਦੀ ਜਵਾਨੀ ਵਿਚ ਉਹ ਸੁਲਤਾਨ ਪੁਰ ਚਲੇ ਗਏ ਤੇ ਉਥੇ ਕੁਝ ਅਰਸਾ ਨੌਕਰੀ ਕਰਦੇ ਰਹੇ। ਇਹ ਥਾਂ ਇਸਲਾਮੀ ਤਾਲੀਮ ਦਾ ਕੇਂਦਰ ਤੇ ਇਕ ਪਰਕਾਰ ਦਾ ਰਾਜ ਕੇਂਦਰ ਵੀ ਸੀ, ਇਸ ਕਰ ਕੇ ਇਥੇ ਰਹਿ ਕੇ ਉਹਨਾਂ ਕਈ ਜੀਵਨ-ਤਜਰਬੇ ਹਾਸਲ ਕੀਤੇ। ਫਿਰ ਉਨ੍ਹਾਂ ਲੋਕਾਂ ਨੂੰ ਜ਼ਿੰਦਗੀ ਦਾ ਸਨੇਹਾ ਦੇਣ ਲਈ ੧੫-੨੦ ਵਰ੍ਹੇ ਸਫਰਾਂ ਵਿਚ ਹੀ ਗੁਜ਼ਾਰੇ। ਲਗਭਗ ਚਾਰ ਵਡੇ ਲੰਮੇ ਦੌਰੇ ਉਹਨਾਂ ਕੀਤੇ, ਜਿਨ੍ਹਾਂ ਨੂੰ 'ਚਾਰ ਉਦਾਸੀਆਂ' ਕਿਹਾ ਜਾਂਦਾ ਹੈ। ਹਿੰਦ ਦਾ ਕੋਈ ਅਜੇਹਾ ਵੱਡਾ ਨਗਰ ਨਹੀਂ ਜਿਥੇ ਉਹ ਨਾ ਪਹੁੰਚੇ ਹੋਣ ਤੇ ਉਨ੍ਹਾਂ ਦੀ ਰਬਾਬ ਨ ਗੂੰਜੀ ਹੋਵੇ।

ਹਿੰਦ ਤੋਂ ਬਾਹਰ ਲੰਕਾ, ਬਗ਼ਦਾਦ, ਮੱਕੇ ਤੇ ਮਦੀਨੇ ਵੀ ਆਪ ਨੇ ਫੇਰੀ ਪਾਈ। ਦੁਨੀਆਂ ਦਾ ਕੋਈ ਧਾਰਮੀਕ ਆਗੂ ਇਤਨੀ ਦੂਰ ਨਹੀਂ ਪਹੁੰਚਿਆ ਜਿਤਨੇ ਕਿ ਗੁਰੂ ਸਾਹਿਬ ਨੇ ਉਚੇ ਆਦਰਸ਼ਾਂ ਦੀ ਸੁਗੰਧੀ ਫੈਲਾਉਣ ਲਈ ਪੈਂਡੇ ਮਾਰੇ। ਇਸ ਸੈਲਾਨੀ ਜੀਵਨ ਨੇ ਉਨ੍ਹਾਂ ਦੀ ਕਵਿਤਾ ਵਿਚ ਵਿਸ਼ਾਲ ਤਜਰਬਿਆਂ ਦਾ ਵਾਧਾ ਕਰ ਕੇ ਇਕ ਅਨੋਖਾ ਰੰਗ ਚਾੜ੍ਹਿਆ। ਇਹੋ ਕਾਰਣ ਹੈ ਕਿ ਉਹਨਾਂ ਦੀ ਬਾਣੀ ਪੰਜਾਬੀ ਰਚਨਾ ਹੋਣ ਦੇ ਬਾਵਜੂਦ ਇਕ ਸਰਬਵਿਆਪੀ ਆਵਾਜ਼ ਦੀ ਪ੍ਰਤਿਨਿਧਤਾ ਕਰਦੀ ਹੈ। ਉਹਨਾਂ ਦੇ ਹਰਮਨ ਪਿਆਰਾ ਹੋਣ ਬਾਰੇ ਇਤਨਾ ਕਹਿਣਾ ਹੀ ਕਾਫੀ ਹੈ ਜਿਥੇ ਜੀਵਨ-ਭਰ ਉਹਨਾਂ ਨੂੰ ਤਮਾਮ ਲੋਕਾਂ ਵਲੋਂ ਅਮਰ ਪਿਆਰ ਤੇ ਸ਼ਰਧਾ ਮਿਲੀ, ਉਥੇ ਉਹਨਾਂ ਦੇ ਦੇਹ-ਤਿਆਗ ਸਮੇਂ ਵੀ ਹਿੰਦੂਆਂ ਮੁਸਲਮਾਨਾਂ ਆਪਣੇ ਆਪਣੇ ਤਰੀਕੇ ਅਨੁਸਾਰ ਉਹਨਾਂ ਦਾ ਅੰਤਮ ਸੰਸਕਾਰ ਕਰਕੇ ਆਪਣੀ ਰੂਹ ਦੀ ਤਸੱਲੀ ਲਈ। ਦੇਹਾਂਤ ੭੦ ਵਰ੍ਹੇ ਦੀ ਉਮਰ ਵਿਚ ੨੨ ਸਤੰਬਰ ੧੫੩੯ ਈ. ਕਰਤਾਰਪੁਰ ਜ਼ਿਲਾ ਗੁਰਦਾਸਪੁਰ ਵਿਚ ਹੋਇਆ। ਉਹਨਾਂ ਦੇ ਜੀਵਨ-ਚਮਤਕਾਰ ਤੱਕ ਕੇ ਤਮਾਮ ਮਜ਼੍ਹਬਾਂ ਦੇ ਲੋਕੀਂ ਉਹਨਾਂ ਨੂੰ ਅਪਣਾਉਣ ਦੀ ਕੋਸ਼ਿਸ਼ ਕਰਦੇ ਆਏ ਹਨ। ਹਿੰਦੂ ਉਸ ਨੂੰ ਨਵੀਆਂ ਆਰਤੀਆਂ ਤੇ ਆਪਣੇ ਕਿਸਮ ਦੇ ਅਮਰ ਜਨੇਊ ਪਹਿਨਾਣ ਵਾਲਾ ਸਮਝ ਕੇ ਸ੍ਰੀ ਨਾਨਕ ਦੇਵ ਕਰਕੇ ਸੱਦਦੇ ਆ ਰਹੇ ਹਨ। ਮੁਸਲਮਾਨ ਉਹਨਾਂ ਦਾ ਦਰਵੇਸ਼ੀ ਲਿਬਾਸ ਵੇਖ ਕੇ ਹਜ਼ਰਤ ਬਾਬਾ ਨਾਨਕ ਸ਼ਾਹ ਫਕੀਰ ਕਹਿ ਕੇ ਵਡਿਆ ਰਹੇ ਹਨ ਤੇ ਜੋਗੀ ਅਪਣਾ 'ਪੰਥ ਉਜਾਲਾ' ਕਰਨ ਲਈ ਉਨ੍ਹਾਂ ਨੂੰ 'ਨਾਨਕ ਨਾਥ' ਕਹਿ ਕੇ ਪ੍ਰਚਾਰ ਰਹੇ ਹਨ। ਉਹ ਹਰ ਹਿੰਦੂ, ਮੁਸਲਮਾਨ ਤੇ ਜੋਗੀ ਦੀ ਰੂਹਾਨੀ ਰਹਿਨੁਮਾਈ ਕਰਨ ਵਾਲੇ ਹੋਣ ਕਰਕੇ ਸਿਖਾਂ ਦੀ ਬੋਲੀ ਵਿਚ 'ਗੁਰੂ ਨਾਨਕ' ਕਰ ਕੇ ਯਾਦ ਕੀਤੇ ਜਾਂਦੇ ਹਨ।

ਪਰ ਉਨ੍ਹਾਂ ਦੀ ਰਚਨਾ ਤੋਂ ਜ਼ਾਹਰ ਹੁੰਦਾ ਹੈ ਕਿ ਉਹ ਆਪਣੇ ਆਪ ਨੂੰ ਗੁਰੂ ਪੀਰ ਅਖਵਾਉਣ ਦੀ ਥਾਂ 'ਤੇਰੇ ਚਾਕਰਾਂ ਪਾਖ਼ਾਕ' ਜਾਂ 'ਮਾਣਸ ਮੂਰਤਿ ਨਾਨਕ ਨਾਮ' ਕਹਿਲਾਉਣਾ ਜ਼ਿਆਦਾ ਪਸੰਦ ਕਰਦੇ ਸਨ। ਜਿਥੇ ਕਿਤੇ ਉਨ੍ਹਾਂ ਆਪਣੇ ਬਾਰੇ ਜ਼ਿਕਰ ਕੀਤਾ ਹੈ, ਉਥੇ ਆਪਣੇ ਲਈ ਜੇ ਕਰ ਕੋਈ ਮਨਪਸੰਦ ਵਿਸ਼ੇਸ਼ਣ ਵਰਤਿਆ ਹੈ ਤਾਂ ਉਹ 'ਸ਼ਾਇਰ' ਜਾਂ 'ਢਾਢੀ' ਵਰਤਿਆ ਹੈ-

ਨਾਨਕ 'ਸ਼ਾਇਰ' ਏਵ ਕਹਤ ਹੈ, ਸਚੇ ਪਰਵਦਗਾਰਾ ।

(ਆਸਾ ਪਟੀ)

'ਕਰੇ ਕਰਾਏ ਸਭ ਕਿਛੁ ਜਾਣੈ, ਨਾਨਕ 'ਸ਼ਾਇਰ' ਇਵ ਕਹਿਆ ।'

'ਹਉ ਢਾਡੀ ਵੇਕਾਰ ਕਾਰੇ ਲਾਇਆ ।'

'ਹਉ ਢਾਡੀਕਾ ਨੀਚ ਜਾਤਿ, ਹੋਰ ਉਤਮ ਜਾਤਿ ਸਦਾਇੰਦੇ ।' [ਵਾਰ ਆਸਾ

ਉਸ ਸਮੇਂ ਫ਼ਾਰਸੀ ਸਾਹਿਤ ਦੇ ਪ੍ਰਭਾਵ ਕਾਰਣ 'ਕਵੀ' ਦੀ ਥਾਂ 'ਸ਼ਾਇਰ' ਸ਼ਬਦ ਜ਼ਿਆਦਾ ਪ੍ਰਚਲਤ ਸੀ ਤੇ ਪੰਜਾਬੀ ਬੀਰ-ਕਾਵਿ ਦੀ ਪਰੰਪਰਾ ਵਿਚ ਭੱਟ ਜਾਂ ਚਾਰਣ ਦੀ ਥਾਂ ਢਾਢੀ ਦਾ ਮੁਖ ਸਥਾਨ ਸੀ । ਇਸੇ ਲਈ ਗੁਰੂ ਸਾਹਿਬ ਨੂੰ ਰੱਬ ਦੇ ਦਰ ਦਾ 'ਸ਼ਾਇਰ' ਯਾ ਢਾਢੀ ਅਖਵਾਉਣ ਵਿਚ ਜ਼ਿਆਦਾ ਸੁਆਦ ਮਹਿਸੂਸ ਹੋਇਆ ਤੇ ਉਹਨਾਂ ਆਪਣੇ ਆਪ ਨੂੰ ਇਨ੍ਹਾਂ ਨਾਵਾਂ ਨਾਲ ਯਾਦ ਕੀਤਾ ।

ਕਈਆਂ ਦਾ ਵਿਚਾਰ ਹੈ ਕਿ ਧਾਰਮਿਕ ਆਗੂ ਸੁਧਾਰਕ ਦਾਨੇ ਤਾਂ ਹੁੰਦੇ ਹਨ ਪਰ ਉਹ ਕਵੀ ਜਾਂ ਸ਼ਾਇਰ ਨਹੀਂ ਹੋ ਸਕਦੇ, ਪਰ ਗੱਲ ਇਹ ਨਹੀਂ । ਸਾਮੀ ਮਜ਼ਬਾਂ ਵਿਚ ਤਾਂ ਨਬੀ ਦੀਆਂ ਚਾਰ ਮੁਖ ਨਿਸ਼ਾਨੀਆਂ ਵਿਚ 'ਕਲਾਮ' ਨੂੰ ਜ਼ਰੂਰੀ ਥਾਂ ਦਿਤੀ ਗਈ ਹੈ ਸਿਖੀ ਵਿਚ ਤਾਂ 'ਰੂਹਾਨੀ ਕਵਿਤਾ' ਨੂੰ ਹੀ 'ਗੁਰੂ ਪੀਰ' ਆਖਿਆਂ ਗਿਆ ਹੈ ਤੇ ਇਹ ਹੈ ਵੀ ਸੱਚ ।

ਦਰਅਸਲ ਸ਼ਾਇਰੀ ਤੇ ਦਰਵੇਸ਼ੀ ਅਨਿਖੜਵੀਆਂ ਸਿਫਤਾਂ ਹਨ, ਕਿਸੇ ਰੱਬੀ ਦਰਦ ਵਿਚ ਹੋਣਾ ਫਕੀਰੀ ਤੇ ਗਾ ਉਠਣਾ ਸ਼ਾਇਰੀ ਹੈ । ਸੋਜ਼ ਤੇ ਸੋਚ ਦੀ ਸਮੱਗਰੀ ਬਿਨਾ ਸ਼ਾਇਰੀ ਦਾ ਸਾਮਾ ਸੰਪੂਰਨ ਨਹੀਂ ਹੁੰਦਾ । ਇਕੱਲੀ ਸੋਚ, ਦਿਮਾਗੀ ਫਿਲਾਸਫਰ ਪੈਦਾ ਕਰਦੀ ਹੈ ਤੇ ਇਕੱਲਾ ਸੋਜ਼ 'ਦੀਵਾਨਾ' ਬਣਾਉਂਦਾ ਹੈ, ਜੋ ਕਵਿਤਾ ਨੂੰ ਸਾਕਾਰ ਕਰਨ ਵਿਚ ਸਮਰੱਥ ਨਹੀਂ । ਇਹਨਾਂ ਦੋਹਾਂ ਦਾ ਮੇਲ ਨਵੇਂ ਹੁਨਰ ਦਾ ਰੂਪ ਧਾਰ ਲੈਂਦਾ ਹੈ, ਜਿਸ ਨਾਲ ਅੰਦਰਲਾ ਆਪਾ ਸੋਜ਼ ਤੇ ਸੋਚ ਦੇ ਖੰਭ ਲਾ ਕੇ ਬਾਹਰ ਉਡ ਉਡ ਪੈਂਦਾ ਹੈ, ਜੋ ਕਿ ਨੀਲੇ ਅਸਮਾਨ ਦੀ ਛਾਤੀ ਨੂੰ ਵੀ ਧੜਕਾ ਦਿੰਦਾ ਹੈ । ਕਵੀ ਉਹ ਹੈ ਜੋ ਬੇਚੈਨ ਹੋ ਕੇ ਬੇਚੈਨ ਕਰ ਦੇਣ ਦੀ ਕਲਾ ਜਾਣਦਾ ਹੈ । ਉਸ ਦੀ ਅਨੁਭਵ-ਸ਼ਕਤੀ ਆਮ ਮਨੁੱਖਾਂ ਨਾਲੋਂ ਵਿਸ਼ੇਸ਼ ਤਰ੍ਹਾਂ ਦੀ ਹੁੰਦੀ ਹੈ । ਭਾਵੇਂ ਕਈ ਵਾਰ ਇਹ ਖਿਆਲ ਹੋਰ ਦਿਲਾਂਵਿਚ ਵੀ ਉਠਦੇ ਪਰ ਫਬਵੇਂ ਢੁਕਵੇਂ ਤੇ ਗੁੰਦਵੇਂ ਸ਼ਬਦਾਂ ਵਿਚ ਰੂਪਮਾਨ ਨਾ ਹੋਣ ਕਾਰਨ ਪਾਣੀ ਦੇ ਬੁਲਬੁਲਿਆਂ ਵਾਂਗ ਬਿਨਸ ਜਾਂਦੇ ਹਨ ਤੇ ਸ਼ਾਇਰੀ ਦੀ ਛੁਹ ਬਗੈਰ ਲੋਕਹਿਰਦਿਆਂ ਤਕ ਪਹੁੰਚਣ ਜੋਗੇ ਨਹੀਂ ਰਹਿੰਦੇ ।

## ਕਵੀ-ਜੀਵਨ

ਪੰਜਾਬ ਦੀ ਧਰਤੀ ਸ਼ਾਇਰੀ ਲਈ ਬੜੀ ਢੁਕਵੀਂ ਤੇ ਸਹਾਇਕ ਸਾਬਤ ਹੁੰਦੀ ਆਈ ਹੈ । ਇਸ ਦੇ ਪਰਬਤ, ਦਰਿਆ, ਨਦੀਆਂ, ਨਾਲੇ, ਜੰਗਲ, ਬੇਲੇ, ਬਾਰਾਂ, ਛੰਭਾਂ,

ਰੁਤਾਂ, ਮਹੀਨੇ, ਪਰਭਾਤਾਂ ਤੇ ਸ਼ਾਮਾਂ ਸਦਾ ਤੋਂ ਸ਼ੇਅਰ ਗਾਉਣ ਸੁਣਨ ਦੇ ਸ਼ੁਕੀਨ ਰਹੇ ਹਨ ।

ਗੁਰੂ ਨਾਨਕ ਸ਼ਾਇਰ ਵੀ ਪਹਿਲੇ ਪਹਿਲ ਬੀਂਡਿਆਂ ਨਾਲ ਝੰਕਾਰਦੀਆਂ ਬਾਰਾਂ ਵਿਚ ਪ੍ਰਫੁਲਤ ਹੋਏ ਹਰੇ ਹਰੇ ਵਣਾਂ ਦੇ ਬ੍ਰਿਛਾਂ ਹੇਠ ਘੁੰਮਰ ਪਾਉਂਦਾ ਨਿਕਲਿਆ ਸੀ। ਉਹ ਕਾਫੀ ਚਿਰ ਪਹਿਲੇ ਮੱਝੀਆਂ ਦਾ ਛੇੜੂ ਬਣ ਕੇ 'ਮਧੂ-ਮੱਖੀ' ਵਾਂਗ ਕੁਦਰਤ ਦਾ ਰਸ ਚੂਸਦਾ ਰਿਹਾ, ਉਦੋਂ ਅਜੇ ਉਹਦੀ ਸ਼ਾਇਰੀ ਬੇਅੱਖਰੀ ਸੀ, ਪ੍ਰਗਟ ਨਹੀਂ ਸੀ ਹੋਈ । ਪਰੰਤੂ ਬੜੇ ਬੜੇ ਸਾਧੂ, ਫਕੀਰ, ਚੌਧਰੀ, ਪੰਡਤ, ਮੁੱਲਾਂ ਉਸ ਦੀ ਇਸ ਬਾਲਪਨ ਦੀ ਗੁੱਝੀ ਸ਼ਾਇਰੀ ਦੇ ਹੁਲਾਰਿਆਂ ਦੇ ਦੀਵਾਨੇ ਹੋ ਗਏ ਸਨ । 'ਖਰਾ ਸੌਦਾ' ਉਸ ਦੀ ਸ਼ਾਇਰੀ ਦਾ ਅਮਲੀ ਕ੍ਰਿਸ਼ਮਾ ਸੀ । ਕਿਸੇ ਪੀਰ ਪੈਗੰਬਰ ਦੀ ਜ਼ਿੰਦਗੀ ਵਿਚ ਅਜੇਹੀ ਬਾਲ ਘਟਨਾ ਨਹੀਂ ਮਿਲਦੀ, ਜੋ ਇਤਨੀ ਰਹੱਸਵਾਦੀ ਤੇ ਯਥਾਰਥਵਾਦੀ ਰੰਗਣ ਰਖਦੀ ਹੋਵੇ ।

ਕਵੀ-ਰੂਹ, ਰੱਬ ਦੀ ਖੋਜ ਵਿਚ ਸੀ, ਕੁਦਰਤ ਅੰਦਰ ਥਾਂ ਥਾਂ ਉਸ ਨੇ ਆਪਣੇ ਮਹਿਬੂਬ ਨੂੰ ਤੱਕਿਆ । ਅਸਮਾਨੀ ਥਾਲ ਵਿਚ ਤੇ ਚੰਦ ਸੂਰਜ ਦੇ ਦੀਵਿਆਂ ਦੀ ਲੋਅ ਹੇਠ ਆਪਣੇ ਪ੍ਰਭੂ ਦੀ ਆਰਤੀ ਉਤਰਦੀ ਵੇਖ ਕੇ ਉਹ ਗਾ ਉਠਿਆ–

ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ ।
ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰ ਰਹਿਆ ।

ਉਸ ਦੇ ਇਹਨਾਂ ਗੀਤਾਂ ਵਿਚ ਇਕ ਦਰਦ ਸੀ, ਵੇਦਨਾ ਸੀ, 'ਜਲ ਵਿਹੂਣ ਮਛਲੀ' ਵਰਗੀ ਤੜਪ ਸੀ । ਮਾਪਿਆਂ ਤੇ ਲੋਕਾਂ ਸਮਝਿਆ ਕਿ ਸ਼ਾਇਦ ਉਸ ਨੂੰ ਕੋਈ ਸਰੀਰਕ ਰੋਗ ਹੈ, ਉਹਨਾਂ ਲਾਇਕ ਵੈਦ ਵੀ ਸੱਦਿਆ ਮਗਰ ਉਹ ਬੇਚਾਰਾ 'ਬੇਚੈਨ ਸ਼ਾਇਰ' ਦੀ ਵੇਦਨਾ ਨੂੰ ਕੀ ਜਾਣਦਾ ਸੀ—

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹਿ ।
ਭੋਲਾ ਵੈਦੁ ਨ ਜਾਣਈ ਕਰਕ ਕਰੇਜੇ ਮਾਹਿ ।

ਆਖਰ ਉਸ ਦੀ ਅੰਦਰਲੀ ਪੀੜ ਰੁਕ ਨਾ ਸਕੀ ਤੇ ਉਸ 'ਤੇਰਾ ਤੇਰਾ' ਆਖਦਿਆਂ ਸੁਲਤਾਨਪੁਰ ਦੀ ਹੱਟੀ ਵੀ ਲੁਟਾ ਸੁਟੀ ਤੇ ਦੀਵਾਨਾ ਬਣਨਾ ਪਰਵਾਨ ਕੀਤਾ । ਉਸ ਮਰ-ਦਾਨੇ ਨੂੰ ਆਪਣੇ ਕੋਲ ਸੱਦਿਆ ਤੇ ਆਖਿਆ, 'ਮਰਦਾਨਿਆ ! ਰਬਾਬ ਲਿਆ, ਹੁਣ ਆਪਾਂ ਗਾਇਆ ਕਰਾਂਗੇ ਤੇ ਨਾਲੇ ਪਤਾ ਕਰਾਂਗੇ 'ਆਪਣਾ ਮਹਿਬੂਬ ਕਿਸ ਟਿਕਾਣੇ ਤੇ ਬੈਠ ਕੇ ਸਾਰੇ ਸੰਸਾਰ ਦੀ ਸੰਭਾਲ ਕਰ ਰਿਹਾ ਹੈ ।'

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ।

ਇਉਂ ਉਹ ਆਬਾਦੀਆਂ ਨੂੰ ਛੱਡ ਤੇ ਜੰਗਲਾਂ ਵੱਲ ਹੋ ਤੁਰਿਆ । ਲੋਕ ਉਸ ਨੂੰ ਭੂਤਨਾ, ਬੇਤਾਲਾ ਤੇ ਬਉਰਾ ਸਮਝਦੇ ਸਨ ਪਰ ਉਨ੍ਹਾਂ ਨੂੰ ਕੀ ਪਤਾ ਸੀ ਕਿ ਇਸ 'ਦੀਵਾਨੇ'

ਅੰਦਰੋਂ ਨਿਕਲਿਆ ਇਕ ਇਕ ਸ਼ਬਦ 'ਅਰਥ-ਭਰਪੂਰ' ਬਣ ਜਾਏਗਾ। ਦਰਅਸਲ ਇਸ ਸਮੇਂ ਉਸ ਦੇ ਅੰਦਰ ਸ਼ਾਇਰੀ ਪਰਵਰਸ਼ ਪਾ ਰਹੀ ਸੀ, ਨਾਨਕ 'ਦੀਵਾਨਾ' ਜ਼ਰੂਰ, ਪਰ ਰੱਬ ਦਾ ਦੀਵਾਨਾ ਸੀ—

ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ।
ਕੋਈ ਆਖੈ ਆਦਮੀ, ਨਾਨਕ ਵੇਚਾਰਾ।
ਭਇਆ ਦੀਵਾਨਾ ਸਾਹ ਕਾ, ਨਾਨਕ ਬਉਰਾਨਾ।

ਇਸ ਸਮੇਂ ਉਸ ਦਾ ਹਿਰਦਾ ਬ੍ਰਿਹੋਂ ਨਾਲ ਅਤੀ ਵਿਆਕੁਲ ਹੋ ਰਿਹਾ ਸੀ, ਸੰਸਾਰ ਦੇ ਦੁਖ ਗਿਣਨੇ ਉਸ ਦਾ ਕੰਮ ਸੀ। ਵਿਛੋੜੇ ਦਾ ਦੁਖ, ਭੁਖ ਦਾ ਦੁਖ, ਮੌਤ ਦਾ ਦੁਖ, ਰੋਗਾਂ ਦਾ ਸੰਕਟ। ਮਾਨੋ ਦੁਖਾਂ ਦਾ ਜਮਘਟਾ ਛਾਇਆ ਹੋਇਆ ਸੀ ਪਰ ਉਸ ਨੂੰ ਇਹ ਵੀ ਪਤਾ ਸੀ ਕਿ ਇਸ 'ਦੁਖੀ ਦੁਨੀਆਂ' ਦਾ ਇਲਾਜ ਵੈਦ ਪਾਸ ਨਹੀਂ, ਸ਼ਾਇਰ ਗਿਣ ਗਿਣ ਗਿਆ ਦਸਦਾ ਸੀ—

ਇਕ ਵਿਛੋੜਾ, ਇਕ ਦੁਖੁ ਭੂਖੁ। ਇਕ ਦੁਖੁ ਸਕਤਿਵਾਰ ਜਮਦੂਤੁ
ਇਕ ਦੁਖੁ ਰੋਗੁ ਲਗੈ ਤਨ ਧਾਇ। ਵੈਦ ਨਾ ਭੋਲੇ! ਦਾਰੂ ਲਾਇ।

ਇਹ ਰੋਂਦੀ ਦੁਨੀਆਂ ਦਾ ਬ੍ਰਿਹੋਂ-ਨਾਦ ਕਵੀ ਨੂੰ ਹਰ ਪਾਸਿਓਂ ਸੁਣਾਈ ਦੇ ਰਿਹਾ ਸੀ। ਮੈਂ, ਤੂੰ ਤੇ ਜੰਗਲ ਦੇ ਪੰਛੀਆਂ ਤਕ ਸਭ ਉਸ ਦੀ ਨਜ਼ਰ ਵਿਚ ਰੋ ਰਹੇ ਸਨ-

ਮੈਂ ਰੋਵੰਨੀ ਸਭ ਜਗ ਰੁੰਨਾ, ਰੁੰਨੜੇ ਵਣਹਿ ਪੰਖੇਰੂ
ਇਕ ਨ ਰੁੰਨਾ ਮੇਰੇ ਤਨਕਾ ਬ੍ਰਿਹਾ, ਜਿਨਿ ਹਉ ਪਿਰਹਿ ਵਿਛੋੜੀ।

[ਵਡਹੰਸ ਮ. ੧

ਜ਼ਿੰਦਗੀ ਨੂੰ ਕੋਈ ਸੁਹਜ-ਸੁਆਦ ਤੇ ਸ਼ਿੰਗਾਰ ਭਾ ਨਹੀਂ ਰਿਹਾ, ਇਸ ਬੇਬਸੀ ਵਿਚ ਕਿਤਨਾ ਤਰਲਾ ਹੈ। ਫਿਰ ਇਸ ਤੋਂ ਅੱਗੇ ਇਕ ਹੋਰ ਮਜਬੂਰੀ ਦਾ ਜ਼ਿਕਰ ਹੈ—

ਸੁਪਨੇ ਆਇਆ ਭੀ ਗਿਆ ਮੈਂ ਜਲ ਭਰਿਆ ਰੋਇ
ਆਇ ਨਾ ਸਕਾਂ ਤੁਝ ਕਨਿ ਪਿਆਰੇ ਭੇਜ ਨ ਸਕਾਂ ਕੋਇ।

ਮਗਰ ਤਲਾਸ਼ ਤੇ ਆਸ ਅਜੇ ਵੀ ਨੀਂਦ ਨੂੰ ਸੱਦੇ ਦੇ ਕੇ ਆਪਣੀ ਤਸੱਲੀ ਲੱਭ ਰਹੀਆਂ ਦਿਸਦੀਆਂ ਹਨ-

ਆਉ ਸੁਭਾਗੀ ਨੀਂਦੜੀਏ! ਮਤ ਸਹੁ ਦੇਖਾ ਸੋਇ।

ਦਰਵੇਸ਼ ਸ਼ਾਇਰ ਦਾ ਆਖਰ ਸਬਰ ਦਾ ਪਿਆਲਾ ਛਲਕ ਉਠਿਆ। ਉਸ ਮਨ ਬਣਾ ਲਿਆ ਕਿ ਹੁਣ ਹਰਣੀ ਬਣ ਕੇ ਉਸ ਦੀ ਬਣ ਵਿਚ ਢੂੰਡ ਕਰਾਂਗੀ, ਨਾ ਲੱਭਾ ਤਾਂ ਕੋਇਲ ਬਣ ਕੇ ਅਸਮਾਨੀਂ ਟੋਲਾਂਗੀ। ਉਥੇ ਵੀ ਨਾ ਮਿਲਿਆ, ਮਛਲੀ ਬਣ ਕੇ ਪਾਣੀ ਵਿਚ ਉਸ ਦੀ ਤਲਾਸ਼ ਕਰਾਂਗੀ। ਅਗਰ ਇਉਂ ਜਲਾਂ, ਥਲਾਂ, ਅਸਮਾਨਾਂ ਵਿਚ ਮੈਂ ਉਸ

ਦੇ ਕਿਤੇ ਵੀ ਪੈਰ-ਚਿੰਨ੍ਹ ਨਾ ਲੱਭ ਸਕੀ ਤਾਂ ਨਾਗਣੀ ਬਣ ਕੇ ਧਰਤੀ ਵਿਚ ਪਰਵੇਸ਼ ਕਰ ਜਾਵਾਂਗੀ ਤੇ ਉਸ ਨੂੰ ਢੂੰਡ ਕੇ ਦਮ ਲਵਾਂਗੀ। ਇਨ੍ਹਾਂ ਤੁਕਾਂ ਵਿਚ ਕਵੀ ਦਾ ਬ੍ਰਿਹੁ ਦੇਖਣ-ਯੋਗ ਹੈ, ਕਿਵੇਂ ਮੇਲ ਮਿਲਾਪ ਦੀ ਭੁਖ ਮਿਟਾਣ ਲਈ ਇਹ ਨਾਲ ਨਾਲ ਵੇਸ ਵਟਾਈ ਜਾ ਰਿਹਾ ਹੈ-

ਹਰਣੀ ਹੋਵਾ ਬਨਿ ਵਸਾ, ਕੰਦ ਮੂਲ ਚੁਣਿ ਖਾਉ।
ਗੁਰ ਪ੍ਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ।
ਮੈ ਬਨਜਾਰਨਿ ਰਾਮ ਕੀ
ਤੇਰਾ ਨਾਮੁ ਵਖਰ ਵਾਪਾਰੁ ਜੀ। ੧। ਰਹਾਉ।
ਕੋਕਿਲ ਹੋਵਾ ਅੰਬਿ ਵਸਾ, ਸਹਿਜ ਸਬਦ ਬੀਚਾਰੁ
ਸਹਿਜ ਸੁਭਾਇ ਮੇਰਾ ਸਹੁ ਮਿਲੈ, ਦਰਸ਼ਨ ਰੂਪਿ ਅਪਾਰੁ।੨।
ਮਛਲੀ ਹੋਵਾ ਜਲਿ ਵਸਾ, ਜੀਅ ਜੰਤ ਸਭਿ ਸਾਰਿ
ਉਰਵਾਰ ਪਾਰ ਮੇਰਾ ਸ਼ਹੁ ਵਸੈ ਮਿਲਉਗੀ ਬਾਹਿ ਪਸਾਰਿ। ੩।
ਨਾਗਨਿ ਹੋਵਾ ਧਰਿ ਵਸਾ, ਸਬਦੁ ਵਸੈ ਭਉ ਜਾਇ
ਨਾਨਕ ਸਦਾ ਸੋਹਾਗਣੀ, ਜਿਨ ਜੋਤੀ ਜੋਤਿ ਸਮਾਇ। ੪।

[ਗਉੜੀ ਬੈਰਾਗਣਿ ਮ. ੧

ਕਵੀ ਦੇ ਹਿਰਦੇ ਦੀ ਕੋਮਲਤਾ ਬਹੁਤ ਸੂਖਮ ਹੋ ਗਈ ਹੈ। ਉਹ ਵਿਛੜਦੇ ਨਦੀਆਂ ਨਾਲਿਆਂ ਨੂੰ ਤੱਕ ਕੇ, ਇਕ ਅਜਬ ਪੀੜ ਮਹਿਸੂਸ ਕਰ ਰਿਹਾ ਹੈ। ਭੋਲੇ ਪੰਛੀਆਂ ਤੇ ਮੱਛੀਆਂ ਦਾ ਫਸ ਜਾਣਾ, ਉਸ ਦੇ ਕੋਮਲ ਦਿਲ ਨੂੰ ਤੜਪਾ ਦਿੰਦਾ ਹੈ। ਉਹ ਬਿਹਬਲ ਹੋ ਕੇ ਉਨ੍ਹਾਂ ਦਾ ਦਰਦ ਵੰਡਾਉਂਦਾ ਹੋਇਆ ਪੁਛਦਾ ਹੈ, 'ਤੁਸੀਂ ਤਾਂ ਚੰਗੀਆਂ ਸੋਹਣੀਆਂ ਤੇ ਸਿਆਣੀਆਂ ਸਉਂ, ਕਿਉਂ ਫਸ ਗਈਆਂ ? ਸ਼ਿਕਾਰੀ ਤੇ ਕਿਉਂ ਇਤਬਾਰ ਕਰਨਾ ਸੀ ?

'ਆੜਿ ! ਤੂੰ ਕੈਸੇ ਫਾਥੀ ਮਹਾ ਜਾਲਿ ?'

ਜਾਂ

'ਮਛਲੀ ਜਾਲੁ ਨਾ ਜਾਣਿਆ, ਸਰੁ ਖਾਰਾ ਅਸਗਾਹੁ
ਅਤਿ ਸਿਆਣੀ ਸੋਹਣੀ, ਕਿਉਂ ਕੀਤੋ ਵੇਸਾਹੁ।' [ਸਿਰੀ ਰਾਮ

ਇਹ ਗੁਰੂ ਸਾਹਿਬ ਦੇ ਕਵੀ-ਜੀਵਨ ਦੀ ਇਕ ਝਾਕੀ ਹੈ ਕਿ ਕਿਵੇਂ ਅਹਿਸਾਸ ਦੀ ਤੀਬਰਤਾ ਨੇ ਉਨ੍ਹਾਂ ਅੰਦਰ ਸ਼ਾਇਰੀ ਦਾ ਸਾਮਾਨ ਪੈਦਾ ਕੀਤਾ। ਅਜੇਹੇ ਤੀਬਰ ਅਨੁਭਵ ਤੋਂ ਬਗੈਰ ਇਤਨੀ ਉੱਚੀ ਕਵਿਤਾ ਲਿਖੀ ਨਹੀਂ ਸੀ ਜਾ ਸਕਦੀ। ਫਿਰ ਅਜੇਹਾ ਕੋਮਲ-ਚਿਤ-ਕਵੀ, 'ਬਾਬਰਵਾਣੀ' ਨਾਲ ਕੁਚਲੀ ਜਾ ਰਹੀ ਹਿੰਦੁਸਤਾਨੀ ਜਨਤਾ ਦੇ ਖ਼ੂਨੀ ਸੋਹਲਿਆਂ ਦੀ ਕੁਰਲਾਹਟ ਸੁਣ ਕੇ ਕਿਸ ਤਰ੍ਹਾਂ ਚੁਪ ਰਹਿ ਸਕਦਾ ਸੀ। ਆਖ਼ਰ ਸ਼ਾਇਰ ਦੀ ਰੂਹ ਇਨਕਲਾਬ ਲਈ ਬਿਹਬਲ ਹੋ ਉਠੀ। ਪਹਿਲੇ ਉਸ ਆਪਣੇ ਮਾਲਕ ਨੂੰ ਜ਼ਰਾ ਦਲੇਰੀ

ਨਾਲ ਝੰਜੋੜਦਿਆਂ ਕਿਹਾ ਕਿ ਤੈਨੂੰ ਇਸ ਰੋਂਦੀ ਖਲਕਤ ਨਾਲ ਰੋਣਾ ਚਾਹੀਦਾ ਸੀ, 'ਕੀ ਤੇਰੇ ਨੈਣਾਂ ਵਿਚ ਹੰਝੂ ਨਹੀਂ ਆਉਂਦੇ ?' ਅਜੇਹੀ ਤਾੜਨਾ ਕੋਈ ਅਤਿ ਦੇ ਨੇੜੇ ਦਾ ਕਵੀ ਹੀ ਕਰ ਸਕਦਾ ਸੀ —

ਖੁਰਾਸਾਨ ਖਸਮਾਨਾ ਕੀਆ; ਹਿੰਦੁਸਤਾਨ ਡਰਾਇਆ ।
ਆਪੈ ਦੋਸ਼ ਨਾ ਦੇਈ ਕਰਤਾ ਜਮ ਕਰਿ ਮੁਗਲ ਚੜਾਇਆ ।
ਏਤੀ ਮਾਰ ਪਈ ਕੁਰਲਾਣੈ, ਤੈ ਕੀ ਦਰਦ ਨਾ ਆਇਆ ।
ਕਰਤਾ ! ਤੂੰ ਸਭਨਾ ਕਾ ਸੋਈ । [ਆਸਾ

## ਲੋਕ-ਪੱਖ

ਦੂਸਰੇ ਪਾਸੇ ਕਰਮਯੋਗੀ ਨੇਤਾ ਵਾਂਗ ਮਹਾਂਕਵੀ ਨੇ ਜਨਤਾ ਨੂੰ ਹਲੂਣਿਆ,ਤੇ ਦੱਸਿਆ ਕਿਥੇ ਕਿਥੇ ਉਨ੍ਹਾਂ ਦੇ ਬੇੜੇ ਵਿਚ ਛੇਕ ਪਏ ਹੋਏ ਹਨ ਤੇ ਕਿਵੇਂ ਇਸ ਡੁਬਦੇ ਬੇੜੇ ਨੂੰ ਬਚਾ-ਇਆ ਜਾ ਸਕਦਾ ਹੈ । ਸ਼ਾਇਦ ਭਾਰਤੀ ਸਭਿਅਤਾ ਦੀ ਰੱਖਿਆ ਲਈ ਇਤਨੀ ਬਾਰੀਕ ਪੁਣਛਾਣ ਤੇ ਗੁਲਾਮੀ ਦੇ ਕਾਰਣਾਂ ਦੀ ਪਛਾਣ ਕਿਸੇ ਹੋਰ ਭਗਤੀ ਲਹਿਰ ਦੇ ਸੰਤ ਨੇ ਨਹੀਂ ਕੀਤੀ ਤੇ ਨਾ ਹੀ ਉਨ੍ਹਾਂ ਦਾ ਇਸ ਪਾਸੇ ਵੱਲ ਧਿਆਨ ਗਿਆ । ਗੁਰੂ ਸਾਹਿਬ ਨੂੰ ਹਿੰਦ ਦਾ ਗੁਆਚਾ ਸਨਮਾਨ ਵੇਖ ਕੇ ਤੇ ਗੁਲਾਮੀ ਦੀ ਚੜ੍ਹਦੀ ਕਾਂਗ ਤੱਕ ਕੇ ਦੁਖ ਹੋਇਆ ਤੇ ਉਨ੍ਹਾਂ ਲੋਕਾਂ ਨੂੰ ਦਸਿਆ ਕਿ ਵੇਖੋ ਕੀ ਤੋਂ ਕੀ ਹੋ ਗਿਆ ਹੈ, ਤੁਹਾਡੀ ਰਹਿਣੀ ਬਹਿਣੀ, ਪੂਜਾ ਪਾਠ ਤੇ ਬੋਲ-ਚਾਲ ਸਭ ਬਦਲ ਗਈ ਹੈ —

'ਆਦਿ ਪੁਰਖੁ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ
ਦੇਵਲ ਦੇਵਤਿਆਂ ਕਰ ਲਾਗਾ, ਐਸੀ ਕੀਰਤਿ ਚਾਲੀ
ਕੂਜਾ ਬਾਂਗ ਨਿਮਾਜ਼ ਮੁਸੱਲਾ, ਨੀਲ ਰੂਪ ਬਨਵਾਰੀ
ਘਰਿ ਘਰਿ ਮੀਆਂ ਸਭਨਾ ਜੀਆਂ, ਬੋਲੀ ਅਵਰ ਤੁਮਾਰੀ ।'
'ਖਤਰੀਆ ਤ ਧਰਮ ਛੋਡਿਆ, ਮਲੇਛ-ਭਾਖਿਆ ਗਹੀ ।'
'ਕਲਿ ਮਹਿ ਬੇਦ ਅਥਰਬਣੁ ਹੂਆ,
ਨਾਉ ਖੁਦਾਈ ਅਲਹੁ ਭਇਆ ।'
'ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲ ਕੀਆ ।'
'ਅੰਤਰਿ-ਪੂਜਾ ਪੜਹਿ ਕਤੇਬਾ, ਸੰਜਮ ਤੁਰਕ ਭਾਈ ।'

ਇਸ ਦਾ ਇਹ ਭਾਵ ਨਹੀਂ ਕਿ ਉਹ ਅੱਲ੍ਹਾ-ਨਾਮ ਨੂੰ ਰੱਬ ਦਾ ਉਚਿਤ ਨਾਂ ਨਹੀਂ ਮੰਨਦੇ ਜਾਂ ਫਿਰ ਉਨ੍ਹਾਂ ਨੂੰ ਕੂਜਾ, ਬਾਂਗ, ਮੁਸੱਲਾ, ਨੀਲੇ ਕਪੜਿਆਂ ਤੇ ਫਾਰਸੀ ਆਦਿ ਨਾਲ ਕੋਈ ਘਿਰਣਾ ਸੀ । ਅਸਲੀਅਤ ਇਹ ਹੈ, ਜਦੋਂ ਕਿਸੇ ਵੀ ਕੌਮ ਦੇ ਸਵੈਮਾਨ ਨੂੰ ਖੋ ਕੇ ਕੋਈ ਗੱਲ ਕੀਤੀ ਜਾਵੇ, ਉਹ ਉਨ੍ਹਾਂ ਨੂੰ ਨਹੀਂ ਸੀ ਭਾਉਂਦੀ । ਭਾਰਤੀ ਸੁੰਮਾਨ ਨੂੰ ਜਗਾ-ਉਣਾ ਆਪ ਦਾ ਵਿਲੱਖਣ ਕਾਰਨਾਮਾ ਸੀ ।

ਇਉਂ ਗੁਰੂ-ਸ਼ਾਇਰ ਨੇ ਆਗੂ ਹੁੰਦਿਆਂ ਹਿੰਦੀਆਂ ਨੂੰ ਅਜੇਹੀ ਗਿਰਾਵਟ ਦੇ ਕਾਰਨ ਵੀ ਦੱਸੇ ਕਿ ਕਿਵੇਂ ਜਾਤ ਪਾਤ, ਇਸਤਰੀ-ਨਿਰਾਦਰੀ, ਸੂਤਕ ਪਾਤਕ, ਸੁਚ ਭਿਟ, ਦੀਆਂ ਅੰਦਰਲੀਆਂ ਤਪਦਿਕੀ ਬੀਮਾਰੀਆਂ ਨੇ ਤੁਹਾਨੂੰ ਘੁਣ ਵਾਂਗ ਖਾ ਛਡਿਆ ਹੈ। ਤੁਹਾਡੇ ਆਪਣੇ ਕਸੂਰ ਹੀ ਦੇਸ਼ ਦੀਆਂ ਜੰਜ਼ੀਰਾਂ ਬਣੇ ਹੋਏ ਹਨ —

'ਨਾਨਕ ਅਉਗਣ ਜੇਤੜੇ, ਤੇਤੇ ਗਲੀ ਜੰਜੀਰ'
'ਲਬੁ ਅਧੇਰਾ ਬੰਦੀਖਾਨਾ, ਅਉਗੁਣ ਪੈਰ ਲੁਹਾਰੀ।'
'ਜਿਸ ਨੋ ਆਪ ਖੁਆਏ ਕਰਤਾ, ਖੁਸਿ ਲਏ ਚੰਗਿਆਈ।'
'ਧਨੁ ਜੋਬਨੁ ਦੁਇ ਵੈਰੀ ਹੋਇ, ਜਿਨੀ ਰਖੇ ਰੰਗ ਲਾਇ।'
ਦੂਤਾ ਨੋ ਫੁਰਮਾਇਆ, ਲੈ ਚਲੇ ਪਤ ਗਵਾਇ।'
'ਰਾਜ ਮਾਲ ਰੂਪ ਜਾਤਿ, ਜੋਬਨੁ ਪੰਜੇ ਠਗ
ਇਨੀ ਠਗੀਂ ਜਗ ਠਗਿਆ ਕਿਨੈ ਨ ਰਹੀਆ ਲਜ।'

ਆਸਾ ਦੀ ਵਾਰ ਦੇ ਸਲੋਕਾਂ ਵਿਚ ਤੇ ਹੋਰ ਵੀ ਕਈ ਥਾਈਂ ਗੁਰੂ ਸਾਹਿਬ ਨੇ ਸਮਾਜ ਤੇ ਧਰਮ ਦੀਆਂ ਬੀਮਾਰੀਆਂ ਦੀ ਚੰਗੀ ਘੋਖਵੀਂ ਪੜਤਾਲ ਕੀਤੀ ਹੈ। ਫਿਰ ਪੁਛਿਆ ਗਿਆ ਇਨ੍ਹਾਂ ਤਮਾਮ ਸਮਾਜਕ ਤੇ ਧਾਰਮਕ ਰੋਗਾਂ ਦਾ ਇਲਾਜ ਤੁਸੀਂ ਕੀ ਤਜਵੀਜ਼ ਕਰਦੇ ਹੋ ? ਕਵੀ ਗਾ ਉਠਿਆ, ਸਰਬ-ਸਾਂਝੀ ਸਚਾਈ ਦਾ ਨਾਦ—

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।
ਨਾਨਕ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ। [ਵਾਰ ਆਸਾ

ਇਹ ਇਲਾਜ ਇਨਸਾਨੀਅਤ ਦੇ ਸਦਾ ਕੰਮ ਆਉਣ ਜੋਗਾ ਹੈ ਚੂੰਕਿ ਸਚਾਈ ਦੀ ਦਵਾਈ ਕਦੀ ਪੁਰਾਣੀ ਤੇ ਨਾਕਾਰਾ ਨਹੀਂ ਹੁੰਦੀ। ਗੁਰੂ ਨਾਨਕ ਆਦਰਸ਼ਵਾਦੀ ਸ਼ਾਇਰ ਸਨ। ਉਨ੍ਹਾਂ ਦਾ ਮੁਖ ਆਦਰਸ਼, ਮਾਨਵਤਾ ਨੂੰ ਆਧਿਆਤਮਕ-ਜੀਵਨ ਵਲ ਪਰੇਰਤ ਕਰਨਾ ਸੀ, ਸੋ ਪਦਾਰਥਵਾਦ ਦਾ ਖੰਡਨ ਕਰਦਿਆਂ ਕਿਹਾ ਹੈ :

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ
ਕਸਤੂਰਿ ਕੁੰਗੂ ਅਗਰ ਚੰਦਨੁ, ਲੀਪਿ ਆਵੈ ਚਾਉ
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤ ਨਾ ਆਵੈ ਨਾਉ।
ਹਰਿ ਬਿਨ ਜੀਉ ਜਲਿਬਲਿ ਜਾਉ
ਮੈਂ ਆਪਣਾ ਗੁਰ ਪੂਛਿ ਦੇਖਿਆ, ਅਵਰਿ ਨਾਹੀ ਥਾਉ। [ਸਿਰੀ

ਮਨੁਖ ਦੀ ਸਾਧਾਰਣ ਜ਼ਿੰਦਗੀ ਤੇ ਆਲੋਚਨਾ ਕਰਦਿਆਂ ਹੋਇਆਂ 'ਪਹਿਲੇ ਪਿਆਰ ਲਗਾ ਥਣ ਦੁਧ' ਵਾਲੇ ਸ਼ਬਦ ਵਿਚ ਉਨ੍ਹਾਂ ਦਸਿਆ ਕਿ ਇਨਸਾਨ ਦੀ ਮਾਇਕ ਤ੍ਰਿਸ਼ਨਾ ਕਿਤਨੇ ਭੇਸ਼ ਵਟਾਉਂਦੀ ਹੈ ਪਰ ਕਦੀ ਪੂਰੀ ਨਹੀਂ ਹੁੰਦੀ। ਇਹ ਪਦਾਰਥਵਾਦ ਦੁਨੀਆਂ ਨੂੰ ਕਦੀ ਸ਼ਾਂਤੀ ਨਹੀਂ ਦੇ ਸਕਦਾ। ਇਸ ਧੂੰਏਂ ਦੇ ਮੰਦਰ ਹੇਠ ਅਸੀਂ ਆਪਣਾ ਸਿਰ ਨਹੀਂ ਢਕ ਸਕਦੇ।

ਉਹ ਮਣਾਂ-ਮੂੰਹ ਅਨਾਜ ਦੇ ਖਵਈਦੇ ਹਾਥੀ ਨਾਲੋਂ ਮਾਮੂਲੀ ਗਰੀਬ ਚਿੜੀ ਨੂੰ ਉੱਚਾ ਸਮਝਦੇ ਹਨ ਬਸ਼ਰਤਿਕਿ ਉਹ ਰੱਬ ਨੂੰ ਯਾਦ ਕਰਨ ਵਾਲੀ ਹੋਵੇ–

ਅਧ-ਗੁਲਾ ਚਿੜੀ ਕਾ ਚੁਗਣੁ, ਗੈਣਿ ਚਿੜੀ ਵਿਲਲਾਇ
ਖਸਮੈ ਭਾਵੈ ਓਹਾ ਚੰਗੀ, ਜਿ ਕਰੇ ਖੁਦਾਇ ਖੁਦਾਇ। [ਵਾਰ ਮਲਾਰ

ਇਸ ਤਰ੍ਹਾਂ ਪਦਾਰਥਵਾਦ ਦੀ ਥਾਂ ਅਧਿਆਤਮਵਾਦ ਨੂੰ ਮਹਾਨਤਾ ਦਿਤੀ ਪਰ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਉਨ੍ਹਾਂ ਹਿੰਦ ਦੇ ਪੁਰਾਣੇ ਭਗਤਾਂ ਵਾਂਗ ਜ਼ਿੰਦਗੀ ਦੀ ਯਥਾ-ਰਥਕ ਦਸ਼ਾ ਤੋਂ ਕਦੀ ਅੱਖਾਂ ਨਹੀਂ ਮੀਟੀਆਂ। ਸਗੋਂ ਉਨ੍ਹਾਂ ਅਜੇਹੇ ਗਲਤ ਸਿਧਾਂਤਾਂ ਵਾਲੇ ਧਰਮਾਂ ਨੂੰ ਵੀ ਸਿਰੋਂ ਫੜ ਕੇ ਝੰਜੋੜਿਆ ਕਿ ਸੰਸਾਰ ਤੋਂ ਭੱਜਣ ਨਾਲ ਗੁਜ਼ਾਰਾ ਨਹੀਂ, ਇਸ ਵਿਚ ਸੁਚੱਜੀ ਤਰ੍ਹਾਂ ਰਹਿਣ ਦਾ ਨਾਂ ਹੀ ਜ਼ਿੰਦਗੀ ਹੈ। ਸੋ ਪਦਾਰਥਵਾਦੀ ਦੁਨੀਆਂ ਨੂੰ ਰੂਹਾਨੀਅਤ ਦਾ ਤੇ ਪਰਮਾਰਥੀ ਜਗਤ ਨੂੰ ਸਾਂਝੀਵਾਲਤਾ ਤੇ ਸੇਵਾ, ਸਮਾਨਤਾ ਦਾ ਸਬਕ ਸਿਖਣ ਦੀ ਲੋੜ ਹੈ।

'ਜੋਗ ਨ ਖਿੰਥਾ ਜੋਗ ਨ ਡੰਡੈ, ਜੋਗ ਨ ਭਸਮ ਚੜਾਈਐ
ਜੋਗ ਨਾ ਮੁੰਦੀ ਮੂੰਡ ਮੁੰਡਾਈਐ, ਜੋਗ ਨ ਸਿੰਙੀ ਵਾਈਐ
ਅੰਜਨ ਮਾਹਿ ਨਿਰੰਜਨ ਰਹੀਐ, ਜੋਗ ਜੁਗਤਿ ਤਉ ਪਾਈਐ
ਗਲੀਂ ਜੋਗ ਨ ਹੋਈ
ਏਕ ਦ੍ਰਿਸ਼ਟਿ ਕਰ ਸਮਸਰ, ਜਾਣੈ ਜੋਗੀ ਕਹੀਐ ਸੋਈ।੧। [ਸੂਹੀ

## ਕਾਵਿ-ਪੱਖ

ਪਿਛੇ ਆਤਮ-ਪੱਖ ਤੇ ਲੋਕ-ਪੱਖ ਹੇਠ ਆਏ ਨਾਨਕ-ਬਾਣੀ ਦੇ ਨਮੂਨੇ ਤੇ ਉਨ੍ਹਾਂ ਬਾਰੇ ਹੋਈ ਵੀਚਾਰ ਮਹਾਂਕਵੀ ਗੁਰੂ ਦੀ ਕਾਵਿ-ਪੱਖ ਤੋਂ ਉਚਤਾ ਦੱਸਣ ਲਈ ਕਾਫ਼ੀ ਹੈ ਪਰੰਤੂ ਫਿਰ ਵੀ ਇਸ ਦੀ ਵੱਖ ਚਰਚਾ ਕਰਨੀ ਨਿਰਾਰਥਕ ਨਹੀਂ।

(੧) ਵਿਸ਼ਾ-ਵਸਤੂ –ਗੁਰੂ ਨਾਨਕ-ਬਾਣੀ ਦਾ ਵਿਸ਼ਾ ਆਤਮਕ ਉਸਾਰੀ ਤੇ ਸਮਾਜਕ ਉਸਾਰੀ ਦੋਵੇਂ ਹੈ। ਅਧਿਆਤਮਕ ਵਿਕਾਸ ਨਾਲ ਪਦਾਰਥਕ ਵਿਕਾਸ ਲਈ ਵੀ ਪਰੇਰਨਾ ਹੈ ਪਰ ਪਦਾਰਥਵਾਦੀ ਬਣਨ ਤੋਂ ਹੋੜਿਆ ਹੈ :—

ਜਾਲਉ ਐਸੀ ਰੀਤਿ ਜਿਤੁ ਮੈਂ ਪਿਆਰਾ ਵੀਸਰਹਿ,
ਨਾਨਕ ਸਾਈ ਭਲੀ ਪ੍ਰੀਤਿ ਜਿਤ ਸਾਹਿਬ ਸੇਤੀ ਪਤਿ ਰਹਹਿ।

ਇਸ ਲਈ ਵਿਸ਼ੇ ਦੇ ਪੱਖ ਤੋਂ ਭਗਤੀ ਲਹਿਰ ਦੀਆਂ ਹੋਰ ਰਚਨਾਵਾਂ ਨਾਲੋਂ ਇਹ ਨਿਰਾਲੀ ਹੈ। ਬਾਬਰਵਾਣੀ, ਵਰਗੀ ਰਚਨਾ ਇਸ ਗੱਲ ਦਾ ਪੱਕਾ ਸਬੂਤ ਹੈ ਕਿ ਉਨ੍ਹਾਂ ਕੇਵਲ ਨਿਜੀ ਜਾਂ ਸਮਾਜਕ ਸੁਧਾਰ ਲਈ ਹੀ ਸੁਝਾ ਨਹੀਂ ਦਿੱਤੇ ਸਗੋਂ ਰਾਜਨੀਤਕ ਅਤਿ-ਆਚਾਰਾਂ ਵਿਰੁੱਧ ਵੀ ਇਕ ਠੋਸ ਅਵਾਜ਼ ਬੁਲੰਦ ਕਰ ਕੇ ਹਿੰਦ ਨੂੰ ਆਜ਼ਾਦੀ ਦੀ ਜਦੋਜਹਿਦ ਲਈ ਨਵੇਂ ਰਾਹ ਪਾਇਆ।

'ਰਾਜੇ ਸੀਂਹ ਮੁਕਦਮ ਕੁਤੇ ।' 'ਲਬੁ ਪਾਪੁ ਦੁਇ ਰਾਜਾ ਮਹਿਤਾ'

ਯਾ

'ਜੇ ਜੀਵੈ ਪਤ ਲਥੀ ਜਾਇ । ਸਭ ਹਰਾਮੁ ਜੇਤਾ ਕਿਛੁ ਖਾਇ ।'

ਅਜੇਹੇ ਵਾਕ ਹਿੰਦੁਸਤਾਨ ਦੇ ਸਾਹਿਤ ਵਿਚ ਬਿਲਕੁਲ ਨਵੀਂ ਗੱਲ ਸੀ । ਇਸ ਜਾਂ ਇਸ ਜ਼ਮਾਨੇ ਤੋਂ ਪਹਿਲੋਂ ਦੇ ਹਿੰਦੀ, ਸੰਸਕ੍ਰਿਤ ਜਾਂ ਹੋਰ ਪਰਾਂਤਕ ਸਾਹਿਤ ਵਿਚ ਕ੍ਰਾਂਤੀ ਦੀ ਅਜੇਹੀ ਗੂੰਜ ਸਾਨੂੰ ਸੁਣਾਈ ਨਹੀਂ ਦਿੰਦੀ ਜੋ ਇਉਂ ਹਰ ਪਹਿਲੂ ਤੋਂ, ਕੀ ਸਮਾਜਕ, ਕੀ ਧਾਰਮਕ ਤੇ ਕੀ ਰਾਜਨੀਤਕ ਅਜ਼ਾਦੀ ਲਈ ਮਨੁੱਖ ਨੂੰ ਭਰਪੂਰ ਉਭਾਰ ਦਿੰਦੀ ਹੋਵੇ ।

ਭਗਤੀ ਲਹਿਰ ਦਾ ਸਾਹਿਤ ਪ੍ਰਭੂ-ਭਗਤੀ ਯਾ ਰੱਬ ਦੀ ਬੰਦਗੀ ਉਤੇ ਤਾਂ ਖਾਸ ਜ਼ੋਰ ਦਿੰਦਾ ਹੈ ਤੇ ਇਸ ਮਨੋਰਥ ਲਈ ਉਸ ਵਿਚ ਇਕ ਜਾਂ ਦੂਜੇ ਤਰੀਕੇ ਨਾਲ ਸੰਸਾਰ-ਤਿਆਗ ਦੀ ਵੀ ਪੁਸ਼ਟੀ ਕੀਤੀ ਮਿਲਦੀ ਹੈ । ਪਰ ਗੁਰੂ ਨਾਨਕ ਸਾਹਿਬ ਪਹਿਲੇ ਮਹਾਨ ਕਵੀ ਹਨ, ਜਿਨ੍ਹਾਂ ਭਗਤੀ ਭਾਵ ਦੇ ਨਾਲ ਨਾਲ ਹੱਥਾਂ ਪੈਰਾਂ ਨਾਲ ਕਮਾਈ ਕਰਨ ਨੂੰ ਵੀ ਧਾਰਮਕ ਸਿਖਿਆ ਦਾ ਅੰਗ ਬਣਾਇਆ । ਕਿਰਤ ਕਰ ਕੇ ਵੰਡ ਛਕਣਾ, ਉਨ੍ਹਾਂ ਦਾ ਬੁਨਿਆਦੀ ਸਿਧਾਂਤ ਸੀ । ਇਸੇ ਲਈ ਉਨ੍ਹਾਂ ਥਾਂ ਥਾਂ ਵੇਹਲੜ ਮਖੱਟੂ, ਰਮਤੇ ਸਾਧਾਂ, ਜੋਗੀਆਂ ਦੀ ਨਿਖੇਧੀ ਕੀਤੀ ਤੇ ਘਾਲ ਕਮਾਈ ਦੇ ਰਾਹ ਨੂੰ ਸਲਾਹਿਆ—

'ਘਾਲ ਖਾਇ ਕਿਛੁ ਹਥਹੁ ਦੇਇ । ਨਾਨਕ ਰਾਹ ਪਛਾਣਹਿ ਸੇਇ ।'
'ਆਪਣ ਹੱਥੀ ਆਪਣਾ ਆਪੇ ਹੀ ਕਾਜ ਸਵਾਰੀਐ ।'

ਯਾ

'ਹਕ ਪਰਾਇਆ ਨਾਨਕਾ ਉਸ ਸੂਅਰੁ ਉਸ ਗਾਇ ।' [ਵਾਰਮਾਝ

ਇਹ ਬਚਨ ਕਿਰਤ ਦੇ ਕਰਤੱਬ ਦਾ ਸਪੱਸ਼ਟ ਨਿਰਣਾ ਕਰਦਾ ਹੈ । ਤੇ ਗੁਰੂ ਸਾਹਿਬ ਦੇ ਸਨੇਹ ਦੀ ਪਾਤਰ ਕਿਹੜੀ ਸ਼ਰੇਣੀ ਸੀ, ਇਹ ਵੀ ਸਾਫ ਹੈ । ਫੁਰਮਾਇਆ ਹੈ —

ਨੀਚਾ ਅੰਦਰ ਨੀਚ ਜਾਤ ਨੀਚੀ ਹੂ ਅਤਿ ਨੀਚ
ਨਾਨਕ ਤਿਨ ਕੈ ਸੰਗਿ ਸਾਥ ਵਡਿਆ ਸਿਉ ਕਿਆ ਰੀਸ ।
ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ । [ਸਿਰੀ

ਸੋ ਵਿਸ਼ੇ-ਵਸ਼ਤੂ ਦੇ ਲਿਹਾਜ਼ ਨਾਲ ਨਾਨਕ-ਬਾਣੀ ਆਧੁਨਕਤਾ ਦਾ ਪੂਰਾ ਪੂਰਾ ਗੌਰਵ ਰੱਖਦੀ ਹੈ ਤੇ ਅੱਜ ਵੀ ਮਨੁੱਖ ਤੇ ਸਮਾਜ ਨੂੰ ਬਲਵਾਨ-ਪਰੇਰਨਾ ਦੇਣ ਲਈ ਸਮਰੱਥ ਹੈ ।

(੨) ਇਸ ਬਾਣੀ ਦਾ ਦੂਸਰਾ ਕਾਵਿ-ਗੁਣ, ਇਸ ਦਾ ਸੁੰਦਰ ਸੁਨੱਖਾ ਲੋਕ ਮਨ-ਭਾਉਂਦਾ ਰੂਪ ਹੈ । ਗੁਰੂ ਸਾਹਿਬ ਨੇ ਭਾਰਤ ਦੇ ਸਨਾਤਨੀ ਕਾਵਿ-ਢੰਗ ਨੂੰ ਕੋਈ ਪਹਿਲ ਨਹੀਂ ਦਿੱਤੀ ਤੇ ਨਾ ਹੀ ਉਨ੍ਹਾਂ ਨੂੰ ਵਧੇਰੇ ਵਰਤਿਆ, ਜੋ ਕਿ ਬ੍ਰਾਹਮਣੀ ਗ੍ਰੰਥਾਂ ਵਿਚ ਆਮ ਪ੍ਰਚਲਤ ਸਨ ।

ਆਪ ਨੇ ਉਹ ਕਾਵਿ-ਰੂਪ ਵਰਤੇ, ਜੋ ਕਿ ਉਸ ਜ਼ਮਾਨੇ ਦੇ ਲੋਕਾਂ ਵਿਚ ਆਮ ਪਰਚਲਤ ਸਨ। ਛੰਤ, ਸੋਲਹੇ, ਅਲਾਹੁਣੀਆਂ, ਪਹਿਰੇ, ਵਾਰ, ਬਾਰਾਂਮਾਹ, ਪੱਟੀ, ਕਾਫੀ, ਆਦਿ ਅਜੇਹੀਆਂ ਚੀਜ਼ਾਂ ਜੋ ਲੋਕ ਆਮ ਵਰਤਦੇ ਸਨ ਤੇ ਜੋ ਲੋਕਾਂ ਨੂੰ ਵਧੇਰੇ ਪਸੰਦ ਸਨ। ਗੁਰੂ ਸਾਹਿਬ ਇਸ ਨਵ-ਜਾਗਰਤੀ ਹੋਕਾ ਦਾ ਸਾਰੇ ਲੋਕਾਂ ਨੂੰ ਦੇ ਰਹੇ ਸਨ, ਕਿਸੇ ਖਾਸ ਇਕ ਸ਼ਰੇਣੀ ਨੂੰ ਨਹੀਂ-'ਸਭ ਸੁਣਿਅਹੁ ਲੋਕ ਸਬਾਇਆ' ਇਸੇ ਲਈ ਉਨ੍ਹਾਂ ਲੋਕ ਧਾਰਨਾਵਾਂ ਨੂੰ ਹੀ ਆਪਣੇ ਕਾਵਿ ਦਾ ਮਾਧਿਅਮ ਬਣਾਇਆ। ਅੱਜ ਦੇ ਨਵਯੁੱਗ ਸਾਹਿਤ ਵਿਚ ਲੋਕ-ਧਾਰਨਾਵਾਂ ਰਾਹੀਂ ਉੱਚੇ ਆਦਰਸ਼ ਨੂੰ ਪਰਚਾਰਨਾ ਇਕ ਪ੍ਰਬਲ ਤੇ ਪਰਮਾਣੀਕ ਚੀਜ਼ ਮੰਨੀ ਜਾਂਦੀ ਹੈ। ਗੁਰੂ ਸਾਹਿਬ ਨੇ ਆਪਣੀ ਸਾਰੀ ਰਚਨਾ ਇਨ੍ਹਾਂ ਲੋਕ-ਪਸੰਦ ਰੂਪਾਂ ਵਿਚ ਕਰਕੇ ਲੋਕ-ਦਿਲਚਸਪੀ ਨੂੰ ਨਾਲ ਲੈ ਕੇ ਸਾਹਿਤ ਨੂੰ ਸਹੀ ਪਾਸੇ ਵਰਤਿਆ। ਸਨਾਤਨੀ ਲੀਹਾਂ ਉੱਤੇ ਚੱਲਣ ਵਾਲੇ ਰੂੜੀਵਾਦੀ ਲਿਖਾਰੀਆਂ ਬਾਰੇ ਉਨ੍ਹਾਂ ਦਾ ਇਹ ਬਚਨ ਕਿਤਨਾ ਸੱਚਾ ਸੁੱਚਾ ਤੇ ਕਟਾਖਮਈ ਹੈ—

'ਨਾਮ ਵਿਸਾਰਹਿ ਬੇਦ ਸਮਾਲਹਿ, ਬਿਖੁ ਭੂਲੇ ਲੇਖਾਰੀ।'

(ੲ) ਕਵੀ ਦਾ ਜਗਤ, ਭਾਵਾਂ ਦਾ ਜਗਤ ਹੈ, ਕਲਪਣਾ ਦੀ ਉਡਾਰੀ ਬਗੈਰ ਇਹ ਭਾਵਾਂ ਦੀ ਦੁਨੀਆਂ ਵਸਾਈ ਨਹੀ ਜਾ ਸਕਦੀ। ਗੁਰੂ ਸਾਹਿਬ ਨੇ ਜਿਥੇ ਨਿਜੀ ਜੀਵਨ ਦੇ ਬਹੁਭਾਂਤੇ ਦ੍ਰਿਸ਼ਾਂ ਤੇ ਲੋਕ-ਭਾਵਾਂ ਦੇ ਚਿਤਰ ਉਲੀਕੇ ਹਨ, ਉਹ ਚਿਤਰ ਭਾਵਕ ਰੰਗਣ ਦੀ ਇਕ ਅਨੋਖੀ ਮਿਸਾਲ ਪੇਸ਼ ਵੀ ਕਰਦੇ ਹਨ। ਉਨ੍ਹਾਂ ਵਿਚ ਇਕ ਨਵਾਂ ਹੁਸਨ ਹੈ, ਮਟਕ ਹੈ, ਜੋ ਸ਼ਾਇਰ ਦੀ ਸਭ ਤੋਂ ਵੱਡੀ ਖੂਬੀ ਹੁੰਦੀ ਹੈ।

'ਮੋਰੀ ਰੁਣਝੁਣ ਲਾਇਆ, ਭੈਣੇ ਸਾਵਣ ਆਇਆ' ਵਾਲੇ ਸ਼ਬਦ 'ਚ ਜੋ ਬਿਰਹਣੀ ਦੀ ਦਰਦਨਾਕ ਤਸਵੀਰ ਉਲੀਕੀ ਗਈ, ਉਸ ਦਾ ਟਾਕਰਾ ਸਾਡੇ ਸਾਹਿਤ ਵਿਚ ਹੋਰ ਨਹੀਂ ਮਿਲਦਾ। ਇਸੇ ਤਰ੍ਹਾਂ 'ਹਰਣੀ ਹੋਵਾ ਬਨਿ ਵਸਾਂ,ਸ਼ਬਦ ਵਿਚ ਦਿਤੀ ਗਈ ਕਲਪਨਾ-ਉਡਾਰੀ ਤੇ ਵਲਵਲੇ ਦੀ ਤੀਬਰਤਾ, ਭਾਵਾਂ ਦੇ ਦੇਸ਼ ਦੀ ਇਕ ਅਮਰ ਚੀਜ਼ ਬਣ ਗਈ ਹੈ।

'ਤੁਖਾਰੀ ਬਾਰਾਂਮਾਹ' ਵੀ, ਇਕ ਲਾਜਵਾਬ ਰਚਨਾ ਹੈ, ਇਸ ਵਿਚ ਦਿਤੇ ਭਾਵ-ਚਿਤਰ, ਕਾਵਿ-ਕਾਰੀਗਰੀ ਦੇ ਅਤਿ ਉਤਮ ਨਮੂਨੇ ਹਨ। ਹਰ ਮਹੀਨੇ ਦੇ ਵਾਤਾਵਰਣ ਅਨੁਸਾਰ ਬਿਰਹਣੀ ਦਾ ਦਰਦ-ਭਰਿਆ ਚਿਤ੍ਰ ਅੱਡੋ ਅੱਡ ਰੂਪਾਂ ਵਿਚ ਮੂਰਤੀਮਾਨ ਹੁੰਦਾ ਹੈ। ਮਿਸਾਲ ਲਈ-

'ਚੇਤ ਬਸੰਤੁ ਭਲਾ, ਭਵਰ ਸੁਹਾਵੜੇ
ਬਨ ਫੂਲੇ ਮੰਝ ਬਾਰਿ, ਮੈਂ ਪਿਰੁ ਘਰਿ ਬਾਹੁੜੇ।'
'ਕੋਕਿਲ ਅੰਬਿ ਸੁਹਾਵੀ ਬੋਲੈ, 'ਭਵਰ ਭਵੰਤਾ ਫੂਲੀ ਡਾਲੀ।'
'ਸਾਵਣਿ ਸਰਸ ਮਨਾ, ਘਣ ਵਰਸਹਿ ਰੁਤਿ ਆਏ......

ਪਿਰ ਘਰਿ ਨਹੀਂ ਆਵੈ ਮਰੀਐ ਹਾਵੈ, ਦਾਮਨਿ ਚਮਕ ਡਰਾਏ
ਸੇਜ ਇਕੇਲੀ ਖਰੀ ਦੁਹੇਲੀ, ਮਰਣ ਭਇਆ ਦੁਖ ਮਾਏ ।'
'ਭਾਦਉ ਭਰਮਿ ਭੁਲੀ, ਭਰਿ ਜੋਬਨਿ ਪਛੁਤਾਣੀ
ਜਲ ਥਲ ਨੀਰਿ ਭਰੇ, ਬਰਸ ਰੁਤੇ ਰੰਗ ਮਾਣੀ ।' [ਤੁਖਾਰੀ

ਇਸੇ ਤਰ੍ਹਾਂ ਕੁਝ ਹੋਰ ਮਿਸਾਲਾਂ ਲਓ-
'ਓਤੰਗੀ ਪੈਓਹਰੀ ਗਹਿਰੀ ਗੰਭੀਰੀ
ਸਸੁੜਿ ਸੁਹੀਆ ਕਿਵ ਕਰੀ, ਨਿਵਣ ਨਾ ਜਾਇ ਥਣੀ ।'
'ਜਦਹੁ ਸੀਆ ਵੀਆਹੀਆ, ਲਾੜੇ ਸੋਹਨਿ ਪਾਸਿ
ਹੀਡੋਲੀ ਚੜ ਆਈਆ, ਦੰਦ ਖੰਡ ਕੀਤੇ ਰਾਸਿ
ਉਪਰਹੁ ਪਾਣੀ ਵਾਰੀਐ, ਝਲੇ ਝਿਮਕਨਿ ਪਾਸਿ । ੨ ।
ਇਕ ਲਖੁ ਲਹਨਿ ਬਹਿਠੀਆਂ, ਲਖੁ ਲਹਿਨਿ ਖੜੀਆ
ਗਰੀ ਛੁਹਾਰੇ ਖਾਂਦੀਆਂ, ਮਾਣਨਿ ਸੇਜੜੀਆ ।
ਤਿਨ ਗਲਿ ਸਿਲਕਾ ਪਾਈਆ, ਤੁਟਨਿ ਮੋਤ ਸਰੀਆ । ੩ ।' [ਆਸਾ

'ਸਿਰ ਖੋਹਾਇ ਪੀਅਹਿ ਮਲਵਾਣੀ' ਵਾਲੇ ਸ਼ਬਦ ਵਿਚ ਜੈਨੀਆਂ ਦਾ ਮਲੀਨ ਚਿਤਰ ਵੀ ਕਿਤਨਾ ਘਿਰਣਤ ਤੇ ਤਰਸ-ਯੋਗ ਲਗਦਾ ਹੈ । ਇਸੇ ਤਰ੍ਹਾਂ ਆਸਾ ਦੀ ਵਾਰ ਦੇ ਸਲੋਕਾਂ ਵਿਚ ਦੰਭੀ, ਪਖੰਡੀ, ਬ੍ਰਾਹਮਣਾਂ, ਜੋਗੀਆਂ, ਰਾਸਧਾਰੀਆਂ ਦੇ ਨਕਸ਼ੇ ਬੜੀ ਹਲਚਲ ਮਚਾਉਣ ਵਾਲੇ ਹਨ ।

(੪) ਉਤਕ੍ਰਿਸ਼ਟ ਬੌਧਕਿਤਾ ਨਾਨਕ-ਬਾਣੀ ਦਾ ਇੱਕ ਮਹਾਨ ਗੁਣ ਹੈ । ਰੂਹਾਨੀ ਅਨੁਭਵ ਤੇ ਸੈਲਾਨੀ ਤਜਰਬੇ ਨੇ ਉਨ੍ਹਾਂ ਦਾ ਗਿਆਨ-ਭੰਡਾਰ ਹਰ ਪਹਿਲੂ ਤੋਂ ਭਰਪੂਰ ਕੀਤਾ ਹੋਇਆ ਸੀ । ਇਸ ਲਈ ਜਦੋਂ ਵੀ ਉਹ ਕੁਝ ਕਹਿੰਦੇ, ਉਸ ਵਿਚ ਬੌਧਕਿਤਾ ਦੀ ਉਚੱਤਾ ਕੁੰਦਨ-ਸੋਨੇ ਵਾਂਗ ਦਮਕਾਂ ਮਾਰਦੀ ਸੀ । ਮਤਾਂ ਮਤਾਂਤਰਾਂ ਦੀਆਂ ਊਣਤਾਈਆਂ ਦੀ ਜਿਤਨੀ ਛਾਣ-ਬੀਣ ਇਸ ਬਾਣੀ ਵਿਚ ਮਿਲਦੀ ਹੈ, ਉਤਨੀ ਭਗਤੀ ਲਹਿਰ ਦੇ ਕਿਸੇ ਹੋਰ ਸੰਤ ਭਗਤ ਦੀ ਬਾਣੀ ਵਿਚ ਨਹੀਂ । ਸਿਧ, ਨਾਥ, ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਵੈਰਾਗੀ, ਵੈਸ਼ਣਵ, ਸ਼ੈਵ, ਸਾਕਤ, ਕਾਪੜੀਏ, ਕੱਟੜ ਸ਼ਰਈ ਆਦਿ ਹਰ ਮਤ ਉਤੇ ਗੁਣਕਾਰੀ ਤੇ ਉਸਾਰੂ ਆਲੋਚਨਾ ਕੀਤੀ ਗਈ ਹੈ ।

ਨਿਰੋਲ ਸਿਧਾਂਤਕ ਗਹਿਰਾਈ ਦੇਖਣ ਲਈ ਉਨ੍ਹਾਂ ਦੀ ਰਚਨਾ 'ਜਪੁ' 'ਸਿਧਗੋਸਟਿ' ਧਿਆਨਯੋਗ ਹੈ, ਜਿਸ ਤੋਂ ਕਵੀ ਦੀ ਤਾਰਕਿਕ ਬਾਰੀਕੀ ਦੀ ਖਬਰ ਮਿਲਦੀ ਹੈ ।

ਬੌਧਕਿਤਾ ਦਾ ਵਿਸ਼ੇਸ਼ ਗੁਣ ਸੰਜਮ ਹੈ— ਥੋੜੇ ਸ਼ਬਦ, ਬਹੁਤਾ ਭਾਵ । ਸਿੱਧਾਂ ਦੇ ਸਵਾਲਾਂ ਦੇ ਜਵਾਬ, ਗੁਰੂ ਸਾਹਿਬ ਨੇ ਕਿਵੇਂ ਢੁਕਵੇਂ 'ਤੇ ਸੰਖੇਪ ਦਿੱਤੇ ਹਨ, ਇਸ ਲਈ ਕੁਝ ਉਦਾਹਰਣ ਦਿੰਦੇ ਹਾਂ—

ਸਿਧ  ਆਦਿ ਕਉ ਕਵਨੁ  ਬੀਚਾਰ ਕਥੀਅਲੇ ।
ਗੁਰੂ ਨਾਨਕ—ਆਦਿ ਕਉ ਬਿਸਮਾਦੁ ਬਿਚਾਰੁ ਕਥੀਅਲੇ ।

ਸਿਧ—'ਕਵਣੁ ਮੂਲ ਕਵਣੁ ਮਤਿ ਵੇਲਾ ।
ਤੇਰਾ  ਕਵਣੁ  ਗੁਰੂ  ਜਿਸ ਕਾ  ਤੂੰ  ਚੇਲਾ ।
ਗੁਰੂ ਜੀ —'ਪਵਨ  ਅਰੰਭੁ  ਸਤਿਗੁਰੁ  ਮਤਿ  ਵੇਲਾ ।
ਸਬਦੁ  ਗੁਰੂ  ਸੁਰਤਿ  ਧੁਨਿ  ਚੇਲਾ ।

ਸਿਧ—ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ,
ਕਿਤੁ  ਕਿਤੁ  ਦੁਖਿ  ਬਿਨਸਿ  ਜਾਈ ।
ਗੁਰੂ ਜੀ—ਹਉਮੈ ਵਿਚਿ ਜਗੁ ਉਪਜੈ ਪੁਰਖਾ,
ਨਾਮਿ  ਵਿਸਰਿਐ  ਦੁਖੁ  ਪਾਈ ।

ਸਧ—'ਕਿਸੁ ਕਾਰਣਿ ਗ੍ਰਿਹੁ  ਤਜਿਓ ਉਦਾਸੀ ।
ਕਿਸ  ਕਾਰਣਿ  ਇਹੁ  ਭੇਖੁ  ਨਿਵਾਸੀ
ਕਿਸੁ  ਵਖਰ  ਕੇ ਤੁਮ  ਵਣਜਾਰੇ ।
ਕਿਉ ਕਰਿ ਸਾਥੁ ਲੰਘਾਵਹੁ ਪਾਰੇ । ੧੭ ।

ਗੁਰੂ ਜੀ—ਸਤਿਗੁਰੁ  ਖੋਜਤ  ਭਏ  ਉਦਾਸੀ ।
ਦਰਸ਼ਨ  ਕੈ  ਤਾਈ  ਭੇਖ  ਨਿਵਾਸੀ
ਸਾਚ  ਵੱਖਰ  ਕੇ  ਹਮ  ਵਣਜਾਰੇ ।
ਨਾਨਕ ਗੁਰਮੁਖਿ ਉਤਰਸਿ ਪਾਰੇ । ੧੮ ।

ਗੁਰੂ ਸਾਹਿਬ ਵੈਸੇ ਵੀ ਬੌਧਕਿਤਾ  ਜਾਂ ਬਿਬੇਕ ਦੀ  ਜ਼ਿੰਦਗੀ ਵਿਚ  ਖਾਸ ਥਾਂ ਮੰਨਦੇ ਸਨ ਤੇ ਉਹ ਅੰਧ-ਵਿਸ਼ਵਾਸੀਅਤ  ਦੇ ਬਿਲਕੁਲ ਵਿਰੁੱਧ ਸਨ ।  ਉਹ ਆਪਣੇ ਜਗਿਆਸੂਆਂ ਨੂੰ ਸੰਬੋਧਦੇ  ਕਹਿੰਦੇ ਹਨ—

'ਸੁਣ ਮੁੰਧੇ ਹਰਣਾਖੀਏ, ਗੂੜਾ ਵੈਣ ਅਪਾਰ ।
ਪਹਿਲਾ ਵਸਤੁ ਸਿਞਾਣਕੈ, ਤਉ ਕੀਚੈ ਵਾਪਾਰੁ ।'

ਪਰ ਚੂੰਕਿ ਉਹ ਨਿਰੇ-ਪੁਰੇ  ਫਿਲਾਸਫਰ ਨਹੀਂ ਸਨ,  ਇਸ ਲਈ ਉਨ੍ਹਾਂ ਕਰਣੀਹੀਨ ਅਕਲ ਨੂੰ ਵੀ ਕੋਈ ਮਹੱਤਤਾ ਨਹੀਂ ਦਿੱਤੀ—

ਜਹਿ ਕਰਣੀ ਤਹਿ ਪੂਰੀ ਮਤਿ । ਕਰਣੀ ਬਾਝਹੁ ਘਟੇ ਘਟਿ ।

ਭਾਰਤੀ ਸਿਧਾਂਤਾਂ ਤੇ ਹਿੰਦੂ  ਇਤਿਹਾਸ  ਮਿਥਿਹਾਸ ਦੀ  ਜਾਣ ਪਛਾਣ ਤਾਂ  ਉਨ੍ਹਾਂ ਨੂੰ ਇਤਨੀ ਸੀ  ਕਿ ਗੱਲ ਗੱਲ ਤੇ ਪੁਰਾਣੀਆਂ ਉਦਾਹਰਣਾਂ ਨੂੰ ਨਵਾਂ ਰੂਪ  ਦੇ ਕੇ ਵਰਤ ਲੈਂਦੇ

ਸਨ। 'ਦੁਖੀਆ ਸਭ ਸੰਸਾਰ' ਦੱਸਣ ਲਈ ਭਾਰਤੀ ਇਤਿਹਾਸ ਵਿਚੋਂ ਇਉਂ ਮਿਸਾਲਾਂ ਪੇਸ਼ ਕਰਦੇ ਹਨ—

ਸਹੰਸਰ ਦਾਨ ਦੇ ਇੰਦ੍ਰ ਰੋਆਇਆ। ਪ੍ਰਸਰਾਮੁ ਰੋਵੈ ਘਰ ਆਇਆ।
ਅਜੈ ਸੁ ਰੋਵੈ ਭੀਖਿਆ ਖਾਇ। ਐਸੀ ਦਰਗਹਿ ਮਿਲੈ ਸਜਾਇ।
ਰੋਵੈ ਰਾਮੁ ਨਿਕਾਲਾ ਭਇਆ। ਸੀਤਾ ਲਖਮਣੁ ਵਿਛੁੜਿ ਗਇਆ।
ਰੋਵੈ ਦਹਸਿਰ ਲੰਕ ਗਵਾਇ। ਜਿਨਿ ਸੀਤਾ ਆਦੀ ਡਉਰੂ ਵਾਇ।
ਰੋਵਹਿ ਪਾਂਡਵ ਭਏ ਮਜੂਰ। ਜਿਨਿ ਕੈ ਸੁਆਮੀ ਰਹਤ ਹਦੂਰਿ।
ਰੋਵੈ ਜਨਮੇਜਾ ਖੁਇ ਗਇਆ। ਏਕੀ ਕਾਰਣਿ ਪਾਪੀ ਭਇਆ।
ਰੋਵਹਿ ਸੇਖ ਮਸਾਇਕ ਪੀਰ। ਅੰਤਿ ਕਾਲ ਮਤੁ ਲਾਗੈ ਭੀੜ।
ਰੋਵਹਿ ਰਾਜੇ ਕੰਨ ਪੜਾਇ। ਘਰਿ ਘਰਿ ਮਾਗਹਿ ਭੀਖਿਆ ਜਾਇ।

ਅਜੇਹੀਆਂ ਹੋਰ ਅਨੇਕਾਂ ਮਿਸਾਲਾਂ ਬਾਣੀ ਵਿਚੋਂ ਦੇਖੀਆਂ ਜਾ ਸਕਦੀਆਂ ਹਨ।

(੫) ਅਲੰਕਾਰ—ਗੱਲ ਨੂੰ ਸਜਾ ਫਬਾ ਕੇ ਕਹਿਣ ਦਾ ਨਾਂ ਹੈ। ਉਂਜ ਤਾਂ ਗੁਰੂ ਸਾਹਿਬ ਦੀ ਬਾਣੀ ਦੇ ਪੜ੍ਹਿਆਂ ਪਤਾ ਲਗਦਾ ਹੈ ਕਿ ਇਸ ਦੇ ਪਿਛੇ ਅਲੰਕਾਰਾਂ, ਕਾਵਿ-ਰੂਪਾਂ ਤੇ ਛੰਦਾਂ ਆਦਿ ਦੀ ਇਕ ਸਾਹਿਤਕ ਪਰੰਪਰਾ ਹੈ, ਜਿਸ ਦੇ ਅਧਿਐਨ ਦੀ ਲੋੜ ਹੈ। ਪਰ ਗੁਰੂ ਜੀ ਦੀ ਆਪਣੀ ਮੌਲਕਿਤਾ ਵੀ ਛਿਪਾਈ ਜਾ ਸਕਣ ਵਾਲੀ ਨਹੀਂ। ਇਕ ਗੱਲ ਸਾਫ ਹੈ ਕਿ ਗੁਰੂ ਸਾਹਿਬ ਨੇ ਜੋ ਅਲੰਕਾਰ ਜਾਂ ਜੋ ਮਿਸਾਲਾਂ, ਤਸ਼ਬੀਹਾਂ, ਦ੍ਰਿਸ਼ਟਾਂਤ ਆਦਿ ਵਰਤੇ ਹਨ, ਸਭ ਘਰੇਲੂ ਜੀਵਨ ਨਾਲ ਸਬੰਧਤ ਹਨ, ਜਿਨ੍ਹਾਂ ਨੂੰ ਸੌਖਿਆਂ ਹੀ ਲੋਕ ਸਮਝ ਸਕਦੇ ਸਨ। ਸ਼ਾਇਦ ਸਭ ਤੋਂ ਵਧੇਰੇ ਉਨ੍ਹਾਂ 'ਨਾਰੀ ਜੀਵਨ' ਦੀ ਮਿਸਾਲ ਲੈ ਕੇ ਥਾਂ ਥਾਂ ਜ਼ਿੰਦਗੀ ਨੂੰ ਸਮਝਾਇਆ ਹੈ। ਇਸਤਰੀ ਦਾ ਦ੍ਰਿਸ਼ਟਾਂਤ ਜਾਂ ਚਰਚਾ ਬਾਕੀ ਭਾਰਤੀ ਸਾਹਿਤ ਵਿਚ ਵੀ ਹੈ। ਪਰ ਉਹ ਜਾਂ ਤਾਂ ਕੋਕ-ਸ਼ਾਸ਼ਤਰੀ ਢੰਗ ਦਾ ਹੋਣ ਕਾਰਣ ਨਿਰੋਲ ਵਾਸ਼ਨਾਮਈ ਹੈ ਜਾਂ ਫਿਰ ਨਿਰੀ ਨਿੰਦਾ। ਗੁਰੂ ਸਾਹਿਬ ਨੇ ਇਹ ਅਲੰਕਾਰ ਸੁਚੱਜੇ ਰੂਪ ਵਿਚ, ਇਉਂ ਵਰਤਿਆ ਹੈ-

'ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀਂ?
ਸਹਿਜ ਸੰਤੋਖ ਸੀਗਾਰੀਆ, ਮਿਠਾ ਬੋਲਣੀ।'
'ਪਿਰ ਪਰਦੇਸੀ ਜੇ ਥੀਐ, ਧਨ ਵਾਂਢੀ ਝੂਰੇਇ
ਜਿਉ ਜਲਿ ਥੋੜੈ ਮਾਛਲੀ, ਕਰਣ ਪਲਾਵ ਕਰੇਇ।,
'ਸਭਨਾ ਸਾਹੁਰੈ ਵੰਞਣਾ, ਸਭ ਮੁਕਲਾਵਣਹਾਰ।'

ਇਸੇ ਤਰ੍ਹਾਂ ਕੁਦਰਤ ਦੀਆਂ ਤੇ ਆਮ ਘਰੇਲੂ ਵਰਤੋਂ ਦੀਆਂ ਵਸਤਾਂ, ਗੁਰੂ ਸਾਹਿਬ ਦੀ ਅਲੰਕਾਰਕ ਸਮੱਗਰੀ ਬਣਦੀਆਂ ਹਨ। ਮੋਰਾਂ ਦੀਆਂ ਰੁਣਝੁਣਾਂ ਨਦੀਆਂ ਦੇ ਸੰਜੋਗੀ ਮੇਲੇ, ਹੰਸ ਮਾਨਸਰੋਵਰ, ਬੇੜੀ ਮਲਾਹ, ਗਊ ਗੁਆਲਾ, ਗਾਂ ਵੱਛਾ, ਮਾਂ ਬੱਚਾ, ਮੋਰ ਮੇਘ,

ਸੂਰਜ ਕਮਲ, ਕਮਲ ਭੌਰਾ, ਅੰਬ ਕੋਇਲ, ਫੁਲ ਭੌਰ, ਦੀਵਾ ਪਤੰਗਾ, ਪਾਣੀ ਮੱਛੀ, ਬਗਲਾ ਡੱਡ, ਉਜਲ ਕੈਂਹਾ, ਪਾਣੀ ਦੀ ਚੁਪੱਤੀ, ਕੁਸੰਭਾ ਮਜੀਠਾ ਰੰਗ, ਕਿਸਾਣ ਖੇਤੀ, ਹਾਥੀ ਅੰਕੁਸ, ਕੌਡੀ ਹੀਰਾ, ਸ਼ਰਾਬ ਦੀ ਭੱਠੀ, ਪੱਕੀ ਖੇਤੀ ਤੇ ਵਢਾਵੇ, ਸਹੁਰਾ ਪੇਕਾ ਘਰ ਆਦਿ ।

ਮਨੁੱਖ ਦੀ ਰੱਬ ਨਾਲ ਟੁਟੀ ਕਿਵੇਂ ਗੰਢੀ ਜਾ ਸਕਦੀ ਹੈ ? ਸਾਧਾਰਣ ਚੀਜ਼ਾਂ ਦੀਆਂ ਮਿਸਾਲਾਂ ਦੇ ਕੇ ਗੁਰੂ ਜੀ ਦਸਦੇ ਹਨ-

ਕੈਂਹਾ ਕੰਚਨੁ ਤੁਟੈ ਸਾਰੁ । ਅਗਨੀ ਗੰਢੁ ਪਾਏ ਲੋਹਾਰੁ ।
ਗੋਰੀ ਸੇਤੀ ਤੁਟੈ ਭਤਾਰੁ । ਪੁਤੀਂ ਗੰਢੁ ਪਵੈ ਸੰਸਾਰ ।
ਰਾਜਾ ਮੰਗੈ ਦਿਤੇ ਗੰਢੁ ਪਾਇ । ਭੁਖਿਆ ਗੰਢੁ ਪਵੈ ਜਾ ਖਾਇ ।
ਕਾਲਾ ਗੰਢੁ ਨਦੀਆਂ ਮੀਂਹ ਝੋਲ । ਗੰਢੁ ਪ੍ਰੀਤੀ ਮਿਠੇ ਬੋਲ ।
ਬੇਦਾ ਗੰਢੁ ਬੋਲੇ ਸਚੁ ਕੋਇ । ਮੁਇਆ ਗੰਢੁ ਨੇਕੀ ਸਤੁ ਹੋਇ ।
ਏਤੁ ਗੰਢੁ ਵਰਤੈ ਸੰਸਾਰੁ । ਮੂਰਖ ਗੰਢੁ ਪਵੈ ਮੁਹਿ ਮਾਰ ।
ਨਾਨਕ ਆਖੈ ਏਹੁ ਬੀਚਾਰ । ਸਿਫਤੀ ਗੰਢੁ ਪਵੈ ਦਰਬਾਰ ॥

ਉਪਮਾ ਤੇ ਦ੍ਰਿਸ਼ਟਾਂਤ ਦੀਆਂ ਕੁਝ ਹੋਰ ਵੰਨਗੀਆਂ-

'ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਜਲ ਕਮਲੇਹਿ ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਮਛਲੀ ਨੀਰੁ ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਿਕ ਮੇਹੁ ।
'ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਦੁਧ ਹੋਇ ।'
'ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਕਵੀ ਸੂਰ ।'
'ਤੂੰ ਦਰਿਆਉ ਦਾਨਾ ਬੀਨਾ ਮੈ ਮਛਲੀ ਕੈਸੇ ਅੰਤ ਲਹਾ
ਜਹ ਜਹ ਦੇਖਾ ਤਹ ਤਹ ਤੂ ਹੈ, ਤੁਝ ਨਿਕਸੀ ਫੂਟਾ ਮਰਾ ।'
'ਧਨ ਜੋਬਨ ਅਰ ਫੁਲੜਾ, ਨਾਠੀਅੜੇ ਦਿਨ ਚਾਰਿ
ਪਬਣ ਕੇਰੇ ਪਤ ਜਿਉ, ਢਲਿ ਢੁਲਿ ਜੁੰਮਣਹਾਰ ।'
'ਦੁਧ ਬਿਨ ਧੇਨੁ ਪੰਖ ਬਿਨ ਪੰਖੀ, ਜਲ ਬਿਨੁ ਉਤਭੁਜ ਕਾਮ ਨਹੀਂ
ਕਿਆ ਸੁਲਤਾਨੁ ਸਲਾਮ ਵਿਹੂਣਾ, ਅੰਧੀ ਕੋਠੀ ਤੇਰਾ ਨਾਮੁ ਨਹੀਂ ।'

**ਰੂਪਕ**—ਜਾਲਿ ਮੋਹੁ ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ
ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖਿ ਬੀਚਰੁ ।
'ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ।
ਪਰਨਿੰਦਾ ਪਰਮਲੁ ਮੁਖਿ ਸੁਧੀ ਅਗਨਿ ਕ੍ਰੋਧ ਚੰਡਾਲ ।'
'ਨਾਨਕ ਗੁਰੂ ਸੰਤੋਖੁ ਰੁਖੁ, ਧਰਮੁ ਫੁਲੁ ਫਲ ਗਿਆਨੁ

'ਰਸਿ ਰਸਿਆ ਹਰਿਆ ਸਦਾ, ਪਕੈ ਕਰਮਿ ਧਿਆਨਿ।'
'ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ,
ਤਾਰਕਾ ਮੰਡਲ ਜਨਕ ਮੋਤੀ
ਧੂਪ ਮਲਆਨਲੋ ਪਵਣੁ ਚਵਰੋ ਕਰੇ,
ਸਗਲਿ ਬਨਰਾਇ ਫੂਲੰਤਿ ਜੋਤੀ।

ਚੂਨੇ-ਗੱਚ ਧੌਲਰਾਂ ਦੇ ਢਠਦੇ ਕਿੰਗਰਿਆਂ ਦੀ ਮਿਸਾਲ ਦੇ ਕੇ ਜੋਬਨ ਦਾ ਮਾਣ ਕਿਵੇਂ ਤੋੜਿਆ ਹੈ-

'ਗਚੁ ਜਿ ਲਗਾ ਗਿੜਵੜੀ, ਸਖੀਏ ਧਉਲਹਰੀ
ਸੇ ਭਿ ਢਹਿੰਦੇ ਡਿਠ ਮੈਂ, ਮੁੰਧ ਨਾ ਗਰਬ ਥਣੀ।'
'ਤੂ ਸੁਣਿ ਹਰਣਾ ਕਾਲਿਆ! ਕੀ ਵਾੜੀਐ ਰਾਤਾ ਰਾਮ।'

ਸ਼ਬਦਾਲੰਕਾਰ ਵੀ ਗੁਰੂ ਜੀ ਦੀ ਕਵਿਤਾ ਵਿਚ ਬਹੁਤ ਥਾਈਂ ਸੁਭਾਵਕ ਝਲਕਦੇ ਜੋ ਕਿ ਅੱਖਰਾਂ ਜਾਂ ਸ਼ਬਦਾਂ ਦੀ ਇਕਸਾਰਤਾ ਕਰਕੇ ਬਣਦੇ ਹਨ—

'ਮੋਹਣੀ ਮੁਖ ਮਣੀ ਸੋਹੈ।'
'ਸਹਿਜ ਸੰਤੋਖ ਸੀਗਾਰੀਆ।'
'ਗੁਣ ਕਾਮਣ ਕਾਮਣਿ ਕਰੇ, ਤਉ ਪਿਆਰੇ ਕਉ ਪਾਵੈ।

'ਅਨਤਾ ਧਨੁ ਧਰਣੀ ਧਰੇ, ਅਨਤ ਨਾ ਚਾਹਿਆ ਜਾਇ।
ਅਨਤ ਕਉ ਚਾਹਨ ਜੋ ਗਏ, ਸੇ ਆਏ ਅਨਤੁ ਗਵਾਇ।੨।
[ਗਉੜੀ ਬੈਰਾਗਣਿ

'ਮਨ ਮੋਤੀ ਜੇ ਗਹਿਣਾ ਹੋਵੈ,' ਵਾਲੇ ਸ਼ਬਦ ਵਿਚ ਤਾਂ ਸਾਰਾ ਰੂਪਕ ਹੀ ਅਨੁਪ੍ਰਾਸ ਮੇਲ ਕੇ ਤਿਆਰ ਕੀਤਾ ਗਿਆ ਹੈ-

'ਕਰੁ ਕਰ ਕਰਤਾ ਕੰਗਨਾ ਪਹਿਰੈ, ਦਾਮੋਦਰ ਦੰਤੁ ਲੇਈ।
ਧੀਰਜ ਧੜੀ ਬੰਧਾਵੈ ਕਾਮਣਿ, ਸ੍ਰੀ ਰੰਗ ਸੁਰਮਾ ਦੇਈ।'
'ਅਲਹੁ ਅਲਖੁ ਅਗੰਮ ਕਾਦਰੁ, ਕਰਣਹਾਰ ਕਰੀਮੁ।'
'ਪੂਰਨ ਪਰਮ ਜੋਤਿ ਪ੍ਰਮੇਸਰ, ਪ੍ਰੀਤਮ ਪਰਾਨ ਹਮਾਰੇ।
ਮੋਹਨ ਮੋਹ ਲੀਆ ਮਨ ਮੇਰਾ, ਸਮਝਸਿ ਸਬਦਿ ਬੀਚਾਰੇ।
'ਕੁਚਲ ਕੁਰੂਪ ਕੁਨਾਰਿ ਕੁਲਖਣੀ, ਪਿਰ ਕਾ ਸਹਿਜ ਨਾ ਜਾਨਿਆ।

(੬) ਬੋਲੀ—ਗੁਰੂ ਸਾਹਿਬ ਦੀ ਬੋਲੀ ਮੁਹਾਵਰੇਦਾਰ ਟਕਸਾਲੀ ਪੰਜਾਬੀ ਹੈ, ਜਿਸ ਵਿਚ ਸਾਧ-ਭਾਸ਼ਾ ਦਾ ਕੁਝ ਕੁਝ ਰੰਗ ਜ਼ਰੂਰ ਮਿਲਦਾ ਹੈ ਕਿਉਂਕਿ ਗੁਰੂ ਸਾਹਿਬ ਹਿੰਦ ਦੇ ਚਾਰੇ ਪਾਸੇ ਫਿਰੇ ਸਨ, ਇਸ ਲਈ ਸੰਤ-ਭਾਸ਼ਾ ਦਾ ਉਨ੍ਹਾਂ ਦੀ ਬੋਲੀ ਤੇ ਪ੍ਰਭਾਵ ਪੈਣਾ

ਕੁਦਰਤੀ ਗੱਲ ਸੀ। ਨਾਲੇ ਵਿਸ਼ਾ ਵੀ ਅਧਿਕਤਰ ਭਾਰਤੀ ਵੀਚਾਰਧਾਰਾ ਦਾ ਖੰਡਨ ਮੰਡਨ ਸੀ।

ਆਪ ਜੀ ਦੀ ਪੰਜਾਬੀ ਵਿਚ ਅਰਬੀ ਫਾਰਸੀ ਦਾ ਅਸਰ ਉਤਨਾ ਕੁ ਹੈ ਜਿਤਨੀ ਕਿ ਫਾਰਸੀ ਸ਼ਬਦਾਵਲੀ ਇਸਲਾਮੀ ਤੇ ਹਾਕਮ ਪ੍ਰਭਾਵ ਨਾਲ ਪੰਜਾਬੀ ਵਿਚ ਰਚਮਿਚ ਚੁਕੀ ਸੀ। ਜੇ ਆਪ ਦੀ ਰਚਨਾ ਵਿਚ—

ਯਕ ਅਰਜ਼ ਗੁਫਤਮ ਪੇਸ਼ ਤੋ, ਦਰਗੋਸ਼ ਕੁਨ ਕਰਤਾਰ।

ਹਕਾ ਕਬੀਰ ਕਰੀਮ ਤੂੰ, ਬੇਐਬ ਪਰਵਦਗਾਰ।

ਆਦਿਕ ਸ਼ਬਦ ਰੇਖਤੇ ਦੇ ਨਮੂਨੇ ਮਿਲਦੇ ਹਨ ਤਾਂ ਪੁਰਾਣੀ ਅਦਲੀ-ਬਦਲੀ ਸਹਿ-ਸਕ੍ਰਿਤ ਦੀਆਂ ਵੰਨਗੀਆਂ ਵੀ ਪਾਈਆਂ ਜਾਂਦੀਆਂ ਹਨ—

ਨਿਹਫਲੰ ਤਸਿ ਜਨਮਸਿ, ਜਾਵਤ ਬ੍ਰਹਮ ਨ ਬਿੰਦਤੇ।

ਸਾਗਰੰ ਸੰਸਾਰਸ ਗੁਰ ਪ੍ਰਸਾਦੀ ਤਰਹਿ ਕੇ। [ਤਿਲੰਗ

ਇਨ੍ਹਾਂ ਨਮੂਨਿਆਂ ਤੋਂ ਇਹ ਕਦੀ ਭੁਲ ਕੇ ਵੀ ਨਹੀਂ ਸਮਝਣਾ ਚਾਹੀਦਾ ਕਿ ਗੁਰੂ ਸਾਹਿਬ ਨਿਰੋਲ ਫਾਰਸੀ ਜਾਂ ਸੰਸਕ੍ਰਿਤ ਰਚਨਾ ਕਰ ਰਹੇ ਸਨ। ਇਹ ਤਾਂ ਉਸ ਸਮੇਂ ਦੀ ਰੇਖ਼ਤਾ ਜਾਂ ਅਪਭ੍ਰੰਸ਼ ਸਾਹਿਤ ਦੀ ਵੰਨਗੀ ਹੈ। ਜਿਵੇਂ ਦਯਾਨੰਦ ਜੀ ਨੂੰ ਇਹ ਭਰਮ ਪੈ ਗਿਆ ਸੀ ਕਿ ਗੁਰੂ ਸਾਹਿਬ ਨੇ 'ਨਿਰਭਉ' ਲਿਖ ਕੇ ਸੰਸਕ੍ਰਿਤ ਦਾ ਗਲੱਤ ਪ੍ਰਯੋਗ ਕੀਤਾ ਹੈ ਪਰ ਸੁਆਮੀ ਜੀ ਨੂੰ ਇਹ ਪਤਾ ਨਹੀਂ ਸੀ ਕਿ ਉਹ ਸੰਸਕ੍ਰਿਤ ਕਾਵਿ-ਰਚਨਾ ਨਹੀਂ ਸਨ ਕਰ ਰਹੇ, ਉਹ ਤਾਂ ਪੰਜਾਬ ਜਾਂ ਹਿੰਦ ਦੇ ਲੋਕਾਂ ਨੂੰ ਉਨ੍ਹਾਂ ਦੀ ਜੀਉਂਦੀ-ਜਾਗਦੀ ਬੋਲੀ ਵਿਚ ਸਮਝਾ ਰਹੇ ਸਨ ਤੇ ਲੋਕਾਂ ਸੈਂਕੜੇ ਵਰ੍ਹੇ ਲਾ ਕੇ ਆਪਣੀ ਮਰਜ਼ੀ ਅਨੁਸਾਰ ਖੁਦਬਖੁਦ 'ਨਿਰਭਯ' ਨੂੰ ਨਿਰਭੈ ਜਾਂ ਨਿਰਭਉ ਕਰ ਲਿਆ ਸੀ। ਇਸੇ ਲਈ ਬੋਲੀ ਦੇ ਨੁਕਤੇ ਤੋਂ ਗੁਰੂ ਸਾਹਿਬ ਲੋਕ-ਭਾਸ਼ਾ ਦਾ ਹੀ ਪ੍ਰਯੋਗ ਕਰਦੇ ਸਨ ਤੇ ਇਹੋ ਉਨ੍ਹਾਂ ਦੀ ਸਫਲਤਾ ਦਾ ਰਾਜ਼ ਸੀ।

ਹਾਂ, ਇਕ ਗੱਲ ਉਨ੍ਹਾਂ ਜ਼ਰੂਰ ਕੀਤੀ ਕਿ ਹਿੰਦੂ-ਮੁਸਲਮ ਸਾਂਝੀ-ਸ਼ਬਦਾਵਲੀ ਵਰਤ ਕੇ ਮਨੁਖੀ ਸਾਂਝ ਨੂੰ ਮਜ਼ਬੂਤ ਕੀਤਾ। ਅਲਾਹ ਅਲਖ, ਰਾਮ ਰਹੀਮ, ਵੇਦ ਕਿਤੇਬ, ਪੁਰਾਨ ਕੁਰਾਨ, ਵੇਲਾ ਵਖਤ ਤੇ ਪੰਡਤ ਮੁਲਾਂ ਦਾ ਜੁੜਵਾਂ ਵਰਤਾਰਾ ਦੱਸਦਾ ਹੈ ਕਿ ਕਿਵੇਂ ਉਹ ਦੋਹੀਂ ਪਾਸੀਂ ਆਪਣੀ ਨਜ਼ਰ ਰਖਦੇ ਹੋਏ ਇਕ ਸਾਂਝਾ-ਸਭਿਆਚਾਰ ਉਸਾਰ ਰਹੇ ਸਨ।

ਜਦੋਂ ਠੀਕ ਗਿਣਵੇਂ-ਮਿਣਵੇਂ ਸ਼ਬਦਾਂ ਵਿਚ ਸੰਜਮ ਨਾਲ ਕਿਸੇ ਸਚਾਈ ਦਾ ਬਿਆਨ ਹੋਵੇ ਤਾਂ ਮੱਲੋ ਮੱਲੀ ਉਹ ਸਤਰਾਂ ਲੋਕਾਂ ਦੀ ਜ਼ਬਾਨ ਤੇ ਚੜ੍ਹ ਕੇ ਮੁਹਾਵਰਾ ਬਣ ਜਾਂਦੀਆਂ ਹਨ। ਗੁਰੂ ਸਾਹਿਬ ਦੀ ਬਾਣੀ ਦੀਆਂ ਐਸੀਆਂ ਅਨੇਕਾਂ ਤੁਕਾਂ ਹਨ, ਜੋ ਅਜ ਵੀ ਲੋਕ-ਵਰਤੋਂ ਦਾ ਸ਼ਿੰਗਾਰ ਹਨ।

—0—

# ਸ਼ਾਹ ਹੁਸੈਨ

ਜਿਵੇਂ ਇਤਿਹਾਸਕਾਰ ਬਾਬਰ ਦੀ ਥਾਂ ਅਕਬਰ ਨੂੰ ਮੁਗ਼ਲ ਰਾਜ ਦਾ ਮੋਢੀ ਮੰਨਦੇ ਹਨ, ਤਿਵੇਂ ਪੰਜਾਬੀ ਸੂਫੀ ਕਾਵਿ ਧਾਰਾ ਦਾ ਬਾਨੀ ਸ਼ਾਹ ਹੁਸੈਨ ਹੈ ਭਾਵੇਂ ਤਸੱਵਫ ਦੇ ਕੁਝ ਝਲਕਾਰੇ ਸਾਨੂੰ ਹੋਰ ਪਹਿਲੇਰੀਆਂ ਰਚਨਾਵਾਂ ਵਿਚ ਵੀ ਪ੍ਰਾਪਤ ਹਨ। ਦੂਸਰੇ, ਉਸਦੇ ਕਾਵਿ ਦਾ ਵਿਸ਼ਾਵਸਤੂ, ਰੂਪਕ-ਮੁਹਾਂਦਰਾ ਤੇ ਅਨੁਭਵ ਸ਼ੈਲੀ ਨਿਰੋਲ ਪੰਜਾਬੀਅਤ ਦੇ ਰੰਗ ਰੰਗੀ ਹੋਈ ਹੈ। ਈਰਾਨੀ ਸੂਫੀ ਕਾਵਿ ਨਾਲ ਉਸਦਾ ਸਿਧਾ ਵਾਸਤਾ ਨਹੀਂ ਜਾਪਦਾ। ਉਸ ਸਾਈਂ ਦੇ ਫਕੀਰ ਦੀ ਧੁਨ ਵਿਚੋਂ ਉਚੀ ਰੂਹਾਨੀਅਤ ਨਿਰੋਲ ਪੰਜਾਬੀ ਸੁਰਾਂ ਵਿਚ ਗੂੰਜਦੀ ਸੁਣਾਈ ਦਿੰਦੀ ਹੈ। ਉਸ ਵਿਚ ਨ ਹਿੰਦਵੀਅਤ ਹੈ, ਨਾ ਮੁਸਲਮਾਨੀਅਤ, ਉਹ ਸਾਈਂ ਦਾ ਦੀਵਾਨਾ ਫਕੀਰ ਹੈ। ਇਸੇ ਨਿਰਮਲਤਾ ਅਤੇ ਮਸਤਾਨਗੀ ਸਦਕੇ ਉਸ ਨੂੰ ਅਸੀਂ ਸੂਫੀ ਕਵੀਆਂ ਦੇ ਕਾਫਲੇ ਦਾ ਸਰਦਾਰ ਅਤੇ ਆਪਣੇ ਕਵੀਆਂ ਦਾ ਮੋਹਰੀ ਗਵ-ਈਆ ਆਖ ਸਕਦੇ ਹਾਂ, ਉਹ ਸਚਮੁਚ ਪੰਜਾਬੀ ਦਾ ਸੂਰਦਾਸ ਹੈ।

ਪੰਜਾਬੀ ਸਾਹਿਤ ਉਤੇ ਗੁਰੂ ਸਾਹਿਬਾਨ ਅਤੇ ਦਰਵੇਸ਼ਾਂ ਫਕੀਰਾਂ ਦਾ ਪ੍ਰਭਾਵ ਜਿਤਨਾ ਘਣੇਰਾ ਹੈ, ਉਤਨਾ ਸ਼ਾਇਦ ਹਿੰਦੀ ਉਤੇ ਤੁਲਸੀਦਾਸ ਤੇ ਸੂਰਦਾਸ ਜੇਹੇ ਕਵੀਆਂ ਦਾ ਨਹੀਂ ਸੈਂਕੜੇ ਵਰ੍ਹਿਆਂ ਦੀ ਲੰਮੀ ਉਥਲ-ਪਥਲ ਬਾਦ ਮੁਗ਼ਲ ਬਾਦਸ਼ਾਹ ਅਕਬਰ ਦੇ ਜ਼ਮਾਨੇ ਕੁਝ ਅਮਨਅਮਾਨ ਹੋਇਆ। ਇਸੇ ਸ਼ਾਂਤੀ ਦੇ ਯੁਗ ਵਿਚ ਸਾਹਿਤ ਤੇ ਹੋਰ ਕਲਾਵਾਂ ਨੂੰ ਪ੍ਰਫੁਲਤ ਹੋਣ ਦਾ ਸੁਭਾਗ ਮਿਲਿਆ, ਸਦੀਆਂ ਦੀ ਮੁਰਝਾਈ ਜ਼ਿੰਦਗੀ ਰੌਣਕ ਵਿਚ ਆਈ। ਸਾਹਿਤ ਲਈ ਇਹ ਸਚਮੁਚ ਸੁਨਹਿਰੀ ਸਮਾਂ ਸੀ, ਜੋ ਕਿ ਦੇਰ ਬਾਦ ਪ੍ਰਾਪਤ ਹੋਇਆ। ਉਧਰ ਜੇਕਰ ਹਿੰਦੀ ਸਾਹਿਤ ਵਿਚ ਤੁਲਸੀਦਾਸ, ਸੂਰਦਾਸ, ਮੀਰਾਂਬਾਈ ਆਦਿ ਰੰਗ ਲਾ ਰਹੇ ਸਨ ਤਾਂ ਇਧਰ ਇਸੇ ਸਮੇਂ ਪੰਜਾਬੀ ਸਾਹਿਤ ਵਿਚ ਗੁਰੂ ਅਰਜਨ, ਭਾਈ ਗੁਰਦਾਸ, ਤੇ ਸ਼ਾਹ ਹੁਸੈਨ ਜੇਹੇ ਅਧਿਆਤਮਕ ਮਹਾਂਕਵੀ ਰੂਹਾਨੀ ਸੰਗੀਤ ਦੀ ਧੁਨੀ ਛੇੜ ਰਹੇ ਸਨ। ਗੁਰੂ ਅਰਜਨ ਸਾਹਿਬ ਜੀ ਨੇ ਇਸੇ ਸਮੇਂ ਹਿੰਦ ਭਰ ਦੇ ਸੰਤ-ਸਾਹਿਤ ਨੂੰ ਸੰਚਿਤ ਕਰਕੇ ਆਦਿ ਸ੍ਰੀ ਗੁਰੂ ਗ੍ਰੰਥ ਦੀ ਬੀੜ ਤਿਆਰ ਕੀਤੀ, ਜਿਸ ਵਿਚ ਛੇ ਹਜ਼ਾਰ ਦੇ ਲਗਭਗ ਰੂਹਾਨੀ ਗੀਤ ਇਕੱਤਰ ਕੀਤੇ ਗਏ ਸਨ।

ਪੰਜਾਬ ਤੇ ਪੰਜਾਬੀ ਨੂੰ ਗੁਰੂਆਂ ਤੇ ਸਾਈਂ ਦੇ ਫਕੀਰ ਲੋਕਾਂ ਨਿਵਾਜਿਆ ਹੈ। ਪਹਿਲੇ

ਪਹਿਲ ਪੰਜਾਬੀਆਂ ਸੈਂਕੜੇ ਵਾਰਾਂ ਦੇ ਰੂਪ ਵਿਚ ਬੀਰ-ਸਾਹਿਤ ਪਰਗਟਾਇਆ ਤੇ ਫਿਰ ਇਨ੍ਹਾਂ ਭਗਤੀ ਸਾਹਿਤ ਨੂੰ ਰੰਗ ਭਰ ਭਰ ਉਜਾਗਰ ਕੀਤਾ। ਭਾਵੇਂ ਸਾਹਿਤ ਵਿਚ ਇਕੋ ਪ੍ਰੇਮ ਰੰਗ ਦੀਆਂ ਸੁਰਾਂ ਸੁਣਾਈ ਦੇ ਰਹੀਆਂ ਸਨ ਪਰ ਵੈਸ਼ਣਵ ਸੰਤਾਂ ਦਾ ਰੰਗ ਹੋਰ ਸੀ ਤੇ ਸੂਫੀ ਫਕੀਰਾਂ ਦਾ ਹੋਰ। ਸਿਖੀ ਦੀ ਆਵਾਜ਼ ਇਨ੍ਹਾਂ ਦੋਹਾਂ ਤੋਂ ਨਿਰਾਲੀ ਸੀ। ਵੈਸ਼ਣਵ ਭਗਤਾਂ ਦੀ ਰਚਨਾ ਵਿਚ ਇਤਨੀ ਧੂਹ ਨਹੀਂ ਸੀ, ਜਿਤਨੀ ਕਿ ਸੂਫੀਆਂ ਦੀ ਸੋਜ਼ ਭਰੀ ਤਾਨ ਵਿਚ ਸੀ।

ਬਾਬਾ ਫਰੀਦ ਜੀ ਦੇ ਸ਼ਲੋਕ ਸੰਖੇਪਤਾ ਅਤੇ ਭਾਵ-ਪੂਰਣਤਾ ਕਰਕੇ ਭਾਵੇਂ ਕਾਫੀ ਅਪਣਾਏ ਗਏ ਸਨ ਪਰੰਤੂ ਗਾਏ ਘਟ ਗਏ। ਪੰਜਾਬ ਸੂਫੀ ਸੰਤਾਂ ਵਿਚੋਂ ਸਾਇਦ ਸ਼ਾਹ ਹੁਸੈਨ ਦਾ ਹੀ ਪਹਿਲਾ ਕਲਾਮ ਹੈ, ਜੋ ਕਿ ਕੱਵਾਲਾਂ ਤੇ ਗਵੱਈਆਂ ਦੇ ਕੰਠਾਂ ਵਿਚ ਗੂੰਜਿਆ ਇਹ ਇਕ ਸਚਾਈ ਹੈ ਕਿ ਕੋਈ ਚੀਜ਼ ਗਾਏ ਬਿਨਾ ਜਨ-ਸਾਧਾਰਣ ਤਕ ਨਹੀਂ ਪਹੁੰਚਦੀ।

ਭਾਵੇਂ ਇਸਲਾਮੀ ਸ਼ਰ੍ਹਾ ਸੰਗੀਤ-ਵਿਰੋਧੀ ਵੀਚਾਰ ਰਖਦੀ ਹੈ ਪਰੰਤੂ ਸੂਫੀ ਸੰਤ ਜਿਥੇ ਹੋਰ ਸ਼ਰ੍ਹਈ ਨੇਮਾਂ ਤੋਂ ਬੇਪਰਵਾਹ ਸਨ, ਉਥੇ ਉਨ੍ਹਾਂ ਇਸ ਨੂੰ ਵੀ ਨਹੀਂ ਮੰਨਿਆ। ਇਹ ਇਕ ਇਤਿਹਾਸਕ ਸੱਚ ਹੈ ਕਿ ਇਸਲਾਮੀ ਕੱਟਰਪਣ ਦੀ ਸਖਤੀ ਨੇ ਲੋਕਾਂ ਅੰਦਰ ਬਹੁਤ ਬੁਰੇ ਭਾਵ ਪੈਦਾ ਕਰ ਦਿਤੇ ਸਨ, ਸੂਫੀ ਸੰਤਾਂ ਦੀ ਮਧੁਰਤਾ ਤੇ ਕੋਮਲਤਾ ਨੇ ਹੀ ਇਸ ਬੁਰਾਈ ਨੂੰ ਦੂਰ ਕੀਤਾ। ਦਾਤਾ ਗੰਜ ਬਖਸ਼ ਸ਼ੇਖ ਮੁਈਨਦੀਨ ਚਿਸ਼ਤੀ, ਕੁਤਬਦੀਨ ਬਖਤਿਆਰਕਾਕੀ, ਬਹਾਉਦੀਨ ਜ਼ਕਰੀਆ, ਬਾਬਾ ਫਰੀਦ, ਸ਼ੱਮਸ਼ ਮੁਲਤਾਨੀ ਤੇ ਮੀਆਂਮੀਰ ਜੈਸੇ ਫਕੀਰਾ ਦੀ ਘਾਲ ਵਰਨਣ ਯੋਗ ਹੈ, ਜਿਨ੍ਹਾਂ ਇਹ ਪ੍ਰੇਮ ਲਹਿਰ ਚਲਾ ਕੇ ਇਸਲਾਮ ਦਾ ਖੋਇਆ ਸਤਿਕਾਰ ਮੁੜ ਸਥਾਪਤ ਕੀਤਾ।

ਜੈਸਾ ਕਿ ਅਸੀਂ ਪਿਛੇ ਆਖਿਆ ਹੈ ਕਿ ਕੋਈ ਲਹਿਰ ਗੀਤਾਂ ਦੀ ਧਾਰਾ ਯਾ ਲਹੂ ਦੀ ਧਾਰ ਚਲਾਏ ਬਿਨਾਂ ਨਹੀਂ ਚਲਦੀ। ਈਰਾਨ ਵਿਚ ਵੀ ਇਸਲਾਮ ਦਾ ਅਜਿਹਾ ਅਸਰ ਹੀ ਸੀ ਜਿਸ ਨੂੰ ਮਨਸੂਰ ਤੇ ਸ਼ੱਮਸ਼ਤਬਰੇਜ਼ ਵਰਗੇ ਸੂਫੀਆਂ ਦੀਆਂ ਸ਼ਹੀਦੀਆਂ ਨੇ ਬਦਲਿਆ ਤੇ ਉਨ੍ਹਾਂ ਦੇ ਪ੍ਰੇਮ-ਨਗਮਿਆਂ ਨੇ ਇਕ ਪਵਿਤਰ ਤੇ ਸ਼ਾਂਤ ਵਾਯੂਮੰਡਲ ਪੈਦਾ ਕੀਤਾ। ਸ਼ਾਹ ਹੁਸੈਨ ਇਸ ਮੈਦਾਨ ਦਾ ਪਹਿਲਾ ਸੂਫੀ ਗਵਈਆ ਹੈ, ਜਿਸ ਪੰਜਾਬੀ ਕੱਵਾਲਾਂ ਨੂੰ ਰੱਬੀ ਮਸਤੀ ਲਈ ਆਪਣੀਆਂ ਕਾਫੀਆਂ ਦਾ ਕਾਫੀ ਮਸਾਲਾ ਦਿਤਾ। ਸੂਫੀ ਮਤ ਵਿਚ ਸਬਰ, ਸ਼ੁਕਰ ਵਿਚ ਰਹਿਣਾ, ਰੱਬ ਤੇ ਪੂਰਾ ਸਿਦਕ ਰੱਖਣਾ ਤੇ ਉਸਦੀ ਯਾਦ ਵਿਚ ਸਮਾਂ ਬਿਤਾਉਣਾ ਕੁਝ ਖਾਸ ਜ਼ਰੂਰੀ ਗੱਲਾਂ ਹਨ। ਫਕੀਰ ਇਸ ਮਾਰਗ ਤੇ ਤੁਰਦਾ ਅੱਲ੍ਹਾ ਨਾਲ ਅਭੇਦ ਹੋ, ਮਸਤੀ ਦਾ ਰਾਗ ਛੇੜਦਾ ਹੈ ਤੇ ਇਸ ਇਲਾਹੀ ਸੰਗੀਤ ਦੁਆਰਾ ਹੀ ਉਹ ਆਪਣੇ ਆਲੇ ਦੁਆਲੇ ਨੂੰ ਝੂੰਮਦੀ ਮਸਤੀ ਵੰਡਦਾ ਹੈ। ਸ਼ਾਹ ਹੁਸੈਨ ਅਜਿਹਾ ਹੀ ਸੂਫੀ ਸੰਤ ਕਵੀ ਸੀ, ਜਿਸ ਪੰਜਾਬੀਆਂ ਨੂੰ ਆਪਣੇ ਪ੍ਰੇਮ-ਗੀਤਾਂ ਦੀ ਦੌਲਤ ਵੰਡੀ। ਉਸ ਦੇ ਗੀਤ ਸੱਚਮੁਚ ਹੀ ਇਕ ਵੱਖਰੀ ਨੁਹਾਰ ਵਾਲੇ ਹਨ; ਉਨ੍ਹਾਂ ਦੀ ਸਾਦਗੀ ਤੇ ਸੋਜ਼-ਭਰੀ ਹੂਕ ਬੇਮਿਸਾਲ ਹੈ। ਬਿਰਹੁੰ ਦਾ ਇਤਨਾ

ਦਰਦਨਾਕ ਖਿਆਨ ਕਿਸੇ ਹੋਰ ਪੰਜਾਬੀ ਸੂਫੀ ਦੇ ਕਲਾਮ ਵਿਚ ਨਜ਼ਰ ਨਹੀਂ ਆਉਂਦਾ ਉਸ ਦੀ ਇਕ ਇਕ ਸਤਰ ਵਿਚ ਮਚ ਮਚ ਕਰਦਾ ਸੋਜ਼ ਹੈ, ਰੱਬੀ ਬਿਰਹੁੰ ਨਾਲ ਲਬਾ ਲਬ ਭਰਿਆ ਪੈਮਾਨਾ ਛਲਕ ਛਲਕ ਪੈਂਦਾ ਦਿਸਦਾ ਹੈ। ਮੈਂ ਕਿਸੇ ਹੋਰ ਸੂਫੀ ਦੀ ਪੰਜਾਬੀ ਕਵਿਤਾ ਵਿਚ ਇਤਨਾ ਗੂੜ੍ਹਾ ਪ੍ਰੇਮ ਰੰਗ ਨਹੀਂ ਵੇਖਿਆ, ਜਿਸ ਵਿਚ ਜਿਗਰ ਦੇ ਲਹੂ ਦਾ ਰੰਗ ਇਤਨੀ ਭਾਅ ਮਾਰ ਰਿਹਾ ਹੋਵੇ। ਬੋਲੀ ਦੇ ਲਿਹਾਜ਼ ਨਾਲ ਵੀ ਸ਼ਾਹ ਹੁਸੈਨ ਦੀ ਸਰਲਤਾ ਤੇ ਰਵਾਨੀ ਮੰਨੀ ਪਰਮੰਨੀ ਹੈ। ਇਸ ਭਾਵ ਤੋਂ ਬਗੈਰ ਕੋਈ ਰਚਨਾ 'ਗੀਤ' ਵੀ ਨਹੀਂ ਬਣ ਸਕਦੀ ਤੇ ਸੂਫੀ ਸ਼ਾਇਰ ਨੂੰ ਇਸ ਵਿਚ ਕਮਾਲ ਹਾਸਲ ਹੈ।

ਸ਼ਾਹ ਹੁਸੈਨ ਦਾ ਜਨਮ ਸ਼ੇਖ ਉਸਮਾਨ ਦੇ ਘਰ ੧੫੩੮ ਈਸਵੀ ਨੂੰ ਲਾਹੌਰ ਵਿਚ ਹੋਇਆ ਤੇ ਦੇਹਾਂਤ ੬ ਜਨਵਰੀ ੧੬੦੦ ਈਸਵੀ ਨੂੰ। ਆਪ ਦੇ ਪਿਤਾ ਜੁਲਾਹਿਆਂ ਦਾ ਕੰਮ ਕਰਕੇ ਗੁਜ਼ਾਰਾ ਕਰਦੇ ਸਨ, ਸਮੇਂ ਦੇ ਰਿਵਾਜ ਅਨੁਸਾਰ ਪਹਿਲੇ ਆਪ ਨੇ ਸ਼ੇਖ ਅਬੂਬਕਰ ਪਾਸੋਂ ਕੁਰਾਨ ਸ਼ਰੀਫ ਦਾ ਪਾਠ ਪੜ੍ਹਿਆ। ਸ਼ੇਖ ਸਾਦੁੱਲਾ ਤੋਂ ਤਫਸੀਰ ਦਾ ਅਧਿਐਨ ਕੀਤਾ। ਮਜ਼ਬੀ ਤਾਲੀਮ ਨੇ ਵੈਰਾਗ ਤੇ ਫਕੀਰੀ ਦਾ ਬੀ ਬੀਜ ਦਿਤਾ, ਜੋ ਕਿ ਅੱਗੇ ਜਾ ਕੇ ਫ਼ਕੀਰਾਂ ਦੀ ਸੰਗਤ ਨਾਲ ਬੂਟਾ ਬਣਿਆ। ਖਾਸ ਕਰਕੇ ਸ਼ੇਖ ਬਹਿਲੋਲ ਦਰਿਆਈ ਦੀ ਬਖਸ਼ਿਸ਼ ਸਦਕੇ ਰੂਹਾਨੀ ਰੰਗ ਗੂੜ੍ਹਾ ਹੋਇਆ। ਆਪ ਆਪਣਾ ਘਰ ਦਾ ਕੰਮ ਕਰਦੇ ਤੇ ਧਿਆਨ ਸਦਾ ਅੱਲ੍ਹਾ ਵਿਚ ਲਾਈ ਰਖਦੇ। ਕੰਮ ਉਹੋ ਪਿਤਾ-ਪਿਤਾਮਾ ਵਾਲਾ ਹੀ ਸੀ, ਜਿਹਾ ਕਿ ਇਕ ਦੋ ਥਾਂ ਉਨ੍ਹਾਂ ਆਪ ਕਾਫੀਆਂ ਵਿਚ ਇਸ਼ਾਰਾ ਵੀ ਕੀਤਾ ਹੈ :

'ਸੇਈ ਰਾਤੀਂ ਲੇਖੇ ਪਉਸਨ, ਜੋ ਨਾਲ ਸਾਹਿਬ ਦੇ ਜਾਲੀਆਂ !
ਨਾਉਂ ਹੁਸੈਨ ਤੇ ਜਾਤ ਜੁਲਾਹਾ, ਗਾਲ੍ਹੀਆਂ ਦੇਂਦੀਆਂ ਤਾਣੀਆਂ ਵਾਲੀਆਂ।'
'ਰਹੀ ਵੁਣਾਇ ਤਣਾਇ, ਕੋਈ ਗਜ਼ ਪਾੜ ਨਾ ਲੀਤਾ।
ਕੋਰਾ ਗਈ ਹੰਢਾਇ, ਕੋਈ ਰੰਗਦਾਰ ਨਾ ਲੀਤਾ।'

ਘਰ ਦੇ ਕੰਮ ਵਲ ਸ਼ਾਹ ਹੁਸੈਨ ਦਾ ਧਿਆਨ ਨਹੀਂ ਸੀ ਲਗਦਾ। ਆਖਰ ਉਹ ਇਹ ਸਭ ਕੁਝ ਛਡ ਕੇ ਮਸਤ ਮਲੰਗ ਫਕੀਰ ਹੋ ਗਏ। ਦਾੜ੍ਹੀ ਮੁੱਛ ਮੁਨਾਕੇ ਘੋਨਮੋਨ ਰਹਿਣਾ, ਲਾਲ ਸੂਹੇ ਕਪੜੇ ਪਹਿਨਣਾ ਤੇ ਪਿਆਲਾ ਮੂੰਹ ਨੂੰ ਲਾਈ ਰੱਖਣਾ ਆਪਦਾ ਸ਼ੁਗਲ ਸੀ। ਇਉਂ ਉਸ ਮਲ੍ਹਾਮਤੀ ਫਿਰਕੇ ਦਾ ਰੰਗ ਢੰਗ ਅਪਣਾ ਲਿਆ। ਇਸੇ ਲਈ ਦਾਰਾਸ਼ਕੋਹ ਆਪਣੀ ਪੁਸਤਕ 'ਹਸਨਾਤੁਲ ਆਰਫ਼ੀਨ, ਵਿਚ ਉਸ ਨੂੰ ਮਲ੍ਹਾਮਤੀਆਂ ਦਾ ਮੋਹਰੀ ਕਹਿੰਦਾ ਹੈ। ਇਸ ਦੀਵਾਨਗੀ ਵਿਚ ਹਾਲ ਪੈਣ ਲਗੇ ਤੇ ਇਸੇ ਬਿਰਹੁੰ ਦਸ਼ਾ ਵਿਚ ਕਾਫੀਆਂ ਦਾ ਜਨਮ ਹੋਇਆ ਅਤੇ ਇਹ ਕਾਫ਼ੀਆਂ ਡੇਢ ਸੌ ਦੇ ਲਗਭਗ ਪ੍ਰਾਪਤ ਹਨ।

ਕਾਫੀ ਬਾਰੇ ਕੁਝ ਪੰਜਾਬੀ ਵਿਦਵਾਨਾਂ ਵਿਚ ਮਤਭੇਦ ਹੈ। ਕੋਈ ਇਸ ਨੂੰ ਰਾਗਨੀ ਕਹਿੰਦਾ ਹੈ, ਕੋਈ ਇਕ ਬਹਿਰ। ਦਰਅਸਲ ਇਹ ਇਕ ਤਰ੍ਹਾਂ ਦਾ ਪੰਜਾਬੀ ਸੂਫ਼ੀ ਫਕੀਰਾਂ ਦਾ ਗੀਤ ਹੈ ਜਿਸ ਨੂੰ ਮਸਤੀ ਨਾਲ ਮਜਲਸਾਂ ਵਿਚ ਗਾਇਆ ਜਾਂਦਾ ਹੈ। ਜਿਸ ਤਰ੍ਹਾਂ

ਮਾਝ ਇਕ ਰਾਗ ਵੀ ਹੈ ਤੇ ਇਕ ਪੰਜਾਬੀ ਕਾਵਿਰੂਪ ਵੀ। ਇਸੇ ਤਰ੍ਹਾਂ ਕਾਫੀ ਦੀ ਧੁਨੀ ਕਿਸੇ ਸਮੇਂ ਉਪਰਾਗਨੀ ਜੇਹੀ ਵੀ ਮੰਨੀ ਗਈ ਹੈ ਪਰ ਇਹ ਇਕ ਕਾਵਿ-ਰੂਪ ਹੀ ਹੈ। ਇਸਦਾ ਇਕ ਬਹਿਰ ਜਾਂ ਛੰਦ-ਪ੍ਰਬੰਧ ਨਿਸ਼ਚਤ ਨਹੀਂ, ਸਗੋਂ ਗਜ਼ਲ ਵਾਂਙ ਅਨੇਕ-ਭਾਂਤਾ ਹੈ।

ਜਦੋਂ ਅਸੀਂ 'ਕਾਫੀਆਂ ਸ਼ਾਹ ਹੁਸੈਨ', 'ਕਾਫੀਆਂ ਬੁਲ੍ਹੇ ਸ਼ਾਹ', ਕਹਿੰਦੇ ਹਾਂ ਤਾਂ ਇਥੇ ਭਾਵ ਰਾਗ ਨਹੀਂ ਹੁੰਦਾ ਬਲਕਿ ਇਸ ਦਾ ਸਪਸ਼ਟ ਅਰਥ ਇਹ ਹੈ ਕਿ ਸ਼ਾਹ ਹੁਸੈਨ ਯਾ ਬੁਲ੍ਹੇ ਸ਼ਾਹ ਦੇ ਰਚੇ ਸੂਫ਼ੀ ਗੀਤ।

ਜਿਥੋਂ ਤਕ ਸ਼ਰ੍ਹਾ ਤੇ ਕੱਟਰਪੰਥੀ ਸ਼ਰ੍ਹਈਆਂ ਦਾ ਸਬੰਧ ਹੈ, ਇਸ ਬਾਰੇ ਦੋ ਘਟਨਾਵਾਂ ਦਾ ਜ਼ਿਕਰ ਦਿਲਚਸਪੀ ਤੋਂ ਖਾਲੀ ਨਹੀਂ। ਇਕ ਵਾਰ ਸ਼ਾਹ ਹੁਸੈਨ ਅਪਣੇ ਰੰਗ ਅੰਦਰ ਮਸਤ ਬਾਜ਼ਾਰ ਵਿਚ ਨਚਦੇ ਗਾਉਂਦੇ ਜਾ ਰਹੇ ਸਨ ਅਗੋਂ ਲਾਹੌਰ ਦੇ ਕਾਜ਼ੀ ਮਖ਼ਦੂਮੁਲ-ਮੁਲਕ ਨੇ ਸੋਚਿਆ ਕਿ ਇਸ ਮਲੰਗ ਨੂੰ ਫੌਰਨ ਸਜ਼ਾ ਦੇਣਾ ਜ਼ਰੂਰੀ ਹੈ। ਅਗੋਂ ਹੁਸੈਨ ਨੇ ਛੇਤੀ ਨਾਲ ਕਾਜ਼ੀ ਦੇ ਘੋੜੇ ਦੀ ਵਾਗ ਫੜ ਕੇ ਕਿਹਾ, 'ਇਸਲਾਮ ਦੀ ਪਹਿਲੀ ਚੀਜ਼ ਤੌਹੀਦ ਹੈ, ਜਿਸ ਨੂੰ ਮੈਂ ਤੇ ਤੂੰ ਦੋਵੇਂ ਮੰਨਦੇ ਹਾਂ, ਨਿਮਾਜ਼ ਤੇ ਰੋਜ਼ੇ ਮੈਂ ਛਡੇ ਹੋਏ ਹਨ ਤੇ ਜ਼ਕਾਤ ਤੂੰ। ਫਿਰ ਮੈਨੂੰ ਇਕੱਲੇ ਨੂੰ ਹੀ ਸਜ਼ਾ ਕਿਉਂ ?' ਇਹ ਸੁਣਕੇ ਕਾਜ਼ੀ ਹੱਕਾਬੱਕਾ ਰਹਿ ਗਿਆ ਤੇ ਪੈਰੀਂ ਪੈ ਗਿਆ।

ਇਸੇ ਤਰ੍ਹਾਂ ਹੀ ਇਕ ਵਾਰ ਮੁੱਲਾਂ ਅਬਦੁਲ ਹਕੀਮ ਨੇ ਕਿਹਾ 'ਮੈਨੂੰ ਆਪਣਾ ਮੁਰੀਦ ਬਣਾ ਲਓ।' ਸ਼ਾਹ ਹੁਸੈਨ ਦਾ ਜਵਾਬ ਸੀ, 'ਤੂੰ ਫਕੀਰ ਨੂੰ ਸ਼ਹਿਰ ਵਿਚ ਬੱਦੂ ਕਰਨਾ ਚਾਹੁੰਦਾ ਹੈਂ ? ਜਾਹ, ਤੂੰ ਤਾਂ ਮੁੱਲਾਂ ਹੈਂ, ਤੂੰ ਸਾਡੇ ਕੰਮ ਦਾ ਨਹੀਂ।'

ਇਸ ਤੋਂ ਜ਼ਾਹਰ ਹੈ ਕਿ ਮਜ਼ਬੀ ਠੇਕੇਦਾਰਾਂ ਬਾਰੇ ਉਨ੍ਹਾਂ ਦੀ ਕੀ ਰਾਇ ਸੀ। ਅਸਲੀਅਤ ਇਹ ਹੈ ਕਿ ਸੂਫ਼ੀ, ਸ਼ਰ੍ਹਾ ਦਾ ਵਿਰੋਧ ਇਸ ਲਈ ਕਰਦਾ ਹੈ ਕਿਉਂਕਿ ਇਸ ਦਾ ਚੋਗਾ ਪਾ ਕੇ ਕਾਜ਼ੀ ਮੁਲਾਣੇ ਇਸਲਾਮ ਦੇ ਨਾਂ ਨੂੰ ਵਰਗਲਾਉਂਦੇ ਸਨ ਭਾਵੇਂ ਅਕਬਰ ਦੇ ਸਮੇਂ ਇਹ ਗੱਲ ਬਹੁਤੀ ਉਘੜਵੀਂ ਨਹੀਂ ਸੀ ਪਰ ਫਿਰ ਵੀ ਮਜ਼ਬੀ ਕੱਟਰਪੰਥੀ ਆਪਣੀਆਂ ਮਨਆਈਆਂ ਕਰਨੋਂ ਨਹੀਂ ਸੀ ਟਲਦੇ ਅਤੇ ਸੂਫ਼ੀ ਲੋਕ ਇਨ੍ਹਾਂ ਦੀ ਇਸ ਕੱਟਰਤਾ ਦੇ ਵਿਰੁੱਧ ਅਵਾਜ਼ ਉਠਾ ਕੇ ਤੇ ਪ੍ਰੇਮ-ਪਿਆਰ ਦਾ ਸੰਦੇਸ਼ਾ ਦੇ ਕੇ ਨਾਰਾਜ਼ ਤੇ ਉਦਾਸ ਮਨਾਂ ਦਾ ਧਰਵਾਸ ਬੰਨ੍ਹਾਂਦੇ ਸਨ।

'ਸੂਫੀਵਾਦ' ਆਖਿਰ ਇਸਲਾਮੀ ਰਹੱਸਵਾਦ ਹੀ ਹੈ ਤੇ ਸ਼ਾਹ ਹੁਸੈਨ ਇਸੇ ਰਹੱਸ ਦਾ ਰੰਗ-ਰੱਤਾ ਕਵੀ ਹੈ ਜਿਸ ਵਿਚ ਭਾਵੇਂ ਸਿੱਖੀ ਵਾਲੀ ਸਮਾਜਕ ਚੇਤਨਾ ਤਾਂ ਨਹੀਂ, ਆਤਮ ਚੇਤਨਾ ਦੀ ਜਾਗ ਜ਼ਰੂਰ ਹੈ। ਜੋ ਦੁਨੀਆਂ ਤੋਂ ਪਾਸੇ ਹੋ ਕੇ ਆਪਣੇ ਸੱਜਣ ਨਾਲ ਜੁੜਿਆ ਲੋਚਦਾ ਹੈ ਤੇ ਇਸੇ ਰੰਗ ਵਿਚ ਉਸ ਦੀ ਹਰ ਕਵਿਤਾ ਆਪਣੀ ਸੁਰ ਕੱਢਦੀ ਹੈ ਅਤੇ ਇਸ ਰੂਹਾਨੀ ਰੰਗ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਰੱਬ ਦੇ ਭਗਤ ਤਾਂ ਹੋਰ ਵੀ ਬਹੁਤ ਹੋਏ ਹਨ ਤੇ ਬਿਰਹੁੰ ਵਿਚ ਉਨ੍ਹਾਂ ਆਪਣੀ ਵੇਦਨਾ ਵੀ ਪਰਗਟ ਕੀਤੀ ਹੈ ਪਰੰਤੂ ਜਿਤਨਾ ਬਿਰਹੁੰ ਦਾ ਠਾਠਾਂ-ਮਾਰਦਾ ਸਮੁੰਦਰ ਸ਼ਾਹ ਹੁਸੈਨ ਦੀ ਕਵਿਤਾ ਵਿਚ ਪਾਇਆ ਜਾਂਦਾ ਹੈ, ਉਤਨਾ ਹੋਰ ਘੱਟ ਮਿਲਦਾ ਹੈ। ਫਕੀਰ-ਕਵੀ ਲਹੂ ਦੇ ਅੱਥਰੂ ਭਰ ਭਰ ਰੋਂਦਾ ਹੈ, ਜੋ ਕਿ ਆਸ਼ਕਾਂ ਦਾ ਅਸਲ ਕਿੱਤਾ ਹੈ :—

'ਮੈਨੂੰ ਲਗੀਆਂ ਸਾਂਗਾਂ ਤਿਖੀਆਂ, ਮੈਂ ਪੱਛੀ ਨੂੰ ਮਾਰਾਂ ਲੱਤ ਨੀ।
ਹੰਝੂ ਰੋਂਦਾ ਸਭ ਕੋਈ, ਆਸ਼ਕ ਰੋਂਦੇ ਰੱਤ ਨੀ।

ਦਰਦ ਵਿਛੋੜੇ ਦਾ ਹਾਲ ਦੱਸਿਆ ਨਹੀਂ ਜਾ ਸਕਦਾ ਕਿਉਂਕਿ ਲਫ਼ਜ਼ਾਂ ਦੀ ਦਨੀਆਂ ਪਹਿਲੇ ਹੀ ਮੁੱਕ ਜਾਂਦੀ ਹੈ। ਇਸ ਦੁੱਖ ਨੂੰ ਸੁਨਣ ਵਾਲਾ ਵੀ ਕੋਈ ਨਹੀਂ ਦਿਸਦਾ ਬਿਰਹੁ ਕਸਾਈ ਜਿਸ ਦੇ ਪਿੱਛੇ ਪੈ ਜਾਏ, ਉਸ ਦੀ ਜਾਨ ਦੀ ਖੈਰ ਕਿੱਥੇ। ਕਵੀ ਆਪਣੀ ਪੀੜਾ ਦਾ ਵਰਣਨ ਕਰਦਾ ਇਉਂ ਕਹਿੰਦਾ ਹੈ :—

'ਦਰਦ ਵਿਛੋੜੇ ਦਾ ਹਾਲ ਨੀ, ਮੈਂ ਕੈ ਨੂੰ ਆਖਾਂ।
ਸੂਲਾਂ ਮਾਰ ਦੀਵਾਨੀ ਕੀਤੀ, ਬਿਰਹੋਂ ਪਿਆ ਸਾਡੇ ਖਿਆਲ ਨੀ।
ਜੰਗਲ ਜੰਗਲ ਫਿਰਾਂ ਢੂੰਡਦੀ, ਅਜੇ ਨ ਆਇਆ ਮਹੀਂਵਾਲ ਨੀ।
ਧੁਖਣ ਧੂੰਏਂ ਸ਼ਾਹਾਂ ਵਾਲੇ, ਜਾਂ ਫੋਲਾਂ ਤਾਂ ਲਾਲ ਨੀ।
ਕਹੈ ਹੁਸੈਨ ਫਕੀਰ ਨਿਮਾਣਾ, ਦੇਖ ਨਿਮਾਣਿਆਂ ਦਾ ਹਾਲ ਨੀ।'
'ਸੱਜਣ ਬਿਨ ਰਾਤੀਂ ਹੋਈਆਂ ਵੱਡੀਆਂ।
ਮਾਸ ਝੜੇਝੜ ਪਿੰਜਰ ਹੋਇਆ, ਕੜ ਕੜ ਹੋਈਆਂ ਹੱਡੀਆਂ।
ਇਸ਼ਕ ਛਿਪਾਇਆਂ ਛੁਪਦਾ ਨਾਹੀ, ਬਿਰਹੋਂ ਤਣਾਵਾਂ ਗੱਡੀਆਂ।
ਰਾਂਝਾ ਜੋਗੀ ਮੈਂ ਜੁਗਿਆਣੀ, ਕਮਲੀ ਕਰ ਕਰ ਸੱਦੀਆਂ।
ਕਹੈ ਹੁਸੈਨ ਫਕੀਰ ਸਾਈਂ ਦਾ, ਦਾਮਨ ਤੇਰੇ ਲੱਗੀਆਂ।'

ਹੀਰ ਦਾ ਰੂਪਕ ਵੀ ਸ਼ਾਇਦ ਹੁਸੈਨ ਨੇ ਹੀ ਪਹਿਲਾਂ ਵਰਤਿਆ ਲੱਗਦਾ ਹੈ :—

'ਮੇਹੀਂ ਆਈਆਂ ਮੇਰਾ ਢੋਲ ਨਾ ਆਇਆ, ਹੀਰ ਕੂਕੇ ਵਿਚ ਝੰਗੇ।
ਰਾਤ ਦਿਹੋਂ ਫਿਰਾਂ ਵਿਚ ਝੱਲ ਦੇ, ਪੁੜਨਿ ਬੰਬੂਲਾਂ ਦੇ ਕੰਡੇ।'

ਬਿਰਹੋਂ ਦੀ ਵਹਿੰਦੀ ਨਦੀ ਵਿਚ ਵਿਯੋਗੀ ਦੀ ਪੇਸ਼ ਨਹੀਂ ਜਾਂਦੀ। ਨਾ ਪਾਰ ਜਾ, ਕੇ ਮਹਿਬੂਬ ਨੂੰ ਮਿਲਣ ਦਾ ਖਿਆਲ ਛੱਡਿਆ ਜਾ ਸਕਦਾ ਹੈ ਤੇ ਨਾ ਹੀ ਨਦੀ ਪਾਰ ਕਰਨ ਲਈ ਕੋਈ ਸੁਗਮ ਰਾਹ ਲੱਭਦਾ ਹੈ। ਫਕੀਰ, ਰੱਬ ਦਾ ਭਾਣਾ ਆਖ ਕੇ ਆਪਣੇ ਮਨ ਨੂੰ ਤਸੱਲੀ ਦੇਂਦਾ ਤੇ ਸਬਰ ਸ਼ੁਕਰ ਨਾਲ ਦਿਨ-ਕਟੀ ਕਰਨ ਦਾ ਯਤਨ ਕਰਦਾ ਹੈ। ਇਹ ਅਸਹਿ ਅਵਸਥਾ ਸਹਿਣਾ ਵੀ ਪ੍ਰੇਮ-ਪੰਧ ਦੀ ਜ਼ਰੂਰੀ ਮੰਜ਼ਲ ਹੈ :—

ਮਤੀਂ ਦੇ ਰਹੀਆਂ ਬਾਲ ਇਆਣੇ ਨੂੰ ।
ਦਾਰੂ ਦਰਮਲ ਲਗਦਾ ਨਾਹੀਂ, ਪੁਛ ਰਹੀਆਂ ਵੈਦ ਸਿਆਣੇ ਨੂੰ ।
ਸ਼ਾਹੀ ਗਈ ਸਪੈਦੀ ਆਈ, ਰੋਨੀ ਹਾਂ ਵਖਤ ਵਿਹਾਣੇ ਨੂੰ ।
ਪੰਜੇ ਨਦੀਆਂ ਦੇ ਮੂੰਹ ਆਈ, ਮੈਂ ਦੋਸ਼ ਕੀ ਦਿਆਂ ਮੁਹਾਣੇ ਨੂੰ ।
ਕਹੈ ਹੁਸੈਨ ਫਕੀਰ ਸਾਈਂ ਦਾ, ਕੌਣ ਮੋੜੇ ਰੱਬ ਦੇ ਭਾਣੇ ਨੂੰ ।'

ਇਹ ਅਤਿ ਦਾ ਸਬਰ ਆਸ਼ਕ ਨੂੰ ਪਾਗਲ ਬਣਾ ਦਿੰਦਾ ਹੈ, ਇਸ ਪਾਗਲਪਣ ਤੋਂ ਸਿਵਾ ਹੋਰ ਕੋਈ ਅਵਸਥਾ ਨਹੀਂ । ਕਬੀਰ ਦੇ ਸ਼ਬਦਾਂ ਵਿਚ 'ਅੱਵਲ ਵਿਯੋਗੀ ਜੀਉਂਦਾ ਨਹੀਂ ਰਹਿ ਸਕਦਾ, ਜੇ ਕਿਤੇ ਜੀਉਂਦਾ ਰਹਿ ਜਾਵੇ ਤਾਂ ਅਵੱਸ਼ ਪਾਗਲ ਦੀਵਾਨਾ ਹੋ ਜਾਂਦਾ ਹੈ ।'

ਬਿਰਹੋਂ ਦੀ ਤੇਜ਼ ਵਗਦੀ ਹਨੇਰੀ ਅਕਲ ਦੇ ਦੀਵੇ ਨੂੰ ਤਾਂ ਇਕੋ ਬੁੱਲੇ ਨਾਲ ਬੁਝਾ ਦੇਂਦੀ ਹੈ' । ਦੀਵਾਨਾ ਕਵੀ ਆਖਦਾ ਹੈ :—

ਕਿਚਰਕੁ, ਬਾਲੀ ਮੈਂ ਅਕਲ ਦਾ ਦੀਵਾ, ਬਿਰਹੋਂ ਅੰਧੇਰੜੀ ਵੱਗੀ ।'

ਬਸ, ਇਸ ਤਰ੍ਹਾਂ ਇਸ ਅਨੂਠੇ ਪਾਗਲਪਣ ਵਿਚ ਆਸ਼ਕ ਇਧਰ ਉਧਰ ਭਾਲ ਕਰਦੇ ਰਹਿੰਦੇ ਹਨ । ਲੱਗੀ ਲਗਨ ਛੱਡੀ ਨਹੀਂ ਜਾ ਸਕਦੀ ਤੇ ਦੂਜੇ ਪਾਸੇ ਲੋਕ-ਲਾਜ ਵੀ ਪੇਸ਼ ਨਹੀਂ ਜਾਣ ਦੇਂਦੀ । ਸਿਰ ਤੇ ਇਸ਼ਕ ਦੀ ਖਾਰੀ ਰੱਖ ਕੇ ਦਰ ਦਰ ਹੋਕਾ ਦੇਣਾ ਇੱਕ ਸੁਭਾਵਕ ਸ਼ੁਗਲ ਹੋ ਜਾਂਦਾ ਹੈ । ਜ਼ਰਾ ਇਸ ਵਿਯੋਗੀ ਫਕੀਰ ਦੇ ਆਪਣੇ ਬਿਰਹੋਂ ਭਿੰਨੇ-ਸ਼ਬਦ ਹੀ ਪੜ੍ਹੋ :—

'ਜੋਗੀ ਹੋਵਾਂ ਧੂੰਆਂ ਪਾਵਾਂ,
ਤੇਰੇ ਕਾਰਣ ਮੈਂ ਮਰ ਜਾਵਾਂ, ਤੈਂ ਮਿਲਿਆਂ ਮੇਰੀ ਤਾਜ਼ਗੀ ਵੋ ।
ਰਾਤੀਂ ਦਰਦ ਦਿਹੈਂ ਦਰਮਾਂਦੀ, ਮਰਨ ਅਸਾਡਾ ਵਾਜਬੀ ਵੋ ।
ਲਿਟਾਂ ਖੋਲ੍ਹ ਗਲੇ ਵਿਚ ਪਾਈਆਂ, ਮੈਂ ਬੈਰਾਗਣਿ ਆਦਿ ਦੀ ਵੋ ।
ਜੰਗਲ ਬੇਲੇ ਫਿਰਾਂ ਢੂੰਡਦੀ, ਕੂਕ ਨ ਸੱਕਾਂ ਮਾਰੀ ਲਾਜ ਦੀ ਵੋ ।
ਕਹੈ ਹੁਸੈਨ ਫਕੀਰ ਸਾਂਈਂ ਦਾ, ਰਾਤ ਦਿਹੈਂ ਮੈਂ ਜਾਗਦੀ ਵੋ ।'

'ਨੀ ਸਈਓ—ਅਸੀਂ ਨੈਣਾਂ ਦੇ ਆਖੇ ਲਗੇ ।
ਜਿਨ੍ਹਾਂ ਪਾਕ ਨਿਗਾਹਾਂ ਹੋਈਆਂ, ਸੇ ਕਹੀਂ ਨਾ ਜਾਂਦੇ ਠੱਗੇ ।'
'ਸਾਈਂ ਜਿਨ੍ਹਾਂ ਦੇ ਵਲ, ਤਿਨ੍ਹਾਂ ਨੂੰ ਗ਼ਮ ਕੈਂ ਦਾ ਵੇ ਲੋਕਾ ।
ਸੋਈ ਭਲੀਆਂ ਜੋ ਰੱਬ ਵਲ ਆਈਆਂ,
ਜਿਨ੍ਹਾਂ ਨੂੰ ਇਸ਼ਕ ਚਿਰੋਕਾ ਵੇ ਲੋਕਾ ।
ਇਸ਼ਕੇ ਦੀ ਸਿਰ ਖਾਰੀ ਚਾਈਆ,
ਦਰ ਦਰ ਦੇਨੀਆਂ ਹੋਕਾ, ਵੇ ਲੋਕਾ ।

'ਚਾਰੇ ਪੱਲੂ ਚੂੰਨੜੀ ਦੇ ਨੈਣ ਰੋਂਦੀ ਦੇ ਭਿੰਨੇ ।
ਕੱਤਿ ਨਾ ਜਾਣਾ ਪੂਣੀਆਂ, ਦੋਸ਼ ਦੇਨੀ ਆਂ ਮੁੰਨੇ ।'
'ਮਨ ਅਟਕਿਆ ਬੇਪਰਵਾਹ ਦੇ ਨਾਲ,
ਉਸ ਦੀਨ ਦੁਨੀ ਦੇ ਸ਼ਾਹ ਦੇ ਨਾਲ ।
ਕਾਜ਼ੀ ਮੁਲਾਂ ਮੱਤੀਂ ਦੇਂਦੇ, ਖਰੇ ਸਿਆਣੇ ਰਾਹ ਦਸੇਂਦੇ
ਇਸ਼ਕ ਨੂੰ ਕੀ ਲਗੇ ਰਾਹ ਦੇ ਨਾਲ ।
ਨਦੀਓਂ ਪਾਰ ਰਾਂਝਣ ਦਾ ਠਾਣਾ, ਕੀਤੇ ਕਉਲ ਜ਼ਰੂਰੀ ਜਾਣਾ,
ਮਿੰਨਤਾਂ ਪਈ ਕਰਾਂ ਮਲਾਹ ਦੇ ਨਾਲ ।
ਕਹੈ ਹੁਸੈਨ ਫਕੀਰ ਨਿਮਾਣਾ, ਦੁਨੀਆਂ ਛਡਿ ਆਖਰ ਚਲ ਜਾਣਾ,
ਓੜਕ ਕੰਮ ਅੱਲਾਹ ਦੇ ਨਾਲਿ ।'

ਇਸ ਪ੍ਰੀਤ ਨੂੰ ਕਵੀ ਬਹੁਤ ਚਿਰੋਕੀ ਦਸਦਾ ਹੈ, ਆਦਿ ਜੁਗਾਦਿ ਦੀ ਲਗਨ, ਇਹ ਖਿਆਲ ਵੀ ਸੂਫੀ ਮਤ ਦਾ ਪੁਰਾਣਾ ਸਿਧਾਂਤ ਹੈ, ਹਿੰਦੂ ਸਿਧਾਂਤ ਵਿਚ ਆਤਮਾ ਨੂੰ ਪਰਮਾਤਮਾ ਦੀ ਅੰਸ਼ ਤਾਂ ਆਖਿਆ ਗਿਆ ਹੈ ਪਰ 'ਇਸ਼ਕ' ਯਾ 'ਨਿਹੁੰ ਦੇ ਆਦਿ ਜੁਗਾਦਿ ਹੋਣ ਦਾ ਜ਼ਿਕਰ ਬਹੁਤ ਘੱਟ ਹੈ :

'ਮੇਰੀ ਤੇ ਮਾਹੀ ਦੀ ਪ੍ਰੀਤ ਚਿਰੋਕੀ, ਜਾਂ ਸਿਰਿ ਆਹੇ ਨਾ ਛਤੇ ।
ਕਹੈ ਹੁਸੈਨ ਫਕੀਰ ਨਿਮਾਣਾ, ਨੈਣ ਸਾਈਂ ਨਾਲ ਰੱਤੇ ।'

ਆਸ਼ਕ ਦਾ ਮਾਣ ਬਿਲਕੁਲ ਠੀਕ ਹੈ ਕਿ ਉਹ ਸਰਬੋਤਮ ਵਰ ਨਾਲ ਪਰਣਾਈ ਗਈ ਹੈ ;-

'ਕਹੈ ਹੁਸੈਨ ਫਕੀਰ ਸਾਈਂ ਦਾ, ਮੈਂ ਵਰ ਚੰਗੇ ਨਾਲ ਮੰਗੀ ਹਾਂ ।'

ਇਸ ਆਦਿ ਜੁਗਾਦੀ ਇਸ਼ਕ ਦਾ ਨਸ਼ਾ ਫਕੀਰ ਅੰਦਰ ਹੋਰ ਸਵੈਮਾਨ ਪੈਦਾ ਕਰਦਾ ਹੈ, ਉਹ ਆਪਣੇ ਆਪ ਨੂੰ ਬੁਰਾ ਭਲਾ ਆਖਦਾ ਹੋਇਆ ਆਪਣੇ ਮਹਿਬੂਬ ਨੂੰ ਆਖਦਾ ਹੈ, ਜੇਕਰ ਤੂੰ ਤਖ਼ਤ ਹਜ਼ਾਰੇ ਦਾ ਸਾਈਂ ਹੈਂ, ਅਸੀਂ ਵੀ ਦੁਨੀਆਂ ਵਿਚ ਧੁੰਮਾਂ ਮਚਾਂਉਣ ਵਾਲੀਆਂ ਸਿਆਲਾਂ ਦੀਆਂ ਕੁੜੀਆਂ ਹਾਂ । ਕੀ ਹੋਇਆ, ਜੇ ਅਸੀਂ ਨੈਣ-ਛੁਰੀਆਂ ਨਾਲ ਘਾਇਲ ਹੋ ਗਈਆਂ ਤੇ ਲੋਕ ਨਜ਼ਰਾਂ ਵਿਚ ਬੁਰੀਆਂ ਸਮਝੀਆਂ ਗਈਆਂ ਪਰ ਇਹ ਨਾਜ਼ ਸਾਡਾ ਬਿਲਕੁਲ ਠੀਕ ਹੈ:-

ਅਸੀਂ ਬੁਰੀਆਂ ਵੇ ਲੋਕਾਂ ਬੁਰੀਆਂ !
ਤੀਰਾਂ ਤੇ ਤਲਵਾਰਾਂ ਕੋਲੋਂ, ਤਿਖੀਆਂ ਨੈਣਾਂ ਦੀਆਂ ਛੁਰੀਆਂ ।
ਸੱਜਣ ਅਸਾਡੇ ਪਰਦੇਸ ਸਿਧਾਣੇ, ਅਸੀਂ ਵਿਦਿਆ ਕਰਕੇ ਮੁੜੀਆਂ ।
ਜੇ ਤੂੰ ਤਖਤ ਹਜ਼ਾਰੇ ਦਾ ਸਾਈਂ, ਅਸੀਂ ਸਿਆਲਾਂ ਦੀਆਂ ਕੁੜੀਆਂ ।

ਇਸ ਬਿਰਹੋਂ ਦੇ ਲੰਮੇ ਪੰਧ ਤੈਅ ਕਰਨ ਬਾਦ ਹੁਸੈਨ ਆਪਣੇ ਮਹਿਬੂਬ ਨਾਲ

ਮਿਲਦਾ ਹੈ ਤੇ ਉਸ ਨੂੰ ਇਸ਼ਕ ਵਿਚ ਸਫਲਤਾ ਪਰਾਪਤ ਹੁੰਦੀ ਹੈ। ਮੇਲ ਦੀ ਇਹ ਨੂਰਾਨੀ ਪਰੇਮ-ਕਣੀ ਉਹ ਜੀਵਨ-ਉੱਚਤਾ ਲਿਆਉਂਦੀ ਹੈ ਕਿ ਆਤਮਾ ਅਮੀਰ ਹੋ ਕੇ ਗਗਤ ਉਕਾ ਬੇਪਰਵਾਹ ਹੋ ਜਾਂਦੀ ਹੈ ਤੇ ਸਮਾਜ ਦੀਆਂ ਨਜ਼ਰਾਂ ਵਿਚ ਨੀਚ ਕਮੀਨ ਜੁਲਾਹਾ ਵੀ ਅਤੀ ਆਦਰ ਯੋਗ ਪਦਵੀ ਦਾ ਮਾਲਕ ਹੋ ਜਾਂਦਾ ਹੈ ਅਤੇ ਫਿਰ ਫਕੀਰ ਦੀ ਭੂਰੀ ਲੱਖਾਂ ਅਮੀਰ ਦੁਸ਼ਾਲਿਆਂ ਉਤੇ ਭਾਰੂ ਜਾਪਦੀ ਹੈ :-

'ਮੈਂਡੇ ਸਜਣਾ ਵੇ ! ਮੌਲੇ ਨਾਲ ਬਣੀ
ਦੁਨੀਆਂ ਵਾਲੇ ਨੂੰ ਦੁਨੀਆਂ ਮਾਣਾ, ਨੰਗਾਂ ਨੇ ਨੰਗ ਮਣੀ
ਨ ਅਸੀਂ ਨੰਗ ਨਾ ਦੁਨੀਆਂ ਵਾਲੇ, ਹਸਦੀ ਜਣੀ ਖਣੀ
ਦੁਨੀਆਂ ਛੋਡਿ ਫਕੀਰ ਥੀਆਸੇ', ਜਾਗੀ ਪਰੇਮ ਕਣੀ।
'ਭਠਿ ਪਈ ਤੇਰੀ ਚਿਟੀ ਚਾਦਰ, ਚੰਗੀ ਫਕੀਰਾਂ ਦੀ ਭੂਰੀ
ਸਾਧਸੰਗਤਿ ਦੇ ਉਹਲੇ ਰਹਿੰਦੇ, ਬੁਧਿ ਤਿਨਾਂ ਦੀ ਸੂਰੀ।'
'ਅਹਿਨਿਸ ਵੱਸ ਰਹੀ ਦਿਲ ਮੇਰੇ, ਸੂਰਤ ਯਾਰ ਪਿਆਰੇ ਦੀ
ਬਾਗ ਤੇਰਾ ਬਗੀਚਾ ਤੇਰਾ, ਮੈਂ ਬੁਲਬੁਲ ਬਾਗ ਤਿਹਾਰੇ ਦੀ।'

ਇਸ ਰੱਬ ਦੀ ਬੁਲਬੁਲ ਨੇ ਜੋ ਪਿਆਰ ਗੀਤ ਗਾਏ, ਉਨ੍ਹਾਂ ਦੀ ਮਿਠਾਸ ਨੇ ਸਭ ਦਾ ਮਨ ਮੋਹਿਆ। ਨਫਰਤ ਕਰਨ ਵਾਲੇ ਪਿਆਰ ਕਰਨ ਲੱਗੇ ਤੇ ਪਿਆਰ ਵੀ ਅਜਿਹਾ ਕਿ ਚਰਨ ਧੂੜ ਪਰਸਣ ਲਈ ਤਰਲੇ ਲੈਂਦੇ। ਸ਼ਾਹ ਹੁਸੈਨ ਦੀ ਕੀਰਤੀ ਫੈਲੀ, ਜਿਸ ਫਕੀਰ ਨੂੰ ਵੇਖ ਕੇ ਲੋਕ ਮਸ਼ਕਰੀਆਂ ਕਰਦੇ ਨਹੀਂ ਸੀ ਥਕਦੇ, ਉਸ ਦੀ ਪੂਜਾ ਕਰਨ ਤੇ 'ਸ਼ੇਖ ਜੀ' ਤੇ 'ਪੀਰ ਜੀ' ਆਖਕੇ ਸਨਮਾਨਣ ਲਗੇ ਪਰੰਤੂ ਸ਼ਾਹ ਹੁਸੈਨ ਨੇ ਨਿੰਮਰਤਾ ਤੇ ਗਰੀਬੀ ਦਾ ਲੜ ਨਾ ਛਡਿਆ, ਉਹ ਲੋਕਾਂ ਨੂੰ ਸਮਝਾਉਂਦੇ ਆਖਦੇ ਹਨ; -

'ਇਕ ਸ਼ਾਹ ਹੁਸੈਨ ਫਕੀਰ ਹੈ, ਤੁਸੀਂ ਨਾ ਆਖੋ ਪੀਰ ਹੈ
ਅਸਾਂ ਕੂੜਾਂ ਗੱਲ ਨਾ ਭਾਂਵਦੀ।
ਅਸਾਂ ਕਿਤ ਕੂ ਸ਼ੇਖ ਸਦਾਵਣਾ, ਘਰ ਬੈਠਿਆਂ ਮੰਗਲ ਗਾਵਣਾ
ਅਸਾਂ ਟੁਕਰ ਮੰਗ ਮੰਗ ਖਾਵਣਾ ਤੇ ਏਹੋ ਕੰਮ ਕਮਾਵਣਾ।
'ਹੁਸੈਨੂ ਤੂੰ ਕਿਸ ਬਾਗੇ ਦੀ ਮੂਲੀ
ਬਾਗੇ ਵਿਚ ਚੰਬਾ ਮਰੂਆ, ਤੂੰ ਵੀ ਵਿਚ ਗੰਧੂਲੀ।'
'ਰੱਬਾ ! ਮੇਰੇ ਗੰਡੇ ਦੇ ਹੇਠ ਪਿਰੋਟੜਾ, ਮੈਂ ਕਤਨੀਆਂ ਚਾਈਂ ਚਾਈਂ
ਤਨ ਤੰਬੂਰ ਰਗਾਂ ਦੀਆਂ ਤਾਰਾਂ, ਮੈਂ ਜਪਨੀਆਂ ਸਾਈਂ ਸਾਈਂ।'

ਇਹ ਸਿਮਰਨ ਤੇ ਯਾਦ ਦੀ ਵੀਣਾ ਛੱਡੀ ਨਹੀਂ ਜਾਂਦੀ। ਇਹ ਇਕ ਐਸੀ ਸੁਆਦੀ ਤੇ ਮਨਮੋਹਣੀ ਚੀਜ਼ ਹੈ, ਜਿਸ ਨੂੰ ਸਿਰ ਵੱਟੇ ਲੈਣਾ ਵੀ ਮਹਿੰਗਾ ਨਹੀਂ। ਘਰ ਪੁਜੀ ਚੰਦਨ ਦੀ ਖੁਸ਼ਬੂ ਨੂੰ ਕੌਣ ਮਾਨਣ ਤੋਂ ਇਨਕਾਰੀ ਹੋ ਸਕਦਾ ਹੈ।

ਜੇ ਸਿਰ ਕੱਟ ਲੈਣ ਧੜ ਨਾਲੋਂ, ਤਾਂ ਭੀ ਆਹ ਨ ਕਹੀਏ
ਚੰਦਨ ਰੁਖ ਲਗਾ ਵਿਚ ਵੇਹੜੇ, ਜ਼ੋਰ ਧਿਙਾਣੇ ਖਹੀਏ ।

ਸ਼ਾਹ ਹੁਸੈਨ ਨੂੰ ਇਸ ਚੰਦਨ ਦੀ ਛੋਹ ਨਾਲ ਜੋ ਸੁਗੰਧੀ ਪ੍ਰਾਪਤ ਹੋਈ, ਉਸ ਦੀ ਹਰ ਕਾਫੀ ਵਿਚ ਉਹ ਭਿੰਨੀ ਮਹਿਕ ਮੌਜੂਦ ਹੈ । ਸੂਫੀ ਯਾ ਸੰਤ ਕਵੀ ਜਿਥੇ ਇਸ ਪਿਆਰ-ਸੁਗੰਧ ਦਾ ਆਨੰਦ ਮਾਣਦਾ ਹੈ, ਉਥੇ ਆਪਣੇ ਬਚਨਾਂ ਰਾਹੀਂ ਇਸ ਖੁਸ਼ਬੂ ਦੀਆਂ ਬੁਕਾਂ ਭਰ ਭਰ ਵੰਡਦਾ ਹੈ । ਇਸ ਫਕੀਰ ਦੀ ਰਚਨਾ ਦੀ ਇਹੋ ਵਿਸ਼ੇਸ਼ਤਾ ਹੈ ਕਿ ਉਹ ਵੇਦਾਂਤੀਆਂ ਵਾਂਗ ਰੁੱਖੀਆਂ ਰਸਹੀਨ ਬ੍ਰਹਿਮਗਿਆਨ ਦੀਆਂ ਗੱਲਾਂ ਨਹੀਂ ਕਰਦਾ ਤੇ ਨਾ ਹੀ ਹੰਗਤਾਵਾਦ ਉਸ ਦਾ ਮਜ਼ਮੂਨ ਬਣਦਾ ਹੈ । ਉਸ ਦੇ ਗੀਤ ਅੰਦਰਲੇ ਰਸਰੰਗ ਨਾਲ ਡੁਲ੍ਹ ਡੁਲ੍ਹ ਪੈਂਦੇ ਅੰਮ੍ਰਿਤ ਬਰਖਾ ਕਰਦੇ ਹਨ । ਇਹ ਠੀਕ ਹੈ ਜੋ ਕੰਮ ਪੰਜਾਬ ਦੀ ਤਕਦੀਰ ਬਦਲਣ ਲਈ ਉਸ ਸਮੇਂ ਗੁਰਬਾਣੀ ਨੇ ਕੀਤਾ, ਉਹ ਸੂਫੀਬਾਣੀ ਨੇ ਨਹੀਂ ਕੀਤਾ ਪਰ ਉਸਦਾ ਸਹਾਇਕ ਪ੍ਰਭਾਵ ਮੰਨਣਾ ਪੈਂਦਾ ਹੈ ।

ਸ਼ਾਹ ਹੁਸੈਨ ਦੀ ਵਡਿਆਈ ਦਾ ਕਾਰਣ ਉਸ ਦੇ ਵਰਣਨ ਦਾ ਰੰਗ ਢੰਗ ਲੋਕ-ਜੀਵਨ ਦੇ ਵਧੇਰੇ ਨੇੜੇ ਹੋਣਾ ਵੀ ਹੈ, ਬੋਲੀ ਲੋਕ-ਮੁਹਾਵਰੇ ਦੀ, ਛੰਦ-ਚਾਲ ਲੋਕ-ਧਾਰਨਾ ਦੀ ਤੇ ਅਲੰਕਾਰਕ ਬਣਤਰ ਨਿਰੋਲ ਪੰਜਾਬੀ ਵਾਤਾਵਰਣ ਬੰਨ੍ਹਣ ਵਾਲੀ ਹੈ । ਫਿਰ ਇਨ੍ਹਾਂ ਸਾਜ਼ਾਂ ਆਸਰੇ ਉਠਦੀ ਰੱਬੀ ਪਿਆਰ ਦੀ ਮਸਤਾਨੀ ਧੁਨ ਸਰੋਤਿਆਂ ਨੂੰ ਪ੍ਰਭਾਵਿਤ ਕੀਤੇ ਬਗੈਰ ਕਿਵੇਂ ਰਹਿੰਦੀ ।

ਸੱਚ ਪੁਛੋ, ਸ਼ਾਹ ਹੁਸੈਨ ਨੱਚਦਾ ਗਾਉਂਦਾ ਮਲੰਗ ਫਕੀਰ ਹੈ ਤੇ ਮਸਤੀ ਤੋਂ ਸਿਵਾ ਹੋਰ ਉਸ ਦਾ ਕੋਈ ਸਾਥੀ ਨਹੀਂ ਤੇ ਇਹੋ ਮਸਤਾਨਗੀ ਹੀ ਉਸ ਦੀਆਂ ਕਾਫੀਆਂ ਨੂੰ ਰਵਾਨਗੀ ਤੇ ਲੋਕ-ਪ੍ਰਵਾਨਗੀ ਬਖਸ਼ਦੀ ਹੈ ।



# ਗੁਰੂ ਅਰਜਨ ਦੇਵ

ਸ੍ਰੀ ਗੁਰੂ ਅਰਜਨ ਦੇਵ ਪੰਜਾਬ ਦੇ ਮਹਾਨ ਸੰਤ ਕਵੀ ਹੋਏ ਹਨ ਜਿਨ੍ਹਾਂ ਸੁੱਚੀ ਸੱਚੀ ਗਰਬਾਣੀ ਤੇ ਉੱਚੀ ਕੁਰਬਾਨੀ ਰਾਹੀਂ ਜ਼ਿੰਦਗੀ ਦਾ ਲਾਸਾਨੀ ਮਹੱਲ ਉਸਾਰਿਆ। ਉਨ੍ਹਾਂ ਦੀ ਸਰਬ-ਪੱਖੀ ਸ਼ਖਸੀਅਤ ਕਮਾਲ ਦੀ ਹੈ। ਉਹ ਮਹਾਨ ਗੁਰੂ ਸਨ ਜਿਨ੍ਹਾਂ ਸਮਾਜਕ ਭਲਾਈ ਤੇ ਪਰਮਾਰਥਕ ਜੀਵਨ ਲਈ ਨਵੀਂ ਰੌਸ਼ਨੀ ਦਿੱਤੀ, ਉਹ ਮਹਾਨ ਕਵੀ ਸਨ ਜਿਨ੍ਹਾਂ ਦੀ ਕਾਵਿਰੀਗਾ ਨੇ ਭਾਰਤੀ ਸੰਤ ਕਾਵਿ ਧਾਰਾ ਵਿਚ ਇੱਕ ਵਿਸ਼ੇਸ਼ ਸੁਹਿਦਰਤਾ ਤੇ ਸੁਹੱਣਪ ਲਿਆਂਦੀ। ਕਵੀ ਹੋਣ ਤੋਂ ਇਲਾਵਾ ਉਹ ਵਿਦਵਾਨ ਸੰਪਾਦਕ ਵੀ ਸਨ ਜਿਨ੍ਹਾਂ ਆਦਿ ਗੁਰੂ ਗ੍ਰੰਥ ਦੇ ਰੂਪ ਵਿਚ ਬਾਰ੍ਹਵੀਂ ਸਦੀ ਤੋਂ ਲੈ ਕੇ ਸੋਲਵੀਂ ਸਦੀ ਤੱਕ ਦੇ ਪੰਜ ਸੌ ਸਾਲਾ ਸੰਤ-ਸਾਹਿਤ ਨੂੰ ਸੰਪਾਦਿਤ ਕਰਕੇ ਭਾਰਤੀ ਸੰਸਕ੍ਰਿਤੀ ਤੇ ਮਹਾਨ ਉਪਕਾਰ ਕੀਤਾ। ਇਸ ਤੋਂ ਵੀ ਵਧੇਰੇ ਗੌਰਵ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਧਰਮ ਲਈ ਆਪਣਾ ਬਲੀਦਾਨ ਦੇ ਕੇ ਸੰਸਾਰ ਨੂੰ ਇਹ ਦੱਸ ਦਿੱਤਾ ਕਿ ਇਹ ਕੋਮਲ ਕਲਾਕਾਰ ਸਾਮਰਾਜ ਦੀ ਤਲਵਾਰ ਨਾਲ ਕਿਵੇਂ ਲੜ ਸਕਦਾ ਹੈ, ਅਹਿੰਸਾ, ਹਿੰਸਾ ਉਤੇ ਕਿਵੇਂ ਫਤੇ ਪ੍ਰਾਪਤ ਕਰਦੀ ਤੇ ਜ਼ਿੰਦਗੀ, ਮੌਤ ਨੂੰ ਆਖਰ ਕਿਵੇਂ ਹਾਰ ਦਿੰਦੀ ਹੈ।

ਭਾਵੇਂ ਗੁਰੂ ਦੀ ਸਰਬ-ਗੁਣ-ਸੰਪੰਨ ਸ਼ਖਸੀਅਤ ਵਿਚ ਸਤਿਗੁਰੂ, ਸੁਧਾਰਕ, ਸ਼ਾਂਤਿ-ਪੁੰਜ ਸੰਤ, ਸੰਗੀਤਕਾਰ, ਸੰਪਾਦਕ, ਸ਼ਾਇਰ ਤੇ ਸ਼ਹੀਦ ਦੀਆਂ ਅਨੋਖੀਆਂ ਸਿਫਤਾਂ ਦਾ ਸੰਗਮ ਮਿਲਦਾ ਹੈ ਪਰ ਉਨ੍ਹਾਂ ਦੀ ਸ਼ਾਇਰੀ ਯਾ ਮਹਾਂ ਕਵੀ ਹੋਣ ਦਾ ਗੁਣ ਇਤਨਾ ਪ੍ਰਬਲ ਤੇ ਵਿਸ਼ੇਸ਼ ਹੈ ਕਿ ਉਸ ਨਾਲ ਉਨ੍ਹਾਂ ਦੀ ਜ਼ਿੰਦਗੀ ਲਿਸ਼ਕਦੀ ਨਜ਼ਰ ਆਉਂਦੀ ਹੈ, ਇਕ-ਸੁਰ ਹੋਏ ਸਾਜ਼ ਵਾਂਗ ਉਨ੍ਹਾਂ ਦਾ ਹਰ ਬੋਲ ਦਿਲਾਂ ਨੂੰ ਧੂਹ ਪਾਉਂਦਾ ਜਾਂਦਾ ਹੈ। ਉਹ ਕੇਵਲ ਪੰਜਾਬੀ ਕਵੀ ਹੀ ਨਹੀਂ ਸਗੋਂ ਭਾਰਤੀ ਕਵੀਆਂ ਵਿਚ ਉਨ੍ਹਾਂ ਦੀ ਸ਼ਿਰੋਮਣੀ ਥਾਂ ਹੈ। ਉਹ ਸਦਾ ਅਪਣੇ ਸ਼ਰਧਾਲੂਆਂ ਨੂੰ ਦਰਿਆਵਾਂ ਨਦੀਆਂ ਤੇ ਛੰਭਾਂ ਕਿਨਾਰੇ ਬਹਿ ਕੇ, ਸਰੰਦੇ ਨਾਲ ਗਾ ਗਾ ਸਹਿਜ ਸੁਭਾ ਸ਼ਾਂਤੀ ਦਾ ਸੰਦੇਸ਼ਾ ਦਿਆ ਕਰਦੇ ਸਨ, ਸਤਿਗੁਰੂ ਬਣ ਕੇ ਨਹੀਂ ਸਗੋਂ ਸਨਿੰਮਰ ਸੇਵਕ ਹੋ ਕੇ। ਨੇਕ ਜ਼ਿੰਦਗੀਆਂ ਦੀ ਕਥਾ-ਕਹਾਣੀ ਉਨ੍ਹਾਂ ਦਾ ਮਨਭਾਉਂਦਾ ਮਜ਼ਮੂਨ ਸੀ —

ਸੁਣ ਮੀਤਾ ! ਨਾਨਕ ਬਿਨਵੰਤਾ
ਸਾਧ ਜਨਾ ਕੀ ਅਚਰਜ ਕਥਾ।

ਇਸ ਤਰ੍ਹਾਂ ਉਹ ਸਾਰੀ ਉਮਰ ਆਪਣੀ ਕਲਾ ਨੂੰ ਲੋਕ-ਭਲਾਈ ਲਈ ਵਰਤਦੇ ਰਹੇ। ਅਪਣੀ ਬਾਕੀ ਸ਼ਕਤੀ ਤੇ ਸੰਪਤੀ ਵੀ ਉਨ੍ਹਾਂ ਜੀਵਨ-ਵਿਕਾਸ ਲਈ ਨਿਛਾਵਰ ਕੀਤੀ। ਲੋਕਾਂ ਦੇ ਸੁੱਖ ਆਰਾਮ ਲਈ ਮੰਦਰ, ਧਰਮਸਾਲਾਂ, ਬਾਗ, ਬਾਉਲੀਆਂ, ਬਸਤੀਆਂ, ਤਾਲ, ਹਸਪਤਾਲ ਤੇ ਲੰਗਰ ਲਾਉਣੇ ਉਨ੍ਹਾਂ ਦੀ ਉਮਰ ਭਰ ਦੀ ਕਾਰ ਰਹੀ। ਅਖ਼ੀਰ ਉਨ੍ਹਾਂ ਅਪਣਾ ਤਨ ਵੀ ਇਸੇ ਲੋਕ ਪ੍ਰੇਮ ਲਈ ਭੇਟ ਕੀਤਾ। ਉਹ ਘਬਰਾਏ ਨਹੀਂ, ਹਜ਼ਾਰਾਂ ਔਖਾਂ ਕਠਿਨਾਈਆਂ ਦੇ ਬਾਵਜੂਦ ਵੀ ਪ੍ਰੀਤਿ-ਨਦੀ ਨੂੰ ਲੰਘਦੇ ਵਜਦ ਵਿਚ ਇਉਂ ਗਾਉਂਦੇ ਰਹੇ—

ਨਦੀ ਤਰੰਦੜੀ ਮੈਡਾ ਖੋਜ ਨ ਖੁੰਭੈ ਮੰਝਿ ਮੁਹਬਤਿ ਤੇਰੀ
ਤਉ ਸਹਿ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ।

ਜਿਸ ਬੇੜੇ ਨਾਲ ਉਨ੍ਹਾਂ ਆਪਣੀ ਜ਼ਿੰਦਗੀ ਨੂੰ ਪਾਰ ਲੰਘਾਇਆ ਉਹੋ ਬੇੜਾ ਬੜੀ ਮੇਹਨਤ ਤੇ ਘਾਲ ਨਾਲ ਉਨ੍ਹਾਂ ਆਪਣੇ ਸਿੱਖਾਂ ਲਈ ਤਿਆਰ ਕੀਤਾ। ਬਾਣੀ ਰਚਣ ਦਾ ਹੁਨਰ ਉਨ੍ਹਾਂ ਵਿਚ ਜਮਾਂਦਰੂ ਸੀ। ਤਦੇ ਹੀ ਆਪ ਦੇ ਨਾਨਾ-ਗੁਰੂ ਅਮਰਦਾਸ ਕਿਹਾ ਕਰਦੇ ਸਨ, 'ਮੇਰਾ ਦੋਹਤਾ ਬਾਣੀ ਦਾ ਬੋਹਥਾ' ਹੋਵੇਗਾ। ਆਪ ਵੀ ਤਰੇਗਾ ਤੇ ਹੋਰਾਂ ਨੂੰ ਵੀ ਤਾਰੇਗਾ। ਮਹਾਂਪੁਰਸ਼ਾਂ ਦਾ ਇਹ ਬਚਨ ਸੱਚਾ ਸੀ। ਮਹਾਨ ਕਵੀ ਆਪਣੇ ਸੁੰਦਰ ਬਚਨਾਂ ਦੀ ਸਮਰੱਥਾ ਨਾਲ ਮਾਨਵਤਾ ਦੇ ਬੇੜੇ ਨੂੰ ਪਾਰ ਲਾਉਂਦੇ ਆਏ ਹਨ। ਰੂਹਾਨੀ ਕਵੀ ਤਾਂ ਉਤਰਦੇ ਹੀ ਇਸੇ ਲਈ ਹਨ। ਗੁਰੂ ਅਰਜਨ ਦੇਵ ਅਪਣੇ ਸਮੇਂ ਦੇ ਮਹਾਨ ਕਵੀ ਸਨ। ਉਨ੍ਹਾਂ ਸਾਰੀ ਜ਼ਿੰਦਗੀ ਰੂਹਾਨੀ ਕਵਿਤਾ ਵਿਚ ਹੀ ਗੁਜ਼ਾਰੀ। ਰਾਬਰਟ ਬ੍ਰੂਕ ਨੇ ਇਕ ਥਾਂ ਲਿਖਿਆ ਹੈ ਕਿ ਤਿੰਨ ਚੀਜ਼ਾਂ ਮਿਲਣੀਆ ਕੁਝ ਅਮੋਲਕ ਜੇਹੀਆਂ ਹਨ—ਕਵਿਤਾ ਰਚਣਾ, ਕਵਿਤਾ ਪੜ੍ਹਨਾ ਤੇ ਕਵਿਤਾ ਵਿਚ ਜਿਊਣਾ। ਗੁਰੂ ਅਰਜਨ ਸਾਹਿਬ ਨੇ ਇਤਨੀ ਕਵਿਤਾ ਰਚੀ ਜੋ ਸ੍ਰੀ ਗੁਰੂ ਗ੍ਰੰਥ ਦਾ ਤਕੜਾ ਵੱਡੇਰਾ ਭਾਗ ਹੈ, ਫਿਰ ਉਨ੍ਹਾਂ ੩੫-੪੦ ਹੋਰ ਸੰਤ ਕਵੀਆਂ ਦੀ ਬਾਣੀ ਨੂੰ ਪੜ੍ਹਕੇ ਮਾਣਿਆ ਤੇ ਪੁਣਿਆ-ਛਾਣਿਆ। ਆਖਰ ਉਨ੍ਹਾਂ ਦਾ ਆਪਣਾ ਜੀਵਨ ਵੀ ਇਕ ਤਰ੍ਹਾਂ ਦੀ ਸੁੰਦਰ ਕਵਿਤਾ ਹੀ ਸੀ ਜਿਸ ਦਾ ਰਾਜ-ਤਿਲਕ ਉਨ੍ਹਾਂ ਨੂੰ ਧੁਰੋਂ ਮਿਲਿਆ ਹੋਇਆ ਸੀ ਤੇ ਉਹ ਇਸੇ ਰੰਗ ਵਿਚ ਨਿਸਚਿੰਤ ਤੇ ਮਸਤ ਹੋ ਕੇ ਗੁਣਗੁਣਾਂਦੇ ਸਨ।

ਧੁਰ ਕੀ ਬਾਣੀ ਆਈ। ਤਿਨ ਸਗਲੀ ਚਿੰਤ ਮਿਟਾਈ।

ਆਪ ਦਾ ਜਨਮ ਸੇਵਾ-ਪੁੰਜ ਸੁਘੜ ਮਾਤਾ ਭਾਨੀ ਤੇ ਪ੍ਰੇਮ-ਪੁੰਜ ਸਤਿਗੁਰੂ ਰਾਮਦਾਸ ਦੇ ਘਰ ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਚ ੧੫ ਅਪ੍ਰੈਲ ੧੫੬੩ ਈ. ਨੂੰ ਹੋਇਆ। ਬਚਪਨ ਬਿਆਸ ਕੰਢੇ ਗੁਜ਼ਾਰਿਆ ਤੇ ਬਾਬਾ ਬੁੱਢਾ ਜੀ ਤੋਂ ਮੁੱਢਲੀ ਵਿਦਿਆ ਪਾਈ, ਇਸ ਤੋਂ ਬਾਦ ਭਾਰਤੀ ਸਾਹਿਤ ਤੇ ਧਰਮ ਦੇ ਅਧਿਐਨ ਲਈ ਕਾਫ਼ੀ ਘਾਲ ਘਾਲੀ। ਕਵਿਤਾ ਦਾ ਸ਼ੌਕ ਮੁੱਢ ਤੋਂ ਹੀ ਸੀ, ਹਮੇਸ਼ਾ ਗੁਰੂ ਪ੍ਰਮੇਸ਼ਰ ਦੇ ਪਿਆਰ ਵਿਚ ਆਪ ਗੀਤ

ਉਚਾਰਦੇ ਰਹਿੰਦੇ ਸਨ, ਆਪ ਦੇ ਪਿਤਾ ਵੀ ਬੜੇ ਅਛੇ ਕਵੀ ਸਨ ਜਿਨ੍ਹਾਂ ਦੇ ਪ੍ਰੇਮਗੀਤ ਰਸਰੰਗ ਤੇ ਦਰਦ ਨਾਲ ਭਿਜੇ ਹੁੰਦੇ ਸਨ। ਇਕ ਵਾਰ ਪਿਤਾ ਨੇ ਇਨ੍ਹਾਂ ਨੂੰ ਲਾਹੌਰ ਭੇਜਿਆ ਤੇ ਕਿਹਾ ਜਦ ਤੱਕ ਸੱਦਾ ਨਾ ਭੇਜੀਏ ਉਥੇ ਹੀ ਰਹਿਣਾ। ਕਾਫੀ ਸਮਾਂ ਲੰਘ ਜਾਣ ਉਪਰੰਤ ਵੀ ਪਿਤਾ ਗੁਰੂ ਵਲੋਂ ਕੋਈ ਸੰਨੇਹਾ ਨ ਆਇਆ। ਆਖਿਰ ਬਿਰਹੁ-ਵਿਆਕੁਲ ਹੋ ਕੇ ਆਪ ਨੇ ਇਹ ਪ੍ਰੇਮ-ਪੱਤਰ ਲਿਖਿਆ—

ਮੇਰਾ ਮਨ ਲੋਚੈ ਗੁਰ ਦਰਸ਼ਨ ਤਾਈਂ
ਬਿਲਪ ਕਰੇ ਚਾਤ੍ਰਿਕ ਕੀ ਨਿਆਈਂ
ਤ੍ਰਿਖਾ ਨਾ ਉਤਰੈ ਸਾਂਤਿ ਨਾ ਆਵਹਿ
ਬਿਨ ਦਰਸਨ ਸੰਤ ਪਿਆਰੇ ਜੀਉ।
ਹਉ ਘੋਲੀ ਜੀਉ ਘੋਲ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ।੧।
ਤੇਰਾ ਮੁਖ ਸੁਹਾਵਾ ਜੀਉ ਸਹਿਜ ਧੁਨਿ ਬਾਣੀ
ਚਿਰੁ ਹੋਆ ਦੇਖੇ ਸਾਰਿੰਗ ਪਾਣੀ
ਧੰਨੁ ਸੁਦੇਸ ਜਹਾਂ ਤੂ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ
ਹਉ ਘੋਲੀ ਜੀਉ ਘੋਲ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ।੨।

ਸ਼ਾਇਦ ਇਹ ਆਪ ਦੀ ਪਹਿਲੀ ਰਚਨਾ ਸੀ, ਜਿਸ ਦਾ ਪਿਤਾ ਗੁਰੂ ਉਤੇ ਡੂੰਘਾ ਪ੍ਰਭਾਵ ਪਿਆ ਅਤੇ ਆਪ ਨੂੰ ਵਾਪਸ ਬੁਲਾ ਲਿਆ ਗਿਆ।

ਆਪ ਦੀ ਯੋਗਤਾ ਤੇ ਜੀਵਨ ਉਚਤਾ ਨੂੰ ਦੇਖ ਕੇ ਆਖਰ ਉਨ੍ਹਾਂ ਸਤੰਬਰ ੧੫੮੧ ਈ. ਵਿਚ ਆਪ ਨੂੰ ਗੁਰਿਆਈ ਦੀ ਗੱਦੀ ਸੌਂਪ ਦਿੱਤੀ। ਆਪ ਦਾ ਭਾਈ ਪ੍ਰਿਥੀ ਚੰਦ ਉਮਰ ਵਿਚ ਵੱਡਾ ਹੋਣ ਕਾਰਣ ਅਪਣੇ ਆਪ ਨੂੰ ਗੱਦੀ ਦਾ ਅਧਿਕਾਰੀ ਸਮਝਦਾ ਸੀ ਪਰ ਸਤਿਗੁਰਾਂ ਗੁਣਾਂ ਦੀ ਪਰਖ ਕਰਕੇ ਆਪ ਨੂੰ ਹੀ ਲਾਇਕ ਸਮਝਿਆ। ਡਾ. ਗੋਕਲ ਚੰਦ ਲਿਖਦੇ ਹਨ—

Now appeared on the scene a man who was a born poet, a practical philosopher, a powerful organiser and a great statesman

[Transformation of Sikhism, P. 65

ਇਸ ਸਮੇਂ ਸਿਖਾਂ ਦੀ ਇਕ ਚੰਗੀ ਤਕੜੀ ਨਰੋਈ ਤੇ ਨਵੀ ਕਿਸਮ ਦੀ ਦੁਨੀਆ ਬਣ ਗਈ ਸੀ ਜੋ ਹਿੰਦੂ ਮੁਸਲਮਾਨਾਂ ਤੋਂ ਬਿਲਕੁਲ ਨਿਰਾਲੀ ਤਰ੍ਹਾਂ ਦੀ ਸੀ। ਇਨ੍ਹਾਂ ਦੇ ਸਾਲਾਨਾ ਜੋੜ ਮੇਲੇ, ਰੋਜ਼ਾਨਾ ਕਥਾ ਕੀਰਤਨ, ਸਾਂਝੇ ਲੰਗਰ ਤੇ ਹੋਰ ਧਰਮ-ਕਰਮ ਸਭ ਵਿਲੱਖਣ

ਦਿਸ ਰਹੇ ਸਨ ਪਰ ਇਨ੍ਹਾਂ ਬਾਗ਼ੀਆਂ, ਨੂੰ ਪੁਰਾਣੀ ਪ੍ਰੋਹਤ ਜਮਾਤ ਤਾਂ ਕੋਈ ਥਾਂ ਦੇਣ ਲਈ ਤ੍ਰਿਆਰ ਨਹੀਂ ਸੀ। ਇਸ ਲਈ ਲੋੜ ਸੀ ਕੇਂਦਰੀ ਧਰਮ-ਮੰਦਰ ਦੀ ਤੇ ਸਾਂਝੇ ਪਵਿਤਰ ਧਰਮ-ਗ੍ਰੰਥ ਦੀ। ਸਿਖ ਠਾਕੁਰਦੁਆਰਿਆਂ, ਤੀਰਥਾਂ ਯਾ ਮਸਜਦਾਂ ਮਜ਼ਾਰਾਂ ਤੇ ਜਾ ਨਹੀਂ ਸੀ ਸਕਦੇ, ਇਸੇ ਤਰ੍ਹਾਂ ਵੇਦ ਕਿਤੇਬ ਦੇ ਵਿਸ਼ਵਾਸ ਤੋਂ ਵੀ ਇਹ ਲੋਕ ਆਕੀ ਸਨ। ਏਸ ਕਰਕੇ ਗੁਰੂ ਅਰਜਨ ਸਾਹਿਬ ਜੀ ਨੇ ੧੫੮੮ ਈ. ਵਿਚ ਹਰਿਮੰਦਿਰ ਦੀ ਨੀਂਹ ਅਪਣੇ ਹੱਥੀਂ ਰੱਖੀ ਅਤੇ ਏਸ ਤੋਂ ਪਿਛੋਂ ਬੜੀ ਲੰਮੀ ਸਾਹਿਤ ਸਾਧਨਾ ਬਾਦ ੧੬੦੧ ਵਿਚ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਸੰਪੂਰਨ ਕੀਤਾ। ਇਸ ਤੋਂ ਬਿਨਾ ਈ. ਜਨਤਕ ਭਲਾਈ ਦੇ ਕੰਮ ਤਾਂ ਉਨ੍ਹਾਂ ਹੋਰ ਵੀ ਬਹੁਤ ਕੀਤੇ, ਇਸ ਕਰਕੇ ਸਿਖ ਜਾਗ੍ਰਤੀ ਲਹਿਰ ਦੀ ਚਰਚਾ ਦੂਰ ਦੂਰ ਤਕ ਫੈਲੀ। ਇਥੋਂ ਤਕ ੨੪ ਨਵੰਬਰ ੧੫੯੮ ਈ. ਨੂੰ ਬਾਦਸ਼ਾਹ ਅਕਬਰ ਵੀ ਖੁਦ ਕਰਤਾਰਪੁਰ ਗੁਰੂ ਜੀ ਦੇ ਡੇਰੇ ਆਇਆ। ਇਉਂ ਆਪ ਦੀ ਕੀਰਤੀ ਚਾਰੇ ਪਾਸੇ ਪਸਰੀ। ਸਮਕਾਲੀ ਭੱਟ ਰਾਇ ਬਲਵੰਡ ਤੇ ਸਤੇ ਨੇ ਠੀਕ ਕਿਹਾ ਹੈ –

ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ
ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨ ਲੋਆ। ੮।

ਭਾ: ਗੁਰਦਾਸ ਦੀ ਲਿਖਤ ਤੋਂ ਵੀ ਇਸੇ ਦੀ ਪੁਸ਼ਟੀ ਹੁੰਦੀ ਹੈ-

'ਤਖਤ ਬਖਤ ਲੈ ਮਲਿਆ, ਸਬਦ ਸੁਰਤਿ ਵਾਪਾਰ ਸਪਤਾ।
ਗੁਰਬਾਣੀ ਭੰਡਾਰ, ਭਰਿ ਕੀਰਤਨ ਕਥਾ ਰਹੈ ਰੰਗ ਰਤਾ।
ਚਾਰੇ ਚਕ ਨਿਵਾਇਓਨ, ਸਿਖ ਸੰਗਤਿ ਆਵੈ ਅਣਗਤਾ
ਲੰਗਰ ਚਲੈ ਸਬਦ ਗੁਰੂ, ਪੂਰੈ ਪੂਰੀ ਬਣੀ ਬਣਤਾ। (ਵਾਰ ੨੪)

ਇਸ ਤੋਂ ਪਤਾ ਲਗਦਾ ਹੈ ਕਿ ਸ਼ਬਦ ਯਾ ਰੂਹਾਨੀ ਬਾਣੀ ਦਾ ਭੰਡਾਰ ਭਰਪੂਰ ਕਰਕੇ ਕਿਸ ਤਰ੍ਹਾਂ ਉਨ੍ਹਾਂ ਨਵੇਂ ਜਾਗੇ ਲੋਕਾਂ ਨੂੰ ਜੀਵਨ-ਅਧਾਰ ਬਖਸ਼ਿਆ। ਇਹ ਉਨ੍ਹਾਂ ਦੀ ਸਾਹਿਤਕ ਘਾਲ, ਅਧਿਆਤਮਕ ਪੱਖ ਤੋਂ ਵੀ ਇਕ ਬਹੁਤ ਉਚਾ ਕਾਰਨਾਮਾ ਸੀ ਕਿ ਬਗੈਰ ਕਿਸੇ ਨਸਲੀ, ਮਜ਼ਬੀ ਯਾ ਸੰਪ੍ਰਦਾਇਕ ਭਿੰਨ ਭੇਦ ਦੇ ਮੁਸਲਮ ਦਰਵੇਸ਼ਾਂ, ਹਿੰਦੂ ਸੰਤਾਂ ਭਗਤਾਂ ਤੇ ਹੋਰ ਰੱਬੀ ਪਿਆਰਿਆਂ ਦੇ ਪਵਿਤਰ ਬਚਨ ਸੰਕਲਿਤ ਕਰਕੇ ਹਿੰਦੁ-ਸਤਾਨ ਨੂੰ ਇਕ ਸਾਂਝੇ ਧਰਮ ਗ੍ਰੰਥ ਦੀ ਸੁਗਾਤ ਦਿਤੀ।

ਬਾਦਸ਼ਾਹ ਅਕਬਰ ਦੀ ਮੌਤ ਬਾਦ ਦਿਲੀ ਸਰਕਾਰ ਦੀ ਨੀਤੀ ਵਿਚ ਭਾਰੀ ਤਬਦੀਲੀ ਆਈ। ੧੬੦੫ ਈ. ਵਿਚ ਜਹਾਂਗੀਰ ਗੱਦੀ ਤੇ ਬੈਠਾ ਜਿਸਨੂੰ ਮੁਸਲਮਾਨਾਂ ਦੀ ਕੱਟਰ ਸ਼ਰਈ ਮੌਲਾਣਾ ਜਮਾਤ ਨੇ ਫੌਰਨ ਅਪਣੇ ਚੱਕਰ ਵਿਚ ਫਸਾ ਲਿਆ। ਇਸਦਾ ਮਾੜਾ ਨਤੀਜਾ ਇਹ ਹੋਇਆ ਕਿ ਸ਼ਾਹੀ ਹੁਕਮ ਨਾਲ ਗੁਰੂ ਅਰਜਨ ਵਰਗੇ ਲੋਕ ਸੇਵਕ

ਤੇ ਸੁਹਿਰਦ ਕਲਾਕਾਰ ਧਰਮਗੁਰੂ ਨੂੰ ਸਖਤ ਤਸੀਹੇ ਦੇ ਦੇ ਕੇ ੩੦ ਮਈ ੧੬੦੬ ਈ. ਨੂੰ ਲਾਹੌਰ ਸ਼ਹੀਦ ਕਰ ਦਿਤਾ ਗਿਆ। ਇਹ ਬਲਿਦਾਨ ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦੇ ਕੇ ਤੇ ਹਜ਼ਰਤ ਈਸਾ ਮਸੀਹ ਨੂੰ ਸੂਲੀ ਚਾੜ੍ਹਕੇ ਮਾਰਨ ਵਾਂਙ ਹੀ ਇਕ ਤਰ੍ਹਾਂ ਦੀ ਕਰੂਰ ਘਟਨਾ ਸੀ ਪਰ ਗੁਰੂ ਸਾਹਿਬ ਦੀ ਆਤਮਾ ਡੋਲੀ ਨਹੀਂ, ਬਲਕਿ ਖਿੜੇ ਮੱਥੇ 'ਤੇਰਾ ਭਾਣਾ ਮੀਠਾ ਲਾਗੈ। ਹਰਿਨਾਮ ਪਦਾਰਥ ਨਾਨਕ ਮਾਗੈ।' ਦਾ ਗੀਤ ਗਾਉਂਦੀ ਪਰਮਾਤਮ ਸਾਗਰ ਵਿਚ ਲੀਨ ਹੋ ਗਈ।

ਇਕ ਮਹਾਨ ਕਲਾਕਾਰ ਨਾਲ ਸਮੇਂ ਦੀ ਸਰਕਾਰ ਦਾ ਇਹ ਵਰਤਾਉ ਸਚਮੁਚ ਹਿਰਦੇਵੇਧਕ ਹੈ ਪਰ ਬੁਨਿਆਦੀ ਕਾਰਣ ਇਹ ਸੀ ਕਿ ਗੁਰਬਾਣੀ ਦਾ ਦੱਸਿਆ ਜੀਵਨ-ਸਿਧਾਂਤ ਹਿੰਦੂ ਮੁਸਲਮ ਦੇ ਸੰਪ੍ਰਦਾਇਕ ਸਿਧਾਂਤਾਂ ਤੋਂ ਵੱਖਰੀ ਭਾਂਤ ਦਾ ਸੀ ਤੇ ਇਹੋ ਨਿਆਰਾਪਣ ਕੱਟੜਪੰਥੀ ਪੰਡਿਤ ਮੁਲਾਂ ਨੂੰ ਚੁਭਦਾ ਸੀ। ਗੁਰੂ ਅਰਜਨ ਸਾਹਿਬ ਨੇ ਆਪਣਾ ਨਿਸਚਾ ਪ੍ਰਗਟ ਕਰਦਿਆਂ ਸਾਫ ਕਿਹਾ ਹੈ-

ਵਰਤ ਨ ਰਹਉ ਨ ਮਹ ਰਮਦਾਨਾ ਤਿਸੁ ਸੇਵੀ ਜੋ ਰਖੈ ਨਿਦਾਨਾ
ਏਕੁ ਗੁਸਾਈ ਅਲਹੁ ਮੇਰਾ। ਹਿੰਦੂ ਤੁਰਕ ਦੁਹਾਂ ਨੇਬੇਰਾ। ਰਹਾਉ ।੧।
ਹਜ ਕਾਬੈ ਜਾਉ ਨ ਤੀਰਥ ਪੂਜਾ। ਏਕੋ ਸੇਵੀ ਅਵਰੁ ਨ ਦੂਜਾ ।੨।
ਪੂਜਾ ਕਰਉ ਨ ਨਿਵਾਜ ਗੁਜਾਰਉ ਏਕ। ਨਿਰੰਕਾਰ ਲੇ ਰਿਦੈ ਨਮਸਕਾਰਉ ।੩।
ਨ ਹਮ ਹਿੰਦੂ ਨ ਮੁਸਲਮਾਨ। ਅਲਹ ਰਾਮ ਕੇ ਪਿੰਡੁ ਪਰਾਨ ।
(ਭੈਰਉ ਮ. ੫)

ਗੁਰੂ ਅਰਜਨ, ਗੁਰੂ ਨਾਨਕ ਵਿਚਾਰਧਾਰਾ ਦੇ ਸ਼ਿਰੋਮਣੀ ਵਿਆਖਿਆਕਾਰ ਅਚਾਰਜ ਮਹਾਂਕਵੀ ਸਨ। ਪੰਜਾਬੀ ਨਾਲੋਂ ਵੀ ਸਮੁਚੀ ਭਾਰਤੀ ਕਾਵਿਧਾਰਾ ਵਿਚ ਉਨ੍ਹਾਂ ਦਾ ਉਚਤਮ ਸਥਾਨ ਹੈ ਕਿਉਂਕਿ ਉਨ੍ਹਾਂ ਵਧੇਰੇ ਰਚਨਾਂ ਸੰਤ ਭਾਸ਼ਾ ਵਿਚ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਸਭ ਤੋਂ ਵਧ ਬਾਣੀ ਹੈ, ਅਰਥਾਤ ਕੁਲ ੫੮੯੪ ਸ਼ਬਦਾਂ ਵਿਚ ੨੨੧੮ ਸ਼ਬਦ। ਇਕ ਤਰ੍ਹਾਂ ਸਾਰੇ ਆਦਿ ਗੁਰੂ ਗ੍ਰੰਥ ਦੇ ਤੀਜੇ ਹਿਸੇ ਤੋਂ ਵੀ ਵਧੇਰੇ। ਇਹ ਸਾਰੀ ਰਚਨਾ ਸੁਹਜਾਤਮਕ ਵਿਆਖਿਆਤਮਕ ਪੱਖ ਤੋਂ ਵਚਿਤਰ ਗੁਣਾਂ ਦੀ ਧਾਰਨੀ ਹੈ ਤੇ ਭਾਸ਼ਈ ਵੰਨਸੁਵੰਨਤਾ ਸਾਂਝੀਵਾਲਤਾ ਤੇ ਸਰਲਤਾ ਇਸ ਦਾ ਵਿਸ਼ੇਸ਼ ਲਛਣ ਹੈ। ਸ਼ਾਇਦ ਕਿਸੇ ਵੀ ਸੰਤ ਕਵੀ ਨੇ ਇਤਨੀ ਅਨੇਕ-ਭਾਂਤੀ ਭਾਸ਼ਾ ਦਾ ਪ੍ਰਯੋਗ ਨਹੀਂ ਕੀਤਾ। ਗੁਰੂ ਸਾਹਿਬ ਨੇ ਆਪਣੇ ਸਮੇਂ ਦੀ ਕਿਸੇ ਢੰਗ ਨਾਲ ਵਰਤੀ ਜਾਂਦੀ ਹਰ ਭਾਸ਼ਾ ਯਾ ਬੋਲੀ ਦੇ ਨਮੂਨੇ ਸੰਭਾਲਣ ਦਾ ਜਤਨ ਕੀਤਾ ਹੈ। ਸੰਤ ਭਾਸ਼ਾ, ਬ੍ਰਿਜਭਾਸ਼ਾ, ਰੇਖਤਾ ਹਿੰਦੁਸਤਾਨੀ, ਗਾਥਾ, ਸਹਸਕ੍ਰਿਤੀ. ਪੰਜਾਬੀ ਤੇ ਲਹਿੰਦੀ ਆਦਿ ਕਈ ਵੰਨਗੀਆਂ ਪ੍ਰਾਪਤ ਹਨ।

ਜੈਸਾ ਕਿ ਅਸਾਂ ਅਗੇ ਕਿਹਾ ਹੈ ਕਿ ਆਪ ਦੀ ਸਭ ਤੋਂ ਵਧ ਰਚਨਾ ਸੰਤ ਭਾਸ਼ਾ ਵਿਚ ਹੈ ਜਿਸ ਵਿਚ ਪੰਜਾਬੀ ਦਾ ਵੀ ਡੂੰਘਾ ਪ੍ਰਭਾਵ ਹੈ ਪਰ ਇਸ ਮਹਾਨ ਕਲਾਧਾਰੀ ਨੇ ਹਿੰਦੀ ਰਚਨਾ ਵਿਚ ਜੋ ਸਫਲਤਾ ਪ੍ਰਾਪਤ ਕੀਤੀ, ਉਹ ਕਮਾਲ ਦੀ ਹੈ। ਗੁਰੂ ਸਾਹਿਬ ਪ੍ਰਮੇਸ਼ਰ ਨੂੰ ਵੀ ਇਕ ਸੁੰਦਰ ਕਲਮਧਾਰੀ ਮੰਨਕੇ ਇਹ ਕਹਿੰਦੇ ਹਨ ਕਿ ਉਸਨੇ ਆਪਣੀ ਅਖੰਡ ਵਹਿੰਦੀ ਕਲਮ ਨਾਲ ਸੰਸਾਰ ਦੀ ਇਹ ਪੋਥੀ ਲਿਖੀ ਹੈ, ਉਸਦੀ ਉਸਤਤਿ ਆਖੀ ਨਹੀਂ ਜਾ ਸਕਦੀ ਪਰ ਉਸਦੀ ਤਲਾਸ਼ ਬਣੀ ਹੋਈ ਹੈ-

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ
ਉਰਝਿ ਰਹਿਓ ਸਭਿ ਸੰਗਿ ਅਨੂਪ ਰੂਪਾਵਤੀ
ਉਸਤਤਿ ਕਹਨ ਨ ਜਾਇ ਮੁਖਹੁ ਤਿਹਾਰੀਆ
ਮੋਹੀ ਦੇਖ ਦਰਸ ਨਾਨਕ ਬਲਿਹਾਰੀਆ।
ਊਪਰਿ ਬਨੇ ਅਕਾਸ, ਤਲੇ ਧਰ ਸੋਹਤੀ
ਦਹਿ ਦਿਸ ਚਮਕੈ ਬੀਜਲਿ, ਮੁਖ ਕਉ ਜੋਹਤੀ
ਖੋਜਤ ਫਿਰਉ ਬਿਦੇਸ ਪੀਉ ਕਤ ਪਾਈਐ ਹਰਿਹਾਂ ਮਸਤਕ ਹੋਵ ਹਿ ਭਾਗ ਤ ਦਰਸ ਸਮਾਈਐ।
ਸੁਪਨੇ ਊਭੀ ਭਈ, ਗਹਿਓ ਕੀ ਨ ਅੰਚਲਾ
ਸੁੰਦਰ ਪੁਰਖ ਬਿਰਾਜਤ ਪੇਖਿ ਮਨ ਬੰਚਲਾ
ਖੋਜਉ ਤਾਂਕੇ ਚਰਣ, ਕਹਹੁ ਕਤ ਪਾਈਐ
ਹਰਿਹਾਂ ਸੋਈ ਜਤੰਨ ਬਤਾਇ, ਸਖੀ ਪ੍ਰਿਉ ਪਾਈਐ। [ਫੁਨਹੇ

ਇਸ ਸੰਤ-ਭਾਸ਼ਾ ਵਾਲੀ ਬਾਣੀ ਵਿਚ 'ਸੁਖਮਨੀ' ਇਕ ਸਰਬੋਤਮ ਰਚਨਾ ਹੈ, ਜਿਸ ਨੂੰ ਸਿੱਖਾਂ ਤੋਂ ਇਲਾਵਾ ਗ਼ੈਰਸਿੱਖ ਹਲਕਿਆਂ ਵਿਚ ਵੀ ਬੜੇ ਸ਼ਰਧਾ ਤੇ ਪ੍ਰੇਮ ਨਾਲ ਪੜ੍ਹਿਆ ਜਾਂਦਾ ਹੈ। ਜਿਸ ਸਫਲਤਾ ਨਾਲ ਗੁਰੂ ਸਾਹਿਬ ਨੇ ਇਸ ਅਨੋਖੇ ਮਹਾਂ ਕਾਵਿ ਵਿਚ ਆਦਰਸ਼ਕ ਪੂਰਨ ਮਨੁੱਖ ਦਾ ਜੀਵਨ ਚਿਤ੍ਰਿਆ ਹੈ, ਉਹ ਟੁੰਬਣ ਵਾਲਾ ਤੇ ਜ਼ਿੰਦਗੀ ਨੂੰ ਅੱਗੇ ਵਧਾਉਣ ਵਾਲਾ ਹੈ। ਕਿਤੇ ਕੋਈ ਨਿਰਾਸਤਾ ਨਹੀਂ, ਉਦਾਸੀ ਯਾ ਮਾਯੂਸੀ ਨਹੀਂ, ਸਗੋਂ ਬੜੀ ਹੀ ਸੁਹਿਰਦਤਾ ਨਾਲ ਮਨੁੱਖ ਨੂੰ ਸਮਝਾਇਆ ਗਿਆ ਹੈ ਕਿ ਪਰਧਾਨ ਮੁਖੀਏ ਬਣਨਾ ਹੈ ਤਾਂ ਨਿੰਮ੍ਰਤਾ ਧਾਰੋ, ਜੇ ਰੱਬ ਨੂੰ ਪਾਉਣਾ ਹੈ, ਸਭ ਨੂੰ ਸੱਜਣ ਜਾਣੋ। ਸਭ ਤੋਂ ਵਧੀਆ ਧਰਮ ਰੱਬ ਦੀ ਯਾਦ ਹੈ, ਸਭ ਤੋਂ ਵਧੀਆ ਕਰਮ ਜਾਂ ਰਹਿਤ ਸਤਿਸੰਗ ਵਿਚ ਆਪਾ ਉਜਲ ਕਰਨਾ ਹੈ। ਜੇ ਚਾਰ ਪਦਾਰਥ ਚਾਹੀਦੇ ਹਨ ਤਾਂ ਰੱਬੀ ਪਿਆਰਿਆਂ ਦੀ ਸੇਵਾ ਵਿਚ ਲੱਗੋ, ਜੇ ਦੁੱਖ ਸੰਕਟ ਕੱਟਣ ਦਾ ਖਿਆਲ ਹੈ ਤਾਂ ਨਾਮ ਦਾ ਨਗ਼ਮਾ ਗਾਓ, ਜੇ ਸ਼ੁਹਰਤ ਵਡਿਆਈ ਦੀ ਚਾਹ ਹੈ ਤਾਂ ਸੰਗਤ ਵਿਚ ਆ ਕੇ ਹਉਮੈ ਦਾ ਖਹਿੜਾ ਛੱਡ ਦਿਓ। ਕਿੰਨਾ ਸਿੱਧਾ ਸਾਦਾ ਪ੍ਰਭਾਵਸ਼ਾਲੀ ਉਪਦੇਸ਼ ਹੈ।

ਚਾਰਿ ਪਦਾਰਥ ਜੇ ਕੋ ਮਾਗੈ। ਸਾਧ ਜਨਾ ਕੀ ਸੇਵਾ ਲਾਗੈ।
ਜੇ ਕੋ ਅਪੁਨਾ ਦੂਖ ਮਿਟਾਵੈ। ਹਰਿ ਹਰਿ ਨਾਮੁ ਰਿਦੈ ਸਦ ਗਾਵੈ।

ਜੇ ਕੋ ਅਪਨੀ ਸੋਭਾ ਲੋਰੈ । ਸਾਧਸੰਗਿ ਇਹ ਹਉਮੈ ਛੋਰੈ ।'
ਸਗਲ ਪੁਰਖ ਮਹਿ ਪੁਰਖੁ ਪਰਧਾਨ । ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ।
ਆਪਸ ਕਉ ਜੋ ਜਾਣੈ ਨੀਚਾ । ਸੋਊ ਗਨੀਐ ਸਭ ਤੇ ਊਚਾ ।
ਜਾਕਾ ਮਨ ਹੋਇ ਸਗਲ ਕੀ ਰੀਨਾ । ਹਰਿ ਹਰਿ ਨਾਮ ਤਿਨ ਘਟਿ ਘਟਿ ਚੀਨਾ ।
ਮਨੁ ਅਪਨੇ ਤੇ ਬੁਰਾ ਮਿਟਾਨਾ । ਪੇਖੈ ਸਗਲ ਸ੍ਰਿਸਟਿ ਸਾਜਨਾ ।
[ਗਉੜੀ ਸੁਖਮਨੀ

ਸਿੰਧੀ ਵਿਦਵਾਨ ਸਾਧੂ ਟੀ. ਐਲ. ਵਿਸਵਾਨੀ ਕਹਿੰਦੇ ਹਨ, 'ਅਸੀਂ ਲੋਕ ਵੀਹਵੀਂ ਸਦੀ ਤੇ ਬੜਾ ਨਾਜ਼ ਕਰਦੇ ਹਾਂ ਪਰ ਅਸਲੀਅਤ ਇਹ ਹੈ ਕਿ ਅਸੀਂ ਗੁਰੂ ਅਰਜਨ ਦੇਵ ਅੱਗੇ ਬਿਲਕੁੱਲ ਹੇਚ ਹਾਂ । ਉਨ੍ਹਾ ਦੀ ਰਚਨਾ 'ਸੁਖਮਨੀ' ਜ਼ਿੰਦਗੀ ਦੀਆਂ ਗੁੰਝਲਾਂ ਦਾ ਅਮਲੀ ਹੱਲ ਦੱਸਦੀ ਹੈ ਜੋ ਕਿ ਸ਼ਰ੍ਹਾ ਸ਼ਰੀਅਤ ਤੇ ਫੋਕੀ ਵਾਲ ਦੀ ਖੱਲ-ਲਾਹੂ ਗਿਆਨ ਚਰਚਾ ਤੋਂ ਰਹਿਤ ਹੈ ।'

'ਮੈਨੂੰ ਆਖਿਆ ਗਿਆ ਕਿ ਸਿੰਧ ਦੇ ਕਾਲਜ-ਵਿਦਿਆਰਥੀਆਂ ਲਈ ਕੋਈ ਧਾਰਮਕ ਕੋਰਸ ਤਜਵੀਜ਼ ਕਰਾਂ । ਮੇਰੀ ਰਾਇ ਵਿਚ ਸੁਖਮਨੀ ਸਾਹਿਬ ਹੀ ਬਿਹਤਰੀਨ ਰਚਨਾ ਹੈ ਜਿਸ ਦੀ ਕਿ ਹਰ ਹਿੰਦੁਸਤਾਨੀ ਨੌਜੁਆਨ ਨੂੰ ਅੱਜ ਲੋੜ ਹੈ । ਇਸ ਰਚਨਾ ਦਾ ਜੀਵਨ-ਸੰਦੇਸ਼ ਸਭ ਕੌਮਾਂ ਤੇ ਦੇਸਾਂ ਲਈ ਇਕੋ ਜੇਹਾ ਲੋੜੀਂਦਾ ਹੈ । ਅੱਜ ਸੰਸਾਰ ਕੌਮ-ਪ੍ਰਸਤੀ ਦੀ ਤੰਗ ਖਿਆਲੀ ਵਿਚ ਗੌਰਵ ਮਹਿਸੂਸ ਕਰ ਰਿਹਾ ਹੈ । ਜੰਗ ਵਿਚ ਮਰਨਾ ਯੂਰਪ ਅੰਦਰ ਪਰਮ ਮਨੋਰਥ ਮੰਨਿਆ ਜਾ ਰਿਹਾ ਹੈ । ਇਹ ਵੀ ਆਖਿਆ ਜਾਂਦਾ ਹੈ ਕਿ ਸੱਚਾਈ ਕਮਜ਼ੋਰਾਂ ਦਾ ਬਹਾਨਾ ਹੈ, ਪ੍ਰੇਮ, ਨਿਸ਼ਕਾਮਤਾ ਤੇ ਨਿੰਮ੍ਰਤਾ ਕਾਇਰਾਂ ਦਾ ਧਰਮ ਹੈ । ਇਸ ਹਾਲਤ ਵਿਚ ਸੰਸਾਰ ਨੂੰ ਇਸ ਸਮੇਂ ਪਰਮਾਰਥਕ ਸੰਦੇਸ਼ ਦੀ ਬਹੁਤ ਜ਼ਰੂਰਤ ਹੈ ਤੇ ਇਹ ਜੀਵਨ-ਸੰਦੇਸ਼ ਸਾਨੂੰ ਕੇਵਲ ਸੁਖਮਨੀ ਸਾਹਿਬ ਵਿਚੋਂ ਹੀ ਮਿਲਦਾ ਹੈ ।'

ਦਰਅਸਲ ਸੁਖਮਨੀ ਅੱਜ ਦੇ ਹਿੰਦੁਸਤਾਨ ਦੀ ਨਵੀਂ ਗੀਤਾ ਹੈ ਜਿਸ ਨੂੰ ਸਪਸ਼ੱਟ ਵਿਚਾਰਾਂ ਤੇ ਸਰਲ ਭਾਸ਼ਾ ਕਾਰਣ ਹਰ ਕੋਈ ਪੜ੍ਹ ਸਮਝ ਸਕਦਾ ਹੈ । ਜਿਤਨਾ ਗੁਰੂ ਸਾਹਿਬ ਨੂੰ ਸੱਚੇ ਜੀਵਨਾ-ਆਦਰਸ਼ ਤੇ ਇਸ ਦੇ ਸਾਧਨ ਸਪਸ਼ੱਟ ਹਨ, ਉਤਨਾ ਹੋਰ ਕਿਸੇ ਨੂੰ ਨਹੀਂ, ਅਤੇ ਇਹ ਬਿਆਨ ਦੇ ਪੱਖ ਤੋਂ ਵੀ ਬੜੀ ਪ੍ਰਭਾਵਸ਼ਾਲੀ ਕਿਰਤ ਹੈ । ਦਰਅਸਲ ਪਰਮ ਅਨੰਦ ਦੀ ਪ੍ਰਾਪਤੀ ਮਾਨਵਤਾ ਦੀ ਪੁਕਾਰ ਹੈ, ਇਹ ਇਨਸਾਨੀਅਤ ਦੀ ਹਜ਼ਾਰਾਂ ਵਰ੍ਹਿਆਂ ਦੀ ਤਾਂਘ ਹੈ, ਗੁਰੂ ਸਾਹਿਬ ਇਸ ਬਾਣੀ ਵਿਚ ਇਸੇ ਮਾਨਸਕ ਸ਼ਾਂਤੀ ਦੀ ਪ੍ਰਾਪਤੀ ਦਾ ਸ਼ਾਹਰਾਹ ਦੱਸਦੇ ਤੇ ਜ਼ਿੰਦਗੀ ਨੂੰ ਧਰਵਾਸ ਬਖਸ਼ਦੇ ਹਨ ।

ਉਂਜ ਤਾਂ ਆਪ ਦੀ ਸਾਰੀ ਬਾਣੀ ਦਾ ਵਿਸ਼ਾ-ਵਸਤੂ ਹੀ ਮਨੁੱਖੀ ਜ਼ਿੰਦਗੀ ਨੂੰ ਪਰਸਪਰ ਮੇਲਕੇ ਪਰਮੇਸ਼ਰ ਨਾਲ ਅਭੇਦ ਕਰਨਾ ਹੈ । ਗੁਰੂ ਨਾਨਕ ਬਾਣੀ ਵਿਚ ਸਮਾਜਕ ਬੁਰਾਈਆਂ ਤੇ ਰਾਜਨੀਤਕ ਅਤਿਆਚਾਰਾ ਦਾ ਵਿਰੋਧ ਹੈ ਅਤੇ ਧਾਰਮਕ ਪਖੰਡਾਂ ਦਾ ਵੀ

ਜ਼ੋਰਦਾਰ ਖੰਡਨ ਹੈ ਪਰੰਤੂ ਗੁਰੂ ਅਰਜਨ ਦੇਵ ਦੀ ਰਚਨਾ ਵਿਚ ਇਹ ਵਿਰੋਧ ਇਸ ਮਾਤਰਾ ਵਿਚ ਨਹੀਂ ਮਿਲਦਾ। ਗੱਲ ਇਉਂ ਲੱਗਦੀ ਹੈ ਕਿ ਸੌ ਸਾਲ ਦੀ ਮਿਹਨਤ ਨਾਲ ਗੁਰੂਆਂ ਨੇ ਕਾਫ਼ੀ ਬੁਰਾਈਆਂ ਤੇ ਕਮਜ਼ੋਰੀਆਂ ਨੂੰ ਭਾਰਤੀ ਸਮਾਜ ਵਿਚੋਂ ਦੂਰ ਕਰ ਦਿੱਤਾ ਸੀ।

ਅਕਬਰ ਸਮੇਂ ਦੀ ਰਾਜਨੀਤਕ ਅਵਸਥਾ ਵੀ ਅਮਨ ਸ਼ਾਂਤੀ ਵਾਲੀ ਸੀ, ਹਕੂਮਤ ਖ਼ੁਦ ਜਬਰੀ ਤਬਲੀਗ ਵਰਗੀ ਭੈੜੀ ਗੱਲ ਕਰਨ ਦੀ ਥਾਂ 'ਦੀਨਿ ਇਲਾਹੀ' ਵਰਗੇ ਸਰਬ ਸਾਂਝੇ ਧਰਮ ਦੀ ਤਲਾਸ਼ ਵਿਚ ਸੀ, ਇਹ ਤੇ ਕਈ ਹੋਰ ਅਜੇਹੇ ਚੰਗੇ ਲੱਛਣ ਸਨ। ਇਸ ਕਰਕੇ ਹੁਣ ਜੀਵਨ ਦੇ ਉਸਾਰੂ ਪੱਖਾਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਸੀ। ਇਸ ਦਾ ਭਾਵ ਇਹ ਨਹੀਂ ਕਿ ਗੁਰੂ ਨਾਨਕ ਸਾਹਿਬ ਨੇ ਉਸਾਰੂ ਪੱਖ ਉਜਾਗਰ ਨਹੀਂ ਸੀ ਕੀਤੇ, ਕੇਵਲ ਗੱਲ ਇਤਨੀ ਸੀ, ਜਿਤਨਾ ਉਨ੍ਹਾਂ ਨੂੰ ਹਿੰਦੁਸਤਾਨੀ ਜੀਵਨ ਦੇ ਮੈਲੇ ਬਸਤਰ ਨੂੰ ਸਾਫ ਕਰਨ ਲਈ ਉਪਰਾਲੇ ਕਰਨੇ ਪਏ, ਉਹ ਖੇਚਲ ਹੁਣ ਘੱਟ ਗਈ ਸੀ, ਹੁਣ ਤਾਂ ਲੋੜ ਇਸ ਧੋਤੇ ਕਪੜੇ ਨੂੰ ਨਵੇਂ ਰੰਗ ਵਿਚ ਰੰਗਣ ਦੀ ਸੀ। ਸੋ ਗੁਰੂ ਅਰਜਨ ਸਾਹਿਬ ਨੇ ਅਪਣੀ ਉੱਚੀ ਬਾਣੀ ਰਾਹੀਂ ਇਹ ਰੰਗ ਚਾੜ੍ਹਨ ਦੀ ਭਰਪੂਰ ਕੋਸ਼ਿਸ਼ ਕੀਤੀ।

ਪਹਿਲੇ ਮਨੁੱਖੀ ਏਕਤਾ ਦਾ ਬਾਂਨ੍ਹਣੂ ਬੰਨ੍ਹਣ ਦੀ ਲੋੜ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂ ਮੁਸਲਮਾਨ, ਬ੍ਰਾਹਮਣ ਸ਼ੂਦਰ ਤੇ ਊਚ ਨੀਚ ਆਖੇ ਜਾਣ ਵਾਲੇ ਤਮਾਮ ਸੰਤਾਂ ਫਕੀਰਾਂ ਦੇ ਬਚਨ ਇਕ ਥਾਂ ਇਕੱਠੇ ਕਰਕੇ ਇਕ ਆਦਰਸ਼ਕ ਮੁਨਾਰਾ ਕਾਇਮ ਕਰ ਦਿੱਤਾ ਗਿਆ ਸੀ। ਗੁਰੂ ਸਾਹਿਬ ਅਪਣੇ ਭਗਵਾਨ ਤੋਂ ਪਹਿਲੀ ਮੰਗ ਹੀ ਇਹ ਕਰਦੇ ਹਨ—

ਜੇ ਤੂ ਤੁਠਾ ਕ੍ਰਿਪਾ ਨਿਧਾਨ, ਨ ਦੂਜਾ ਵੇਖਾਲਿ
ਏਹਾ ਪਾਈ ਮੂ ਦਾਤੜੀ, ਨਿਤ ਹਿਰਦੈ ਰਖਾ ਸਮਾਲਿ। [ਸੂਹੀ

ਫਿਰ ਉਸ ਸਾਂਝ ਤੇ ਪਿਆਰ ਦੇ ਵੀ ਉਨ੍ਹਾਂ ਬੜੇ ਸੁੰਦਰ ਚਿਤ੍ਰ ਖਿਚ ਕੇ ਇਹ ਗੱਲ ਸਮਝਾਈ ਕਿ ਪ੍ਰਭੂ ਪ੍ਰਾਪਤੀ ਦਾ ਇਕੋ ਇੱਕ ਮਾਰਗ ਹੀ ਦਵੈਸ਼ਭਾਵ ਤਿਆਗ ਕੇ ਸਭ ਨੂੰ ਦੋਸਤ ਮਿਤ੍ਰ ਬਣਾਉਣਾ ਹੈ।

ਸਭ ਕੋ ਮੀਤ ਹਮ ਆਪਨ ਹਮ ਕੀਨਾ ਸਭਨਾ ਕੇ ਸਾਜਨ
ਦੂਰ ਪਰਾਇਓ ਮੇਰਾ ਮਨ ਕਾ ਬਿਰ੍ਹਾ, ਤਉ ਮੇਲ ਕੀਓ ਮੇਰੇ ਰਾਜਨ।

ਯਾ

ਬਿਸਰਿ ਗਈ ਸਭ ਤਾਤਿ ਪਰਾਈ
ਜਬ ਤੇ ਸਾਧਸੰਗਤਿ ਮੋਹਿ ਪਾਈ।
ਨਾ ਕੋ ਵੈਰੀ ਨਹੀਂ ਬਿਗਾਨਾ, ਸਗਲਿ ਸੰਗਿ ਹਮ ਕਉ ਬਨਿ ਆਈ। [ਕਾਨੜਾ

ਇਸ ਏਕਤਾ ਤੇ ਸਾਂਝੀਵਾਲਤਾ ਦਾ ਇਹ ਵੀ ਭਾਵ ਨਹੀਂ ਕਿ ਸੰਘਰਸ਼ ਤੋਂ ਪਿੱਛੇ ਹਟਣਾ ਹੈ, ਸਗੋਂ ਗੁਰੂ ਜੀ ਨੇ ਉਚੇਚੇ, ਉਦਮ ਦੀ ਤਾਕੀਦ ਕੀਤੀ ਤੇ ਅੱਗੇ ਵਧਣਾ ਹੀ ਜੀਵਨ ਦਾ ਉਦੇਸ਼ ਦੱਸਿਆ।

'ਉਦਮ ਕਰੇਂਦਿਆਂ ਜੀਉ ਤੂ, ਕਮਾਵਦਿਆਂ ਸੁੱਖ ਭੂੰਚ
ਧਿਆਇਦਆਂ ਤੂ ਪ੍ਰਭੂ ਮਿਲ, ਨਾਨਕ ਉਤਰੀ ਚਿੰਤ।'
'ਅਗਾਂਹਾ ਕੂ ਤ੍ਰਾਘਿ, ਪਿਛਾਹ ਫੇਰ ਨ ਮੋਹਡੜਾ।
ਨਾਨਕ ਸਿਝ ਇਵੇਹਾ ਬਾਰ, ਬਹੁੜਿ ਨ ਹੋਵੀ ਜਨਮੜਾ।'

ਉਹ ਖੁਦ ਆਪਣੇ ਆਪ ਨੂੰ ਸੰਗ੍ਰਾਮੀਆ ਮੰਨ ਕੇ ਕਹਿੰਦੇ ਹਨ :—

ਹਉ ਗੋਸਾਂਈ ਦਾ ਪਹਿਲਵਾਨੜਾ। ਮੈਂ ਗੁਰ ਮਿਲਿ ਉਚ ਦੁਮਾਲੜਾ
ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ।
ਵਾਤ ਵਜਨਿ ਟੰਮਕ ਭੇਰੀਆਂ, ਮਲ ਲਥੇ ਲੈਦੇ ਫੇਰੀਆ
ਨਿਹਤੇ ਪੰਜ ਜੁਆਨ ਮੈਂ ਗੁਰ, ਥਾਪੀ ਦਿਤੀ ਕੰਡ ਜੀਉ।

[ਸ੍ਰੀ ਰਾਗ

ਇਸ ਬੀਰ ਸੰਗ੍ਰਾਮੀਏ ਦੇ ਹਥਿਆਰ ਕਿਹੜੇ ਹਨ—

ਗਰੀਬੀ ਗਦਾ ਹਮਾਰੀ। ਖੰਨਾ ਸਗਲਿ ਰੇਣ ਛਾਰੀ
ਤਿਸ ਆਗੈ ਕੋ ਨ ਟਿਕੈ ਵਿਕਾਰੀ।

ਫਿਰ ਜ਼ਿੰਦਗੀ ਦੀ ਅੰਤਮ ਜਿਤ ਵਿਚ ਵਿਸ਼ਵਾਸ ਦ੍ਰਿੜਾਇਆ ਹੈ, ਜ਼ਰਾ ਮਾਯੂਸੀ ਨਹੀਂ, ਨਿਰਾਸ਼ਾਵਾਦ ਨੂੰ ਕੋਈ ਥਾਂ ਹੀ ਨਹੀਂ—

ਦੂਖ ਨਾਹੀ ਸਭ ਸੁਖ ਹੀ ਹੈ ਰੇ, ਏਕੈ ਏਕੀ ਨੇਤੈ।
ਬੁਰਾ ਨਹੀਂ ਸਭ ਭਲਾ ਹੀ ਹੈ ਰੇ, ਹਾਰ ਨਹੀਂ ਸਭ ਜੇਤੈ।

[ਕਾਨੜਾ

ਗੁਰੂ ਅਰਜਨ ਸਾਹਿਬ ਨੇ ਥਾਂ ਥਾਂ ਸਹਿਜ ਸ਼ਾਂਤ ਤੇ ਸੰਤੁਲਤ ਜੀਵਨ ਬਣਾਉਣ ਤੇ ਜ਼ੋਰ ਦਿਤਾ ਹੈ। ਸੁਖਮਨੀ ਸਾਹਿਬ ਵਿਚ ਬ੍ਰਹਿਮ ਗਿਆਨੀ ਯਾ ਪੂਰਨ ਮਨੁਖ (ਮਰਦਿ ਕਾਮਲ) ਦੇ ਲੱਛਣ ਇਹੋ ਸਮਝਾਏ ਹਨ, ਜੋ ਕਮਲ ਵਾਂਙ ਦੁਖਾਂ ਸੁਖਾਂ ਤੋਂ ਨਿਰਲੇਪ ਰਹਿੰਦਾ ਹੈ, ਜੋ ਸਮਦ੍ਰਿਸ਼ਟੀ ਰੱਖਕੇ ਸਭ ਨਾਲ ਇਕੋ ਜੇਹਾ ਵਰਤਾਰਾ ਕਰਦਾ ਹੈ, ਜਿਸਦੀ ਅਡੋਲ ਧੀਰਜ, ਧਰਤੀ ਜੇਹੀ ਤੇ ਜਿਸਦੀ ਪ੍ਰਕਾਸ਼ਮਈ ਆਤਮਾ ਅਕਾਸ਼ ਜੇਹੀ ਵਿਸ਼ਾਲ ਹੈ ਸੱਚੇ ਰੱਬੀ ਸੇਵਕ ਦਾ ਜੀਵਨ ਭਾਣੇ ਅੰਦਰ ਬੀਤਦਾ ਤੇ ਜ਼ਰਾ ਜਿੰਨਾ ਡੋਲਾਇਮਾਨ ਨਹੀਂ ਹੁੰਦਾ। ਇਸਦੀ ਜਿਤਨੀ ਸੁਚੱਜੀ ਤਸਵੀਰ ਗੁਰੂ ਸਾਹਿਬ ਨੇ ਇਨ੍ਹਾਂ ਸ਼ਬਦਾਂ ਵਿਚ ਉਘਾੜੀ ਹੈ, ਉਤਨੀ ਹੀ ਉਨ੍ਹਾਂ ਆਪਣੇ ਅਮਲੀ ਜੀਵਨ (ਸ਼ਹੀਦੀ) ਰਾਹੀਂ ਵੀ ਪ੍ਰਗਟਾਈ ਹੈ। ਇਹ ਆਪ ਜੀ ਦੀ ਸੰਖੇਪ ਆਤਮ ਕਥਾ ਹੈ।

ਮਾਨ ਮੋਹੁ ਅਰੁ ਲੋਭ ਵਿਕਾਰਾ, ਬੀਉ ਚੀਤਿ ਨਾ ਘਾਲਿਓ
ਨਾਮ ਰਤਨ ਗੁਣਾ ਹਰਿ ਵਣਜੇ, ਲਾਦਿ ਵਖਰੁ ਲੈ ਚਾਲਿਓ
ਸੇਵਕ ਕੀ ਓੜਕ ਨਿਬਹੀ ਪ੍ਰੀਤਿ

ਜੀਵਤ ਸਾਂਹਿਬ ਸੇਵਿਓ ਅਪਣਾ, ਚਲਤੇ ਰਾਖਿਓ ਚੀਤਿ । ੧ ਰਹਾਉ
ਜੈਸੀ ਆਗਿਆ ਕੀਨੀ ਠਾਕੁਰ, ਤਿਸਤੇ ਮੁਖ ਨਹੀਂ ਮੋਰਿਓ
ਸਹਿਜੁ ਅਨੰਦੁ ਰਖਿਓ ਗ੍ਰਿਹ ਭੀਤਰਿ,
ਉਠਿ ਉਆਹੂ ਕਉ ਦਉਰਿਓ । ੨ ।
ਆਗਿਆ ਮਹਿ ਭੂਖ ਸੋਈ ਕਰਿ ਸੂਖਾ, ਸੋਗ ਹਰਖ ਨਹੀਂ ਜਾਨਿਓ
ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੈ ਮਾਨਿਓ । ੩ ।
ਭਇਓ ਕ੍ਰਿਪਾਲੁ ਠਾਕੁਰ ਸੇਵਕ ਕਉ, ਸਵਰੇ ਹਲਤ ਪਲਾਤਾ
ਧੰਨੁ ਸੇਵਕੁ ਸਫਲ ਉਹੁ ਆਇਆ, ਜਿਨਿ ਨਾਨਕ ਖਸਮ ਪਛਾਤਾ । ੪ ।

[ਮਾਰੂ ਮ. ੫

ਇਉਂ ਆਪ ਨੇ ਆਪਣੀ ਬਾਣੀ ਰਾਹੀਂ ਆਦਰਸ਼ਮਈ ਉਚ ਜੀਵਨ ਦੇ ਮਿਆਰਾਂ ਨੂੰ ਪੱਕਿਆਂ ਕਰਨ ਤੇ ਜ਼ੋਰ ਦਿਤਾ ਤਾਂ ਕਿ ਇਹ ਜਾਗ੍ਰਿਤੀ ਲਹਿਰ ਕਿਸੇ ਵੀ ਸੰਘਰਸ਼ ਦਾ ਟਾਕਰਾ ਕਰਨ ਲਈ ਸਮਰੱਥ ਸਿਧ ਹੋਵੇ ਅਤੇ ਉਨ੍ਹਾਂ ਅਪਣੀ ਕੁਰਬਾਨੀ ਰਾਹੀਂ ਵੀ ਇਸ ਤੇ ਪੂਰਨੇ ਪਾ ਕੇ ਦ੍ਰਿੜ੍ਹ ਕਰਾ ਦਿਤਾ ਕਿ ਸੰਕਟਾਂ ਨਾਲ ਖਿੜੇ ਮੱਥੇ ਟਕਰਾਉਣਾ ਮਰਦਾਂ ਦਾ ਕੰਮ ਹੈ ।

ਜੈਸਾਕਿ ਅਸਾਂ ਦੇਖਿਆ ਹੈ, ਵਿਸ਼ਾਵਸਤੂ ਦੇ ਪੱਖ ਤੋਂ ਗੁਰੂ ਜੀ ਦੀ ਉਚੀ ਬਾਣੀ ਬੜੀ ਮਾਅਰਕੇ ਦੀ ਹੈ, ਉਸ ਵਿਚ ਉਚੇ ਸੁਚੇ ਜੀਵਨ ਦੇ ਕਈ ਪਹਿਲੂਆਂ ਨੂੰ ਵਖੋ ਵਖ ਢੰਗਾਂ ਰਾਹੀਂ ਰੁਸ਼ਨਾਇਆ ਗਿਆ ਹੈ । ਇਹ ਠੀਕ ਹੈ ਕਿ ਕਿਸੇ ਕਵੀ ਦੀ ਮਹਾਨਤਾ ਇਸ ਤੋਂ ਵੀ ਜਾਚੀ ਜਾਂਦੀ ਹੈ ਕਿ ਉਸ ਨੇ ਕੀ ਕਿਹਾ ਹੈ, ਯੁਗ ਨੂੰ ਕੀ ਪੈਗ਼ਾਮ ਦਿਤਾ ਹੈ ਅਤੇ ਹੁਣ ਉਸ ਸੰਦੇਸ਼ ਦਾ ਕੀ ਮੁਲ ਹੈ । ਪਰ ਸਾਹਿਤਕ ਵਿਚ ਇਸ ਤੋਂ ਵੀ ਵਧੇਰੇ ਮ ੱਤਵ ਦੀ ਗੱਲ ਇਹ ਹੈ ਕਿ ਕਵੀ ਨੇ ਇਸ ਗੱਲ ਨੂੰ ਆਖਿਆ ਕਿਵੇਂ ਹੈ, ਕਿਸ ਰੂਪ, ਸ਼ੈਲੀ ਤੇ ਭਾਸ਼ਾ ਰਾਹੀਂ ਇਸ ਸੰਦੇਸ਼ ਨੂੰ ਕਿੰਨਾ ਕੁ ਸੁਹਜਮਈ ਤੇ ਪ੍ਰਭਾਵਸ਼ਾਲੀ ਬਣਾ ਕੇ ਪੇਸ਼ ਕੀਤਾ ਹੈ । ਗੁਰੂ ਸਾਹਿਬ ਰਹੱਸਵਾਦੀ ਸੰਤ ਕਵੀ ਸਨ ਪਰ ਉਹ ਇਨ੍ਹਾਂ ਰਹੱਸਾਂ ਨੂੰ ਕੁਦਰਤ-ਚਿਤ੍ਰਾਂ ਵਿਚ ਸ਼ਿੰਗਾਰ ਕੇ ਪੂਰੇ ਵਿਸਤਾਰ ਨਾਲ ਬਿਆਨ ਕਰਦੇ ਸਨ, ਵਿਆਖਿਆ-ਮਈ ਹੋਣਾ ਇਸ ਰਚਨਾ ਦਾ ਪ੍ਰਧਾਨ ਗੁਣ ਹੈ । ਉਹ ਅਧਿਆਤਮਕ ਗੱਲਾਂ ਨੂੰ ਬਹੁਤ ਸਰਲ ਤੇ ਰਸਮਈ ਢੰਗ ਨਾਲ ਰਮਣੀਕ ਬਣਾ ਕੇ ਕਹਿੰਦੇ ਸਨ । ਖਿਆਲ ਨੂੰ ਸੁੰਦਰ ਅਲੰਕਾਰਾਂ ਦੇ ਗਹਿਣੇ ਸਜਾ ਕੇ ਪੇਸ਼ ਕਰਨਾ ਉਨ੍ਹਾਂ ਦਾ ਇਕ ਸੁਭਾਵਕ ਹੁਨਰ ਹੈ ਸੀ ।

ਦੁਨੀਆਂ ਦੀ ਨਾਸ਼ਮਾਨਤਾ ਤਾਂ ਹੋਰ ਭਗਤ ਕਵੀਆਂ ਨੇ ਵੀ ਬਿਆਨੀ ਹੈ ਪਰ ਗੁਰੂ ਦੀ ਕਲਾਕਾਰ ਕਲਮ ਦਾ ਇਹ ਚਿਤ੍ਰ ਵੀ ਦੇਖੋ ਜਿਸ ਵਿਚ ਉਹ ਕਹਿੰਦੇ ਹਨ ਕਿ ਅਸੀਂ ਸਭ ਪੰਛੀ ਹਾਂ ਤੇ ਵਾਰੀ ਵਾਰੀ ਇਸ ਜਹਾਨ ਦੇ ਬ੍ਰਿਛ ਤੋਂ ਉਡ ਜਾਣਾ ਹੈ-

ਬਿਰਖੈ ਹੇਠਿ ਸਭ ਜੰਤ ਇਕਠੇ, ਇਕਿ ਤਤੇ ਇਕਿ ਬੋਲਨਿ ਮਿਠੇ
ਅਸਤ ਉਦੋਤੁ ਭਇਆ ਉਠਿ ਚਲੇ ਜਿਉਂ ਜਿਉਂ ਅਉਧ ਵਿਹਾਣੀਆ ।

ਪਉੜੀ ਦੀ ਤਰਜ਼ ਵਿਚ ਇਸੇ ਨਾਸ਼ਮਾਨਤਾ ਨੂੰ ਦੂਜੀ ਤਰ੍ਹਾਂ ਦਰਸਾਇਆ ਹੈ, ਪਰ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਗੁਰੂ ਸਾਹਿਬ ਸਮਕਾਲੀ ਹਾਕਮ, ਸ਼ਰੇਣੀ ਤੇ ਹੈਂਕੜਬਾਜ਼ ਪ੍ਰੋਹਤ ਜਮਾਤ ਤੋਂ ਨਿਰਭੈ ਹੋ ਕੇ ਉਨ੍ਹਾਂ ਦੇ ਅੰਤ ਵਲ ਸੰਕੇਤ ਕਰਨੋਂ ਸੰਕੁਚਦੇ ਨਹੀਂ :-

ਧਰਤਿ ਅਕਾਸ਼ ਪਤਾਲੁ ਹੈ, ਚੰਦੁ ਸੂਰੁ ਬਿਨਾਸੀ
ਬਾਦਸ਼ਾਹ ਸ਼ਾਹ ਗਰੀਬ ਮਸਤ, ਸਭ ਲੋਕ ਸਿਧਾਸੀ
ਕਾਜ਼ੀ ਸੇਖ ਮਸਾਇਕਾ, ਸਭੇ ਉਠ ਜਾਸੀ
ਪੀਰ ਪੈਕੰਬਰ ਅਉਲੀਏ, ਕੋ ਥਿਰੁ ਨ ਰਹਾਸੀ
ਰੋਜ਼ਾ ਬਾਂਗ ਨਿਵਾਜ ਕਤੇਬ, ਵਿਣੁ ਬੁਝੇ ਸਭਿ ਜਾਸੀ
ਲਖ ਚਉਰਾਸੀ ਮੇਦਨੀ, ਸਭ ਆਵੈ ਜਾਸੀ
ਨਿਹਚਲੁ ਸਚੁ ਖੁਦਾਇ ਏਕ, ਖੁਦਾਇ ਬੰਦਾ ਅਬਿਨਾਸੀ ।

[ਵਾਰ ਮਾਰੂ

ਨਾਸ਼ਮਾਨਤਾ ਨਾਲੋਂ ਸੰਸਾਰੀ ਵਚਿਤਰਤਾ ਦੇ ਚਿਤ੍ਰ ਵਧੇਰੇ ਮਾਤਰਾ ਵਿਚ ਪ੍ਰਾਪਤ ਹਨ । ਦਰਅਸਲ ਸ਼ਿੰਗਾਰ ਤੇ ਸ਼ਾਂਤਰਸ ਨੂੰ ਜਿਵੇਂ ਅਦਭੁਤ ਰਸ ਵਿਚ ਡੋਬ ਕੇ ਆਪ ਨੇ ਮਾਧੁਰਯ ਸ਼ੈਲੀ ਰਾਹੀਂ ਪੇਸ਼ ਕੀਤਾ ਹੈ, ਉਹ ਅਪਣੀ ਮਿਸਾਲ ਆਪ ਹੈ । ਨਾਰੀ ਜੀਵਨ ਦੇ ਅਲੰਕਾਰ ਨੂੰ ਤਾਂ ਉਨ੍ਹਾਂ ਭਰਪੂਰ ਮਾਤ੍ਰਾ ਵਿਚ ਵਰਤਿਆ ਹੈ :-

'ਸਖੀ ਨਾਲਿ ਵਸਾਂ ਅਪਣੇ ਨਾਹੁ ਪਿਆਰੇ,
ਮੇਰਾ ਮਨ ਤਨ ਹਰਿ ਸੰਗਿ ਹਿਲਿਆ
ਸੁਣ ਸਖੀਏ ਮੇਰੀ ਨੀਂਦ ਭਲੀ, ਮੈਨੂੰ ਆਪਨੜਾ ਪਿਰ ਮਿਲਿਆ ।'

ਜੇਹਾ ਕਿ ਅਸਾਂ ਪਿਛੇ ਵੀ ਕਿਹਾ ਹੈ ਕਿ ਗੁਰੂ ਸਾਹਿਬ ਇਕ ਵਿਦਵਾਨ ਕਲਾਕਾਰ ਸਨ, ਜਿਥੇ ਉਨ੍ਹਾਂ ਸਾਹਿਤ ਵਿਚ ਵਰਤੀਂਦੇ ਵਾਰ, ਬਾਰਾਮਾਂਹ, ਰੁਤੀ, ਥਿਤੀ, ਸਤਵਾਰ, ਦਿਨ ਰੈਣਿ, ਬਾਵਨ ਅਖਰੀ, ਛੰਤ, ਕਾਫੀ, ਡਖਣੇ, ਕਰਹਲੇ, ਪਹਰੇ, ਚਉਬੋਲੇ, ਫੁਨਹੇ ਆਦਿ ਅਨੇਕ ਕਾਵਿ-ਰੂਪਾਂ ਨੂੰ ਵਰਤੋਂ ਵਿਚ ਲਿਆਕੇ ਰੰਗਾ ਰੰਗ ਕਾਵਿ-ਵੰਨਗੀ ਪੇਸ਼ ਕੀਤੀ ਹੈ, ਉਥੇ ਬਹੁ-ਭਾਂਤੇ ਭਾਸ਼ਾ-ਚਮਤਕਾਰਾਂ ਦਾ ਵੀ ਗੁਲਦਸਤਾ ਸਜਾਇਆ ਹੈ । ਹਰ ਕਵੀ ਹਰ ਭਾਸ਼ਾ ਵਿਚ ਰਚਨਾ ਕਰਨ ਲਈ ਨਿਪੁੰਨ ਨਹੀਂ ਹੋ ਸਕਦਾ ਪਰ ਗੁਰੂ ਸਾਹਿਬ ਦੀ ਪ੍ਰਤਿਭਾ ਬਹੁਮੁਖੀ ਸੀ ਤੇ ਉਹ ਸਮੇਂ ਦੀਆਂ ਸਾਹਿਤਕ ਭਾਸ਼ਾਵਾਂ ਦੇ ਪਾਰੰਗਤ ਵਿਦਵਾਨ ਸਨ, ਇਸੇ ਕਰਕੇ ਜਿਥੇ ਉਨ੍ਹਾਂ ਸੰਤ ਭਾਸ਼ਾ ਵਿਚ ਢੇਰ ਰਚਨਾ ਕੀਤੀ, ਉਥੇ ਗਾਥਾ, ਸਹਿ-ਸਕ੍ਰਿਤੀ ਵਰਗੇ ਪੁਰਾਣੇ ਅਪਭ੍ਰੰਸ਼ੀ ਰੂਪਾਂ ਵਿਚ ਵੀ ਆਪਣੇ ਭਾਵ ਪਰਗਟ ਕੀਤੇ ਹਨ; ਜੇ ਟਕਸਾਲੀ ਪੰਜਾਬੀ ਨੂੰ ਵਰਤਿਆ, ਨਾਲ ਲਹਿੰਦੀ ਰਚਨਾ ਵਿਚ ਵੀ ਕਮਾਲ ਕਰ ਦਿਖਾ-ਇਆ ਹੈ, ਜੇ ਸੰਸਕ੍ਰਿਤ ਰੰਗ ਵਾਲੇ ਸਲੋਕ ਦਿਤੇ ਹਨ ਤਾਂ ਫ਼ਾਰਸੀ ਅਸਰ ਹੇਠ ਨਵੀਂ ਬਣ

ਰਹੀ ਜ਼ੁਬਾਨ ਰੇਖਤਾ ਦੇ ਨਮੂਨੇ ਵੀ ਆਪਦੀ ਬਾਣੀ ਵਿਚੋਂ ਮਿਲ ਜਾਂਦੇ ਹਨ। ਜੈਤਸਰੀ ਦੀ ਵਾਰ ਰਚੀ ਹੀ ਇਸ ਅਧਾਰ ਤੇ ਗਈ ਹੈ ਕਿ ਇਕ ਸਲੋਕ ਸੰਸਕ੍ਰਿਤ ਮਈ; ਦੂਜਾ ਨਾਲ ਲਹਿੰਦੀ ਦਾ ਤੇ ਫਿਰ ਸਰਲ ਪੰਜਾਬੀ ਵਿਚ ਪਉੜੀ। ਮਿਸਾਲ ਲਈ ਇਕ ਟੂਕੜੀ ਲੈ ਲਓ :—

ਸਲੋਕ- ਤਿਅਕਤ ਜਲੰ ਨਹ ਜੀਵ ਮੀਨੰ, ਨਹ ਤਿਆਗ ਚਾਤ੍ਰਿਕ ਮੇਘ ਮੰਡਲਹ
ਬਾਣ ਬੇਧੰ ਚ ਕੁਰੰਕ ਨਾਦੰ, ਅਲਿ ਬੰਧਨ ਕੁਸਮ ਬਾਸਨਹ
ਚਰਨ ਕਮਲ ਰਚੰਤਿ ਸੰਤਹ, ਨਾਨਕ ਆਨ ਨ ਰੁਚਤੇ। ੧।
ਮੁਖ ਡੇਖਾਊ ਪਲਕ ਛਡਿ, ਆਨ ਨ ਡੇਊ ਚਿਤੁ।
ਜੀਵਨ ਸੰਗਮੁ ਤਿਸ ਧਣੀ, ਹਰਿ ਨਾਨਕ ਸੰਤਾਂ ਮਿਤੁ। ੨।

ਪਉੜੀ-ਜਿਉ ਮਛਲੀ ਵਿਣੁ ਪਾਣੀਐ, ਕਿਉ ਜੀਵਣ ਪਾਵੈ।
ਬੂੰਦ ਵਿਹੂਣਾ ਚਾਤ੍ਰਿਕੋ, ਕਿਉਕਰਿ ਤ੍ਰਿਪਤਾਵੈ।
ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ।
ਭਵਰੁ ਲੋਭੀ ਕੁਸਮ ਬਾਸ ਕਾ, ਮਿਲਿ ਆਪ ਬੰਧਾਵੈ।
ਤਿਉਂ ਸੰਤ ਜਨਾ ਹਰਿ ਪ੍ਰੀਤ ਹੈ, ਦੇਖਿ ਦਰਸੁ ਅਘਾਵੈ। ੧੨।

ਲਹਿੰਦੀ ਦੇ ਨਮੂਨੇ ਬਹੁਤ ਸੁਆਦਲੇ ਹਨ, ਖਾਸ ਕਰਕੇ ਸ਼ਿੰਗਾਰੀ ਪੱਖ ਤੋਂ ਉਨ੍ਹਾਂ ਦਾ ਰੰਗ ਰੂਪ ਬੜਾ ਹੀ ਆਕਰਸ਼ਕ ਹੈ। ਇਹ ਮਾਰੂ ਵਾਰ ਵਿਚ ਦੇਖੇ ਜਾ ਸਕਦੇ ਹਨ, ਕੁਝ ਕੁ ਵੰਨਗੀ ਵਜੋਂ ਪੇਸ਼ ਹਨ :

ਤੂ ਚਉ ਸਜਣ ਮੈਡਿਆ, ਡੇਈਂ ਸਿਸੁ ਉਤਾਰਿ
ਨੈਣ ਮਹਿੰਜੇ ਤਰਸਦੇ, ਕਦ ਪਸੀ ਦੀਦਾਰ।
ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ।
ਹਿਕਸੁ ਕੰਤੈ ਬਾਹਰੀ, ਮੈਡੀ ਵਾਤ ਨ ਪੁਛੈ ਕੋਇ।
ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ।
ਜੇ ਡੇਖੈ ਹਿਕ ਵਾਰ, ਤ ਸੁਖ ਕੀਮਾਹੂ ਬਾਹਰੇ।
ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰ
ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰੁ।
ਜੋ ਤੂ ਮਿਤ੍ਰ ਅਸਾਡੜਾ, ਹਿਕ ਭੋਰੀ ਨ ਵੇਛੋੜਿ
ਜੀਉ ਮਹਿੰਜਾ ਤਉ ਮੋਹਿਆ, ਕਦਿ ਪਸੀ ਜਾਨੀ ਤੋਹਿ।
ਨਾਨਕ ਬਿਜੁਲੀਆ ਚਮਕੰਨਿ, ਘੁਰਨਿ ਘਟਾ ਅਤਿ ਕਾਲੀਆ
ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ।

* * * * *

ਖੰਭ ਵਿਕਾਂਦੜੇ ਜੇ ਲਹਾ, ਘਿੰਨਾ ਸਾਵੀਂ ਤੋਲਿ
ਤੰਨਿ ਜੜਾਈਂ ਆਪਣੇ, ਲਹਾਂ ਸੁ ਸਜਣ ਟੋਲਿ ।

ਜਰਮਨ ਪਾਦਰੀ ਮਿਸਟਰ ਟ੍ਰੰਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਹਿੰਦਵੀ ਭਾਸ਼ਾਵਾਂ ਦਾ ਭੰਡਾਰ' ਕਿਹਾ ਹੈ । ਜੇਕਰ ਡੂੰਘੀ ਨਜ਼ਰ ਨਾਲ ਦੇਖਿਆ ਜਾਵੇ ਤਾਂ ਇਹ ਭੰਡਾਰ ਵਧੇਰੇ ਗੁਰੂ ਅਰਜਨ-ਬਾਣੀ ਵਿਚ ਸੁਰੱਖਿਅਤ ਹੈ, ਇਸ ਦਾ ਕਾਰਣ ਉਨ੍ਹਾਂ ਦਾ ਵਿਸ਼ਾਲ ਤੇ ਵਿਆਪਕ ਅਨੁਭਵ ਹੈ । ਆਖਿਰ ਸਰਬਪੱਖੀ ਵਿਦਵਤਾ ਦਾ ਸਿਟਾ ਸੀ ਕਿ ਉਨ੍ਹਾਂ ਤਿੰਨ ਦਰਜਨ ਵਿਅਕਤੀਆਂ ਦੀ ਬਾਣੀ ਨੂੰ ਰਾਗਾਂ, ਛੰਦਾਂ ਤੇ ਹੋਰ ਪਹਿਲੂਆਂ ਨੂੰ ਸਾਂਹਵੇਂ ਰੱਖਕੇ ਸੁਘੜਤਾ ਤੇ ਸੁਚੱਜਤਾ ਨਾਲ ਇਕ ਮਾਲਾ ਵਿਚ ਪਰੋਇਆ । ਫਿਰ ਉਨ੍ਹਾਂ ਆਪਣੇ ਭਤੀਜੇ ਮਿਹਰਵਾਨ ਦੀ ਸਰਪ੍ਰਸਤੀ ਕਰਕੇ ਇਸ ਬਾਣੀ ਦੀ ਗੱਦ ਵਿਚ ਵਿਚਾਰ-ਵਿਆਖਿਆ ਕਰਨ ਦੀ ਪਿਰਤ ਵੀ ਪਾਈ। ਪਰੰਤੂ 'ਛਛਾ ਛੋਹਰੇ ਦਾਸ ਤੁਮਾਰੇ । ਦਾਸ ਦਾਸਨ ਕੇ ਪਾਨੀਹਾਰੇ ।' ਆਖਣ ਵਾਲੇ ਇਸ ਵਿਦਵਾਨ ਕਵੀ ਦੀ ਨਿਮ੍ਰਤਾ ਦਾ ਕਮਾਲ ਹੈ ਕਿ ਇਤਨਾ ਕੁਝ ਕਰਦਿਆਂ ਵੀ ਆਖਰ ਹਲੀਮੀ ਤੇ ਆਜਜ਼ੀ ਦਾ ਗੀਤ ਹੀ ਗਾਇਆ-

ਤੇਰਾ ਕੀਤਾ ਜਾਤੋ ਨਾਹੀ, ਮੈ ਨੋ ਜੋਗੁ ਕੀਤੋਈ
ਮੈ ਨਿਰਗੁਣਿਆਰੇ ਕੋ ਗੁਣ ਨਾਹੀ, ਆਪੇ ਤਰਸ ਪਇਓਈ ।
ਤਰਸ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣ ਮਿਲਿਆ
ਨਾਨਕ ਨਾਮ ਮਿਲੈ ਤ ਜੀਵਾਂ, ਤਨ ਮਨ ਥੀਵਹਿ ਹਰਿਆ ।

—0—

# ਭਾਈ ਗੁਰਦਾਸ

ਪੰਜਾਬੀ ਦਾ ਪ੍ਰਾਚੀਨ ਸਾਹਿਤ ਹੋਰ ਆਮ ਸਾਹਿਤਾਂ ਵਾਂਙ ਬੀਰ ਰਸੀ ਹੈ ਯਾ ਭਗਤੀ ਰਸ ਦਾ। ਭਾਈ ਗੁਰਦਾਸ ਨੇ ਬੀਰ-ਸਾਹਿਤ ਦਾ ਕਾਵਿਰੂਪ ਤੇ ਭਗਤੀ ਸਾਹਿਤ ਦਾ ਵਿਸ਼ਾ-ਵਸਤੂ ਲੈ ਕੇ ਇਕ ਨਵਾਂ ਤਜਰਬਾ ਕੀਤਾ, ਜਿਸ ਦੁਆਰਾ ਭਗਤੀ ਰੰਗ ਦੀ ਕਵਿਤਾ ਇਕ ਬਲਵਾਨ ਰੂਪ ਧਾਰ ਗਈ ਤੇ ਉਸਦੇ ਪ੍ਰਭਾਵ ਵੀ ਬਲਵਾਨ ਸਿਧ ਹੋਏ ਪੁਰਾਣੇ ਜ਼ਮਾਨੇ ਵਿਚ ਢਾਡੀ, ਰਾਜਿਆਂ ਰਾਣਿਆਂ ਯਾ ਚੌਧਰੀਆਂ ਦੀਆਂ ਵਾਰਾਂ ਲਿਖਦੇ ਤੇ ਮਾਲਕਾਂ ਦੀ ਮਹਿਮਾ ਗਾ ਕੇ ਉਨ੍ਹਾਂ ਨੂੰ ਰੀਝਾਉਂਣ ਦਾ ਜਤਨ ਕਰਦੇ ਸਨ ਪਰ ਭਾਈ ਗੁਰਦਾਸ ਪਹਿਲਾ ਸਫਲ ਵਾਰਕਾਰ ਹੈ ਜਿਸ ਗੁਰੂਆਂ ਦੀ ਚਲਾਈ ਨਵਜਾਗ੍ਰਤੀ ਲਹਿਰ ਦੀਆਂ ਵਾਰਾਂ ਲਿਖਕੇ ਲੋਕਾਂ ਨੂੰ ਵੰਗਾਰਿਆ ਤੇ ਅਗੇ ਵਧਣ ਲਈ ਉਭਾਰਿਆ। ਵਾਰ ਦਾ ਹਥਿਆਰ ਚੋਟ ਕਰਨ ਲਈ ਤਾਂ ਮਸ਼ਹੂਰ ਹੈ, ਅਤੇ ਕੋਈ ਵਾਰ ਵੀ ਉਤਨਾ ਚਿਰ ਸਫਲ ਨਹੀਂ ਹੁੰਦੀ ਜਿਤਨਾ ਚਿਰ ਨਾਇਕ ਦੇ ਮੁਕਾਬਲੇ ਤੇ ਪ੍ਰਤਿਨਾਇਕ ਯਾ ਨੇਕੀ ਦੇ ਸਾਹਵੇਂ ਬਦੀ ਬੁਰੀ ਤਰ੍ਹਾਂ ਮਾਰ ਖਾਂਦੀ ਨ ਦਿਖਾਈ ਜਾਵੇ। ਭਾ. ਗੁਰਦਾਸ ਇਸ ਹਥਿਆਰ ਦੀ ਵਰਤੋਂ ਭਲੀ ਭਾਂਤ ਜਾਣਦੇ ਸਨ ਤੇ ਉਨ੍ਹਾਂ ਨੂੰ ਸਿਧਾਂਤਕ ਦ੍ਰਿਸ਼ਟੀ ਤੋਂ ਸਮੇਂ ਦੇ ਮਤਾਂ ਮਤਾਂਤਰਾਂ ਦੀਆਂ ਕਮਜ਼ੋਰੀਆਂ ਤੇ ਊਣਤਾਈਆਂ ਦੀ ਸੋਝੀ ਸੀ। ਇਸੇ ਕਰਕੇ ਉਨ੍ਹਾਂ ਗੁਰਮਤਿ ਵਿਚਾਰ-ਧਾਰਾ ਦੀ ਦਿਗ-ਵਿਜੈ ਦਰਸਾਉਣ ਲਈ ਇਨ੍ਹਾਂ ਵਾਰਾਂ ਵਿਚ ਹੋਰ ਪਖੰਡੀ ਯਾ ਨਕਲੀ ਕਰਮ ਧਰਮਾਂ ਦੀ ਤੇ ਬਦੀ ਦੀ ਹਾਰ ਹੁੰਦੀ ਦਿਖਾਈ ਹੈ।

ਇਸ ਚੋਟ ਵਿਚ ਤਰਕ ਦਾ ਕਰਾਰਾ ਹਥਿਆਰ ਤਾਂ ਉਹ ਵਰਤਦੇ ਹੀ ਹਨ, ਨਾਲ ਉਨ੍ਹਾਂ ਦੀ ਬਲਵਾਨ ਸ਼ੈਲੀ ਤੇ ਭਾਗਵਾਨ ਬੋਲੀ ਇਸ ਵਿਚ ਢੇਰ ਹਿਸਾ ਪਾਉਂਦੀ ਹੈ। ਆਮ ਤੌਰ ਤੇ ਸੋਲ੍ਹਵੀਂ, ਸਤਾਰ੍ਹਵੀਂ ਸਦੀ ਦੀ ਭਗਤੀ ਸਾਹਿਤ ਵਾਲੀ ਪੰਜਾਬੀ, ਸੰਤਭਾਸ਼ਾ ਤੋਂ ਪ੍ਰਭਾਵਿਤ ਹੈ ਪਰੰਤੂ ਸੂਫੀਆਂ ਨੂੰ ਛੱਡ ਕੇ ਸ਼ਾਇਦ ਭਾਈ ਗੁਰਦਾਸ ਪਹਿਲਾਂ ਪੰਜਾਬੀ ਸਾਹਿਤਕਾਰ ਹੈ ਜਿਸ ਨੇ ਇਸ ਪ੍ਰਭਾਵ ਤੋਂ ਮੁਕਤ ਹੋ ਕੇ ਨਿਰਮਲ ਪੰਜਾਬੀ ਲਿਖੀ। ਚੂੰਕਿ ਵਾਰ ਨਿਰੋਲ ਪੰਜਾਬੀ ਕਾਵਿਰੂਪ ਹੈ, ਇਸ ਲਈ ਉਨ੍ਹਾਂ ਨੇ ਠੇਠ ਬੋਲੀ ਵਰਤਣ ਵਿਚ ਪੂਰੀ ਚੇਤਨਤਾ ਦਿਖਾਈ ਹੈ। ਇਸੇ ਵਿਚਾਰਾਂ ਦੀ ਅਤੇ ਭਾਸ਼ਾ ਦੀ ਚੇਤਨਤਾ ਦਾ ਸਿਟਾ ਹੈ ਕਿ ਅਜ ਵੀ ਉਹ ਇਕ ਜੀਉਂਦਾ ਜਾਗਦਾ ਸਾਹਿਤਕਾਰ ਹੈ ਤੇ ਉਸ ਦੀਆਂ ਧੜੱਲੇਦਾਰ ਵਾਰਾਂ ਦੀ ਗੂੰਜ ਹਰ ਪੰਜਾਬੀ ਨੂੰ ਸਾਵਧਾਨ ਕਰ ਦਿੰਦੀ ਹੈ।

ਆਪ ਦਾ ਜਨਮ, ਭੱਲਾ ਖਾਨਦਾਨ ਵਿਚ ਗੁਰੂ ਅਮਰਦਾਸ ਜੀ ਦੇ ਛੋਟੇ ਭਾਈ ਈਸ਼ਰ ਦਾਸ ਦੇ ਘਰ ੧੫੫੧ ਈ. ਨੂੰ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ। ਦੇਹਾਂਤ ੧੬੯੩ ਬਿ. ਭਾਦੋਂ ਸਦੀ ਪੰਜਵੀਂ ਨੂੰ ਗੋਇੰਦਵਾਲ (1636 ਈ.) ਹੋਇਆ। ਜਦੋਂ ਗੁਰੂ ਅਮਰਦਾਸ ਗੋਇੰਦਵਾਲ ਰਹਿਣ ਲਗੇ ਤਾਂ ਗੁਰਦਾਸ ਵੀ ਇਥੇ ਆ ਕੇ ਗੁਰੂ ਜੀ ਦੀ ਨਿਗਰਾਨੀ ਵਿਚ ਵਿਦਿਆ ਪ੍ਰਾਪਤ ਕਰਨ ਲੱਗਾ। ਇਸ ਤਰ੍ਹਾਂ ਗੁਰੂ ਘਰ ਵਿਚ ਰਹਿੰਦਿਆਂ ਸਿਖੀ ਸਿਧਾਂਤਾਂ ਦੀ ਜਾਣ ਪਛਾਣ ਹੁੰਦੀ ਗਈ। ਸਿਖ ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਬਾਣੀ ਦੀਆਂ ਪੋਥੀਆਂ ਲਿਖਣ ਲਿਖਾਉਣ ਦਾ ਕਾਫੀ ਕੰਮ ਕੀਤਾ, ਆਪ ਵੀ ਬਾਣੀ ਰਚੀ ਤੇ ਅਪਣੇ ਭਤੀਜੇ ਗੁਰਦਾਸ ਤੇ ਪੋਤਰੇ ਸਹੰਸਰਾਮ ਤੋਂ ਇਸ ਦੇ ਉਤਾਰੇ ਕੀਤੇ ਕਰਵਾਏ। ਹਿਰਦੇਰਾਮ ਭੱਲਾ ਵੀ ਆਪਦੇ ਖਾਨਦਾਨ ਵਿਚੋਂ ਹੀ ਸੀ ਜਿਸ ਨੇ 'ਹਨੂਮਾਨ ਨਾਟਕ' ਰਾਹੀਂ ਸ੍ਰੀ ਰਾਮਚੰਦ੍ਰ ਜੀ ਦੀ ਜੀਵਨ ਕਥਾ (੧੬੨੩ ਈ.) ਉਤਮ ਕਾਵਿ ਰੰਗਵਿਚ ਪੇਸ਼ ਕੀਤੀ। ਸੋ ਅਜੇਹਾ ਬੌਧਿਕ ਵਾਤਾਵਰਣ ਗੁਰਦਾਸ ਨੂੰ ਹਾਸਲ ਸੀ। ਜਦ ੧੫੭੪ ਈ. ਵਿਚ ਗੁਰੂ ਰਾਮਦਾਸ ਗੱਦੀ ਬੈਠੇ ਤਾਂ ਉਨ੍ਹਾਂ ਭਾਈ ਗੁਰਦਾਸ ਨੂੰ ਵਿਦਵਾਨ ਸਿਖ ਜਾਣ ਕੇ ਆਗਰੇ ਵਿਚ ਪਰਚਾਰ ਲਈ ਘੱਲਿਆ। ਉਨ੍ਹਾਂ ਦਿਨਾਂ ਵਿਚ ਇਹ ਥਾਂ ਬਾਦਸ਼ਾਹ ਅਕਬਰ ਦੀ ਰਾਜਧਾਨੀ ਸੀ ਤੇ ਉਂਜ ਵੀ ਇਕ ਨਾ ਅੱਧੇ ਸਿਖ ਪ੍ਰਤਿ-ਨਿਧ ਦਾ ਇਥੇ ਰਹਿਣਾ ਜ਼ਰੂਰੀ ਸੀ। ਅਕਬਰ, ਹਿੰਦੂ ਵਿਦਵਾਨਾਂ ਨੂੰ ਬੁਲਾ ਕੇ ਧਾਰਮਕ ਚਰਚਾ ਕਰਨ ਕਰਾਉਣ ਵਿਚ ਖਾਸ ਦਿਲਚਸਪੀ ਲੈਂਦਾ ਸੀ, ਇਸ ਕਰਕੇ ਦੇਸ਼ ਦੇ ਧਾਰਮਕ ਵਿਦਵਾਨ ਇਥੇ ਆਉਂਦੇ ਰਹਿੰਦੇ ਸਨ। ਇਉਂ ਗੁਣੀ ਪੁਰਸ਼ਾਂ ਦੀ ਸੰਗਤ ਦਾ ਲਾਭ ਇਹ ਹੋਇਆ ਕਿ ਗੁਰਦਾਸ ਹੌਲੀ ਹੌਲੀ ਹਿੰਦੁਸਤਾਨੀ ਮਤਾਂ ਮਤਾਂਤਰਾਂ ਦੇ ਚੰਗੇ ਵਿਦਵਾਨ ਹੋ ਗਏ ਅਤੇ ਆਪ ਨੇ ਸਿਖੀ ਮਤ ਦਾ ਵੀ ਦੂਰ ਦੂਰ ਪਰਚਾਰ ਕੀਤਾ। ਗੁਰੂ ਅਰਜਨ ਗੱਦੀ ਉਤੇ ਬੈਠੇ ਤਾਂ ਉਨ੍ਹਾਂ ਦੇ ਵਡੇ ਭਾਈ ਪ੍ਰਿਥੀਚੰਦ ਨੇ ਝਗੜਾ ਖੜਾ ਕਰ ਦਿਤਾ। ਅਜੇਹੀ ਫੁੱਟ ਸਿਖੀ ਲਹਿਰ ਲਈ ਹਾਨੀਕਾਰਕ ਸੀ, ਇਸ ਕਰਕੇ ਬਾਬਾ ਬੁੱਢਾ ਤੇ ਭਾਈ ਗੁਰਦਾਸ ਜੇਹੇ ਸਿਆਣੇ ਸਿਖਾਂ ਨੇ ਇਸ ਵਿਰੋਧ ਨੂੰ ਦੂਰ ਕਰਨ ਦਾ ਜਤਨ ਕੀਤਾ ਤੇ ਸਿਖਾਂ ਨੂੰ ਗਲਤ ਰਾਹੇ ਜਾਣੋਂ ਰੋਕਿਆ।

ਇਸ ਸਮੇਂ ਪ੍ਰਿਥੀਚੰਦ ਦੇ ਅਨੁਸਾਰੀਆਂ ਇਹ ਵਿਉਂਤ ਵੀ ਵਿਉਂਤੀ ਚੂੰਕਿ ਸਾਰੀ ਸਿਖੀ, ਬਾਣੀ ਆਸਰੇ ਚਲਦੀ ਹੈ, ਇਸ ਕਰਕੇ ਨਕਲੀ ਬਾਣੀ ਰਚੀ ਜਾਵੇ। ਅਜੇਹਾ ਹੋਣ ਨਾਲ ਸੱਚੀ ਤੇ ਕੱਚੀ ਬਾਣੀ ਵਿਚ ਫਰਕ ਕਰਨਾ ਔਖਾ ਹੋ ਗਿਆ। ਇਸ ਖਤਰੇ ਨੂੰ ਮਹਿਸੂਸ ਕਰਕੇ ਗੁਰੂ ਗ੍ਰੰਥ ਵਿਚ ਸੱਚੀ ਬਾਣੀ ਸੰਭਾਲਣ ਦਾ ਬੀੜਾ ਉਠਾਇਆ ਲਗਭਗ ੧੦-੧੧ ਵਰ੍ਹੇ ਇਹ ਸੰਪਾਦਨ ਦਾ ਕੰਮ ਚਲਦਾ ਰਿਹਾ ਕਿਉਂਕਿ ੩੫-੪੦ ਸੰਤਾਂ ਭਗਤਾਂ ਦੇ ਬਚਨਾਂ ਦੀ ਪੁਣਛਾਣ ਕਰਨਾ ਤੇ ਫਿਰ ਉਸਨੂੰ ਲੋੜ ਅਨੁਸਾਰ ਤਰਤੀਬਿਆ ਜਾਣਾ ਸੀ। ਇਸ ਮਹਾਨ ਗ੍ਰੰਥ ਦੀ ਤਿਆਰੀ ਲਈ ਗੁਰੂ ਸਾਹਿਬ ਦੀ ਅਗਵਾਈ ਵਿਚ ਭਾ. ਗੁਰਦਾਸ ਜੀ ਨੇ ਸਭ ਤੋਂ ਵਧ ਕੰਮ ਕੀਤਾ।

ਇਸ ਰੂਹਾਨੀ ਸਾਹਿਤ ਦੇ ਲਿਖਣ ਤੋਂ ਇਲਾਵਾ ਭਾਈ ਸਾਹਿਬ ਨੇ ਖੁਦ ਵੀ ਬ੍ਰਿਜ ਭਾਸ਼ਾ ਤੇ ਪੰਜਾਬੀ ਵਿਚ ਢੇਰ ਮੌਲਿਕ ਕਾਵਿਰਚਨਾ ਕੀਤੀ ਜਿਸ ਵਿਚੋਂ ਆਪ ਦੇ ੫੫੬ ਕਬਿੱਤ ਸਵਈਏ ਪਰਸਿੱਧ ਹਨ, ਇਸ ਤੋਂ ਬਿਨਾਂ ਭਾਈ ਵੀਰ ਸਿੰਘ ਜੀ ਨੇ ੧੧੯ ਕਬਿੱਤ ਹੋਰ ਵੀ ਲੱਭ ਕੇ ਪ੍ਰਕਾਸ਼ਤ ਕੀਤੇ ਹਨ । ਪੰਜਾਬੀ ਵਿਚ ਆਪ ਦੀਆਂ ੩੮ ਵਾਰਾਂ ਮਿਲਦੀਆਂ ਹਨ*, ਜਿਨ੍ਹਾਂ ਵਿਚ ਸਿਖੀ ਸਿਧਾਂਤਾਂ ਦੀ ਚਰਚਾ ਹੈ। ਇਹ ਲਿਖਤਾਂ ਉਸ ਨੂੰ ਸਮੇਂ ਦਾ ਚੰਗਾ ਅਧਿਐਨਸੀਲ ਵਿਅਕਤੀ ਸਿਧ ਕਰਦੀਆਂ ਹਨ । ਉਸ ਨੇ ਇਸਲਾਮ ਦੀਆਂ ਮਜ਼ਬੀ ਕਿਤਾਬਾਂ ਤੇ ਹਿੰਦੂ ਧਰਮ-ਗ੍ਰੰਥਾਂ ਨੂੰ ਚੰਗੀ ਤਰ੍ਹਾਂ ਘੋਖਿਆ ਹੋਇਆ ਸੀ, ਥਾਂ ਥਾਂ ਇਤਿਹਾਸਕ ਤੇ ਪੁਰਾਣਕ ਹਵਾਲੇ ਇਸ ਦੀ ਪੁਸ਼ਟੀ ਕਰਦੇ ਹਨ।

ਪਹਿਲੀ ਵਾਰ ਵਿਚ ਪਿਛੋਕੜ ਅੰਦਰ ਮਤਾਂ ਮਤਾਂਤਰਾਂ ਦੀਆਂ ਕਮਜ਼ੋਰੀ ਦਰਸਾਕੇ ਗੁਰੂ ਨਾਨਕ ਵਿਚਾਰਧਾਰਾ ਦੀ ਜੈ ਜੈ ਕਾਰ ਦਰਸਾਈ ਗਈ ਹੈ-

'ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਦ ਜਗਿ ਚਾਨਣੁ ਹੋਆ
ਜਿਉ ਕਰ ਸੂਰਜ ਨਿਕਲੇ ਤਾਰੇ ਛਪੇ ਅੰਧੇਰ ਪਲੋਆ।'

ਪੜ੍ਹਕੇ ਇਉਂ ਲਗਦਾ ਹੈ ਕਿ ਜਿਵੇਂ ਅਨ੍ਹੇਰੇ ਦੀ ਸਫ ਵਲ੍ਹੇਟੀ ਜਾ ਰਹੀ ਹੈ ਤੇ ਚਾਨਣ ਦੁਨੀਆਂ ਨੂੰ ਨੂਰੋ ਨੂਰ ਕਰ ਰਿਹਾ ਹੈ। ਗੁਰੂ ਨਾਨਕ ਜਿਥੇ ਜਾਂਦੇ, ਉਥੇ ਸ਼ਬਦ ਦੁਆਰਾ ਵਿਜੈ ਪਾਉਂਦੇ ਹਨ, ਫਿਰ ਪੰਜ ਗੁਰੂਆਂ ਦੀ ਸੰਖੇਪ ਕਥਾ ਦਰਜ ਕੀਤੀ ਹੈ ਕਿ ਕਿਵੇਂ ਇਹ ਜੋਤਿ ਕਾਇਆ ਪਲਟ ਪਲਟ ਕੇ ਪਹਿਲੋਂ ਉਲੀਕੇ ਪ੍ਰੋਗ੍ਰਾਮ ਨੂੰ ਅਗੇ ਵਧਾਉਂਦੀ ਰਹੀ, ਇਹ ਵਾਰ ਮਾਨੋ ਕਵੀ ਦੇ ਨਾਇਕ ਸਤਿਗੁਰੂ ਦੀ ਸਿਧਾਂਤਕ ਜਿੱਤ ਦੀ ਵਾਰ ਹੈ। ਦਸਵੀਂ ਵਾਰ ਵਿਚ ਹਿੰਦ ਦੇ ਪੁਰਾਣੇ ਭਗਤਾਂ-ਧ੍ਰੂ, ਪ੍ਰਹਿਲਾਦ, ਬਲੀ, ਅੰਬ੍ਰੀਕ, ਜਨਕ,

---

*੩੮ ਵਾਰਾਂ ਮੰਨਣ ਵਿਚ ਪਹਿਲਾ ਤਰਕ ਇਹ ਹੈ ਕਿ ਕਈ ਪੁਰਾਤਨ ਹੱਥ-ਲਿਖਤਾਂ ਵਿਚ ਇਤਨੀ ਗਿਣਤੀ ਹੀ ਹੈ ਤੇ ਅੰਤ ਤੇ ਗੁਰੂਆਂ ਦਾ ਮੰਗਲ ਕਰਕੇ ਸਮਾਪਤੀ। ਦੂਜੀ ਦਲੀਲ ਇਹ ਹੈ ਕਿ ੩੯ਵੀ. ਤੇ ਚਾਲੀਵੀਂ ਵਾਰ ਵਿਚ ਉਹੋ ਸਮੱਗਰੀ ਦੁਹਰਾਈ ਗਈ ਹੈ ਜੋ ਪਹਿਲੀਆਂ ਰਚਨਾਵਾਂ ਵਿਚ ਆ ਚੁਕੀ ਹੈ। ਮਿਸਾਲ ਲਈ ੧੨ਵੀਂ ਵਾਰ ਵਿਚ ਤ੍ਰਿੰਨ ਦੇਵਤਿਆਂ ਦੀ ਆਲੋਚਨਾ ਹੈ ਤੇ ੩੯ ਵੀਂ ਵਾਰ ਵਿਚ ਇਸੇ ਨੂੰ ਦੁਹਰਾਇਆ ਹੈ। ਤੀਜੀ ਗੱਲ, ਪੁਰਾਤਨ ਸਾਹਿਤਕ ਰੀਤਿ ਵਿਚ ਚਾਲੀ ਦੀ ਥਾਂ ੩੮ ਛੰਦਾਂ ਦਾ ਬੰਧੇਜ ਸੀ ਜਪੁ ਦੀਆਂ ੩੮ ਪਉੜੀਆਂ ਹਨ ਤੇ ਅਨੰਦ ਦੀਆਂ ਵੀ ੩੮। ਗੋਇੰਦਵਾਲ ਵਾਲੀ ਪੋਥੀ ਵਿਚ ੩੮ ਪਉੜੀਆਂ ਵਾਹੀ ਅਨੰਦ ਹੈ, ਇਤਿਹਾਸ ਵਿਚ ਜ਼ਿਕਰ ਹੈ ਕਿ ੩੯ਵੀਂ ਪਉੜੀ ਗੁਰੂ ਰਾਮਦਾਸ ਜੀ ਨੇ ਤੇ ਚਾਲੀਵੀਂ ਪਉੜੀ ਗੁਰੂ ਅਰਜਨ ਸਾਹਿਬ ਨੇ ਮਹਾਤਮ ਦੀ ਰਚੀ। ਸੋ ਇਸ ਰੀਤਿ ਨੂੰ ਅਪਣਾਉਂਦਿਆਂ ਭਾਈ ਗੁਰਦਾਸ ਜੀ ਨੇ ਵੀ ੩੮ ਪਉੜੀਆਂ ਦਾ ਗੁਲ-ਦਸਤਾ ਗੁੰਦਿਆ ਸੀ ਲੇਕਿਨ ਉਤਾਰਾ ਕਰਨਾਹਾਰੇ ਕਿਸੇ ਕਵੀ ਨੇ ਚਾਲੀ ਬਣਾਉਣ ਲਈ ਦੋ ਵਾਰਾਂ ਹੋਰ ਜੋੜ ਦਿੱਤੀਆਂ। ਇਸ ਬਾਰੇ ਹੋਰ ਖੋਜ ਕਰਨਾ ਵੀ ਜ਼ਰੂਰੀ ਹੈ।

ਹਰੀਚੰਦ, ਬਿਦਰ, ਦ੍ਰੋਪਦੀ, ਸੁਦਾਮਾ, ਜੈਦੇਵ, ਨਾਮਦੇਵ, ਤ੍ਰਿਲੋਚਨ, ਧੰਨਾ, ਬੇਣੀ, ਕਬੀਰ, ਸੈਣ, ਰਵਿਦਾਸ, ਗੋਤਮ, ਬਾਲਮੀਕਿ, ਅਜਾਮਲ, ਗਨਿਕਾ, ਪੂਤਨਾ, ਬਧਿਕ ਆਦਿ ਦੀ ਇਕ ਇਕ ਪਉੜੀ ਵਿਚ ਸੰਖੇਪ ਵਾਰਤਾ ਬਿਆਨ ਕਰਕੇ ਪ੍ਰੇਮ ਭਗਤੀ ਤੇ ਨਾਮ ਮਾਰਗ ਦੀ ਪੁਸ਼ਟੀ ਕੀਤੀ ਹੈ। ਗਿਆਰ੍ਹਵੀਂ ਵਾਰ ਇਤਿਹਾਸਕ ਤੌਰ ਤੇ ਬਹੁਮੁਲੀ ਹੈ ਕਿਉਂਕਿ ਇਸ ਵਿਚ ਗੁਰੂ ਸਾਹਿਬ ਦੇ ਸਮਕਾਲੀ ਮੁੱਖੀ ਸਿੱਖਾਂ ਦੀ ਨਾਮਾਵਲੀ ਹੈ। ੩੨, ੩੩, ੩੪, ੩੫ ਨੰਬਰ ਵਾਰ ਵਿਚ ਮੂਰਖਾਂ ਤੇ ਮਨਮੁੱਖਾਂ ਦਾ ਮਜ਼ਾਕ ਉਡਾਇਆ ਤੇ ੩੬ ਵੀਂ ਵਾਰ ਵਿਚ ਪ੍ਰਿਥੀਚੰਦ ਦੇ ਨਕਲੀ ਗੁਰੂ ਡੰਭ ਦਾ ਪਾਜ ਖੋਲ੍ਹਿਆ ਗਿਆ ਹੈ ਤਾਂ ਕਿ ਸਿੱਖ ਗੁਮਰਾਹ ਨਾ ਹੋਣ। ਇਸ ਨੂੰ 'ਮੀਣਾ ਹੋਇਆ ਪ੍ਰਿਥੀਆ' ਦਾ ਸੰਕੇਤ ਕਰਕੇ 'ਮੀਣਿਆਂ ਦੀ ਵਾਰ' ਵੀ ਆਖਿਆ ਜਾਂਦਾ ਹੈ। ੧੬੧੯ ਈ. ਵਿਚ ਪ੍ਰਿਥੀਚੰਦ ਦੇ ਦੇਹਾਂਤ ਪਿਛੋਂ ਇਹ ਵਿਰੋਧ ਬਹੁਤ ਮੱਧਮ ਪੈ ਗਿਆ ਸੀ। ਬਾਕੀ ਵਾਰਾਂ ਵਿਚ ਪਰਮੇਸ਼ਰ, ਗੁਰੂ ਤੇ ਗੁਰੂ ਦੇ ਜਾਗੇ ਸਿੱਖਾਂ ਦੀ ਮਹਿਮਾਂ ਅਤੇ ਮਨਮਤੀਆਂ ਦੀ ਨਿਖੇਧੀ ਹੈ। ਸਮੁਚੇ ਤੌਰ ਤੇ ਭਾਈ ਗੁਰਦਾਸ ਦੀ, ਰਚਨਾ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਕਾਰਣ 'ਗੁਰਬਾਣੀ ਦੀ ਕੁੰਜੀ' ਅਤੇ ਆਪ ਨੂੰ ਸਿੱਖਾਂ ਦਾ ਵੇਦ ਵਿਆਸ ਕਹਿ ਕੇ ਵਡਿਆਇਆ ਜਾਂਦਾ ਹੈ। ਇਕ ਗੱਲ ਹੋਰ, ਵਾਰਾਂ ਦੀ ਅੰਦਰਲੀ ਗਵਾਹੀ ਤੋਂ ਸਪੱਸ਼ਟ ਹੈ ਕਿ ਇਨ੍ਹਾਂ ਦੀ ਰਚਨਾ ਭਾ. ਗੁਰਦਾਸ ਜੀ ਨੇ ਸਤਾਰ੍ਹਵੀਂ ਸਦੀ ਦੇ ਦੂਜੇ ਤੀਜੇ ਦਹਾਕੇ ਵਿਚ ਕੀਤੀ ਸੀ ਕਿਉਂਕਿ ਇਨ੍ਹਾਂ ਵਿਚ ਥਾਂ ਥਾਂ ਗੁਰੂ ਹਰਗੋਬਿੰਦ ਜੀ ਦੀਆਂ ਜੰਗੀ ਸਰਗਰਮੀਆਂ ਦੇ ਸੰਕੇਤ ਮਿਲਦੇ ਹਨ। ਜਿਵੇਂ ਪਹਿਲੀ, ਤੀਜੀ, ੨੩ਵੀ, ੨੪ਵੀ, ੩੯ਵੀ ਵਾਰ ਵਿਚ। ਹਿੰਦੀ ਦੇ ਕਬਿੱਤ ਸਵਈਏ ਸ਼ਾਇਦ ਇਸ ਤੋਂ ਪਹਿਲਾਂ ਦੀ ਰਚਨਾ ਹੈ, ਹੋ ਸਕਦਾ ਹੈ ਉਹ ਵਧੇਰੇ ਆਗਰੇ ਵੱਲ ਰਹਿੰਦਿਆਂ ਲਿਖੇ ਹੋਣ ਯਾ ਬਾਦ ਵਿਚ। ਇਹ ਵੀ ਉਸ ਸਮੇਂ ਦੇ ਬ੍ਰਿਜ ਸਾਹਿਤ ਵਿਚ, ਵਿਚਾਰਧਾਰਾ ਤੇ ਸ਼ੈਲੀ ਦੇ ਦ੍ਰਿਸ਼ਟੀਕੋਣ ਤੋਂ ਵਿਲੱਖਣ ਹੈਸੀਅਤ ਰਖਦੇ ਹਨ। ਪ੍ਰਾਚੀਨ ਸਾਹਿਤਕ ਰੀਤਿ ਵੀ ਇਹ ਆਮ ਸੀ ਕਿ ਮਹਾਨ ਕਵੀ ਬ੍ਰਿਜ ਭਾਸ਼ਾ ਵਿਚ ਰਚਨਾ ਰਚਦੇ ਸਨ।

ਭਾ. ਗੁਰਦਾਸ ਰਹੱਸਵਾਦੀ ਵਿਚਾਰਧਾਰਾ ਦਾ ਸੰਤ ਕਵੀ ਹੈ ਪਰ ਉਹ ਇਸ ਰਹੱਸ ਨੂੰ ਰਹੱਸ ਨਹੀਂ ਰਹਿਣ ਦਿੰਦਾ ਸਗੋਂ ਦ੍ਰਿਸ਼ਟਾਂਤਾਂ ਤੇ ਤਸ਼ਬੀਹਾਂ ਦੀ ਝੜੀ ਲਾ ਕੇ ਸਾਂਗੋਪਾਂਗ ਇਉਂ ਚਿਤ੍ਰ ਦਿੰਦਾ ਹੈ ਕਿ ਉਹ ਇਕ ਪਰਤੱਖ ਵਸਤੂ ਬਣ ਜਾਂਦੀ ਹੈ। ਆਸਤਿਕ ਦੀ ਦੁਨੀਆਂ ਵਿਚ ਰੱਬ ਤੋਂ ਵੱਡੀ ਚੀਜ਼ ਕੋਈ ਨਹੀਂ, ਗਿਆਨੀ ਪੁਰਸ਼ ਤਾਂ ਉਸ ਤੋਂ ਸਿਵਾ ਹੋਰ ਕੁਝ ਮੰਨਦੇ ਹੀ ਨਹੀਂ, ਉਹ ਹੀ ਸਾਰੇ ਵੇਸ ਧਾਰਕੇ ਆਪੇ ਆਪ ਵਰਤ ਰਿਹਾ ਹੈ, ਦੂਜੀ ਵਾਰ ਦਾ ਵਿਸ਼ਾ ਇਸੇ ਪਰਕਾਰ ਦੀ ਰੱਬੀ ਵਿਆਪਕਤਾ ਦਾ ਵਰਨਣ ਹੈ :

'ਆਪਨੜੈ' ਹਥ ਆਰਸੀ ਆਪੇ ਹੀ ਦੇਖੈ
ਆਪੇ ਦੇਖ ਦਿਖਾਇਦਾ ਛਿਅ ਦਰਸ਼ਨ ਭੇਖੈ।'
'ਜਿਉਂ ਜੰਤ੍ਰੀ ਹਥ ਜੰਤ੍ਰ ਲੈ ਸਭ ਰਾਗ ਵਜਾਏ
'ਫੁਲਾਂ ਅੰਦਰ ਵਾਸ ਹੈ, ਹੋਇ ਭਵਰ ਲੁਭਾਣਾ

ਅੰਬਾਂ ਅੰਦਰ ਰਸ ਧਰਿ, ਕੋਕਿਲ ਰਸ ਮਾਣਾ
ਮੋਰ ਬੰਬੀਹਾ ਹੋਇਕੈ ਘਣ ਵਰਸ ਸਿਵਾਣਾ
ਖੀਰ ਨੀਰ ਸੰਜੋਗ ਹੋਇ ਕਲੀਕੰਦ ਵਖਾਣਾ
ਓਅੰਕਾਰ ਆਕਾਰ ਕਰ, ਹੋਇ ਪਿੰਡ ਪਰਾਣਾ
ਆਪੇ ਆਪ ਵਰਤਦਾ, ਗੁਰਮੁਖਿ ਪਰਵਾਣਾ ।੨।

ਪਰਮੇਸ਼ਰ ਤੋਂ ਬਾਦ ਸਤਿਗੁਰੂ ਦੀਆਂ ਸਿਫਤਾਂ ਕਵੀ ਦੀ ਕਲਮ ਦਾ ਮਜ਼ਮੂਨ ਬਣਦੀਆਂ ਹਨ । ਇਹ ਗੱਲ ਮੰਨਣ ਤੋਂ ਸੰਕੋਚ ਨਹੀਂ ਕਿ ਭਾਈ ਸਾਹਿਬ ਇਕ ਜ਼ੋਰਦਾਰ ਪਰਚਾਰ-ਕਰਤਾ ਮਹਾਂਕਵੀ ਸਨ, ਉਨ੍ਹਾਂ ਨੇ ਸਿੱਖੀ ਲਹਿਰ ਤੇ ਇਸ ਲਹਿਰ ਦੇ ਸੰਚਾਲਕ ਗੁਰੂਆਂ ਦੀ ਰੱਜ ਕੇ ਪ੍ਰਸ਼ੰਸ਼ਾ ਕੀਤੀ ਹੈ ਤਾਂ ਕਿ ਲੋਕ ਇਸ ਜੀਉਂਦੀ-ਜਾਗਦੀ ਲਹਿਰ ਨਾਲ ਜੁੜ ਕੇ ਸਮਾਜ ਦੇ ਕਲਿਆਣ ਲਈ ਭਰਵੇਂ ਜਤਨ ਕਰ ਸਕਣ । ਇਸ ਲਈ ਗੁਰੂ ਨੂੰ ਕਿਤੇ ਸੱਚਾ ਸ਼ਾਹ, ਕਿਤੇ ਪਾਤਸ਼ਾਹ ਕਿਤੇ ਮਲਾਹ ਤੇ ਕਿਤੇ ਵੈਦ ਕਹਿਕੇ ਸਲਾਹਿਆ ਗਿਆ ਹੈ ।

ਸਤਿਗੁਰੂ ਗੁਣੀ ਨਿਧਾਨ ਹੈ, ਗੁਣ ਕਰਿ ਬਖਸ਼ੇ ਅਵਗੁਣਿਆਰੇ
ਸਤਿਗੁਰ ਪੂਰਾ ਵੈਦ ਹੈ, ਪੰਜੇ ਰੋਗ ਅਸਾਧ ਨਿਵਾਰੇ
ਸਤਿਗੁਰ ਪੁਰਖ ਸੁਜਾਣ ਹੈ, ਵਡੇ ਅਜਾਣ ਮੁਗਧ ਨਿਸਤਾਰੇ
ਸਤਿਗੁਰ ਆਗੂ ਜਾਣੀਐ, ਬਾਂਹ ਪਕੜਿ ਅੰਧੁਲੇ ਉਧਾਰੇ । ੧੯ ।
ਸਤਿਗੁਰ ਪਾਰਸ ਪਰਸ ਕੈ, ਕੰਚਨ ਕਰੈ ਮਨੂਰ ਮਲੀਣਾ
ਸਤਿਗੁਰ ਬਾਵਨ ਚੰਦਨੋ, ਵਾਸ ਸੁਵਾਸ ਕਰੈ ਲਾਖੀਣਾ
ਸਤਿਗੁਰ ਪੂਰਾ ਪਾਰਜਾਤ, ਸਿੰਮਲ ਸਫਲ ਕਰੈ ਸੰਗਿ ਲੀਣਾ
ਮਾਨ ਸਰੋਵਰ ਸਤਿਗੁਰੂ, ਕਾਗਹੁ ਹੰਸ ਜਲਹੁ ਦੁਧ ਪੀਣਾ
ਗੁਰ ਤੀਰਥ ਦਰਿਆਉ ਹੈ, ਪਸੂ ਪਰੇਤ ਕਰੈ, ਪ੍ਰਬੀਣਾ
ਸਤਿਗੁਰ ਬੰਦੀਛੋੜ ਹੈ, ਜੀਵਨ ਮੁਕਤ ਕਰੈ ਓਡੀਣਾ
ਗੁਰਮੁਖਿ ਮਨ ਅਪਤੀਜ ਪਤੀਣਾ । ੨੦ ।
ਸਤਿਗੁਰ ਪੂਰਾ ਸ਼ਾਹ ਹੈ, ਤ੍ਰਿਭਵਨ ਜਗ ਤਿਸਦਾ ਵਣਜਾਰਾ
ਰਤਨ ਪਦਾਰਥ ਬੇਸ਼ੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ
ਪਾਰਜਾਤ ਲਖ ਬਾਗ ਵਿਚ, ਕਾਮਧੇਨ ਦੇ ਵੱਗ ਹਜ਼ਾਰਾ
ਲੱਖਮੀਆਂ ਲੱਖ ਗੋਲੀਆਂ, ਪਾਰਸ ਦੇ ਪਰਬਤ ਅਪਾਰਾ । [ਵਾਰ ੨੬

ਕਵੀ ਇਸ ਤੋਂ ਵੀ ਅਗੇ ਜਾਂਦਾ ਹੈ, ਦੁਨਿਆਵੀ ਬਾਦਸ਼ਾਹਾਂ ਦੀ ਸ਼ਕਤੀ ਦੇ ਮੁਕਾਬਲੇ ਗੁਰੂ ਦੀ ਸ਼ਕਤੀ ਵਡੇਰੀ ਹੈ, ਇਸ ਕਰਕੇ ਉਸਨੂੰ 'ਸੱਚਾ ਪਾਤਸ਼ਾਹ' ਕਹਿਣਾ ਬਣਦਾ ਹੈ । ਇਹੋ ਹੀ ਸੰਕਲਪ ਸੀ ਜਿਸ ਨੇ ਸਿਖਾਂ ਨੂੰ ਰਾਜਸੀ ਤਾਕਤ ਹਥਿਆਉਣ ਲਈ ਪਰੇਰਨਾ ਦਿਤੀ । ਭਾਈ ਜੀ ਲਿਖਦੇ ਹਨ :—

ਸਤਿਗੁਰ ਸੱਚਾ ਪਾਤਸ਼ਾਹ, ਕੂੜੇ ਬਾਦਸ਼ਾਹ ਦੁਨੀਆਵੇ
ਸਤਿਗੁਰ ਨਾਥਾਂ ਨਾਥ ਹੈ, ਹੋਇ ਨਉਂ ਨਾਥ ਅਨਾਥ ਨਿਥਾਵੇ
ਸਤਿਗੁਰ ਸੱਚ ਦਾਤਾਰ ਹੈ, ਹੋਰ ਦਾਤੇ ਫਿਰਦੇ ਪਾਛਾਵੇ
ਸਤਿਗੁਰ ਕਰਤਾ ਪੁਰਖ ਹੈ, ਕਰ ਕਰਤੂਤ ਨਿਨਾਵਨ ਨਾਵੇ ।

ਜੋ ਲੋਕ ਦੁਨਿਆਵੀ ਬਾਦਸ਼ਾਹ ਨੂੰ ਹੀ ਸਭ ਕੁਝ ਮੰਨ ਕੇ ਉਸਦੀ ਸੇਵਾ ਟਹਿਲ ਕਰਦੇ ਹਨ, ਉਹ ਮਨਮੁਖ ਹਨ, ਜੀਵਨ ਦੇ ਸੱਚੇ ਪਾਂਧੀ ਨਹੀਂ :—

ਸਤਿਗੁਰ ਸਾਹਿਬ ਛਡ ਕੈ, ਮਨਮੁਖ ਹੋਇ ਬੰਦੇ ਦਾ ਬੰਦਾ
ਹੁਕਮੀ ਬੰਦਾ ਹੋਇਕੈ, ਨਿਤ ਉਠ ਜਾਇ ਸਲਾਮ ਕਰੰਦਾ । ੪ ।

[ਵਾਰ ੧੫

ਜਿਥੇ ਧਾਰਮਕ ਪੀਰਾਂ ਅਵਤਾਰਾਂ ਦੀ ਗੱਲ ਸੀ, ਉਥੇ ਵੀ ਗੁਰੂ ਦੀ ਪਦਵੀ ਵਡੇਰੀ ਦਰਸਾਈ ਗਈ ਹੈ, ੨੪ ਵੀਂ ਵਾਰ ਵਿਚ 'ਜਗਤ ਗੁਰੂ ਗੁਰ ਨਾਨਕ ਦੇਉ' ਸਿਧ ਕਰਦਿਆਂ ਕਿਹਾ ਹੈ ਕਿ ਕਿਸੇ ਦੀ ਮਾਨਤਾ ਕਾਂਸੀ ਵਿਚ ਹੈ ਤੇ ਕਿਸੇ ਦੀ ਮੱਕੇ ਮਦੀਨੇ ਪਰ ਬਾਬਾ ਨਾਨਕ ਦੀ ਪ੍ਰਭੁਤਾ ਸਾਰੇ ਛਾਈ ਹੋਈ ਹੈ ਕਿਉਂਕਿ ਉਹ ਜ਼ਾਹਰ ਪੀਰ ਯਾ ਜਗਤ-ਗੁਰੂ ਹੈ :—

ਗੰਗ ਬਨਾਰਸ ਹਿੰਦੂਆਂ, ਮੁਸਲਮਾਨਾਂ ਮੱਕਾ ਕਾਬਾ
ਘਰਿ ਘਰਿ ਬਾਬਾ ਗਾਵੀਐ, ਵੱਜਣ ਤਾਲ ਮ੍ਰਿਦੰਗ ਰਬਾਬਾ ।
ਜ਼ਾਹਰ ਪੀਰ ਜਗਤ ਗੁਰ ਬਾਬਾ । ੪ । [ਵਾਰ ੨੪

ਹਿੰਦੂ ਮਾਨਤਾ ਵਿਚ ਬ੍ਰਹਿਮਾ, ਵਿਸਨੂ, ਸ਼ਿਵਜੀ ਵਡੇ ਦੇਵਤੇ ਹਨ ਪਰ ਭਾ. ਗੁਰਦਾਸ ਇਨ੍ਹਾਂ ਦੀਆਂ ਜੀਵਨ-ਊਣਤਾਈਆਂ ਤੇ ਵੀ ਉਂਗਲ ਰਖਣੋਂ ਸੰਕੋਚ ਨਹੀਂ ਕਰਦੇ । ਇਹ ਪਉੜੀਆਂ ਤਾਰਕਿਕ ਦ੍ਰਿਸ਼ਟੀ ਤੋਂ ਪੜ੍ਹਨ ਵਾਲੀਆਂ ਹਨ :-

ਬ੍ਰਹਿਮਾ ਵਡਾ ਅਖਾਇਦਾ' ਨਾਭਿ ਕੰਵਲ ਦੀ ਨਾਲ ਸਮਾਣਾ
ਆਵਾਗਾਉਣ ਅਨੇਕ ਜੁਗ, ਓੜਕ ਵਿਚ ਹੋਇਆ ਹੈਰਾਣਾ
ਓੜਕ ਕੀਤੋਸੁ ਆਪਣਾ, ਆਪਿ ਗਣਾਇਐ ਭਰਮ ਭੁਲਾਣਾ
ਚਾਰੇ ਵੇਦ ਵਖਾਣਦਾ ਚਤਰ-ਮੁਖੀ ਹੋਇ ਖਰਾ ਸਿਆਣਾ
ਲੋਕਾਂ ਨੂੰ ਸਮਝਾਇੰਦਾ, ਵੇਖਿ ਸਰਸਵਤੀ ਰੂਪ ਲੁਭਾਣਾ
ਚਾਰੇ ਵੇਦ ਗਵਾਇਕੈ, ਗਰਬ ਗਰੂਰੀ ਕਰਿ ਪਛੁਤਾਣਾ
ਅਕਥ ਕਥਾ ਨੇਤਿ ਨੇਤਿ ਵਖਾਣਾ । ੭ ।

ਬਿਸਨੁ ਲਏ ਅਵਤਾਰ ਦਸ, ਵੈਰ ਵਿਰੋਧ ਜੋਧ ਸੰਘਾਰੇ
ਮੱਛ ਕਛ ਵੈਰਾਹ ਰੂਪ ਨਰ ਸਿੰਘ ਹੋਇ ਬਾਵਨ ਬੌਧਾਰੇ
ਪਰਸਰਾਮ ਰਾਮ ਕ੍ਰਿਸਨ ਹੋਇ,ਕਿਲਕ ਕਲਕੀ ਅਤਿ ਅਹੰਕਾਰੇ

ਖਤ੍ਰੀ ਮਾਰਿ ਇਕੀਹ ਵਾਰ, ਰਾਮਾਇਣ ਕਰ ਭਾਰਥ ਭਾਰੇ
ਕਾਮ ਕਰੋਧ ਨ ਸਾਧਿਓ, ਲੋਭ ਮੋਹ ਅਹੰਕਾਰ ਨਾ ਮਾਰੇ
ਸਤਿਗੁਰ ਪੁਰਖ ਨ ਭੇਟਿਆਂ, ਸਾਧਸੰਗਤਿ ਸਹਿਲੰਗ ਨਾ ਸਾਰੇ
ਹਉਮੈ ਅੰਦਰ ਕਾਰ ਵਿਹਾਰੇ। ੮।

ਮਹਾਂਦੇਉ ਅਉਧੂਤ ਹੋਇ, ਤਾਮਸ ਅੰਦਰ ਜੋਗ ਨਾ ਜਾਣੈ
ਭੈਰੋਂ ਭੂਤ ਨਾ ਸੂਤ ਵਿਚ, ਖੇਤਰਪਾਲ ਬੈਤਾਲ ਧਿਙਾਣੈ
ਅੱਕ ਧਤੂਰਾ ਖਾਵਣਾ, ਰਾਤੀਂ ਵਾਸਾ ਮੜ੍ਹੀ ਮਸਾਣੈ
ਪਹਿਨੈ ਹਾਥੀ ਸ਼ੀਹਂ ਖੱਲ, ਡਉਰੂ ਵਾਇ ਕਰਹਿ ਹੈਰਾਣੈ
ਨਾਥਾਂ ਨਾਥ ਸਦਾਇੰਦਾ, ਹੋਇ ਅਨਾਥ ਨ ਹਰਿ ਰੰਗ ਮਾਣੈ
ਸਿਰਠਿ ਸੰਘਾਰੇ ਤਾਮਸੀ, ਜੋਗ ਨ ਭੋਗ ਨ ਜੁਗਤਿ ਪਛਾਣੈ
ਗੁਰਮੁਖਿ ਸੁਖ ਫਲ ਸਾਧਸੰਗਾਣੈ। ੯।

* * * * *

ਇਵੇਂ ਜਿਵੇਂ ਸ਼ਾਮੀ ਮਤਾਂ ਦੇ ਪੀਰਾਂ ਪੈਗੰਬਰਾਂ ਤੇ ਵੀ ਚੋਟ ਕਰਨੋਂ ਉਹ ਨਹੀਂ ਝਕੇ ਹਜ਼ਰਤ ਮੂਸਾ, ਈਸਾ ਦੋ ਮਤ ਵੀ ਉਨ੍ਹਾਂ ਦੇ ਧਿਆਨ ਵਿਚ ਸਨ। ਆਪ ਕਹਿੰਦੇ ਹਨ :-

ਸੁਖ ਸਾਗਰ ਗੁਰ ਛਡ ਕੈ, ਭਵਜਲ ਅੰਦਰ ਭੰਬਲ ਭੂਸੇ
ਲਹਿਰੀਂ ਨਾਲ ਪਛਾੜੀਅਨ, ਹਉਮੈ ਅਗਨੀ ਅੰਦਰ ਲੂਸੇ
ਜਮ ਦਰ ਬਧੇ ਮਾਰੀਅਨ. ਜਮਦੂਤਾਂ ਦੇ ਧੱਕੇ ਧੂਸੇ
ਗੋਇਲ ਵਾਸਾ ਚਾਰ ਦਿਨ, ਨਾਉਂ ਧਰਾਇਨ ਈਸੇ ਮੂਸੇ। ੧੩।
[ਵਾਰ ੩੮

ਪੀਰ ਪੈਕੰਬਰ ਔਲੀਏ. ਗੌਂਸ ਕੁਤਬ ਉਲਮਾਉ ਘਨੇਰੇ
ਸ਼ੇਖ ਮਸ਼ਾਇਕ ਸਾਦਕਾ, ਸੁਹਦੇ ਔਰ ਸ਼ਹੀਦ ਬਹੁਤੇਰੇ
ਕਾਜ਼ੀ ਮੁਲਾਂ ਮਉਲਵੀ, ਮੁਫਤੀ ਦਾਨਸ਼ਵੰਦ ਬੰਦੇਰੇ
ਰਿਖੀ ਮੁਨੀ ਦਿਗੰਬਰਾ, ਕਾਲਖ ਕਰਾਮਾਤ ਅਗਲੇਰੇ
ਸਾਧਕ ਸਿਧ ਅਗਣਤ ਹੈਨ, ਆਪ ਜਗਾਇਨ ਵਡੇ ਵਡੇਰੇ
ਬਿਨ ਗੁਰ ਕੋਈ ਨਾ ਸਿਝਈ, ਹਉਮੈ ਵਧਦੀ ਜਾਇ ਵਧੇਰੇ
ਸਾਧ ਸੰਗਤਿ ਬਿਨ ਹਉਮੈ ਹੇਰੇ। ੮।

ਜੋਗੀਆਂ ਦੀ ਕਰਾਮਾਤੀ ਖੇਡ ਤੇ ਮੰਗਣ ਖਾਣ ਨੂੰ ਕਿਵੇਂ ਰਗੜਿਆ ਹੈ—

ਨਾਥਾਂ ਨਾਥ ਨਾ ਸੇਵਨੀ, ਹੋਇ ਅਨਾਥ ਗੁਰੂ ਬਹੁ ਚੇਲੇ
ਕੰਨ ਪੜਾਇ ਬਿਭੂਤਿ ਲਾਇ, ਖਿੰਥਾ ਖੱਪਰ ਡੰਡਾ ਹੇਲੇ
ਘਰ ਘਰ ਟੁਕਰ ਮੰਗਦੇ, ਸਿੰਙੀ ਨਾਦ ਵਜਾਇਨ ਭੇਲੇ

ਭੁਗਤਿ ਪਿਆਲਾ ਵੰਡੀਐ, ਸਿਧ ਸਾਧਕ ਸ਼ਿਵਰਾਤਰੀ ਮੇਲੇ
ਬਾਰਹ ਪੰਥ ਚਲਾਇੰਦੇ, ਬਾਰਹ ਵਾਟੀਂ ਖਰੇ ਦੁਹੇਲੇ।
ਵਿਣ ਗੁਰ ਸ਼ਬਦ ਨ ਸਿਝਨੀ, ਬਾਜ਼ੀਗਰ ਕਰ ਬਾਜ਼ੀ ਖੇਲੇ
ਅੰਨੈ ਅੰਨ੍ਹਾ ਖੂਹੇ ਠੇਲੇ।੫। [ਵਾਰ ੧੫

ਇਉਂ ਸਨਾਤਨੀ ਵੈਦਕ ਧਰਮ, ਜੋਗ ਮਤ ਤੇ ਇਸਲਾਮੀ ਮਤ ਆਦਿ ਸਭ ਦਾ ਜਾਇਜ਼ਾ ਲੈ ਕੇ ਨਵੇਂ ਯੁਗ ਦੇ ਆਗੂ ਸੰਤ ਗੁਰੂ ਤੇ ਸਾਧਸੰਗਤ ਦੀ ਮਹਿਮਾ ਗਾਈ ਹੈ ਤਾਂ ਕਿ ਜ਼ਿੰਦਗੀ ਦੇ ਕਲਿਆਣ ਲਈ ਨਵਚੇਤਨਾ ਜਾਗ ਸਕੇ :-

ਗੁਰਮੂਰਤਿ ਕਰ ਧਿਆਨ ਸਦਾ ਹਜ਼ੂਰ ਹੈ
ਗੁਰਮੁਖ ਸ਼ਬਦ ਗਿਆਨ ਨੇੜ ਨ ਦੂਰ ਹੈ
ਸਾਧ ਸੰਗਤਿ ਅਸਥਾਨ ਜਗਮਗ ਨੂਰ ਹੈ
ਲਖ ਲਖ ਸਸੀਅਰ ਧਾਨੁ ਕਿਰਣ ਠਰੂਰ ਹੈ
ਲਖ ਲਖ ਬੇਦ ਪੁਰਾਨ ਕੀਰਤਨ ਚੂਰ ਹੈ
ਭਗਤ ਵਛਲ ਪਰਵਾਣ ਚਰਨਾਂ ਧੂਰਿ ਹੈ।੧੦। [ਵਾਰ ੩

ਨਾਲ ਹੀ ਦੂਜੇ ਪਾਸੇ ਜਾਣੋਂ ਵਰਜਿਆ ਹੈ :-

ਦਾਤਾ ਓਹੁ ਨ ਮੰਗੀਐ, ਫਿਰ ਮੰਗਣ ਜਾਈਐ
ਹੋਛਾ ਸਾਹ ਨ ਕੀਚਈ, ਫਿਰ ਪਛੋਤਾਈਐ
ਸਾਹਿਬ ਓਹ ਨਾ ਸੇਵੀਐ ਜਮ ਡੰਡ ਸਹਾਈਐ
ਹਉਮੈ ਰੋਗ ਨ ਕੱਟਈ, ਉਹ ਵੈਦ ਨ ਲਾਈਐ।੧੫। ]ਵਾਰ ੨੭

ਜੇ ਵਾਰਾਂ ਵਿਚ ਕਵੀ ਨੇ ਗੁਰੂ ਦੀ ਵਡਿਆਈ ਤੋਂ ਬਾਦ ਕਿਸੇ ਹੋਰ ਦੀ ਸਿਫਤ ਸ਼ਲਾਘਾ ਕੀਤੀ ਹੈ ਤਾਂ ਉਹ ਕਿਰਤੀ ਇਨਕਲਾਬੀ ਜੀਉੜਾ ਗੁਰ ਸਿਖ ਹੈ। ਭਾਈ ਸਾਹਿਬ ਦੀ ਨਜ਼ਰ ਵਿਚ ਗੁਰੂ ਦੀ ਚਲਾਈ ਲਹਿਰ ਵਿਚ ਹਿੱਸਾ ਲੈ ਕੇ ਜੀਵਨ ਸਫਲਾ ਕਰਨ ਵਾਲੇ ਤੇ ਲੋਕ ਭਲਾਈ ਵਿਚ ਜੁਟ ਜਾਣ ਵਾਲੇ ਗੁਰਮੁਖ, ਸਚਮੁਚ ਹੀ ਪਰਸ਼ੰਸਾ ਦੇ ਪਾਤਰ ਹਨ ਜਿਨ੍ਹਾਂ ਦੇ ਉਚੇ ਸੁਚੇ ਅਮਲ ਪਰੇਰਨਾ ਬਖਸ਼ਣ ਵਾਲੇ ਤੇ ਜ਼ਿੰਦਗੀ ਦੀ ਕਾਇਆ ਪਲਟਣ ਵਾਲੇ ਹਨ। ਬਾਰ੍ਹਵੀਂ ਵਾਰ ਇਸੇ ਗੁਰ ਸਿਖ-ਮਹਿਮਾ ਲਈ ਸਮਰਪਣ ਹੈ ਇਸ ਤੋਂ ਸਿਖ ਰਹੁ ਰੀਤਿ ਦਾ ਵੀ ਪਤਾ ਲਗਦਾ ਹੈ।

ਕੁਰਬਾਣੀ ਤਿਨ ਗੁਰਸਿਖਾਂ, ਪਿੱਛਲ ਰਾਤੀਂ ਉਠ ਬਹੰਦੇ
ਕੁਰਬਾਣੀ ਤਿਨ ਗੁਰਸਿਖਾਂ, ਅੰਮ੍ਰਿਤ ਵੇਲੇ ਸਰ ਨ੍ਹਾਵੰਦੇ
ਕੁਰਬਾਣੀ ਤਿਨ ਗੁਰਸਿਖਾਂ, ਇਕ ਮਨ ਹੋ ਗੁਰ ਜਾਪ ਜਪੰਦੇ
ਕੁਰਬਾਣੀ ਤਿਨ ਗੁਰਸਿਖਾਂ, ਸਾਧ ਸੰਗਤਿ ਚਲਿ ਜਾਇ ਜੁੜੰਦੇ
ਕੁਰਬਾਣੀ ਤਿਨ ਗੁਰਸਿਖਾਂ, ਗੁਰਬਾਣੀ ਨਿਤ ਗਾਇ ਸੁਣੰਦੇ

ਕੁਰਬਾਣੀ ਤਿਨ ਗੁਰਸਿਖਾਂ, ਮਨ ਮੇਲੀ ਕਰ ਮੇਲ ਮਿਲੰਦੇ
ਕੁਰਬਾਣੀ ਤਿਨ ਗੁਰਸਿਖਾਂ, ਭਾਇ ਭਗਤਿ ਗੁਰਪੁਰਬ ਕਰੰਦੇ
ਗੁਰ ਸੇਵਾ ਫਲ ਸੁਫਲ ਫਲੰਦੇ । ੨ ।

ਹਉ ਤਿਸ ਘੋਲ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ
ਹਉ ਤਿਸ ਘੋਲ ਘੁਮਾਇਆ, ਪਰ ਨਾਰੀ ਦੇ ਨੇੜ ਨਾ ਜਾਵੈ
ਹਉ ਤਿਸ ਘੋਲ ਘੁਮਾਇਆ, ਪਰਦਰਬੈ ਨੋ ਹਥੋ ਨਾ ਲਾਵੈ
ਹਉ ਤਿਸ ਘੋਲ ਘੁਮਾਇਆ, ਪਰ ਨਿੰਦਾ ਸੁਣ ਆਪਿ ਹਟਾਵੈ
ਹਉ ਤਿਸ ਘੋਲ ਘੁਮਾਇਆ, ਸਤਿਗੁਰ ਦਾ ਉਪਦੇਸ਼ ਕਮਾਵੈ
ਹਉ ਤਿਸ ਘੋਲ ਘੁਮਾਇਆ, ਥੋੜਾ ਸਵੈ ਥੋੜਾ ਹੀ ਖਾਵੈ
ਗੁਰਮੁਖ ਸੋਈ ਸਹਿਜ ਸਮਾਵੈ । ੪ ।

ਹਉ ਤਿਸ ਵਿਟਹੁ ਵਾਰਿਆ ਹੋਂਦੇ ਤਾਣ ਜੋ ਹੋਇ ਨਿਤਾਣਾ
ਹਉ ਤਿਸ ਵਿਟਹੁ ਵਾਰਿਆ ਹੋਂਦੇ ਮਾਣ ਜੋ ਹੋਇ ਨਿਮਾਣਾ
ਹਉ ਤਿਸ ਵਿਟਹੁ ਵਾਰਿਆ ਛਡ ਸਿਆਣਪ ਹੋਇ ਇਆਣਾ
ਹਉ ਤਿਸ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸ ਭਾਣਾ ।
[ਵਾਰ ੧੨

ਗੁਰਸਿਖ ਜੋਗੀ ਜਾਗਦੇ, ਮਾਇਆ ਅੰਦਰਿ ਕਰਨ ਉਦਾਸੀ
ਕੰਨੀਂ ਮੁੰਦ੍ਰਾਂ ਮੰਤ੍ਰ ਗੁਰ, ਸੰਤਾਂ ਧੂੜਿ ਬਿਭੂਤਿ ਸੁਲਾਸੀ । ੧੫ ।
ਗੁਰ ਪਰਮੇਸਰ ਇਕ ਜਾਣਿ, ਗੁਰਮੁਖਿ ਦੂਜਾ ਭਾਉ ਮਿਟਾਯਾ
ਹਉਮੈ ਪਾਲ ਢਹਾਇਕੈ, ਤਾਲ ਨਦੀ ਦਾ ਨੀਰ ਮਿਲਾਯਾ । ੧੪ । [ਵਾਰ ੨੯

ਅਜੇਹਾ ਸਿਖ ਬਣਨ ਲਈ ਬੜੀ ਸਾਧਨਾ ਤੇ ਘਾਲ ਦੀ ਲੋੜ ਹੈ, ਇਸ ਰਹਿਣੀ ਬਹਿਣੀ ਸਬੰਧੀ ਥਾਂ ਥਾਂ ਇਸ਼ਾਰੇ ਤੇ ਸੁਝਾਉ ਹਨ ਪਰ ਗੁਰੂ ਦੇ ਰਾਹ ਚਲਣ ਲਈ ਪਹਿਲੀ ਚੀਜ਼ ਹਉਮੈ ਦਾ ਤਿਆਗ ਕਰਕੇ ਨਿਰਮਾਣ ਸੇਵਕ ਹੋਣਾ ਹੈ :-

ਮੁਰਦਾ ਹੋਇ ਮੁਰੀਦ, ਨ ਗਲੀਂ ਹੋਵਣਾ
ਸਬਰ ਸਿਦਕ ਸ਼ਹੀਦ, ਭਰਮ ਭਉ ਖੋਵਣਾ
ਗੋਲਾ ਮੁਲ ਖਰੀਦ, ਕਾਰੇ ਜੋਵਣਾ
ਨ ਤਿਸ ਭੁਖ ਨ ਨੀਂਦ, ਨ ਖਾਣਾ ਸੋਵਣਾ
ਪੀਹਣ ਹੋਇ ਜਦੀਦ, ਪਾਣੀ ਢੋਵਣਾ
ਪੱਖੇ ਦੀ ਤਾਗੀਦ, ਪਗ ਮਲ ਧੋਵਣਾ
ਸੇਵਕ ਹੋਇ ਸੰਜੀਦ ਨ ਹੱਸਣ ਰੋਵਣਾ
ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ
ਚੰਦ ਮੁਮਾਰਖ ਈਦ ਪੁਗ ਖਲੋਵਣਾ । ੧੮ । [ਵਾਰ ੩

ਚੋਥੀ ਵਾਰ ਵਿਚ ਨਿਕੀਆਂ ਚੀਜ਼ਾਂ ਦੀ ਸਿਫਤ ਗਾ ਕੇ ਇਹ ਗੱਲ ਫਿਰ ਪੱਕੀ ਕੀਤੀ ਹੈ ਕਿ ਸਿਖ ਲਈ ਗਰੀਬੀ ਤੇ ਨਿੰਮ੍ਰਤਾ ਦਾ ਸ਼ਿੰਗਾਰ ਸਭ ਤੋਂ ਵਧ ਸੁਹਾਵਣਾ ਹੈ।

'ਨਿਵ ਚਲੈ ਸੋ ਗੁਰੂ ਪਿਆਰਾ।'
'ਮੁਰਦਾ ਹੋਇ ਮੁਰੀਦ ਗਰੀਬੀ।'
'ਗੁਰਮੁਖ ਸੁਖ ਫਲ ਹੈ ਮਸਕੀਨੀ।'

ਉਪਰੋਕਤ ਵੰਨਗੀਆਂ ਵਿਚ ਅਸੀਂ ਦੇਖਿਆ ਹੈ ਕਿ ਭਾ. ਗੁਰਦਾਸ ਦੀ ਵਿਚਾਰ ਧਾਰਾ ਕੀ ਹੈ ਤੇ ਕਿਵੇਂ ਉਹ ਸਾਰੀ ਗੱਲ ਨੂੰ ਨਿਖੇੜ ਕੇ ਪੇਸ਼ ਕਰਦੇ ਹਨ। ਉਨ੍ਹਾਂ ਲਈ ਕੋਈ ਭੁਲੇਖਾ ਨਹੀਂ, ਹਰ ਮਾਮਲੇ ਵਿਚ ਉਹ ਸਪੱਸ਼ਟ ਵਿਚਾਰਾਂ ਦੇ ਧਾਰਨੀ ਹਨ ਤੇ ਉਸੇ ਵਿਚਾਰ ਦੀ ਹਿਮੈਤ ਕਰਦੇ ਹਨ ਜੋ ਸਿਖੀ ਲਹਿਰ ਲਈ ਸਹਾਇਕ ਹੈ। ਇਨ੍ਹਾਂ ਬਚਨਾਂ ਤੋਂ ਉਨ੍ਹਾਂ ਦੀ ਜੀਵਨ ਨੁਹਾਰ ਵੀ ਸਾਫ ਨਜ਼ਰ ਆਉਂਦੀ ਹੈ। ਉਹ ਨਿਤ ਵਰਤੋਂ ਦੀਆਂ ਯਾ ਲੋਕਾਂ ਲਈ ਕੁਦਰਤ ਵਿਚ ਜਾਣੀਆਂ-ਪਛਾਣੀਆਂ ਵਸਤਾਂ ਦੇ ਹਵਾਲੇ ਦੇ ਕੇ ਭਾਵੇਂ ਬੜੇ ਹੀ ਸਿੱਧੇ ਸਾਦੇ ਢੰਗ ਨਾਲ ਆਪਣੀ ਗੱਲ ਕਰਦੇ ਹਨ ਪਰ ਉਸ ਵਿਚ ਜੋਰ ਡਾਢਾ ਹੁੰਦਾ ਹੈ। ਗੁਰੂ ਤੇ ਸਿਖ ਦੀ ਯਾ ਪੀਰ ਤੇ ਮੁਰੀਦ ਦੀ ਪ੍ਰੀਤਿ ਕੇਹੀ ਹੋਣੀ ਚਾਹੀਦੀ ਹੈ, ਇਸ ਨੂੰ ਦ੍ਰਿਸ਼ਟਾਂਤਾਵਲੀ ਨਾਲ ਇਉਂ ਮੂਰਤੀਮਾਨ ਕੀਤਾ ਹੈ :—

ਚੰਦ ਚਕੋਰ ਪ੍ਰੀਤ ਹੈ, ਲਾਇ ਤਾਰ ਨਿਹਾਲੇ
ਚਕਵੀ ਸੂਰਜ ਹੇਤ ਹੈ, ਮਿਲ ਹੋਨ ਸੁਖਾਲੇ
ਨੇਹੁੰ ਕਵਲ ਜਲ ਜਾਣੀਐ, ਖਿੜ ਮੂੰਹ ਵਿਖਾਲੇ
**ਮੋਰ ਬਬੀਹੇ** ਬੋਲਦੇ, ਵੇਖ ਬੱਦਲ ਕਾਲੇ
ਨਾਰਿ ਭਤਾਰ ਪਿਆਰ ਹੈ, ਮਾਂ ਪੁਤ ਸਮ੍ਹਾਲੇ
ਪੀਰ ਮੁਰੀਦਾਂ ਪਿਰਹੜੀ, ਉਹ ਨਿਬਹੈ ਨਾਲੇ।੪। [ਵਾਰ ੨੭

ਆਖਰੀ ਵਾਰਾਂ ਵਿਚ, ਜਿਨ੍ਹਾਂ ਵਿਚੋਂ ੩੨, ੩੩, ੩੪, ੩੫ ਤੇ ੩੬ਵੀਂ ਵਾਰ ਧਿਆਨ ਯੋਗ ਹਨ, ਮੂਰਖਾਂ, ਦੁਬਾਜਰਿਆਂ, ਬੇਮੁਖਾਂ ਨਿੰਦਕਾਂ, ਤੇ ਹੋਰ ਗੁਰੂ-ਵਿਰੋਧੀਆਂ ਦੀ ਚੰਗੀ ਗਤ ਬਣਾਈ ਹੈ। ਇਹ ਬਿਆਨ ਜ਼ਰਾ ਕਰੜੇ ਹਨ ਤੇ ਵਾਰ ਦਾ ਕਾਵਿਰੂਪ ਇਨ੍ਹਾਂ ਲਈ ਹੋਰ ਕਰੜਾ ਹੋ ਕੇ ਟਕਰਿਆ ਹੈ। ਭਾਈ ਸਾਹਿਬ ਨੇ ਇਸ ਮਨਮੁੱਖ ਤਬਕੇ ਦੀ ਛਿੱਲ ਲਾਹਕੇ ਬੜਾ ਜ਼ਰੂਰੀ ਕੰਮ ਕੀਤਾ ਹੈ ਕਿਉਂਕਿ ਇਸ ਬਿਨਾ ਚਾਨਣ ਦੀ ਚੰਗਿਆਈ ਦਾ ਪਤਾ ਨਹੀਂ ਲਗਦਾ। ਤਰੀਕਾ ਉਨ੍ਹਾਂ ਦਾ ਇਸ ਬਿਆਨ ਵਿਚ ਵੀ ਦ੍ਰਿਸ਼ਟਾਂਤਾਂ ਵਾਲਾ ਹੈ, ਪਰ ਦੇਖਣ ਵਾਲੀ ਗੱਲ ਇਹ ਹੈ ਕਿ ਇਹ ਦ੍ਰਿਸ਼ਟਾਂਤ ਮਾਲਾ ਕਿਵੇਂ ਇਕ ਦੂਜੇ ਤੋਂ ਵਧ ਭਾਰੂ ਤੇ ਹੋ ਕੇ ਬਦੀ ਨੂੰ ਨੰਗਿਆਂ ਕਰਦੀ ਤੇ ਨੇਕੀ ਦੀ ਜੋਤਿ ਜਗਾਉਂਦੀ ਚਲਦੀ ਹੈ ਮਾਰੂ ਜਿਵੇਂ:-

ਗਿੱਦੜ ਦਾਖ ਨ ਅਪੜੈ, ਆਖੇ ਥੂਹ ਕਉੜੀ
ਨੱਚਣ ਨੱਚ ਨ ਜਾਣਈ, ਆਖੇ ਭੁਇ ਸਉੜੀ

ਬੋਲੇ ਅਗੇ ਆਵੀਐ, ਭੈਰਉ ਸੋ ਗਉੜੀ
ਹੰਸਾਂ ਨਾਲ ਟਟੀਹਰੀ, ਕਿਉ ਪਹੁੰਚਹਿ ਦਉੜੀ
ਸਾਵਣ ਵਣ ਹਰਿਆਵਲੇ, ਅੱਕ ਜੰਮੈ ਅਉੜੀ
ਬੇਮੁਖ ਸੁਖ ਨ ਦੇਖਈ, ਜਿਉਂ ਛੁੱਟੜ ਛਉੜੀ । ੬ । [ਵਾਰ ੩੪

ਇਤਨਾ ਲੰਮਾ ਨਿੰਦਾ ਪੁਰਾਣ ਲਿਖਕੇ ਭਾਈ ਸਾਹਿਬ ਇਹ ਨਹੀਂ ਕਹਿੰਦੇ ਕਿ ਮੈਂ ਬਹੁਤ ਉਚਾ ਮਨੁਖ ਹਾਂ, ਤੁਸੀਂ ਮਨਮੁਖ ਮਾੜੇ ਹੋ । ਸਗੋਂ ੩੬ ਵੀਂ ਵਾਰ ਮੀਣਿਆਂ ਦੇ ਵਿਰੁਧ ਲਿਖ ਕੇ ਅੰਤ ਵਿਚ ਹਲੀਮੀ ਨਾਲ ਆਪਣੇ ਬਾਰੇ ਇਉਂ ਆਖਿਆ ਹੈ-

ਹਉ ਅਪਰਾਧੀ ਗੁਨਹਗਾਰ, ਹਉ ਬੇਮੁਖ ਮੰਦਾ
ਚੋਰ ਯਾਰ ਜੂਆਰਿ ਹਉ, ਪਰ ਘਰ ਜੋਹੰਦਾ
ਨਿੰਦਕ ਦੁਸ਼ਟ ਹਰਾਮਖੋਰ, ਠਗ ਦੇਸ ਠਗੰਦਾ
ਕਾਮ ਕ੍ਰੋਧ ਮਦ ਲੋਭ ਮੋਹ, ਅਹੰਕਾਰ ਕਰੰਦਾ
ਬਿਸਵਾਸ ਘਾਤੀ ਅਕ੍ਰਿਤਘਣ, ਮੁਹਿ ਕੋ ਨ ਰਖੰਦਾ
ਸਿਮਰ ਮੁਰੀਦਾਂ ਢਾਢੀਆਂ, ਸਤਿਗੁਰ ਬਖਸ਼ੰਦਾ । ੨੧ । [ਵਾਰ ੩੬

ਭਾਈ ਗੁਰਦਾਸ ਨੇ ਹਿੰਦੀ ਵਿਚ ਵੀ ਸੱਤ ਸੌ ਦੇ ਲਗਭਗ ਛੰਦ ਲਿਖੇ ਜਿਨ੍ਹਾਂ ਦੀ ਅਪਣੀ ਮਹੱਤਤਾ ਹੈ । ਗੁਰਬਾਣੀ ਦੀ ਛੰਦ ਚਾਲ ਤੇ ਕੋਈ ਪਦੇ ਯਾ ਸ਼ਬਦ (ਭਜਨ) ਵੀ ਸ਼ਾਇਦ ਆਪ ਨੇ ਰਚੇ ਹੋਣਗੇ ਪਰ ਉਹ ਪ੍ਰਾਪਤ ਨਹੀਂ । ਉਦਾਹਰਣ ਵਜੋਂ ਇਕ ਦਿੰਦੇ ਹਾਂ ।

ਰਾਗ ਸੋਰਠਿ—ਕੋਈ ਪੀਵਹਿ ਜੀ ਮਸਤ ਖੁਮਾਰੀ ਨਾਮ ਕੀ
ਅਲਖ ਨਿਰੰਜਨ ਸਿਉਂ ਬਨਿ ਆਈ,
ਬਿਸਰਿ ਗਈ ਧਨ ਧਾਮ ਕੀ । ੧ । [ਰਹਾਉ
ਦੂਧ ਦੁਹਾਇ ਭਰੀ ਹੈ ਮਟਕੀ, ਅਵਰ ਨਾ ਕਾਹੂੰ ਕਾਮ ਕੀ
ਗੁਰਦਾਸ ਦਾਸ ਰਾਸ ਭਈ ਮਜਲਸ, ਮਜਲਸ ਆਠਹੂੰ ਜਾਮ ਕੀ ।੨।

ਸਮੁਚੇ ਤੌਰ ਤੇ ਭਾਈ ਗੁਰਦਾਸ ਦੀ ਰਚਨਾ ਮੱਧਕਾਲੀਨ ਸੰਸਕ੍ਰਿਤੀ ਦਾ ਗਿਆਨ ਭੰਡਾਰ ਹੈ, ਇਸ ਵਿਚ ਉਨ੍ਹਾਂ ਆਪਣੇ ਸਮੇਂ ਦੇ ਧਾਰਮਕ ਵਿਸ਼ਵਾਸ਼ਾਂ, ਮਨੌਤਾਂ, ਰਹਿਣੀਆਂ ਬਹਿਣੀਆਂ, ਜਾਤਾਂ-ਪਾਤਾਂ, ਕੰਮਾਂ ਕਿੱਤਿਆਂ, ਸਾਕ ਸੰਬੰਧਾਂ, ਬ੍ਰਿਛਾਂ, ਪੰਛੀਆਂ ਅਤੇ ਖਾਸ ਕਰਕੇ ਹਿੰਦੂ ਮੁਸਲਮਾਨਾਂ ਤੇ ਜੋਗੀਆਂ ਦੀ ਤਕਨੀਕੀ ਸ਼ਬਦਾਵਲੀ ਨੂੰ ਦਰਜ ਕਰਕੇ ਸਾਡੇ ਲਈ ਹਜ਼ਾਰਾਂ ਪੰਜਾਬੀ ਸ਼ਬਦ ਸੰਭਾਲ ਦਿਤੇ ਹਨ । ਆਪ ਦੇ ਸ਼ਬਦ-ਭੰਡਾਰ ਦਾ ਸਿੱਕਾ ਮਨਣਾ ਪੈਂਦਾ ਹੈ । ਫਿਰ ਵਾਰ-ਰਚਨਾ ਵਿਚ ਪਉੜੀਆਂ ਦੀਆਂ ਭਾਂਤ ਭਾਂਤ ਦੀਆਂ ਵੰਨਗੀਆਂ ਪੇਸ਼ ਕਰਕੇ ਤੇ ਆਪਣੇ ਸਮੇਂ ਦੀ ਅਲੰਕਾਰ ਮਾਲਾ ਪ੍ਰੋਕੇ ਸਾਹਿਤ ਉਤੇ ਵੀ ਡਾਢਾ ਉਪਕਾਰ ਕੀਤਾ ਤੇ ਅਟੱਲ ਸਚਾਈਆਂ ਦੇ ਨਗੀਨੇ ਜੜ ਕੇ ਨਾਲ ਨਾਲ ਮਨੁਖ ਨੂੰ ਵੀ

ਤਿਆਰ ਬਰਤਿਆਰ ਕੀਤਾ ਹੈ। ਜਿਸ ਵਿਚਾਰਧਾਰਾ ਲਈ ਉਨ੍ਹਾਂ ਕਲਮ ਚਲਾਈ, ਉਨ੍ਹਾਂ ਵਿਚਾਰਾਂ ਦੀ ਜੈ ਜੈ ਕਾਰ ਵਿਚ ਉਨ੍ਹਾਂ ਦਾ ਹਿੱਸਾ ਮੰਨਣਾ ਪੈਂਦਾ ਹੈ। ਦੋ ਧੜੇ ਸਨ, ਗੁਰਮੁਖਾਂ ਤੇ ਮਨਮੁਖਾਂ ਦੇ ਅਰਥਾਤ ਅਗਾਂਹ ਵਧੂਆਂ ਤੇ ਪਿਛਾਂਹ-ਖਿਚੂਆਂ ਦੇ। ਗੁਰਦਾਸ ਨੇ ਗੁਰਮੁਖਾਂ ਦਾ ਵਕੀਲ ਬਣਕੇ ਇਹ ਸਾਰੀ ਪਰਚਾਰਾਤਮਕ ਰਚਨਾ ਕੀਤੀ ਹੈ, ਇਸ ਵਿਚ ਕਿਤੇ ਤਰਕ ਦਾ ਤੇ ਕਿਧਰੇ ਤਿਖੇ ਵਿਅੰਗ ਤੇ ਕਟਾਕਸ਼ ਦਾ ਵਰਤਾਰਾ ਹੈ ਅਤੇ ਕਿਤੇ ਆਪਣੇ ਪ੍ਰੇਮ-ਅਨੁਭਵ ਵੀ ਅੰਕਿਤ ਕੀਤੇ ਹਨ। ਇਹ ਦੁਧਾਰੀ ਤਲਵਾਰ ਨਿਸ਼ਾਨੇ ਤੇ ਪੈਂਦੀ; ਸਾਹਸ ਤੇ ਸਾਵਧਾਨੀ ਪੈਦਾ ਕਰਦੀ ਹੈ, ਇਸ ਸਾਰੀ ਸਰਗਰਮੀ ਵਿਚ ਕਵੀ ਦੀ ਮੁਹਾਵਰੇ ਤੇ ਅਖੌਤਾਂ ਭਰੀ ਨਰੋਈ ਜ਼ਬਾਨ ਦਾ ਬਹੁਤਾ ਹੱਥ ਹੈ ਜਿਸ ਕਰਕੇ ਟਕਸਾਲੀ ਪੰਜਾਬੀ ਦੇ ਇਸ ਸ਼ਿਰੋਮਣੀ ਕਲਮਧਾਰੀ ਨੂੰ ਨਮਸਕਾਰ ਕਰਨਾ ਹੀ ਬਣਦਾ ਹੈ।

—0—

# ਦਮੋਦਰ

ਪੰਜਾਬੀ ਕਾਵਿਧਾਰਾ ਦੀ ਜਿਥੇ ਵਡੀ ਸ਼ਾਖਾ ਅਧਿਆਤਮਕ ਰਚਨਾ ਹੈ ਉਥੇ ਸੰਸਾਰੀ ਕਾਵਿਧਾਰਾ ਦੇ ਦੋ ਵੱਡੇ ਵਹਿਣ ਹਨ-ਕਿੱਸਾਕਾਰੀ ਤੇ ਬੀਰ-ਗਾਥਾ ਤੇ ਇਹ ਕਿੱਸਾਕਾਰੀ ਦੀ ਦੁਕਾਨਦਾਰੀ ਤੋਰਨ ਵਾਲਾ ਮੋਢੀ ਕਵੀ ਦਮੋਦਰ ਹੈ। ਸੂਫੀਆਂ ਸੰਤਾਂ ਪ੍ਰਭੂ-ਪ੍ਰੀਤਿ ਦੇ ਗੀਤ ਗਾਏ ਸਨ ਤੇ ਦਮੋਦਰ ਨੇ ਵਿਵਰਜਿਤ ਸੰਸਾਰੀ ਪ੍ਰੀਤਿ ਨੂੰ ਗਾ ਕੇ ਨਵੀਂ ਰੋਮਾਂਚਕ ਧਾਰਾ ਦੀ ਬੁਨਿਆਦ ਰੱਖੀ। ਆਮ ਤੌਰ ਤੇ ਕਿੱਸਾ-ਰਚਨਾ ਨੂੰ ਬਹੁਤਾ ਪਤਵੰਤਾ ਸਾਹਿਤ ਨਹੀਂ ਖਿਆਲ ਕੀਤਾ ਜਾਂਦਾ ਪਰੰਤੂ ਦਮੋਦਰ ਦੀ ਸਾਊ ਸਿਆਣੀ ਕਲਮ ਤੇ ਸੰਤ ਸਾਹਿਤ ਦਾ ਪ੍ਰਭਾਵ ਇਸ ਨੂੰ ਪਤਵੰਤੇ ਰੂਪ ਵਿਚ ਹੀ ਪੇਸ਼ ਕਰਦਾ ਹੈ। ਜਿਵੇਂ ਕਿਸੇ ਨੇ ਲੋਕਰਾਜ ਦੀ ਤਾਰੀਫ ਕਰਦਿਆਂ ਕਿਹਾ ਹੈ, ਜੋ ਰਾਜ, ਲੋਕਾਂ ਦਾ ਹੋਵੇ, ਲੋਕ ਵਲੋਂ ਹੋਵੇ, ਲੋਕਾਂ ਲਈ ਹੋਵੇ, ਉਹੋ ਸੱਚਾ ਲੋਕ--ਰਾਜ ਹੈ। ਇਸੇ ਤਰ੍ਹਾਂ ਕਿੱਸਾ-ਸਾਹਿਤ ਬਾਰੇ ਵੀ ਇਹ ਗੱਲ ਆਖੀ ਜਾ ਸਕਦੀ ਹੈ ਕਿ ਇਹ ਲੋਕ ਕਵੀਆਂ ਲਿਖਿਆ, ਤੇ ਲੋਕਾਂ ਲਈ ਲਿਖਿਆਂ ਤੇ ਲੋਕ-ਜੀਵਨ ਬਾਰੇ ਲਿਖਿਆ ਗਿਆ। ਖਾਸ ਕਰਕੇ ਲੋਕ-ਪ੍ਰਿਯ ਕਹਾਣੀਆਂ ਨੂੰ ਕਾਵਿਬੱਧ ਕਰਕੇ ਕਿੱਸਾਕਾਰ ਕਵੀਆਂ ਸਾਡੇ ਸੁਹਜ ਸੁਆਦ ਵਿਚ ਵਿਸ਼ੇਸ਼ ਵਾਧਾ ਕੀਤਾ ਹੈ ਤੇ ਦਮੋਦਰ ਇਸ ਪੱਖੋਂ ਇਕ ਸ਼ਿਰੋਮਣੀ ਕਵੀ ਹੈ। ਜਿਸ ਤਰ੍ਹਾਂ ਰਾਜਸਥਾਨੀ ਵਿਚ 'ਢੋਲਾ ਮਾਰੂ' ਲਿਖਕੇ ਕੌਸ਼ਲ ਲਾਭ ਨੇ ਤੇ ਹਿੰਦੀ ਵਿਚ 'ਪਦਮਾਵਤ' ਰਚਕੇ ਮਲਕ ਮੁਹੰਮਦ ਜਾਇਸੀ ਨੇ ਪ੍ਰੀਤ-ਕਥਾਵਾਂ ਦੀ ਪਿਰਤ ਪਾਈ, ਤਿਵੇਂ ਪੰਜਾਬੀ ਵਿਚ ਦੇਵਗਾਥਾ ਤੇ ਬੀਰਗਾਥਾ ਤੋਂ ਇਲਾਵਾ ਪ੍ਰੀਤਗਾਥਾ ਦੀ ਨਵੀਂ ਹੱਟੀ ਖੋਲ੍ਹ ਕੇ ਦਮੋਦਰ ਨੇ ਚੰਗੀ ਖੱਟੀ ਖੱਟੀ। ਇਸ ਨਵੀਂ ਨਵੀਂ ਦੁਕਾਨਦਾਰੀ ਦੀ ਪੜਤ ਬਣਾਉਣ ਲਈ ਕਵੀ ਨੂੰ ਕੁਝ-ਕੁਝ ਝੂਠ ਵੀ ਬੋਲਣਾ ਪਿਆ ਹੈ ਜਿਤਨਾ ਕਿ ਕਵੀਆਂ ਤੇ ਦੁਕਾਨਦਾਰਾਂ ਨੂੰ ਵਰਤਣਾ ਜਾਇਜ਼ ਹੀ ਹੈ ਜਿਵੇਂ ਕਿ ਮੈਂ ਝੰਗ ਵਿਚ ਹੱਟੀ ਪਾਈ, ਚੂਚਕ ਤੇ ਕੁੰਦੀ ਮੇਰੇ ਜਾਣੂ-ਪਛਾਣੂ ਸਨ, ਮੈਂ ਹੀਰ ਤੇ ਰਾਂਝੇ ਦਾ ਸਾਰਾ ਪਰੇਮ ਨਾਟਕ ਅੱਖੀਂ ਵਰਤਦਾ ਦੇਖਿਆ, ਮੈਂ ਤਖਤ ਹਜ਼ਾਰੇ ਵੀ ਗਿਆ, ਹੀਰ ਦੇ ਵਿਆਹ ਸਮੇਂ ਵੀ ਹਾਜ਼ਰ ਸਾਂ, ਉਧਾਲੇ ਸਮੇਂ ਵੀ, ਫਿਰ ਕੋਟ ਕਬੂਲੇ ਦੀ ਅਦਾਲਤ ਨੇ ਮੇਰੇ ਸਾਹਵੇਂ ਫੈਸਲਾ ਕੀਤਾ ਤੇ ਇਸ ਤੋਂ ਪਿਛੋਂ ਮੇਰੇ ਦੇਖਦਿਆਂ ਹੀ ਹੀਰ ਰਾਂਝਾਂ ਦੋਵੇਂ ਲੰਮੀ ਤਰਫ ਚਲੇ ਗਏ। ਇਉਂ ਦਮੋਦਰ ਨੇ ਬਾਰ ਬਾਰ ਇਹ ਗੱਲ ਆਖੀ ਹੈ-

ਅੱਖੀਂ ਡਿਠਾ ਕਿੱਸਾ ਕੀਤਾ, ਮੈਂ ਤਾਂ ਗੁਣੀ ਨਾ ਕੋਈ।
ਅਸਾਂ ਮੂੰਹੋਂ ਅਲਾਇਆ ਉਹੋ, ਜੋ ਕੁਝ ਨਜ਼ਰ ਪਇਓਈ।

'ਵੇਢ ਡਿਠੋਸੁ ਤਖਤ ਹਜ਼ਾਰਾ, ਜਿਥੇ ਰਾਂਝਾ ਜਾਇਆ ।
ਆਖ ਦਮੋਦਰ ਵੇਖ ਧੀਦੋ ਨੂੰ ਅਸਾਂ ਦਿਲ ਫਹਾਇਆ ।'
ਆਖ ਦਮੋਦਰ ਮੈਂ ਖੜਿਆਂ ਡਿਠਾ, ਜੋ ਸਿਰ ਸਲੇਟੀ ਦੇ ਆਈ ।
ਆਖ ਦਮੋਦਰ ਮੈਂ ਅੱਖੀਂ ਡਿਠਾ, ਲਗੀ ਹੋਣ ਲੜਾਈ ।
ਆਖ ਦਮੋਦਰ ਮੈਂ ਡਿਠਾ ਅੱਖੀਂ, **ਜੋ ਸਭਾ** ਕੂਕਿ ਖਲੋਈ ।
ਜੇ ਕੋਹ ਤੂੰ ਗਏ ਅਗੇਰੇ, ਤਾਂ ਅਸੀਂ ਭਿ ਨਾਲੇ ਆਹੇ ।
ਨਾਉਂ ਦਮੋਦਰ ਮੈਂ ਛਪ ਖਲੋਤਾ, ਜਿਥੇ ਦੁਇ ਬੂਟੇ ਇਕ ਕਾਹੀਂ ।
ਆਖ ਦਮੋਦਰ ਮੈਂ ਅਖੀਂ ਡਿਠਾ, ਜੋ ਲੰਮੀ ਤਰਫ ਸਿਧਾਏ ।

ਅੰਤ ਵਿਚ ਫਿਰ ਪੱਕੀ ਕੀਤੀ ਹੈ —

ਨਾਉ ਦਮੋਦਰ ਜਾਤ ਗੁਲਾਟੀ, ਡਿਠਾ ਸੋ ਲਿਖਿ**ਓਈ ।**

ਮੇਰੀ ਰਾਇ ਵਿਚ ਇਹ ਹਰ ਥਾਂ ਹਾਜ਼ਰੀ ਬਣਦੀ ਨਹੀਂ, ਨਾ ਹੀ ਇਹ ਉਸਦਾ ਤਕੀਆ ਕਲਾਮ ਹੈ । ਮੈਂ ਸਮਝਦਾ ਹਾਂ ਦਮੋਦਰ ਨੇ ਆਪਣੇ ਕਿੱਸੇ ਨੂੰ ਵਧੇਰੇ ਪਰਮਾਣਿਕ ਬਣਾਉਣ ਲਈ ਅਤਿ ਕਥਨੀ ਵਰਤ ਕੇ ਇਹ ਕਵੀਆਂ ਵਾਲਾ ਝੂਠ ਬੋਲਿਆ ਹੈ । ਪਰੰਤੂ ਹੀਰ ਰਾਂਝੇ ਦੇ ਮਿਲਾਪ ਦਾ ਸੰਮਤ (੧੫੨੯ ਬਿ') ਤੇ ਅਕਬਰ ਦਾ ਇਕੱਠਾ ਜ਼ਿਕਰ ਕਰਕੇ ਸਿਆਣਾ ਬਿਆਣਾ ਕਵੀ ਆਪਣੇ ਆਪ ਫ਼ਸ ਗਿਆ ਹੈ **ਕਿਉਂਕਿ** ਅਕਬਰ ਰਾਜ ਕਾਲ ੧੬੧੩-੧੬੬੨ ਬਿਕ੍ਰਮੀ ਹੈ, ਇਸ ਲਈ ਦੋਹਾਂ ਘਟਨਾਵਾਂ ਦਾ ਸਮਾਂ ਇਕ ਨਹੀਂ । ਸ਼ਾਹ ਹੁਸੈਨ (੧੫੩੯-੧੬੦੦ ਈ.) ਤੇ ਭਾ. ਗੁਰਦਾਸ ਦੀਆਂ ਰਚਨਾਵਾਂ ਵਿਚ ਹੀਰ ਰਾਂਝੇ ਦੇ ਆਏ ਹਵਾਲੇ ਸਿੱਧ ਕਰਨ ਲਈ ਕਾਫੀ ਹਨ ਕਿ ਇਹ ਪ੍ਰੀਤ-ਕਹਾਣੀ ਕਾਫ਼ੀ ਚਿਰ ਪਹਿਲੇ ਦੀ ਵਰਤੀ ਹੋਈ ਹੈ ਤੇ ਇਸ ਨੇ ਪ੍ਰਸਿਧੀ ਪ੍ਰਾਪਤ ਕਰਨ ਲਈ ਵੀ ਚੋਖਾਂ ਸਮਾਂ ਲਿਆ ਹੋਣਾ ਹੈ । ਇਨ੍ਹਾਂ ਤੋਂ ਵੀ ਪਹਿਲਾਂ ਅਕਬਰ ਦੇ ਦਰਬਾਰੀ ਕਵੀ ਗੰਗ ਨੇ ਹੀਰ ਤੇ ਕਾਜ਼ੀ ਵਿਚਕਾਰ ਹੋਏ ਸਵਾਲਾਂ ਜਵਾਬਾਂ ਨੂੰ ਦਸ ਕਬਿੱਤਾਂ ਵਿਚ ਲਿਖਿਆ (ਵੇਖੋ ਮੇਰੀ ਪੁਸਤਕ 'ਕਲਮ ਦੇ ਚਮਤਕਾਰ) ਇਸ ਲਈ ਹੀਰ ਤੇ ਰਾਂਝੇ ਦੀ ਘਟਨਾ ਅਕਬਰ ਸਮੇਂ ਦੀ ਬਣਦੀ ਨਹੀਂ । ਹਾਂ, ਦਮੋਦਰ ਨੇ ਜੋ ਸੰਮਤ ੧੫੨੯ ਬਿ., ਮੁਤਾਬਕ ੧੪੭੨ ਈ. ਦਿਤਾ ਹੈ, ਇਸ ਨੂੰ ਹੀਰ ਰਾਂਝੇ ਦਾ ਮਿਲਾਪ ਸੰਮਤ ਮੰਨਿਆ ਜਾ ਸਕਦਾ ਹੈ । ਆਖਿਰ ਇਹ ਸੰਮਤ ਉਸ ਐਵੇਂ ਨਹੀਂ ਦਿਤਾ, ਸਿਆਣਾਂ ਖੋਜੀ ਕਵੀ ਸੀ । ਬੜੀ ਗੱਲ ਨਹੀਂ, ਉਸਨੇ ਕਹਾਣੀ ਲਿਖਣ ਤੋਂ ਪਹਿਲਾਂ ਝੰਗ ਤੇ ਤਖਤ ਹਜ਼ਾਰੇ ਆਦਿ ਥਾਂਵਾਂ ਨੂੰ ਦੇਖਿਆ ਹੋਵੇ ਤੇ ਜਾ ਕੇ ਲੋੜੀਂਦਾ ਮਸਾਲਾ ਵੀ ਇਕੱਤਰ ਕੀਤਾ ਹੋਵੇ । ਉਂਜ ਕੁਝ ਲੇਖਕਾਂ ੧੪੫੧ ਈ. ਹੀਰ ਦਾ ਦੇਹਾਂਤ ਤੇ ੧੪੬੨ ਈ. ਚੂਚਕ ਦਾ ਦੇਹਾਂਤ ਦਸਿਆ ਹੈ । ਇਸ ਤੋਂ ਵੀ ਇਹੋ ਟੋਹ ਲਗਦੀ ਹੈ ਕਿ ਇਹ ਕਹਾਣੀ ਪੰਦਰਵੀਂ ਸਦੀ ਵਿਚ ਵਾਪਰੀ ਨ ਕਿ ਸੋਲਵੀਂ ਵਿਚ ? ਇਸ ਸੰਮਤ ਤੇ ਕਈਆਂ ੧੫੬੯ ਬਿ. ਤੇ ਕਈਆਂ ੧੬੨੯ **ਬਿ.** ਹੋਣ ਦਾ ਕਿਆਸ ਕੀਤਾ ਹੈ, ਪਰ ਅਜੇਹੇ ਕਿਆਸ ਬੇਬੁਨਿਆਦ ਹਨ । ਕਵੀ ਸਾਫ਼ **ਕਹਿੰਦਾ ਹੈ :–**

ਪੰਦਰਾਂ ਸੋ ਉਨਤ੍ਰੀ ਆਹਾ, ਸੰਮਤ ਬਿਕ੍ਰਮਰਾਏ
ਹੀਰ ਤੇ ਰਾਂਝਾ ਹੋਇ ਇਕਠੇ, ਝੇੜੇ ਰੱਬ ਚੁਕਾਏ
ਪਾਤਸ਼ਾਹੀ ਜੋ ਅਕਬਰ ਸੰਦੀ, ਦਿਨ ਦਿਨ ਚੜੇ ਸਵਾਏ
ਆਖ ਦਮੋਦਰ ਦੇ ਅਸੀਸਾਂ, ਸ਼ਹਿਰੋਂ ਬਾਹਰ ਆਏ ।੯੫੯।

ਇਉਂ ਦਮੋਦਰ ਨੇ ਸੰਮਤ ਤਾਂ ਦੇ ਦਿਤਾ ਪਰ ਗਲਤੀ ਇਹ ਕੀਤੀ ਕਿ ਜਿਵੇਂ ਲੋਕ ਕਥਾ ਵਿਚ ਇਹ ਗੱਲ ਸੁਣੀ ਕਿ ਨਿਆਂਕਾਰੀ ਅਕਬਰ ਦੇ ਰਾਜ ਵਿਚ ਹੀਰ ਰਾਂਝੇ ਨੂੰ ਨਿਆਂ ਮਿਲਿਆ, ਇਸ ਕਰਕੇ ਅਕਬਰ ਦੀ ਵੀ ਥਾਂ ਥਾਂ ਵਡਿਆਈ ਕੀਤੀ । ਏਸ ਪ੍ਰਸੰਸਾ ਤੋਂ ਇਕ ਗੱਲ ਪਰਗਟ ਹੈ ਕਿ ਦਮੋਦਰ ਨੇ ਜਦੋਂ ਇਹ ਪ੍ਰੀਤ ਕਥਾ ਲਿਖੀ, ਉਦੋਂ ਅਕਬਰ ਦੇ ਰਾਜ ਤੇ ਨਿਆਂ ਦੀ ਬੜੀ ਧੁੰਮ ਪੇ ਚੁਕੀ ਸੀ, ਇਸੇ ਕਰਕੇ ਉਸਨੂੰ ਕਵੀ ਆਦਰ ਤੇ ਮਾਣ ਨਾਲ ਯਾਦ ਕਰਦਾ ਹੈ । ੧੬੨੯ ਬਿ. ਵੀ ਜੇ ਮੰਨੀਏ ਤਾਂ ਇਸ ਸਮੇਂ ਅਕਬਰ ਦੀ ਰਾਜਸੀ ਪ੍ਰਭਤਾ ਬਣੀ ਨਹੀਂ ਸੀ, ਕੇਵਲ ਅਰੰਭ ਹੀ ਸੀ । ਸੋ ਇਹ ਕਲਪਣਾ ਠੀਕ ਨਹੀਂ ।

ਇਕ ਗੱਲ ਹੋਰ ਵੀ ਦਮੋਦਰ ਦਾ ਸਮਾਂ ਨਿਸ਼ਚਤ ਕਰਨ ਲਈ ਆਖੀ ਜਾਂਦੀ ਹੈ ਕਿ ਉਸਦੀ 'ਹੀਰ' ਵਿਚ ਚਾਰ ਪੰਜ ਥਾਈਂ ਤਮਾਕੂ ਦਾ ਜ਼ਿਕਰ ਹੈ ਜੋ ਕਿ ਜਹਾਂਗੀਰ ਦੇ ਜ਼ਮਾਨੇ ਸਾਡੇ ਦੇਸ਼ ਵਿਚ ਆਇਆ । ਕਈ ਗਵਾਹੀਆਂ ਇਹ ਵੀ ਸਿਧ ਕਰਦੀਆਂ ਹਨ ਕਿ ਇਸ ਤੋਂ ਪਹਿਲਾਂ ਵੀ ਤਿਜਾਰਤੀ ਤੇ ਫੌਜੀ ਲੋਕਾਂ ਰਾਹੀਂ ਇਹ ਬੀਮਾਰੀ ਹਿੰਦ ਵਿਚ ਆਣ ਧਸੀ ਸੀ ਪਰ ਇਹ ਇਕ ਹਕੀਕਤ ਹੈ ਕਿ ਤਮਾਕੂ ਪ੍ਰਚਲਤ ਜ਼ਿਆਦਾ ਮੁਗਲ ਰਾਜ ਸਮੇਂ ਹੀ ਹੋਇਆ । ਸੋ ਦਮੋਦਰ ਦੇ ਤਮਾਕੂ ਵਾਲੇ ਆਏ ਹਵਾਲੇ ਦੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਕਵੀ ਨੇ ਇਹ ਕਿੱਸਾ ਜਹਾਂਗੀਰ ਦੇ ਸਮੇਂ ਯਾ ਜ਼ਰਾਂ ਇਸ ਤੋਂ ਪਿਛੋਂ ਲਿਖਿਆ । ਇਸ ਨੂੰ ਹੋਰ ਅੱਗੇ ਲਿਜਾਣਾ ਠੀਕ ਨਹੀਂ ਕਿਉਂਕਿ ਇਸ ਦੀ ਭਾਸ਼ਾ ਗੁਰਬਾਣੀ ਕਾਲ ਦੀ ਭਾਸ਼ਾ ਹੈ ਜਿਸ ਵਿਚ ਅਨੇਕਾਂ ਸ਼ਬਦ, ਵਾਕੰਸ਼ ਤੇ ਮੁਹਾਵਰੇ ਉਹੋ ਵਰਤੇ ਮਿਲਦੇ ਹਨ ਜੋ ਗੁਰਬਾਣੀ ਵਿਚ ਵੀ ਪ੍ਰਾਪਤ ਹਨ । ਇਸ ਸ਼ਬਦਾਵਲੀ ਦੇ ਅਧਾਰ ਤੇ ਕਈ ਲੇਖਕਾਂ ਇਹ ਵੀ ਅਨੁਮਾਨ ਲਾਇਆ ਹੈ ਕਿ ਦਮੋਦਰ ਗੁਰੂ ਘਰ ਦਾ ਪਰੇਮੀ ਸੀ ਤੇ ਗੁਰਬਾਣੀ ਦੇ ਪ੍ਰਭਾਵ ਕਾਰਣ ਹੀ ਉਸਦੀ ਬੋਲੀ ਤੇ ਅਜੇਹੀ ਰੰਗਣ ਹੈ ਸੀ ਪਰ ਇਹ ਦਲੀਲ ਬਹੁਤੀ ਵਜ਼ਨਦਾਰ ਨਹੀਂ । ਜੋ ਵੀ ਕਵੀ, ਗੁਰੂ ਕਾਲ ਵਿਚ ਕੋਈ ਰਚਨਾ ਕਰਦਾ, ਉਸ ਉਤੇ ਸਮੇਂ ਦੀ ਭਾਸ਼ਾ ਦਾ ਉਜੇਹਾ ਰੰਗ ਹੋਣਾ ਕੁਦਰਤੀ ਗੱਲ ਸੀ । ਇਹ ਗੱਲ ਅਸੰਭਵ ਵੀ ਨਹੀਂ ਕਿ ਦਮੋਦਰ ਗੁਰੂ ਕਾ ਸਿਖ ਹੋਵੇ । ਭਾਈ ਗੁਰਦਾਸ ਨੇ ਗਿਆਰਵੀਂ ਵਾਰ ਵਿਚ ਪ੍ਰਸਿਧ ਸਿਖਾਂ ਦੀ ਨਾਮਾਵਾਲੀ ਦਿਤੀ ਹੈ, ਉਥੇ ਪੰਚਮ ਗੁਰੂ ਦੇ ਸੁਲਤਾਨਪੁਰ ਵਾਸੀ ਸਿਖਾਂ ਵਿਚ ਇਕ ਦਮੋਦਰ* ਨਾਂ ਵੀ ਆਉਂਦਾ ਹੈ । ਹੋ ਸਕਦਾ ਹੈ ਕਿ ਇਹ ਲਹਿੰਦੇ ਦਾ ਵਪਾਰੀ ਸਿਖ, ਸੁਲਤਾਨਪੁਰ ਵਿਚ ਆ ਕੇ ਕੋਈ ਕਾਰਵਿਹਾਰ ਕਰਦਾ ਹੋਵੇ ਤੇ ਇਸ ਨੇ ਪਿਛੋਂ ਜਾ ਕੇ

*ਤੁਲਸਾ ਵਹੁਰਾ ਭਗਤ ਹੈ, ਦਾਮੋਦਰ ਆਕਿਲ ਬਿਚਾਰਾ ।੨੧।

ਹੀਰ ਦਾ ਕਿੱਸਾ ਲਿਖਿਆ ਹੋਵੇ ਪਰ ਇਹ ਕਿਆਸ ਹੀ ਹੈ। ਦਮੋਦਰ ਦੇ ਕਿੱਸੇ ਵਿਚੋਂ ਇਸ ਦੀ ਪ੍ਰਸ਼ਟੀ ਲਈ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ। ਉਹ ਨ ਕਿਤੇ ਗੁਰੂ ਸਾਹਿਬਾਨ ਦਾ ਜ਼ਿਕਰ ਕਰਦਾ ਹੈ ਤੇ ਨਾਹੀ ਕੋਈ ਹੋਰ ਅਜੇਹਾ ਸੰਕੇਤ ਦਿੰਦਾ ਹੈ, ਜਿਸ ਤੋਂ ਇਹ ਲੱਖਣ ਲਾਇਆ ਜਾ ਸਕੇ। 'ਹੀਰ ਦਮੋਦਰ' ਦੀ ਅੰਦਰਲੀ ਗਵਾਹੀ ਤਾਂ ਇਹੋ ਹੀ ਦਸਦੀ ਹੈ ਕਿ ਦਮੋਦਰ ਜ਼ਾਤ ਦਾ ਗੁਲ੍ਹਾਟੀ ਅਰੋੜਾ ਸੀ ਤੇ ਉਸ ਨੇ ਸਤਾਰ੍ਹਵੀਂ ਸਦੀ ਦੇ ਮੁਢ ਵਿਚ ਇਹ ਕਿੱਸਾ ਲਿਖਿਆ। ਕਵੀ ਦੀ ਖੂਬੀ ਇਹ ਹੈ ਕਿ ਉਹ ਇਸ ਪਾਸੇ ਪਹਿਲ ਕਰਨ ਵਾਲਾ ਹੈ ਤੇ ਦੂਜੇ ਉਸ ਨੇ ਭਗਤੀ ਸਾਹਿਤ ਦੇ ਪ੍ਰਭਾਵ ਹੇਠ ਇਸ ਨੂੰ ਇਸ਼ਕ ਹਕੀਕੀ ਬਣਾਕੇ ਪੇਸ਼ ਕੀਤਾ ਹੈ, ਇਸ ਵਿਚ ਕੋਈ ਮੈਲੀ ਵਾਸ਼ਨਾ ਦਾ ਅੰਸ਼ ਨਹੀਂ ਆਉਣ ਦਿੱਤਾ। ਜਿਵੇਂ ਬਾਦ ਵਿਚ, ਵਾਰਸ ਨੇ ਕਿੱਸੇ ਦੇ ਬਿਆਨ ਵਿਚ ਅਸ਼ਲੀਲਤਾ, ਨੰਗੇਜ ਤੇ ਚੰਚਲਤਾ ਲੈ ਆਂਦੀ, ਉਸ ਤਰ੍ਹਾਂ ਦਮੋਦਰ ਨੇ ਨਹੀਂ ਹੋਣ ਦਿੱਤਾ। ਉਹ ਬੜੀ ਹੀ ਸੁਘੜ ਸਾਊ ਸ਼ੈਲੀ ਵਿਚ ਇਸ ਪਰੇਮ ਕਹਾਣੀ ਨੂੰ ਬੋਚ ਬੋਚ ਕੇ ਪੇਸ਼ ਕਰਦਾ ਤੇ ਕਿਧਰੇ ਜਜ਼ਬਾਤੀ ਹੜ੍ਹ ਵਿਚ ਨਹੀਂ ਵਹਿੰਦਾ। ਕੁਦਰਤ ਦੇ ਚਿਤ੍ਰ, ਪੰਜਾਬੀ ਸਭਿਆਚਾਰ ਦੀਆਂ ਝਲਕੀਆਂ, ਜੀਵਨ ਦੀਆਂ ਅਟੱਲ ਸਚਿਆਈਆਂ ਤੇ ਕਹਾਣੀ ਦੀ ਸ਼ੇਖੀ-ਰਹਿਤ ਚਾਲ ਇਸ ਕਿੱਸੇ ਨੂੰ ਕਿੱਸਾਕਾਰੀ ਦੀ ਹੱਦ ਲੰਘਾਕੇ ਮਹਾਂਕਾਵਿ ਦੇ ਦਰਜੇ ਤੇ ਪਹੁੰਚਾ ਦਿੰਦੀ ਹੈ। ਇਹ ਕਹਿਣਾ ਵੀ ਭੁੱਲ ਹੈ ਕਿ ਇਹ ਨਿਰੋਲ ਪੁਰੀ ਝਾਂਗੀ ਯਾਂ ਲਹਿੰਦੀ ਉਪਭਾਖਾ ਦੀ ਰਚਨਾ ਹੈ, ਇਹ ਤਾਂ ਉਸ ਸਮੇਂ ਦੀ ਸਾਹਿਤਕ ਭਾਸ਼ਾ ਹੈ, ਜਿਸ ਵਿਚ ਜਾਣ ਬੁਝ ਕੇ ਲਹਿੰਦੀ ਦਾ ਰੰਗ ਪਾਇਆ ਜਾਂਦਾ ਸੀ, ਸਾਹਿਤਕ ਪਰੰਪਰਾ ਹੀ ਐਸੀ ਸੀ। ਕਵੀ ਚੂੰਕਿ ਲਹਿੰਦੇ ਦਾ ਵਸਨੀਕ ਸੀ ਤੇ ਕਹਾਣੀ ਵੀ ਉਸ ਪਾਸੇ ਦੀ ਸੀ, ਇਸ ਕਰਕੇ ਲਹਿੰਦੀ ਦਾ ਵਰਤਾਰਾ ਕੁਦਰਤੀ ਤੇ ਲੋੜੀਂਦਾ ਵੀ ਸੀ। ਵੈਸੇ ਦਮੋਦਰ ਦੀ ਪੰਜਾਬੀ, ਟਕਸਾਲੀ ਭਾਸ਼ਾ ਹੈ ਤੇ 'ਹੀਰ ਦਮੋਦਰ' ਪੰਜਾਬੀ ਦਾ ਪਹਿਲਾ ਮਹਾਂਕਾਵਿ ਆਖਿਆ ਜਾ ਸਕਦਾ ਹੈ।

ਮਹਾਂਕਾਵਿ ਦੇ ਲੱਛਣ ਕਹਿੰਦਿਆਂ ਪੁਰਾਣੇ ਸੰਸਕ੍ਰਿਤ ਵਿਦਵਾਨਾਂ ਇਹ ਗੱਲ ਆਖੀ ਹੈ ਕਿ ਇਸ ਦੀ ਕਹਾਣੀ ਲੋਕ-ਪਰਸਿੱਧੀ ਵਾਲੀ ਹੋਣੀ ਚਾਹੀਦੀ ਹੈ, ਨਾਇਕ ਨਾਇਕਾ ਸਰਬ-ਗੁਣ-ਸਪੰਨ ਹੋਣ, ਕਥਾ ਸਵਿਸਤਾਰ ਤੇ ਨਾਟਕੀ ਢੰਗ ਨਾਲ ਬਿਆਨੀ ਜਾਵੇ, ਸ਼ਿੰਗਾਰ ਯਾ ਬੀਰ ਰਸ ਪਰਧਾਨ ਹੋਵੇ, ਇਕ ਸੁਰਤਾ ਲਈ ਛੰਦ ਇਕ ਹੋਵੇ, ਬਾਗ ਬਗੀਚੇ ਜੰਗਲ ਬੇਲੇ, ਦਰਿਆਵਾਂ ਪਹਾੜਾਂ ਅਤੇ ਹੋਰ ਕੁਦਰਤੀ ਨਜ਼ਾਰਿਆਂ ਦੇ ਬਿਆਨ ਨਾਲ ਸਜਾਈ ਫਬਾਈ ਗਈ ਹੋਵੇ। ਪਹਿਲਾ ਤੇ ਆਖਰੀ ਗੁਣ ਮਹਾਂਕਾਵਿ ਦੇ ਥੰਮ ਹਨ। ਹੀਰ ਦਮੋਦਰ ਵਿਚ ਇਹ ਗੁਣ ਸਹਿਜੇ ਹੀ ਮਿਲ ਜਾਂਦੇ ਹਨ। ਨਾਲੇ ਕਵੀ ਦੇ ਸਾਹਮਣੇ ਇਹ ਰਚਨਾ ਕਰਨ ਸਮੇਂ ਸੰਸਕ੍ਰਿਤ ਮਹਾਂਕਾਵਿ ਵਾਲਾ ਸੰਕਲਪ ਨਹੀਂ ਸੀ, ਉਸ ਵੇਲੇ ਫਾਰਸੀ ਮਸਨਵੀਆਂ ਆਮ ਪਰਚਲਤ ਸਨ ਜਿਨ੍ਹਾਂ ਵਿਚ ਕਹਾਣੀਆਂ ਬਿਆਨੀਆਂ ਮਿਲਦੀਆਂ ਸਨ। ਦਮੋਦਰ ਪੜ੍ਹਿਆ ਲਿਖਿਆ ਵਿਅਕਤੀ ਸੀ, ਉਸ ਉਤੇ ਫਾਰਸੀ ਸਾਹਿਤ ਦਾ ਵੀ ਪ੍ਰਭਾਵ ਸੀ, ਸੋ ਇਸੇ ਅਸਰ ਹੇਠ ਉਸ ਨੇ ਇਹ ਕਥਾ ਕਲਮਬੰਦ ਕੀਤੀ ਜਿਸ ਨੂੰ ਆਮ ਲੋਕਾਂ

ਤੇ ਗੁਣੀ ਪੁਰਸ਼ਾਂ ਦੋਹਾਂ ਸਲਾਹਿਆ। ਇਥੋਂ ਤਕ ਕਿ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ ਤੇ ਸਰਕਾਰੀ ਮੁਨਸ਼ੀ ਗੁਰਦਾਸ ਗੁਣੀ ਨੇ ੧੭੦੬ ਈ. ਵਿਚ ਇਸੇ ਦੇ ਅਧਾਰ ਤੇ ਹਿੰਦੀ ਵਿਚ ਕਥਾ ਲਿਖੀ—

'ਕਰਉਂ ਕਥਾ ਜੋ ਪਾਛੈ ਸੁਨੀ, ਜਿਉਂ ਵਰਨੀ ਦਾਮੋਦਰ ਗੁਨੀ।'

ਦਮੋਦਰ ਨੇ ਜਿਸ ਪ੍ਰੀਤ ਕਥਾ ਨੂੰ ਆਪਣੇ ਮਹਾਂਕਾਵਿ ਲਈ ਚੁਣਿਆਂ ਉਹ ਪੰਜਾਬੀਆਂ ਦੀ ਮਨਭਾਉਂਦੀ ਕਹਾਣੀ ਸੀ ਤੇ ਕਾਫ਼ੀ ਪ੍ਰਸਿਧੀ ਰੱਖਦੀ ਸੀ, ਕਵੀ ਕਹਿੰਦਾ ਹੈ :

ਪੂਰੀ ਭਈ ਕਥਾ ਹੀਰੇ ਦੀ, ਇਸ ਸਮ ਇਸ਼ਕ ਨਾ ਕੋਈ
ਜਿਉ ਚਾਈ ਤਿਉਂ ਤੋੜ ਨਿਭਾਈ, ਜਾਨਤ ਹੈ ਤੂੰ ਲੋਈ। ੯੧੧।

ਦਮੋਦਰ ਜਿਸ ਪਰੇਮ ਘਟਨਾ ਨੂੰ ਅੱਖੀਂ ਡਿਠਾ ਕਹਿੰਦਾ ਹੈ, ਉਸ ਬਾਰੇ ਇਥੇ ਇਹ ਰਾਇ ਦਿੰਦਾ ਹੈ ਕਿ ਇਹ ਤਿੰਨਾਂ ਲੋਕਾਂ 'ਚ ਮਸ਼ਹੂਰ ਹੈ। ਖੈਰ, ਇਸ ਤਰ੍ਹਾਂ ਉਹ ਕਈ ਥਾਈਂ ਉਤੋਂ, ਵਿੜਿਆ ਜਾਂਦਾ ਹੈ। ਇਹ ਠੀਕ ਹੈ ਕਿ ਇਸ ਕਹਾਣੀ ਦੇ ਨਾਇਕ ਨਾਇਕਾ ਸੁਹੱਪਣ ਤੇ ਉਚ ਅਚਾਰ ਵਿਚ ਆਪਣੀ ਮਿਸਾਲ ਆਪ ਹਨ। ਹੀਰ ਪੰਜਾਬਣ ਬੀਰੰਗਨਾ ਹੈ ਜੋ ਪਰੇਮ ਦੇ ਮੈਦਾਨ ਵਿਚ ਹੀ ਜਿਤਾਂ ਨਹੀਂ ਪਾਉਂਦੀ ਸਗੋਂ ਮੌਕਾ ਪੈਣ ਤੇ ਰਣਭੂਮੀ ਵਿਚ ਨੂਰੇ ਚੰਧੜ ਜੇਹੇ ਮਰਦਾਂ ਨੂੰ ਵੀ ਸਖਤ ਹਾਰ ਦਿੰਦੀ ਹੈ। ਸਾਡੇ ਸਮਾਜ ਦੀ ਬਹਾਦਰ ਮੁਟਿਆਰ ਦਾ ਇਹ ਕੰਮ ਸੀ। ਨਵੇਂ ਵਿਚਾਰਵਾਨਾਂ ਦਾ ਖਿਆਲ ਹੈ ਕਿ ਸਿਆਲ ਰਾਜਪੂਤ ਹੋਣ ਕਰਕੇ ਜੱਟਾਂ ਨੂੰ ਛੋਟੀ ਜਾਤ ਦੇ ਸਮਝਦੇ ਸਨ, ਇਸੇ ਕਰਕੇ ਸਮਾਜਕ ਘੋਲ ਹੋਇਆ ਜਿਸ ਵਿਚ ਹੀਰ 'ਅਬਲਾ' ਨੇ ਨਿਰਭੈਤਾ ਨਾਲ ਸਾਰੀਆਂ ਔਖਾਂ ਝਾਗਕੇ ਪ੍ਰੇਮ-ਪੰਧ ਨੂੰ ਪੂਰਿਆਂ ਕੀਤਾ। ਇਸੇ ਤਰ੍ਹਾਂ ਦਮੋਦਰ ਦਾ ਨਾਇਕ-ਧੀਦੋ ਰਾਂਝਾ, ਇਕ ਬਾਂਕਾ ਪੰਜਾਬੀ ਗੱਭਰੂ ਹੈ ਜਿਸਦੇ ਹੁਸਨ ਦੀ ਮਾਰ ਤੋਂ ਕੋਈ ਸੁੰਦਰੀ ਬਚ ਨਹੀਂ ਸਕਦੀ। ਕਵੀ ਉਸਦਾ ਚਿਤ੍ਰ ਖਿਚਦਾ ਦਸਦਾ ਹੈ :—

ਖੂੰਡੀ ਤੇ ਹੱਥ ਵੰਝਲੀ ਲਿਤੀ, ਚਲਣ ਤੇ ਚਿਤ ਚਾਇਆ
ਚੀਰਾ ਲਾਲ ਤੇ ਉਚੀ ਅੰਬਰੀ, ਮੱਝ ਨੀਲਾ ਖੇਸ ਬੰਨ੍ਹਾਇਆ
ਨੱਕ ਬੁਲਾਕ ਤੇ ਕੰਨੀ ਲੁੜ੍ਹਕੇ, ਚੂਣਿਆਂ ਰੁਣਝੁਣ ਲਾਇਆ।

ਇਹ ਛਲ ਕਦੀ ਜੁਆਨੀ ਵਾਲਾ ਰਾਂਝਾ ਕੋਈ ਮਾਮੂਲੀ ਵਿਅਕਤੀ ਨਹੀਂ, ਇਸ ਦੀ ਮੱਦਦ ਤੇ ਸਦਾ ਪੰਜ ਪੀਰ ਰਹਿੰਦੇ ਹਨ। ਦੂਸਰੇ, ਉਸ ਦੀ ਵੰਝਲੀ ਇਕ ਐਸਾ ਹਥਿਆਰ ਹੈ ਜੋ ਸਾਰੇ ਮੋਰਚੇ ਸਰ ਕਰਦਾ ਜਾਂਦਾ ਹੈ, ਇਹ ਇਕ ਜੀਊਂਦੀ ਕਰਾਮਾਤ ਹੈ :—

ਦੋਹ ਅਲਾਪ ਬੁਲਾਇਆ ਮੰਡੂ, ਕੇਹੀਆਂ ਸੁਰਾਂ ਵਗਾਈਆਂ
ਸ਼ੀਂਹਿ ਬਰਿੰਡੇ ਅਜਗਰ ਮੋਨੀ, ਸਭੇ ਜ਼ਾਰਤ ਆਈਆਂ
ਪਸ਼ੂ ਪਰਿੰਦਾ ਰਹਿਓ ਨ ਕੋਈ, ਮੋਹੀਂ ਸੁਣ ਸਭ ਧਾਈਆਂ
ਆਖ ਦਮੋਦਰ ਕਿਥੇ ਧੀਰਨ, ਗੋਪੀਆਂ ਕਾਨ੍ਹ ਬੁਲਾਈਆਂ।੩੪੫

ਕਵੀ ਦੀ ਖੂਬੀ ਇਹ ਵੀ ਹੈ ਕਿ ਉਹ ਗੱਲ ਸਾਦੇ ਢੰਗ ਨਾਲ ਕਰਕੇ ਖੁਸ਼ ਹੈ, ਬਹੁਤੇ ਅਲੰਕਾਰੀ ਬੋਝ ਲੱਦਣੇ ਉਸਨੂੰ ਪਸੰਦ ਨਹੀਂ । ਉਹ ਕਹਾਣੀ ਦੀ ਚਾਲ ਉਤੇ ਕੋਈ ਭਾਰ ਨਹੀਂ ਪੈਣ ਦੇਣਾ ਚਾਹੁੰਦਾ । ਹੀਰ ਰਾਹੀਂ ਪੰਜਾਬੀ ਕੁੜੀਆਂ ਦਾ ਨਿਤ ਦਾ ਸਾਦਾ ਜੀਵਨ ਕੇਹਾ ਸੋਹਣਾ ਸੰਖਿਪਤ ਸ਼ਬਦਾਂ ਵਿਚ ਦਰਸਾਇਆ ਹੈ :—

ਤਾਂ ਪਹਿਲੇ ਪਹਿਰ ਕੁਲ ਆਤਣ, ਸਾਗ ਰੋਟੀ ਮੱਖਣ ਖਾਵੇ
ਦੂਜੇ ਪਹਿਰ ਪੀਂਘਾਂ ਤੇ ਪੀਂਘਣ, ਘੁੰਗਣੀਆਂ ਘਿੰਨ ਆਵੇ
ਤੀਜੇ ਪਹਿਰ ਬੇਲੇ ਵਿਚ ਖੇਡੇ, ਰੇਂਡੀ ਖੱਖੜੀ ਖਾਵੇ
ਚਉਥੇ ਪਹਿਰ ਬੇੜੀ ਵਿਚ ਆਤਣ, ਛੋੜ ਚਨ੍ਹਾਉ ਵਿਖਾਵੇ । ੬੦ ।

ਹੁਸਨ ਦੀ ਚਰਚਾ ਕਵੀ ਕੇਵਲ ਸੰਕੇਤਾਂ ਨਾਲ ਕਹਿੰਦਾ ਹੈ :—

ਘਰ ਚੂਚਕ ਦੇ ਬੇਟੀ ਜੰਮੀ, ਹੋਈਆਂ ਜਗ ਵਧਾਈਆਂ
ਨ੍ਹਾਤੀ ਧੋਤੀ ਪੱਟ ਵਲ੍ਹੈਟੀ, ਕੁਛੜ ਕੀਤੀ ਦਾਈਆਂ
ਦੋ ਵਰ੍ਹਿਆਂ ਦੀ ਛੋਹਰ ਹੋਈ, ਢੁਕ ਰਹੀਆਂ ਕੁੜਮਾਈਆਂ
ਚਹੁੰ ਵਰ੍ਹਿਆਂ ਦੀ ਛੋਹਰ ਹੋਈ, ਗੱਲਾਂ ਕਰੇ ਸਚਿਆਈਆਂ । ੪ ।
ਛੇਆਂ ਵਰ੍ਹਿਆਂ ਦੀ ਛੋਹਰ ਹੋਈ, ਲਗੀ ਕਰਨ ਭਲਿਆਈਆਂ
ਅੱਠਾਂ ਵਰ੍ਹਿਆਂ ਦੀ ਛੋਹਰ ਹੋਈ, ਤਾਂ ਦਰ ਦਰ ਕੂਕਾਂ ਪਾਈਆਂ
ਦਸਾਂ ਵਰ੍ਹਿਆਂ ਦੀ ਛੋਹਰ ਹੋਈ, ਚਾਰੇ ਨਈਂ ਨਿਵਾਈਆ
ਬਾਰਾਂ ਵਰ੍ਹਿਆਂ ਦੀ ਛੋਹਰ ਹੋਈ, ਤਾਂ ਰਾਂਝੇ ਅਖੀਆਂ ਲਾਈਆਂ । ੫ ।

ਇਸੇ ਤਰ੍ਹਾਂ ਰਾਂਝੇ ਦਾ ਰੂਪ ਬੜੇ ਸਹਿਜ ਭਾਵ ਨਾਲ ਫੁਲ ਦਾ ਪ੍ਰਤੀਕ ਲੈ ਕੇ ਇਉਂ ਅੰਕਿਤ ਕੀਤਾ ਹੈ :—

ਬਾਗੇ ਅੰਦਰ ਫੁਲ ਟਹਿਕੇ, ਤਿਉਂ ਰਾਂਝੇ ਡਿਠਿਆਂ ਜੀਵਾਂ
ਪੋ ਕਰਿ ਹਾਰ ਪਾਈ ਵਿਚ ਗਲ ਦੇ, ਮਾਲਣ ਆਪੇ ਥੀਵਾਂ
ਬੇੜੀ ਵਿਚੋਂ ਢੂੰਡ ਲਧੋਸੇ, ਇਸ ਦਿਲ ਕੀਤਾ ਨੀਵਾਂ
ਕਹੈ ਦਮੋਦਰ ਹੀਰ ਸਿਆਲੀ, ਮੈਂ ਜਗ ਸੁਹਾਗਣਿ ਥੀਵਾਂ । ੩੬੭ ।

ਅਗੇ ਹੀਰ ਰਾਂਝੇ ਦੀ ਪਿਆਰ-ਉਚਤਾ ਨੂੰ ਇਸ ਢੰਗ ਨਾਲ ਉਲੀਕਿਆ ਹੈ ਕਿ ਉਸ ਵਿਚੋਂ ਆਪਣੇ ਆਪ ਦੈਵੀ ਸੁਗੰਧ ਆਉਂਦੀ ਹੈ । ਹੀਰ ਮਾਂ ਨੂੰ ਇਸ ਪ੍ਰੀਤ ਅਵਸਥਾ ਦਾ ਹਾਲ ਦਸਦੀ ਰਹਿੰਦੀ ਹੈ ਕਿ ਮੇਰਾ ਇਕੋ ਦਿਲ ਸੀ ਜੋ ਰਾਂਝੇ ਦੀ ਭੇਟਾ ਹੋ ਗਿਆ, ਹੁਣ ਹੋਰ ਪਰੇਮ ਦੀ ਗੁੰਜ਼ੈਸ਼ ਨਹੀਂ । ਤੂੰ ਇਸ ਨੂੰ ਚਾਕ ਨ ਜਾਣ, ਇਹ ਤਾਂ ਮੇਰਾ ਕਾਮਲ ਮੁਰਸ਼ਿਦ ਹੈ ।

ਮਾਇ ਇਆਣੀ ਤੁਧ ਮਹਿੰਦੀ ਆਣੀ, ਕੈਂ ਦੇ ਦਸਤ ਰੰਗੇਸੀ
ਹਿਕ ਦਿਲ ਆਹੀ ਸੋ ਰਾਂਝਣ ਲੀਤਾ ਖੇੜਿਆਂ ਨੋ ਕੇ ਦੇਸੀ

ਨੀਸ਼ੂ ਉਠ ਬਲੋਚਾਂ ਵਾਲਾ, ਦਰ ਦਰ ਜਾਇ ਝੁਕੇਸੀ
ਆਖ ਦਮੋਦਰ ਨਾਹਿ ਛੁੜੇਸੀ ਰਾਂਝਾ, ਖੇੜੇ ਕੇਹੜੀ ਵੈਸੀ।
'ਹਿਕ ਦਿਲ ਆਹੀ ਸੋ ਰਾਂਝਣ ਲੀਤਾ, ਮਾਏ ਦੂਜਾ ਦਿਲ ਕੋ ਨਾਹੀ
ਮਰਦ ਪਰਾਇਆਂ ਨ ਛੁਹੇ ਅਸਾਨੂੰ, ਨਮਹਿਰਮ ਹੱਥ ਨ ਲਾਈਂ
ਅਸਾਂ ਕਾਮਲ ਮੁਰਸ਼ਦ ਪਾਇਆ, ਕੁਝ ਲੂੜੀਂ ਦਾ ਨਾਹੀਂ। ੪੩੭।

ਆਖਿਰ ਲੋਕ-ਲਾਜ ਦੀ ਮਾਰੀ ਮਾਂ ਨੇ ਇਸ ਇਸ਼ਕ-ਮਾਰੀ ਧੀ ਨੂੰ ਮਾਰਨ ਲਈ ਜ਼ਹਿਰ ਦੇ ਦਿਤਾ ਪਰ ਹੀਰ ਅਡੋਲ ਰਹੀ ਚੂੰਕਿ ਉਸਨੂੰ ਨਿਸਚਾ ਸੀ ਕਿ ਇਹ ਇਸ਼ਕ ਨਾਲੋਂ ਵਧ ਕੌੜਾ ਘੁਟ ਨਹੀਂ :—

ਜ਼ਹਿਰ ਕਿ ਪੋਹੈ ਮਾਉ ਤਿਨ੍ਹਾਂ ਨੂੰ, ਜਿਨ੍ਹਾਂ ਕਾਮਿਲ ਇਸ਼ਕ ਪੁਜਾਏ ।

ਬਾਵਜੂਦ ਹੀਰ ਦੇ ਵਿਰੋਧ ਦੇ, ਮਾਪੇ ਵਿਆਹ ਕੇ ਹੀਰ ਨੂੰ ਰੰਗਪੁਰ ਵਲ ਵਿਦਾ ਕਰ ਦਿੰਦੇ ਹਨ। ਉਸ ਸਮੇਂ ਪਰਿਵਾਰ, ਸਹੇਲੀਆਂ ਤੇ ਹੋਰ ਭਾਈਚਾਰੇ ਨੂੰ ਜੋ ਦਿਲੀ ਦੁਖ ਹੋਇਆ ਉਸ ਦਾ ਬਿਆਨ ਬੜਾ ਦਰਦਨਾਕ ਹੈ । ਇਹ ਵਰਣਨ ਕਾਲੀਦਾਸ ਦਾ 'ਸ਼ਕੁੰਤਲਾ ਵਿਦਾਇਗੀ' ਵਾਲਾ ਚਿਤ੍ਰ ਸਾਹਮਣੇ ਲੈ ਆਉਂਦਾ ਹੈ। ਜਿਵੇਂ ਸ਼ਕੁੰਤਲਾ ਦੇ ਰਿਸ਼ੀ ਆਸ਼੍ਰਮ ਤੋਂ ਵਿਦਾ ਹੋਣ ਸਮੇਂ ਉਸ ਦੇ ਪਿਆਰੇ ਹਿਰਨੌਟੇ, ਮੋਰ ਤੇ ਨਿਤ ਹੱਥੀਂ ਪਾਣੀ ਪਾ ਪਾ ਪਾਲੇ ਵੇਲਾਂ ਬੂਟੇ ਲਹੂ ਦੇ ਅੱਥਰੂ ਰੋ ਰਹੇ ਸਨ, ਤਿਵੇਂ ਸਾਰਾ ਤ੍ਰਿੰਜਣ ਹੀਰ ਦੇ ਵਿਛੋੜੇ ਵਿਚ ਕੁਰਲਾ ਉਠਦਾ ਹੈ, ਕੋਈ ਅੱਖ ਨਹੀ, ਜੋ ਹੰਝੂ ਵਗਾਏ ਬਗੈਰ ਰਹਿ ਸਕੇ। ਕਵੀ ਦਸਦਾ ਹੈ-

ਰੋਂਦੇ ਆਤਣ ਰੋਂਦੇ ਵਿਹੜੇ, ਜਿਉਂ ਜਿਉਂ ਵਿਦਾ ਕਰੇਂਦੀ।
ਰੋਵਣ ਬਿਰਖ ਬੰਬੂਲ ਪੰਖੇਰੂ, ਸਹੀਆਂ ਵਾਰੇ ਦੇਂਦੀ।
ਰੋਵਣ ਪੱਤਰ ਦਰਖਤਾਂ ਸੰਦੇ, ਰੋਵਣ ਬੂਟੇ ਕਾਹੀਂ।
ਰੋਵੇ ਬਢੀ ਨੱਢਾ ਲੋਕਾ, ਰੋਵਣ ਸੱਤੇ ਪਾਹੀਂ ।

ਖ਼ੁਦ ਹੀਰ ਇਉਂ ਪੁਕਾਰਦੀ ਹੈ :—

ਰੁੰਨੀ ਹੀਰ ਬਹੂੰ ਸਿਰ ਡਾਈਂ, ਕਰੇ ਵਿਦਿਆ ਨਾਲ ਸਹੇਲੀ
ਰਾਜ ਤੁਹਾਡੇ ਉਤੇ ਸਹੀਓ, ਮੈਂ ਸਦਾ ਰਹੀ ਅਲਬੇਲੀ
ਡਾਰ ਤੁਸਾਡੀ ਵਿਚੋਂ ਨਿਖੜੀ, ਜਿਉਂ ਕੂਕੇ ਕੂੰਜ ਇਕੇਲੀ
ਆਖ ਦਮੋਦਰ ਹੀਰ ਜੁ ਆਖੇ, 'ਸਾਈਂ ਅਸਾਡਾ ਬੇਲੀ।' ੪੯੧।

ਆਖਿਰ ਰੋਂਦੀ ਹੀਰ ਸਹੁਰੇ ਤੁਰ ਜਾਂਦੀ ਹੈ, ਉਥੇ ਵਿਛੋੜੇ ਕਾਰਣ ਪ੍ਰੀਖਿਆ ਦੀ ਕੁਠਾਲੀ ਵਿਚ ਪੈ ਕੇ ਇਸ਼ਕ ਹੋਰ ਪੱਕਾ ਹੁੰਦਾ ਹੈ ਤੇ ਉਹ ਮਹਿਬੂਬ ਨਾਲ ਅਭੇਦਤਾ ਦਾ ਅਨੁਭਵ ਪ੍ਰਾਪਤ ਕਰਦੀ ਉਚੇ ਸੂਫੀਆਂ ਤੇ ਜੋਗੀਆਂ ਦਾ ਦਰਜਾ ਪਾ ਲੈਂਦੀ ਹੈ।

ਉਲਟੀ ਹੀਰ ਹੀਏ ਵਿਚ ਰਾਂਝਾ, ਹਾਲ ਨਾ ਜਾਣੈ ਕੋਈ
ਰਾਂਝਾ ਰਾਂਝਾ ਕੈ ਨੂੰ ਆਖਾਂ, ਮੈਂ ਆਪੇ ਰਾਂਝਣ ਹੋਈ।

ਇਸ ਤਰ੍ਹਾਂ ਕਵੀ ਨੇ ਹੀਰ ਦੀ ਪ੍ਰੀਤਿ ਨੂੰ ਬਿਲਕੁਲ ਇਸ਼ਕ ਹਕੀਕੀ ਦਾ ਉਹ ਉਚਾ ਰੂਪ ਦਿਤਾ ਹੈ, ਜਿਸਦੇ ਸਾਹਮਣੇ ਵੇਦਾਂਤੀ ਅਦਵੈਤਵਾਦ ਮਾਤ ਪੈ ਜਾਂਦਾ ਹੈ। ਉਹ ਮਨਸੂਰ ਵਾਂਙ ਅਨਲਹੱਕ (ਮੈਂ ਰੱਬ ਹਾਂ) ਦਾ ਨਾਅਰਾ ਮਾਰਦੀ ਫਨਾਹਫਿੱਲਾ ਦੇ ਮੁਕਾਮ ਦੇ ਜਾ ਪੁਜਦੀ ਹੈ।

ਨ ਕੋਈ ਆਖਹੁ ਹੀਰੇ ਮੈਨੂੰ ਨ ਕੋਈ ਆਖ ਸਲੇਟੀ
ਜਾਤ ਸਨਾਤ ਪਛਾਣਹੁ ਨਾਹੀ, ਮੈਂ ਚਾਕੇ ਨਾਲ ਚਕੇਟੀ
ਨਚੋਂ ਚੂਚਕ ਮਾਂ ਪਿਉ ਮੈਂਡਾ, ਮੈਂ ਕਦਣੁ ਉਨ੍ਹਾ ਦੀ ਬੇਟੀ
ਦਾਵਣ ਆਇ ਲਗੀ ਲੜ ਤੈਂਡੇ, ਜੇ ਪਵਾਂ ਕਬੂਲ ਜਟੇਟੀ। ੨੨੯।

ਇਸੇ ਤਰ੍ਹਾਂ ਜਦੋਂ ਹੀਰ ਅਦਾਲਤ ਵਿਚ ਕਾਜ਼ੀ ਸਾਮ੍ਹਣੇ ਅਪਣਾ ਬਿਆਨ ਦੇਂਦੀ ਹੈ, ਉਹ ਵੀ ਧਿਆਨ ਯੋਗ ਹੈ। ਹੀਰ ਆਖਦੀ ਹੈ, ਮੇਰੀ ਤੇ ਰਾਂਝੇ ਦਾ ਪਿਆਰ ਅੱਜ-ਕੱਲ ਦੀ ਗੱਲ ਨਹੀਂ, ਸ੍ਰਿਸ਼ਟੀ ਰਚਨਾ ਸਮੇਂ ਦਾ ਹੈ। ਸਾਡੀ ਇਹ ਪ੍ਰੀਤਿ ਤਾਂ ਜੁਗਾਂ-ਜੁਗਾਂਤਰਾਂ ਤੋਂ ਚਲੀ ਆ ਰਹੀ ਲੜੀ ਦੀ ਹੀ ਇਕ ਕੜੀ ਹੈ :—

ਤੂੰ ਸੁਣ ਬਾਤ ਸਭ ਮੀਆਂ ਕਾਜ਼ੀ, ਅਸਾਂ ਅਪਣੀ ਸੰਝ ਸਿਵਾਤੀ
ਮੈਂ ਤੇ ਰਾਂਝੇ ਦਾ ਨੇਹੁੰ ਚਿਰੋਕਾ, ਅਜੇ ਆਹੁਸੁ ਦੁਧ ਵਾਤੀ
ਵਿਚ ਪੰਘੂੜੇ ਪਈ ਤੜਫਾਂ, ਵੇਦਨ ਕਹੀਂ ਨਾ ਜਾਤੀ
ਚੂਚਕ ਕਉਣ ਸਿਰ ਭੱਸ ਅਲੀ ਦੇ, ਮੈਂ ਅਪਣੀ ਵਸਤੁ ਸਿਞਾਤੀ। ੯੨੨।
'ਸੁਣ ਕਾਜ਼ੀ !. ਦਿਲ ਨਾ ਹੀ ਰਾਜ਼ੀ, ਤੁਧ ਕੇ ਪਾਈ ਬਾਜ਼ੀ
ਮੈਂ ਤੇ ਰਾਂਝੇ ਦਾ ਨੇਹੁੰ ਚਿਰੋਕਾ, ਜਾਂ ਸਾਹਿਬ ਖ਼ਲਕਤ ਸਾਜ਼ੀ। ੯੦੬।

ਇਹ ਹੈ ਦਮੋਦਰ ਦਾ ਉਚਾ ਸੁੱਚਾ ਪਰੇਮ-ਚਿਤ੍ਰ, ਜਿਸ ਵਿਚ ਉਹ ਬਾਜ਼ੀ ਲੈ ਗਿਆ ਹੈ। ਉਸ ਦੀ ਅਜੇਹਾ ਪ੍ਰੀਤ-ਆਦਰਸ਼ ਭਾਰਤੀ ਸੰਸਕ੍ਰਿਤੀ ਦੇ ਗਿਆਨ ਯੋਗ ਤੇ ਭਗਤੀ ਦਾ ਅੰਤਮ ਰੂਪ ਹੈ। ਰਿਸ਼ੀ ਮੁਨੀ ਕਠਿਨ ਜਪਾਂ ਤਪਾਂ ਨਾਲ ਜਿਸ ਪਦਵੀ ਨੂੰ ਹਾਸਲ ਕਰਨਾ ਲੋਚਦੇ ਸਨ, ਦਮੋਦਰ ਨੇ ਆਪਣੇ ਨਾਇਕ ਨਾਇਕਾ ਨੂੰ ਦੁਨੀਆਂ ਵਿਚ ਵਿਚਰਦਿਆਂ, ਉਸ ਅਰਸ਼ੀ ਝੂਲਣੇ ਤੇ ਝੁਲਾ ਦਿੱਤਾ। ਇਹ ਸੁਚੱਜੇ ਕਲਾਕਾਰ ਦੀ ਕਲਮ ਦੀ ਕਰਾਮਾਤ ਹੈ, ਭਾਵੇਂ ਵਾਰਸ ਨੇ ਵੀ ਅੰਤ ਵਿਚ ਸੂਫੀ ਢੰਗ ਦੇ ਚਾਰ ਬੈਂਤ ਲਿਖਕੇ ਅਜੇਹਾ ਰੂਪ ਦੇਣ ਦੀ ਕੋਸ਼ਸ਼ ਕੀਤੀ ਹੈ।*

---

*ਹੀਰ ਰੂਹ ਤੇ ਚਾਕ ਕਲਬੂਤ ਜਾਣੋਂ, ਬਾਲਨਾਥ ਇਹ ਪੀਰ ਬਣਾਇਆ ਈ
ਪੰਜ ਪੀਰ ਹਵਾਸ ਇਹ ਪੰਜ ਤੇਰੇ, ਜਿਨ੍ਹਾਂ ਥਾਪਨਾ ਤੁਧ ਨੂੰ ਲਾਇਆ ਈ।

ਪਰ ਦਮੋਦਰ ਕਹਾਣੀ ਦੇ ਹਰ ਅੰਗ ਵਿਚ ਇਹੋ ਰੰਗ ਭਰਕੇ ਤਸੱਵਫ ਦੀ ਉਚੀ ਅਵਸਥਾ ਦਰਸਾਉਂਦਾ ਜਾਂਦਾ ਹੈ ।

ਇਸ ਤੋਂ ਢੇਰ ਚਿਰ ਪਹਿਲਾ ਹਿੰਦੀ ਕਵੀ ਮਲਕ ਮੁਹੰਮਦ ਜਾਯਸੀ ਨੇ ਵੀ 'ਪਦਮਾਵਤ' ਵਿਚ ਇਹ ਢੰਗ ਵਰਤਿਆ ਹੈ :—

'ਤਨ ਚਿਤਉਰ ਮਨ ਰਾਜਾ ਕੀਨਾ । ਹਿਯ ਸਿੰਹਲ ਬੁਧਿ ਪਦਮਨਿ ਚੀਨਾ ।
ਗੁਰੂ ਸੂਆ ਜੁ ਪੰਥ ਦਿਖਾਵਾ । ਬਿਨ ਗੁਰ ਜਗਤ ਕੋ ਨਿਰਗੁਨ ਪਾਵਾ ।
ਨਾਗਮਤੀ ਯਹ ਦੁਨੀਆਂ ਧੰਦਾ । ਬਾਂਚਾ ਸੋਇ ਨਾ ਏਹਿ ਚਿਤ ਬੰਧਾ ।
ਰਾਘਵਦੂਤ ਸੋਈ ਸੈਤਾਨੂ । ਮਾਯਾ ਅਲਾਉਦੀਨ ਸੁਲਤਾਨੂ ।'

ਇਹੋ ਹੀਰ ਦੇ ਪਿਆਰ ਦੀ ਤਸਵੀਰ ਹੈ । ਕਵੀ ਨੇ ਰਾਂਝੇ ਦੀ ਪ੍ਰੀਤਿ-ਤਾਂਘ ਨੂੰ ਵੀ ਦਿਲਚਸਪੀ ਨਾਲ ਅੰਕਤ ਕੀਤਾ ਹੈ ਜੋ ਲੋਕ ਲਾਜ ਛੱਡ ਕੇ ਹੀਰ ਪਿੱਛੇ ਚਾਕ ਬਣਦਾ, ਦਰ ਦਰ ਧੱਕੇ ਖਾਂਦਾ, ਕਦੀ ਸੁਆਹ ਮਲਕੇ ਜੋਗੀ ਬਣਦਾ ਤੇ ਕਦੀ ਅਦਾਲਤਾਂ ਦੇ ਭੁਗ-ਤਾਨ ਭੁਗਤਦਾ ਹੈ । ਜਿਸ ਸਮੇਂ ਹੀਰ ਖੇੜਿਆਂ ਤੋਂ ਤੋਰ ਦਿੱਤੀ ਜਾਂਦੀ ਹੈ ਤਾਂ ਰਾਂਝੇ ਦੀ ਰੂਹ ਤੜਫ ਉਠਦੀ ਹੈ—

ਮੀਆਂ ਰਾਂਝੇ ਖੜਿਆਂ ਡਿਠਾ, ਹੀਰ ਖੇੜੇ ਲੈ ਚਲੇ
ਨੰਗੇ ਪਿੰਡੇ ਚੋਟਾਂ ਪਈਆਂ, ਨੈਣ ਨ ਰਹਿੰਦੇ ਠੱਲ੍ਹੇ । ੫੦੪ ।

ਜੇ ਕਰ ਹੀਰ ਦੀ ਜਿੰਦ ਜਾਨ ਰਾਂਝਾ ਹੈ ਤਾਂ ਰਾਂਝਾ ਵੀ ਹੀਰ ਨੂੰ ਆਪਣੀ ਰੂਹ ਜਾਣਦਾ ਹੈ ਜਿਸ ਤੋਂ ਬਿਨਾ ਉਸਦਾ ਜੀਉਣਾ ਮੁਸ਼ਕਲ ਹੈ—

ਜੇ ਕੋਈ ਜੀਵੇ ਜਿੰਦੂ ਬਾਝਹੁ, ਤ ਮੈਂ ਮੁਇਆਂ ਜੀਵਾਂਹੀ
ਕਿਥੇ ਰਹਿਣੁ ਅਸਾਡਾ ਥੀਵੈ, ਜਾਨ ਅਸਾਂ ਵਿਚ ਨਾਂਹੀ
ਫਿਰਦਾ ਰੂਹ ਹੀਰ ਦੇ ਪਿਛੇ, ਕੋ ਬਿਧਿ ਜਾਣਹਿ ਨਾਹੀ
ਕੂੜੀ ! ਜੇ ਕੋਈ ਜੀਵੇ ਜਿੰਦੂ ਬਾਝਹੁ, ਤਾਂ ਹੀਰੇ ਬਾਝੂ ਜੀਵਾਈ ।
ਰਗ ਰਗ ਰੋਮ ਹਜੂਮ ਹੀਰ ਦਾ, **ਜ਼ਿਕਰ ਕਰੀ** ਹਰ ਜਾਈਂ
ਹਭੇ ਕੂੜੀਆਂ ਤਾਰੇ ਜਿਸਹੁ, ਵਿਚ ਚੰਦ ਸਲੇਟੀ ਨਾਹੀ ।

ਇਸ ਚੰਦ ਦੀ ਪਰਾਪਤੀ ਲਈ ਉਹ ਫਿਰ ਜੋਗ ਧਾਰਣ ਕਰਦਾ ਹੈ । ਲੋਕ ਰੱਬ ਨੂੰ ਪਾਉਣ ਲਈ ਜੋਗੀ ਬਣਦੇ ਹਨ ਪਰੰਤੂ ਰਾਂਝਾ ਹੀਰ ਨੂੰ ਪਾਉਣ ਲਈ ਕੰਨ ਪੜਵਾ-ਉਂਦਾ, ਭਸਮ ਰਮਾਉਂਦਾ ਅਖੀਰ ਗ਼ਮਾਂ ਦੀ ਮਾਰੀ ਹੀਰ ਪਾਸ ਰੰਗਪੁਰ ਪਹੁੰਚਦਾ ਹੈ ਪਰ ਉਹ ਯਾਰ ਨੂੰ ਪਛਾਣ ਨਹੀਂ ਸਕਦੀ । ਰਾਂਝਾ ਆਪਣੇ ਵਤਨ ਦਾ ਬਿਆਨ ਕਰਦਾ ਕਹਿੰਦਾ ਹੈ—

ਤਖ਼ਤ ਹਜ਼ਾਰਾ ਮੈਂਡਾ ਜੰਮੁ ਹੈ, ਚੰਦਲ ਵਾਂਹਦੀ ਠੰਢੇ ਨੀਰ
ਮੈਨੂੰ ਸਿਧ ਬਗਾਈ ਦੀ ਥਾਪਨਾ, ਜਿਹੜਾ ਟਿਲੇ ਦਾ ਪੀਰ ।

ਆਇਉਮ ਕੱਪਰ ਝਾਗਕੇ, ਨੈਂ ਬੂਟੇ ਝੱਲ ਪੀਰ
ਅੱਖੀਂ ਵੇਖ ਸਿਵਾਣ ਤੂੰ, ਮੈਂ ਉਹੋ ਰਾਂਝਾ ਤੇ ਤੂੰ ਹੀਰ। ੨੪੯।

ਅਗੋਂ ਹੀਰ ਵੀ ਜੋਗੀ ਨੂੰ ਆਪਣਾ ਹਾਲ ਦੱਸਦੀ ਹੈ, ਥੋੜੇ ਸ਼ਬਦ ਬਹੁਤੇ ਦਰਦ ਦੇ ਸੂਚਕ ਹਨ—

ਹਿਕ ਸਿਕਣ ਬਿਆ ਆਹੀਂ ਕੱਢਣ, ਏਹੋ ਪੀਵਾਂ ਖਾਈਂ
ਜੇ ਮੰਗੇ ਖੈਰ ਤੇਰਾ ਜੀਉ ਹੋਵੇ, ਤਾਂ 'ਭੁਖ' ਖ਼ਰਾਇਤ ਪਾਈਂ।

ਦੇਰ ਦੇ ਵਿਛੜੇ ਪਰੇਮੀ ਮਿਲਦੇ ਤੇ ਰੱਜ ਰੱਜ ਗੱਲਾਂ ਕਰਦੇ ਹਨ ਪਰ ਸਮਾਜ ਸਹਾਰ ਨਹੀਂ ਸਕਦਾ। ਇਸ ਲਈ ਦੁਨੀਆਂ ਪਿੱਛਾ ਨਹੀਂ ਛੱਡਦੀ। ਲੜਾਈ ਝਗੜੇ ਹੁੰਦੇ ਤੇ ਅਖੀਰ ਮਾਮਲਾ ਅਦਾਲਤ ਵਿਚ ਜਾਂਦਾ ਹੈ। ਹੀਰ ਦੇ ਪਰੇਮ-ਬਲ ਸਦਕੇ ਕੋਟ ਕਬੂਲੇ ਦੇ ਕਾਜ਼ੀ ਦੀ ਅਦਾਲਤ ਦੇ ਗ਼ਲਤ ਫੈਸਲੇ ਦੇ ਬਾਵਜੂਦ ਕੁਦਰਤ ਆਖਰ ਉਹੋ ਫੈਸਲਾ ਕਰਦੀ ਹੈ ਜੋ ਪਰੇਮੀ ਹਿਰਦੇ ਪਹਿਲਾਂ ਕਰ ਚੁਕੇ ਸਨ। ਪਰੇਮ ਦੀ ਵਿਜੈ ਹੁੰਦੀ ਤੇ ਇਸ ਖੁਸ਼ਬੂ ਨਾਲ ਸਾਰਾ ਸ਼ਹਿਰ ਮੁਅੱਤਰ ਹੋ ਜਾਂਦਾ ਹੈ।

ਚੰਦਨ ਕੰਧਾਂ ਤੇ ਮੁਸ਼ਕ ਘਨੇਰੀ, ਵਸਣ ਫੁਲ ਗੁਲਾਬੇ
ਆਖ ਦਮੋਦਰ ਮੁਸ਼ਕ ਸ਼ਹਿਰ ਵਿਚ, ਸਭ ਦਿਲ ਹੋਏ ਤਾਜ਼ੇ। ੯੫੬।

ਇਉਂ ਭਾਰਤੀ ਉਦੇਸ਼ਾਂ ਅਨੁਸਾਰ ਹੀਰ ਰਾਂਝੇ ਦਾ ਮੇਲ ਕਰਾਕੇ ਸੁਖਾਂਤ ਰੂਪ ਵਿਚ ਇਹ ਕਾਵਿ, ਇਥੇ ਸਮਾਪਤ ਹੋ ਜਾਂਦਾ ਹੈ। ਸਮੁਚੇ ਤੌਰ ਤੇ ਕਹਾਣੀ-ਵਰਣਨ, ਪਾਤਰ ਉਸਾਰੀ ਦੇਸ਼ ਕਾਲ ਦਾ ਵਾਤਾਵਰਣ, ਪੰਜਾਬੀ ਆਚਰਣ ਤੇ ਉਸ ਸਮੇਂ ਦੀਆਂ ਰੀਤਾਂ ਰਸਮਾਂ, ਖਾਣ ਪਹਿਨਣ ਆਦਿ ਦੇ ਚਿਤ੍ਰਣ ਵਿਚ ਕਵੀ ਨੂੰ ਪੂਰੀ ਸਫਲਤਾ ਹਾਸਲ ਹੈ। ਖ਼ਾਸ ਕਰਕੇ ਇਸ ਪ੍ਰੀਤ-ਕਹਾਣੀ ਵਿਚ ਜੋ ਸੁਚੱਮ ਝਲਕਦੀ ਹੈ, ਉਸ ਦੀ ਮਿਸਾਲ ਆਮ ਕਿੱਸਿਆਂ ਵਿਚ ਘੱਟ ਹੀ ਮਿਲਦੀ ਹੈ। ਮਹਾਂਕਾਵਿ ਨਿਰਾ ਇਤਿਹਾਸ ਵੀ ਨਹੀਂ ਹੁੰਦਾ। ਆਕਰਸ਼ਕ ਵਾਤਾਵਰਣ ਬਣਾਉਣ ਲਈ ਰਾਂਝੇ ਦੀ ਕਰਾਮਾਤੀ ਵੰਝਲੀ ਤੇ ਪੰਜ ਪੀਰ, ਕਾਜ਼ੀ ਨਾਲ ਖਰੀਆਂ ਖਰੀਆਂ ਬਾਤਾਂ ਅਤੇ ਜੋਗੀਆਂ ਦੀ ਫੇਰੀ ਅਨੋਖਾ ਪ੍ਰਭਾਵ ਪੈਦਾ ਕਰਦੀ ਹੈ। 'ਆਖ ਦਮੋਦਰ ਮੈਂ ਅੱਖੀਂ ਡਿੱਠਾ' ਵੀ ਇਕ ਜਾਦੂ ਦਾ ਡੰਡਾ ਹੈ, ਜਿਸ ਦਾ ਥਾਂ ਥਾਂ ਲੋੜੀਂਦਾ ਅਸਰ ਹੁੰਦਾ ਹੈ। ਜਿਥੋਂ ਤੱਕ ਕਥਾ-ਵਿਸਥਾਰ ਦਾ ਸਬੰਧ ਹੈ, ਉਹ ਵੀ ਲਗ-ਭਗ ਇਕ ਹਜ਼ਾਰ ਛੰਦਾਂ ਵਿਚ ਹੈ, ਛੰਦ ਵੀ ਤਕਰੀਬਨ ਸਾਰੇ ਦਵਾਈਆ ਹੀ ਚਲਦਾ ਹੈ। ਭਾਵੇਂ ਇਕੋ ਛੰਦ ਦਾ ਵਰਤਾਰਾ ਫਿਕ ਦਾ ਕਾਰਨ ਵੀ ਬਣ ਸਕਦਾ ਹੈ ਪਰ ਕਵੀ ਦੀ ਸਹਿਜ-ਸੁਭਾ ਕਥਨੀ ਇਸ ਗੱਲ ਨੂੰ ਬਹੁਤਾ ਰੜਕਣ ਨਹੀਂ ਦਿੰਦੀ।

ਭਾਰਤੀ ਸੰਸਕ੍ਰਿਤੀ ਦੇ ਅੰਤਰਮੁਖੀ ਝੁਕਾਵਾਂ ਕਾਰਣ ਆਮ ਤੌਰ ਤੇ ਸੰਸਾਰੀ ਪ੍ਰੀਤਿ ਨੂੰ ਕਲਮ ਦਾ ਵਿਸ਼ਾ ਬਣਾਉਣਾ ਬਹੁਤਾ ਮੁਨਾਸਿਬ ਨਹੀਂ ਸੀ ਸਮਝਿਆ ਜਾਂਦਾ। ਪ੍ਰਮੁਖ ਕਵੀ ਰਾਜਿਆਂ ਰਾਣਿਆਂ ਦੀ ਬੀਰ-ਗਾਥਾ ਲਿਖ ਕੇ ਖੁਸ਼ ਸਨ ਯਾ ਫਿਰ ਦੇਵ ਗਾਥਾ ਤੇ ਪ੍ਰਭੂ ਭਗਤੀ

ਦੇ ਗੀਤ। ਪ੍ਰੀਤ-ਗਾਥਾ ਕਹਿਣਾ ਸੁਣਨਾ ਇਕ ਘਟੀਆ ਕੰਮ ਖਿਆਲਿਆ ਜਾਂਦਾ ਸੀ। ਅਜੇਹੀ ਅਵਸਥਾ ਵਿਚ ਅਸੀਂ ਏਸ ਨੁਕਤੇ ਤੋਂ ਦਮੋਦਰ ਗੁਲ੍ਹਾਟੀ ਨੂੰ ਦਾਦ ਦਿੱਤੇ ਬਗੈਰ ਨਹੀਂ ਰਹਿ ਸਕਦੇ ਜਿਸ ਪੁਰਾਣੇ ਸਾਹਿਤ ਦੀਆਂ ਰਵਾਇਤੀ ਲੀਹਾਂ ਤਿਆਗ ਕੇ ਇਕ ਲੋਕ-ਕਥਾ ਨੂੰ ਮਿਹਨਤ, ਸੂੱਚਮ, ਸੁਚੱਜਤਾ ਤੇ ਪਿਆਰ ਸਤਿਕਾਰ ਨਾਲ ਮਹਾਂਕਾਵਿ ਦੇ ਰੂਪ ਵਿਚ ਅੰਕਿਤ ਕੀਤਾ। ਪੰਜਾਬੀ ਦਾ ਇਹ ਪ੍ਰਿਥਮ ਮਹਾਂਕਾਵਿ ਕਹਾਉਣ ਦਾ ਅਧਿਕਾਰ ਰੱਖਦਾ ਹੈ। ਇਸ ਰਾਹੀਂ ਜਿਥੇ ਉਸ ਸਿਖਿਆ, ਸਦਾਚਾਰ ਨੂੰ ਦ੍ਰਿੜ੍ਹਾਇਆ, ਉਥੇ ਸਾਨੂੰ ਪ੍ਰੀਤਿ ਰੀਤਿ ਤੇ ਸਭਿਆਚਾਰ ਦਾ ਸਾਮਾਨ ਵੀ ਜੁਟਾਇਆ। ਅਸੀਂ ਕਹਿ ਸਕਦੇ ਹਾਂ ਜੇ ਵਾਰਸ ਦੀ ਹੀਰ ਵਿਚ ਕੇਂਦਰੀ ਪੰਜਾਬ ਗੂੰਜਦਾ ਸੁਣਾਈ ਦਿੰਦਾ ਹੈ ਤਾਂ ਲਹਿੰਦੇ ਪੰਜਾਬ ਦੀ, ਪੈਲਾਂ ਪਾਂਦੀ ਭੋਲੀ-ਭਾਲੀ ਸੁੰਦਰ ਤਸਵੀਰ ਵੇਖਣ ਲਈ 'ਹੀਰ ਦਮੋਦਰ' ਸਚਮੁਚ ਇਕ ਸੁੰਦਰ ਦਰਪਣ ਦਾ ਕੰਮ ਦਿੰਦੀ ਰਹੇਗੀ।

—0—

# ਪੀਲੂ

ਪੰਜਾਬ ਦੇ ਮੋਢੀ ਕਿੱਸਾਕਾਰਾਂ ਵਿਚੋਂ ਪੀਲੂ ਕਾਫੀ ਪ੍ਰਸਿੱਧੀ ਵਾਲਾ ਨਾਂ ਹੈ। ਜਦੋਂ ਭਗਤੀ ਲਹਿਰ ਦੇ ਜ਼ਮਾਨੇ ਵਾਤਾਵਰਣ ਅਧਿਆਤਮਕ ਤੇ ਧਾਰਮਿਕ ਸਾਹਿਤ ਦੇ ਰੰਗ ਵਿਚ ਰੰਗਿਆ ਹੋਇਆ ਸੀ, ਉਸ ਸਮੇਂ 'ਮਿਥਿਆ ਸੰਸਾਰ' ਦੀ ਸੱਚੀ ਵਾਰਤਾ ਸੁਲਝਾਉਣਾ ਤੇ ਸੰਸਾਰੀ ਪ੍ਰੀਤ-ਕਹਾਣੀਆਂ ਦੀ ਚੇਟਕ ਲਾਉਣਾ ਕਿੱਸਾਕਾਰੀ ਦਾ ਕੰਮ ਸੀ। ਸਤਾਰ੍ਹਵੀਂ ਸਦੀ ਦੇ ਮੁੱਢ ਵਿਚ ਲਹਿੰਦੇ ਵੱਲ ਦਮੋਦਰ ਪਟਵਾਰੀ ਨੇ ਇਹ ਵੰਝਲੀ ਵਜਾਈ ਤੇ ਇਧਰ ਮੱਧ ਪੰਜਾਬ ਵੱਲ ਪੀਲੂ ਨੇ ਸੱਦਾਂ ਦੀ ਹੇਕ ਲਾਈ। ਇਹ ਬੋਲ ਜਟਕੇ ਸੁਰਾਂ ਵਿਚ ਹੋਣ ਕਰਕੇ ਬਹੁਤ ਪ੍ਰਚਲਤ ਹੋਏ ਤੇ ਮਿਰਜ਼ਾ ਘਰ ਘਰ ਗਾਂਵਿਆ ਗਿਆ। ਇਸ ਦਾ ਕਾਰਣ ਪੀਲੂ ਦੀ ਲੋਕ-ਕਲਾਕਾਰੀ ਤੋਂ ਇਲਾਵਾ ਇਹ ਵੀ ਸੀ ਕਿ 'ਮਿਰਜ਼ਾ ਸਾਹਿਬਾਂ' ਦਾ ਪ੍ਰੀਤ-ਕਿੱਸਾ ਪ੍ਰੀਤ-ਸੰਗਰਾਮ ਦਾ ਸਾਕਾ ਹੀ ਨਹੀਂ, ਸਗੋਂ ਇਕ ਖੂਨੀ ਲੜਾਈ ਦਾ ਵੀ ਦ੍ਰਿਸ਼ ਪੇਸ਼ ਕਰਦਾ ਸੀ।

ਗੱਲ ਇਹ ਹੈ ਕਿ ਹੋਰ ਪ੍ਰੇਮ-ਕਹਾਣੀਆਂ ਇਸ਼ਕ ਦੇ ਉਤਰਾ ਚੜ੍ਹਾ ਵਿੱਚ ਹੀ ਪੂਰੀਆਂ ਹੋ ਜਾਂਦੀਆਂ ਹਨ, ਪਰ ਇਥੇ ਇਸ਼ਕ ਸੱਚੀ-ਮੁਚੀਂ ਦੇ ਯੁੱਧ ਦਾ ਰੂਪ ਧਾਰਨ ਕਰ ਲੈਂਦਾ ਅਤੇ ਮਿਰਜ਼ੇ ਜੱਟ ਨੂੰ ਆਪਣਾ ਤੀਰ ਕਮਾਨ ਲੈ ਕੇ ਸਨਮੁਖ ਲੜਨਾ ਪੈਂਦਾ ਹੈ। ਲੜਾਈ ਦੇ ਕਿੱਸੇ ਆਮ ਤੌਰ ਤੇ ਪਉੜੀਆਂ ਵਿੱਚ ਗਾਉਣ ਤੋਂ ਇਲਾਵਾ ਹੇਕਾਂ ਲਾ ਲਾ ਦੋਹੜਿਆਂ ਜਾਂ ਸੱਦਾਂ ਵਿਚ ਵੀ ਗਾਏ ਜਾਂਦੇ ਸਨ। ਇਸ ਲਈ ਜਦੋਂ ਪੀਲੂ ਸ਼ਾਇਰ ਨੇ ਇਸੇ ਚਾਲ-ਢਾਲ ਤੇ ਮਿਰਜ਼ਾ ਸਾਹਿਬਾਂ ਦੀ ਪ੍ਰੀਤ-ਕਥਾ ਨੂੰ ਲਿਖਿਆ ਤਾਂ ਇਹ ਆਮ ਪਾਠਕਾਂ ਨੂੰ ਬਹੁਤ ਭਾਇਆ। ਸੋ ਇਸ ਦਾ ਕਾਰਨ ਕਿੱਸੇ ਦੇ ਦੋ ਸੁਆਦ ਸਨ, ਸ਼ਿੰਗਾਰ ਰਸ ਅਤੇ ਬੀਰ ਰਸ। ਰੁਮਾਂਟਿਕ ਸੁਆਦ ਦੇ ਨਾਲ ਨਾਲ ਬਹਾਦਰੀ ਦੇ ਚਮਤਕਾਰ ਵੀ ਮਨ ਨੂੰ ਟੁੰਬਣ ਵਾਲੇ ਹਨ। ਜਦੋਂ ਪਾਠਕ ਇਹ ਦੇਖਦਾ ਹੈ ਕਿ ਤਿੰਨ ਸੌ ਤੀਰਾਂ ਦੀ ਕਮਾਨ ਵਾਲਾ ਮਿਰਜ਼ਾ, ਕੱਲਮ-ਕੱਲਾ ਸਾਰੀ ਵਾਹਰ ਨਾਲ ਟੱਕਰ ਲੈਂਦਾ, ਥਾਂ ਸ਼ਹੀਦ ਹੋ ਜਾਂਦਾ ਹੈ ਤਾਂ ਮੱਲੋ-ਮੱਲੀ ਉਸਦੀ ਸਾਰੀ ਹਮਦਰਦੀ ਬੀਰ ਨਾਇਕ ਵਲ ਹੋ ਜਾਂਦੀ ਹੈ। ਇਉਂ ਇਹ ਪੰਜਾਬੀ ਦਾ ਪਹਿਲਾ ਦੁਖਾਂਤਕ ਕਿੱਸਾ ਮਨਾਂ ਤੇ ਡੂੰਘਾ ਪ੍ਰਭਾਵ ਛਡਦਾ ਹੈ। ਦੂਜੀ ਗੱਲ ਇਹ ਵੀ ਆਖੀ ਜਾਂਦੀ ਹੈ ਕਿ ਪੰਜਾਬ ਦੇ ਢਾਈ ਆਸ਼ਕ ਹੋਏ ਹਨ-ਹੀਰ ਰਾਂਝਾ, ਸੋਹਣੀ ਮਹੀਂਵਾਲ ਦੋ ਤੇ ਅੱਧਾ ਮਿਰਜ਼ਾ ਸਾਹਿਬਾਂ। ਇਹ ਇਸ ਕਰਕੇ ਕਿ ਸਾਹਿਬਾਂ ਨੇ ਪੂਰੀ

ਨਹੀਂ ਨਿਭਾਈ। ਆਮ ਤੌਰ ਤੇ ਲੋਕ-ਨਿਰਣੇ ਅਨੁਸਾਰ ਪ੍ਰੇਮ-ਜੋੜੀਆਂ ਵਿਚ ਨਾਇਕਾ ਨੂੰ ਪਹਿਲੀ ਥਾਂ ਮਿਲਦੀ ਰਹੀ ਹੈ ਜਿਵੇਂ ਹੀਰ ਰਾਂਝਾ, ਸੋਹਣੀ ਮਹੀਂਵਾਲ, ਸੱਸੀ ਪੁੰਨੂੰ, ਯਾ ਰਾਧਾ ਕ੍ਰਿਸ਼ਨ। ਮਗਰ ਏਸ ਜੋੜੇ ਵਿਚ ਨਾਇਕ ਦਾ ਨਾਮ ਪਹਿਲਾਂ ਆਉਂਦਾ ਹੈ ਜਿਵੇਂ ਮਿਰਜ਼ਾ ਸਾਹਿਬਾਂ, ਇਹ ਵੀ ਲੋਕ-ਨਿਆਂ ਦੀ ਸੁੰਦਰ ਮਿਸਾਲ ਹੈ। ਆਪਣੇ ਕਰਮ ਯੋਗ ਸਦਕੇ ਮਿਰਜ਼ਾ ਸਚਮੁਚ ਪਹਿਲੇ ਦਰਜੇ ਦਾ ਹੀ ਅਧਿਕਾਰੀ ਹੈ।

ਭਾਵੇਂ ਪੰਜਾਬੀ ਸਾਹਿੱਤ ਵਿਚ ਪੀਲੂ ਦੀ ਜਾਣ-ਪਛਾਣ ਇਸ ਮਿਰਜ਼ਾ ਸਾਹਿਬਾਂ ਦੇ ਕਿੱਸੇ ਕਰਕੇ ਹੀ ਹੈ, ਪਰ ਇਹ ਅਨੁਮਾਨ ਲਾਉਣਾ ਔਖਾ ਨਹੀਂ ਕਿ ਉਸ ਕੁਝ ਹੋਰ ਰਚਨਾ ਵੀ ਕੀਤੀ ਹੋਵੇਗੀ। ਪੀਲੂ ਪਿੰਡ ਵੈਰੋਵਾਲ ਜ਼ਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ ਅਤੇ ਇਹ ਕਾਨ੍ਹਾ, ਛੱਜੂ ਭਗਤ ਅਤੇ ਸ਼ਾਹ ਹੁਸੈਨ ਦੀ ਮੰਡਲੀ ਨਾਲ ਰਲ ਕੇ ਗੁਰੂ ਅਰਜਨ ਸਾਹਿਬ ਨੂੰ ਵੀ ਮਿਲਿਆ ਸੀ, ਤਾਂ ਕਿ ਇਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਸੰਗ੍ਰਹਿ ਵਿਚ ਸ਼ਾਮਲ ਕੀਤੀ ਜਾਵੇ। ਪੀਲੂ ਨੇ ਜੋ ਸਲੋਕ ਗੁਰੂ ਸਾਹਿਬ ਅੱਗੇ ਰਖਿਆ, ਉਹ ਇਹ ਸੀ--

ਪੀਲੂ ਅਸਾਂ ਥੀਂ ਉਹ ਭਲੇ, ਜੋ ਜੀਂਵਦਿਆਂ ਮੁਏਇ
ਉਨ ਚਿਕੜ ਪਾਉਂ ਨ ਬੋੜਿਆ, ਨ ਆਲੂਦ ਭਏਇ।

ਇਹ ਸਲੋਕ ਚੂੰਕਿ ਜੀਵਨ ਤੋਂ ਨਿਰਾਸਤਾ ਪ੍ਰਗਟ ਕਰਦਾ ਸੀ ਅਤੇ ਗੁਰੂ ਅਜੇਹੇ ਨਿਰਾਸ਼ਾਵਾਦੀ ਮਾਰਗ ਦੇ ਹਾਮੀ ਨਹੀਂ ਸਨ ਕਿ ਸੰਸਾਰ ਦੀਆਂ ਸਮੱਸਿਆਵਾਂ ਤੋਂ ਡਰ ਕੇ ਜੀਵਨ ਨਾਲੋਂ ਮੌਤ ਨੂੰ ਤਰਜੀਹ ਦੇਣ ਦੀ ਹਮਾਇਤ ਕਰਨ। ਸੋ ਇਹ ਸ਼ਾਮਲ ਨਾ ਕੀਤਾ ਗਿਆ। ਇਸ ਘਟਨਾ ਤੋਂ ਇਤਨੀ ਗੱਲ ਤਾਂ ਜ਼ਾਹਰ ਹੁੰਦੀ ਹੈ ਕਿ ਪੀਲੂ ਭਗਤ ਕਵੀ ਸੀ ਅਤੇ ਉਹ ਅਪਣੇ ਸਮੇਂ ਵਿਚ ਛੱਜੂ ਅਤੇ ਕਾਨ੍ਹੂੰ ਭਗਤ ਵਾਂਗ ਕੁਝ ਨਾ ਕੁਝ ਪ੍ਰਸਿਧੀ ਅਤੇ ਵਡਿਆਈ ਵੀ ਰੱਖਦਾ ਸੀ। ਇਸੇ ਕਰਕੇ ਪੁਰਾਣੇ ਪੰਜਾਬੀ ਕਵੀਆਂ ਉਸ ਨੂੰ ਸ਼ਰਧਾਂਜਲੀ ਪੇਸ਼ ਕੀਤੀ ਹੈ। ਮਿਸਾਲ ਵਜੋਂ ਹਾਫਜ਼ ਬਰਖੁਰਦਾਰ ਕਹਿੰਦਾ ਹੈ –

ਯਾਰੋ, ਪੀਲੂ ਨਾਲ ਬਰਾਬਰੀ, ਸ਼ਾਇਰ ਭੁਲ ਕਰੇਨਿ
ਜਿਹਨੂੰ ਪੰਜਾਂ ਪੀਰਾਂ ਦੀ ਥਾਪਣਾ, ਕੇਹੀ ਦਸਤ ਧਰੇਨਿ।

ਇਸੇ ਤਰ੍ਹਾਂ ਮੌਲਵੀ ਅਹਿਮਦ ਯਾਰ ਨੇ 'ਯੂਸਫ ਜ਼ੁਲੈਖਾ' ਦੇ ਕਿੱਸੇ ਵਿਚ ਇਸੇ ਗੱਲ ਦੀ ਪੁਸ਼ਟੀ ਕੀਤੀ ਹੈ—

ਪੀਲੂ ਨਾਲ ਨ ਰੀਸ ਕਿਸੇ ਦੀ, ਉਸ ਵਿਚ ਸੋਜ਼ ਅਲੇਹਦੀ।
ਮਸਤ ਨਿਗਾਹ ਕੀਤੀ ਉਸ ਪਾਸੇ, ਕਿਸੇ ਫਕੀਰ ਵਲੀ ਦੀ।

ਮੌਲਾਬਖਸ਼ ਕੁਸ਼ਤਾ ਦੇ ਅਨੁਮਾਨ ਅਨੁਸਾਰ 'ਮਸਤ ਨਿਗਾਹ' ਦਾ ਇਸ਼ਾਰਾ ਗੁਰੂ ਅਰਜਨ ਦੇਵ ਦੀ ਮੁਲਾਕਾਤ ਵੱਲ ਹੈ।'

ਕੁਝ ਵੀ ਹੋਵੇ, ਇਹ ਗੱਲ ਸਾਫ਼ ਹੈ ਕਿ ਪੀਲੂ ਬੰਦਗੀ ਵਾਲਾ ਫਕੀਰ ਪੁਰਸ਼ ਸੀ ਅਤੇ ਕਵੀ ਵੀ ਸੀ ਅਤੇ ਜੋ ਕੁਝ ਉਸ ਨੇ ਆਖਿਆ ਉਹ ਬੜੇ ਸਿਧੇ ਸਾਦੇ ਤਰੀਕੇ ਨਾਲ ਤੇ ਸਿੱਧੀ-ਸਾਦੀ ਠੇਠ ਜ਼ਬਾਨ ਵਿਚ ਆਖਿਆ ਅਤੇ ਅੱਛਾ ਹੀ ਆਖਿਆ। ਮੀਆਂ ਮੁਹੰਮਦ ਬਖਸ਼ ਨੇ ਆਪਣੀ ਰਚਨਾ 'ਸੈਫੁਲ ਮਲੂਕ' ਵਿਚ ਕਵੀਆਂ ਦਾ ਮੁਲੰਕਨ ਕਰਦਿਆਂ ਇਸੇ ਗੱਲ ਵੱਲ ਸੰਕੇਤ ਕੀਤਾ ਹੈ।

ਛੜੀ ਛੜੀ ਗੱਲ ਆਖੀ ਲੇਕਿਨ, ਜੋ ਆਖੀ ਸੋ ਅੱਛੀ
ਪੀਲੂ ਸੁਥਰਾ ਪਹਿਲੇ ਹੋਏ, ਬਹੁਤ ਜ਼ਿਮੀ ਜਦ ਕੱਛੀ।

ਇਹ ਜਿਨ੍ਹਾਂ ਖਰੀਆਂ ਖਰੀਆਂ ਗੱਲਾਂ ਵਲ ਮੁਹੰਮਦ ਬਖਸ਼ ਇਸ਼ਾਰਾ ਕਰਦਾ ਹੈ, ਉਹ ਉਸ ਦੇ ਸ਼ਲੋਕ ਹਨ, ਜਿਨ੍ਹਾਂ ਵਿਚ ਪੀਲੂ, ਦੁਨੀਆਂ ਦੀ ਨਾਸ਼ਮਾਨਤਾ, ਮੌਤ ਦੀ ਅਮੋੜਤਾ ਤੇ ਹੋਣੀ ਦੀ ਪ੍ਰਬਲਤਾ ਤੇ ਕਾਫ਼ੀ ਜ਼ੋਰ ਦਿੰਦਾ ਹੈ। ਜੋ ਸਲੋਕ ਪ੍ਰਾਪਤ ਹਨ, ਇਥੇ ਦਿੰਦੇ ਹਾਂ—

੧ ਕਲਿਯੁਗ ਪਹਰਾ ਆਇਆ, ਸਭ ਵਲ ਲਗੀ ਭਾਹੁ।
ਕੂੜ ਤੁਲੇ ਪੰਜ ਸੇਰੀਏ, ਸੱਚੁ ਮਾਸਾ ਇਕ ਕਵਾਉ।
ਨੇਕੀਆਂ ਲੱਭਣ ਭਾਲੀਆਂ, ਬਦੀਆਂ ਦੇ ਦਰੀਆਉ।
ਪੀਲੂ ਤੇਰਾ ਮੰਗਤਾ, ਤੂ ਸਾਹਿਬ ਗੁਨੀਆਉ। ੧।
ਉਹ ਜੁ ਦਿਸਨ ਟਾਲ੍ਹੀਆਂ, ਸਾਰੇ ਪੱਤ ਕਚੂਚ
ਬਹਿ ਬਹਿ ਗਈਆਂ ਮਜਲਸਾਂ, ਰਾਣੇ ਰਾਉ ਮਲੂਕ
ਜੋਗੀ ਆਸਣ ਛੋਡਿਆ, ਪਿਛੇ ਰਹੀ ਬਿਭੂਤਿ
ਪੀਲੂ ਚਾਰ ਕੁੰਡਾਂ ਪੈ ਰਹੀ, ਮੌਤ ਨਿਮਾਣੀ ਦੀ ਕੂਕ। ੨।
ਪੀਲੂ ਪੁਛਦਾ ਟਿਕਰੀ, ਤੇਰਾ ਕੌਣ ਮਕਾਨ
ਕਿਥੇ ਹਾਥੀ ਘੋੜਿਆਂ, ਕਿਥੇ ਲਾਲ ਨਿਸ਼ਾਨ
ਨਾਰੀ ਅਤੇ ਗੱਭਰੀਂ, ਕਬਰਾਂ ਵਿਚ ਅਸਥਾਨ
ਪੀਲੂ ਪੁਛਦਾ ਟਿਕਰੀ, ਕਿਤ ਵਲਿ ਗਇਆ ਜਹਾਨ।੩।
ਇਹ ਮਿਟੀ ਦਾ ਪੁਤਲਾ, ਖੋਟ ਵੇ ਲੋਕਾ! ਖੋਟ
ਸਭ ਕਿਸ ਦੇ ਸਿਰ ਫੁਰਕਦਾ, ਜਮਰਾਜੇ ਦਾ ਸੋਟ
ਮਉਤੇ ਕੋਲੋਂ ਭੰਨਿਆਂ, ਵੜੀਏ ਕਿਹੜੇ ਕੋਟ
ਸਉਦਾਗਰਾਂ ਪਟਵਾਰੀਆਂ, ਦਿਤੇ ਬਾਝੁ ਨ ਛੋਟ
ਪੀਲੂ ਅਜ ਕਿ ਕੱਲ ਢਹੇਸੀਆ, ਕਿੰਗਰਿਆਲਾ ਕੋਟ।੪।
ਪੀਲੂ ਧਰਤਿ ਚਉਪੜ ਜਗ ਸਾਰੀਆ, ਪਾਸਾ ਢੂਲੇ ਹਮੇਸ਼
ਬੰਦਾ ਕਰੇ ਤਕੱਬਰੀ, ਮਉਤ ਨ ਚਲਨਿ ਦੇਸਿ
ਅਜਰਾਈਲ ਫਰੇਸਤਾ, ਬਾਜ਼ਾਂ ਵਾਂਗ ਤਕੇਸਿ

ਸੁਇਨਾ ਰੁਪਾ ਮਾਲੁ ਧਨੁ, ਘੜੀ ਫਨਾਹ ਕਰੇਸਿ
ਪੀਲੂ ਤਦ ਜਾਣੇਗੀ ਮਛਲੀ ਭੋਲੀ, ਜਾਂ ਮਾਛੀ ਜਾਲ ਪਏਸੁ ।੫।
ਪੀਲੂ ਕਿਆ ਹੋਇਆ ਅੱਕ ਫੁਲਿਆ, ਨ ਉਸ ਮੁਸ਼ਕ ਨ ਬਾਸੁ
ਭੱਠੁ ਮੂਰਖ ਦੀ ਦੋਸਤੀ, ਜੋ ਸੁਘੜ ਬੇਅਖਲਾਸੁ
ਸੁਘੜ ਮਾਰੇ ਸਮਝਿ ਕਰ, ਮਨ ਵਿਚਿ ਰਖਿ ਤੁਪਾਸੁ
ਮੂਰਖ ਕੰਮ ਨ ਆਂਵਦਾ ਜਿਵ ਹਸਤਿ ਮੁਏ ਦਾ ਮਾਸ
ਹਸਤਿ ਮੁਏ ਕੰਮ ਆਵਦੇ, ਜੋ ਦੰਦ ਖਿਚ ਸੁਭੰਨਿ
ਪੀਲੂ ਸੁਖ ਨ ਬਿਅਕਲ ਦਾ, ਜੋ ਡਿਠੇ ਬਾਝੁ ਨ ਮੰਨਿ ।੬।
ਪੀਲੂ ਅਸਾਂ ਥੀਂ ਉਹ ਭਲੇ, ਜੋ ਜੀਵਦਿਆਂ ਮੁਏਇ
ਉਨ ਚਿਕੜ ਪਾਉਂ ਨ ਬੋੜਿਆ, ਨ ਆਲੂਦ ਭਏਇ ।
ਵੰਞ ਵੜੇ ਦਰਵਾਜਿਉਂ, ਤਾਂ ਦਰਬਾਨੁ ਭਲੇ
ਚੋਰਾਂ ਪਉਸਨ ਮਾਮਲੇ, ਉਹ ਦੇਖਨ ਕੋਲਿ ਖਲੇ । ੭ ।

ਪਾਠਕਾਂ ਨੇ ਦੇਖ ਲਿਆ ਹੈ ਕਿ ਕਵੀ ਦੇ ਇਸ ਬਿਆਨ ਵਿਚ ਜਿਥੇ ਸਾਦਗੀ ਹੈ ਉਥੇ ਤਾੜਨਾ ਵੀ ਹੈ ਕਿ ਇਕ ਦਿਨ ਅਖੀਰ ਇਹ ਕਿੰਗਰਿਆਂ ਵਾਲਾ ਕੋਟ ਢਹਿ ਜਾਣਾ ਹੈ । ਜਿਵੇਂ ਪਟਵਾਰੀ ਨੂੰ ਮਾਮਲਾ ਦਿਤੇ ਬਗੈਰ ਛੁਟਕਾਰਾ ਨਹੀਂ, ਬਾਣੀਏ ਨੂੰ ਪੈਸੇ ਦਿਤਾ ਬਿਨਾ ਗੁਜ਼ਾਰਾ ਨਹੀਂ, ਤਿਵੇਂ ਇਹ ਜਿੰਦ ਮੌਤ ਦੇ ਹਵਾਲੇ ਕਰਨੀ ਹੀ ਪੈਣੀ ਹੈ । ਅਜੇਹੇ ਸਲੋਕ ਯਾ ਸ਼ਬਦ ਪੀਲੂ ਦੇ ਹੋਰ ਵੀ ਹੋਣਗੇ, ਪਰ ਉਹ ਪ੍ਰਾਪਤ ਨਹੀਂ ।

ਸ਼ਾਇਦ ਪੀਲੂ ਦੇ ਇਨ੍ਹਾਂ ਸ਼ਲੋਕਾਂ ਵਲ ਪੰਜਾਬੀ ਪਾਠਕਾਂ ਇਤਨਾ ਧਿਆਨ ਵੀ ਨਹੀਂ ਦਿੱਤਾ । ਉਸ ਦੀ ਸਾਰੀ ਵਡਿਆਈ ਦਾ ਕਾਰਨ ਮਿਰਜ਼ਾ ਸਾਹਿਬਾਂ ਦਾ ਕਿੱਸਾ ਹੈ, ਜੋ ਉਨ੍ਹਾਂ ਪਹਿਲੀ ਵਾਰੀ ਪੰਜਾਬੀ ਵਿਚ ਲਿਖਿਆ । ਇਸ ਕਿੱਸੇ ਦੇ ਵਰਣਨ ਵਿਚ ਕਵੀ ਇਸ਼ਕ ਦੀ ਮਹੱਤਤਾ ਉਤੇ ਉਤਨਾ ਜ਼ੋਰ ਨਹੀਂ ਦਿੰਦਾ ਸਗੋਂ ਭਗਤ ਕਵੀ ਹੋਣ ਦੇ ਨਾਤੇ ਮੌਤ ਦੀ ਅਮੋੜਤਾ, ਹੋਣੀ ਦੀ ਪ੍ਰਬਲਤਾ ਤੇ ਬੀਰ ਜੀਵਨ ਉਘਾੜਨ ਨੂੰ ਪਹਿਲ ਦਿੰਦਾ ਹੈ ਅਣਖ, ਵੰਗਾਰ, ਸੂਰਮਗਤੀ ਤੇ ਲੜਨ ਮਰਨ ਦੇ ਚਾਅ ਡੁਲ ਡੁਲ੍ਹ ਪੈਂਦੇ ਹਨ, ਉਂਜ ਇਹ ਕਿੱਸਾ ਦੋਹੜਿਆਂ ਜਾਂ ਸੱਦਾਂ ਵਿਚ ਸੰਖਿਪਤ ਜਿਹਾ ਹੈ । ਬਦਕਿਸਮਤੀ ਇਹ ਹੈ ਕਿ ਇਸ ਦਾ ਸਹੀ ਮੁਕੰਮਲ ਪਾਠ ਵੀ ਸਾਡੇ ਤੱਕ ਨਹੀਂ ਪਹੁੰਚਿਆ । ਜੋ ਕੁਝ ਭੱਟਾਂ ਮਰਾਸੀਆਂ ਨੂੰ ਜ਼ਬਾਨੀ ਯਾਦ ਸੀ, ਉਸ ਦੇ ਅਧਾਰ ਤੇ ਜਿਵੇਂ ਸਰ ਰਿਚਰਡ ਟੈਂਪਲ ਨੇ ਜਲੰਧਰ ਤੋਂ ਸੁਣ ਕੇ ਆਪਣੀ ਕਿਤਾਬ 'ਲਿਜੈਂਡਜ਼ ਆਫ ਦੀ ਪੰਜਾਬ. ਤੀਜੀ ਜਿਲਦ ਵਿਚ (੧੯੮੪ ਈ) ਰੀਕਾਰਡ ਕੀਤਾ, ਉਹੋ ਪਾਠ ਸਾਨੂੰ ਮਿਲਦਾ ਹੈ । ਹੱਥ-ਲਿਖਤ ਖਰੜਿਆਂ ਵਿਚ ਮੈਨੂੰ ਇਸ ਦੀ ਇਕ ਨਕਲ ਮਿਲੀ ਹੈ ਪਰ ਉਹ ਆਪਣੇ ਆਪ ਵਿਚ ਮੁਕੰਮਲ ਨਹੀਂ ਫਿਰ ਵੀ ਮੈਂ ਉਹ 'ਮਿਰਜ਼ੇ ਦੀਆਂ ਸੱਦਾਂ' (੧੯੭੫) ਵਿਚ ਉਸ ਦਾ ਪਾਠ ਦੇ ਦਿੱਤਾ ਹੈ । ਇਹ ਠੀਕ ਹੈ, ਪੀਲੂ ਨੇ ਬੜੇ ਜਟਕੇ ਢੰਗ ਨਾਲ ਇਸ ਜਟਕੀ ਕਹਾਣੀ ਨੂੰ ਦੋਹੜਿਆਂ 'ਚ

ਗੁੰਦਿਆ। ਵਡਿਆਈ ਇਸ ਗੱਲ ਵਿਚ ਹੈ ਕਿ ਉਸ ਨੇ ਅਹਿਮੀਅਤ ਵਾਲੇ ਮੌਕਿਆਂ ਤੇ ਕਹਾਣੀ ਨੂੰ ਉਤੇਜਤ ਕਰਨ ਦੀ ਅੱਛੀ ਕਾਰੀਗਰੀ ਦਿਖਾਈ ਹੈ। ਗੱਲ ਦਾ ਕਿਧਰੇ ਬਹੁਤਾ ਵਿਸਥਾਰ ਨਹੀਂ, ਝਾਕੀ ਵਰਨਣ ਨਹੀਂ, ਕਵੀਆਂ ਵਾਲੀ ਅਲੰਕਾਰਕ ਚਿੱਤ੍ਰਕਾਰੀ ਨਹੀਂ, ਪਰ ਜੋ ਆਖੀ ਹੈ ਜ਼ੋਰ ਨਾਲ ਆਖੀ, ਤੇ ਪਤੇ ਦੀ ਆਖੀ ਹੈ ਤੇ ਕਈ ਥਾਂ ਪ੍ਰਤੀਕਾਂ ਤੇ ਅਮਰ ਸਚਾਈਆਂ ਤੋਂ ਵੀ ਕੰਮ ਲਿਆ ਹੈ। ਜਿਵੇਂ :-

ਇਸ਼ਕ ਲਿਤਾੜੇ ਆਦਮੀ, ਬਰਫ ਲਿਤਾੜੇ ਰੁਖ  
ਨੀਂਦ ਨ ਆਉਂਦੀ ਚੋਰ ਨੂੰ, ਆਸ਼ਕ ਨ ਲਗੇ ਭੁਖ।  
ਬਾਜ਼ ਨ ਚੀਨਾ ਚੁਗਦੇ, ਸ਼ੇਰ ਨ ਖਾਂਦੇ ਦੱਭ  
ਆਖਰ ਸਿਰ ਪਰ ਆਵਣੀ, ਆਸ਼ਕ ਦੇ ਲੜਿ ਲਗਿ।

ਮੁਢ ਵਿਚ ਹੀ ਸਾਹਿਬਾਂ ਨੂੰ ਮੰਗਲਵਾਰ ਵਰਗੇ ਨਹਸ਼ ਦਿਨ ਜੰਮੀ ਦਸ ਕੇ ਕਵੀ ਸਾਰੇ ਸਿਆਪਿਆਂ ਝਗੜਿਆਂ ਦੀ ਬੁਨਿਆਦ ਪਈ ਦਸਦਾ ਹੈ। ਭਗਤ ਕਵੀ ਉਸ ਦਾ ਰੂਪ ਬਿਆਨ ਕਰਨ ਲਗਿਆਂ, ਨਖਸ਼ਿਖ ਵਰਨਣ ਦੇ ਲੰਮੇ ਚੱਕਰ ਵਿਚ ਨਹੀਂ ਪੈਂਦਾ। ਇਤਨਾ ਹੀ ਆਖਿਆ ਕਿ ਸਾਹਿਬਾਂ ਦੇ ਹੁਸਨ ਦੀ ਤਾਬ ਝੱਲੀ ਨਾ ਗਈ, ਸਭ ਦੀ ਮਤ ਮਾਰੀ ਗਈ- ਕੀ ਬਾਣੀਏ ਤੇ ਕੀ ਜੱਟ ਦੀ, ਅਤੇ ਕੀ ਤਿਆਗੀ ਵੈਰਾਗੀ ਨਾਂਗਿਆਂ ਦੀ—

ਕਵੀ ਸਾਹਿਬਾਂ ਦੇ ਬਚਪਨ ਦਾ ਪੁੰਗਰਦਾ ਸੁਹਣਪ ਤੇ ਇਸ਼ਕ ਦਾ ਮੁਢ ਬੱਝਦਾ ਇਉਂ ਦਸਦਾ ਹੈ :—

ਪਹਿਲੇ ਵਰ੍ਹੇ ਦੀ ਸਾਹਿਬਾਂ, ਵਿਚ ਪੰਘੂੜੇ ਬਹਾਲ਼  
ਦੂਜੇ ਵਰ੍ਹੇ ਦੀ ਸਾਹਿਬਾਂ, ਸੁ ਵੰਗੜੀਆਂ ਛਣਕਾਰ  
ਤੀਜੇ ਵਰ੍ਹੇ ਦੀ ਸਾਹਿਬਾਂ, ਖੇਡੇ ਵਿਚ ਦਰਬਾਰ  
ਚਹੁੰ ਵਰ੍ਹਿਆਂ ਦੀ ਸਾਹਿਬਾਂ, ਟੁਰਦੀ ਪੈਰਾਂ ਦੇ ਭਾਰ  
ਪੰਜਾਂ ਵਰ੍ਹਿਆਂ ਦੀ ਸਾਹਿਬਾਂ, ਲਗੇ ਕੰਧਾਂ ਦੇ ਨਾਲ  
ਛਿਆਂ ਵਰ੍ਹਿਆਂ ਦੀ ਸਾਹਿਬਾਂ, ਤੁਰਦੀ ਪੱਬਾਂ ਭਾਰ  
ਸੱਤਾਂ ਵਰ੍ਹਿਆਂ ਦੀ ਸਾਹਿਬਾਂ, ਕੱਤਣ ਨਾਲ ਪਿਆਰ।  
ਚਰਖਾ ਘੜਿਆ ਘਾੜੂਆਂ, ਤੱਕਲਾ ਘੜਿਆ ਲੁਹਾਰ  
ਮਾਲ੍ਹ ਵਟੀ ਸਹੇਲੀਆਂ, ਚਮੜੀ ਕਿਸੇ ਚੁਮਿਆਰ  
ਤੀਲੀ ਦਿਤੀ ਆਸ਼ਕਾਂ, ਮੰਨ ਚਿਤ੍ਰਿਆ ਕਰਤਾਰ  
ਚਉਬਾਰੇ ਤੇ ਚੜਿ ਕੱਤਦੀ, ਨਰਮਾ ਤੇ ਗੁਲਜ਼ਾਰ  
ਠੋਕ ਉਣਾਵਾਂ ਪਗੜੀ, ਦੇਸਾਂ ਮਿਰਜ਼ੇ ਯਾਰ। ੧।  
ਸੱਤਾਂ ਵਰ੍ਹਿਆਂ ਦੀ ਸਾਹਿਬਾਂ, ਗੁਡੀਆਂ ਨਾਲ ਪਿਆਰ  
ਅੱਠਾਂ ਵਰ੍ਹਿਆਂ ਦੀ ਸਾਹਿਬਾਂ, ਜੋਬਨ ਧੁੰਦੂਕਾਰ

ਨਵਾਂ ਵਰ੍ਹਿਆਂ ਦੀ ਸਾਹਿਬਾਂ, ਮੁਸ਼ਕਾਂ ਦੇ ਮਹਿਕਾਰ
ਦਸਾਂ ਵਰ੍ਹਿਆਂ ਦੀ ਸਾਹਿਬਾਂ, ਧੁੰਮ ਪਈ ਬਾਜ਼ਾਰ
ਯਾਰਾਂ ਵਰ੍ਹਿਆਂ ਦੀ ਸਾਹਿਬਾਂ, ਚਲਦੀ ਮੋਢੇ ਮਾਰ
ਬਾਰਾਂ ਵਰ੍ਹਿਆਂ ਦੀ ਸਾਹਿਬਾਂ, ਢੂਡੇ ਮਿਰਜ਼ਾ ਯਾਰ ।

ਫਿਰ ਅਗੇ ਆਖਦਾ ਹੈ :-

ਸਾਹਿਬਾਂ ਗਈ ਤੇਲ ਨੂੰ ਗਈ ਪੰਸਾਰੀ ਦੀ ਹੱਟ,
ਫੜ ਨ ਜਾਣੇ ਤੱਕੜੀ, ਹਾੜ ਨਾ ਜਾਣੇ ਵੱਟ ।
ਤੇਲ ਭੁਲਾਵੇ ਭੁਲਾ ਬਾਣੀਆ, ਦਿਤਾ ਸ਼ਹਿਦ ਪਲਟ ।
ਵਣਜ ਗਵਾ ਲਏ ਬਾਣੀਏ, ਬਲਦ ਗਵਾਏ ਜੱਟ ।
ਤੈਨ ਸੈ ਨਾਂਗਾ ਪਿੜ ਰਿਹਾ, ਹੋ ਗਏ ਚੌੜ ਚਪੱਟ ।

ਅਗੇ ਜਿਥੇ ਮਿਰਜ਼ੇ ਦੀ ਖ਼ੂਬਸੂਰਤੀ ਦਾ ਬਿਆਨ ਹੈ, ਉਹ ਵੀ ਪਰਤੀਕਾਤਮਕ ਢੰਗ ਨਾਲ ਸੋਹਣਾ ਕਿਹਾ ਹੈ । ਜਿਵੇਂ :-

ਚੀਰੇ ਵਾਲਾ ਛੋਕਰਾ, ਬੀਬੋ ਅੰਦਰ ਕਉਣ ਖੜਾ ?
ਮਿਰਜ਼ਾ ਫੁਲ ਗੁਲਾਬ ਦਾ, ਮੇਰੀ ਝੋਲੀ ਟੁਟ ਪਿਆ ।

ਇਸ਼ਕ ਦਾ ਮੁਢ ਕਵੀ ਇਉਂ ਦਸਦਾ ਹੈ ਕਿ ਇਕੱਠੇ ਪੜ੍ਹਦਿਆਂ ਹੀ ਇਹ ਪਰੇਮ ਦਾ ਰੋਗ ਲਗਾ ਅਤੇ ਦੋਵੇਂ ਜਮਾਤੀ, ਮੌਲਵੀ ਦੇ ਮਕਤਬ ਦੀ ਥਾਂ ਇਸ਼ਕ ਦੇ ਸਕੂਲ ਵਿਚ ਪੜ੍ਹਨੇ ਪੈ ਗਏ, ਕਿੰਨਾ ਸਿਧਾ ਜਿਹਾ ਬਿਆਨ ਹੈ —

ਸਾਹਿਬਾਂ ਪੜ੍ਹੇ ਪੱਟੀਆਂ, ਮਿਰਜ਼ਾ ਪੜ੍ਹੇ ਕੁਰਾਨ ।
ਵਿਚ ਮਸੀਤ ਦੇ ਲਗੀਆਂ, ਜਾਣੇ ਕੁਲ ਜਹਾਨ ।
ਨ ਮਾਰ ਕਾਜ਼ੀ ਛਮਕਾਂ, ਨ ਦੇਹ ਤੱਤੀ ਨੂੰ ਤਾਇ ।
ਪੜ੍ਹਨਾ ਸਾਡਾ ਰਹਿ ਗਿਆ, ਅਸੀਂ ਆਏ ਇਸ਼ਕ ਲਿਖਾਇ ।

ਇਸ ਤੋਂ ਬਾਅਦ ਘਰ ਵਾਲੇ ਸਾਹਿਬਾਂ ਦਾ ਵਿਆਹ ਧਰ ਦਿੰਦੇ ਹਨ । ਮਿਰਜ਼ੇ ਨੂੰ ਪਤਾ ਲਗਦਾ ਹੈ ਤਾਂ ਉਹ ਬੱਕੀ ਤੇ ਸਵਾਰ ਹੋ ਕੇ ਆਉਂਦਾ ਹੈ । ਤੁਰਦੇ ਮਿਰਜ਼ੇ ਨੂੰ ਉਸ ਦਾ ਪਿਉ ਔਰਤ ਜ਼ਾਤ ਦੀ ਬੇਵਫਾਈ ਦਸਦਾ ਰਵਾਇਤੀ ਢੰਗ ਨਾਲ ਤਰੀਮਤਾਂ ਦੀ ਨਿਖੇਧੀ ਕਰਦਾ ਹੈ ਤੇ ਇਹ ਨਿਖੇਧੀ ਕਿੱਸੇ ਦੇ ਪਲਾਟ ਦੇ ਅਨੁਕੂਲ ਹੋਣ ਕਰਕੇ ਬੜੀ ਜ਼ੋਰ ਵਾਲੀ ਹੋ ਜਾਂਦੀ ਹੈ ।

ਚੜ੍ਹਦੇ ਮਿਰਜ਼ਾ ਖਾਨ ਨੂੰ, ਜੱਟ ਵੰਝਲ ਦੇਂਦਾ ਮਤ ।
ਭੱਠ ਰੰਨਾਂ ਦੀ ਦੋਸਤੀ, ਖੁਰੀ ਜਿਨ੍ਹਾਂ ਦੀ ਮੱਤ ।
ਹੱਸ ਕੇ ਲਾਂਦੀਆਂ ਜਿਹੜੀਆਂ, ਰੋ ਕੇ ਦੇਂਦੀਆਂ ਦੱਸ ।
ਲੱਖੀਂ ਹੱਥ ਨ ਆਂਵਦੀ, ਦਾਨਸ਼ਮੰਦਾਂ ਦੀ ਪਤ ।

ਅਖੀਰ ਮਿਰਜ਼ੇ ਦਾ ਜਵਾਨੀ ਦਾ ਜ਼ੋਰ, ਇਸ਼ਕ ਦਾ ਜੋਸ਼ ਕਿਵੇਂ ਠੱਲ੍ਹਿਆ ਜਾ ਸਕਦਾ ਸੀ। ਬੱਕੀ ਦਾ ਸ਼ਾਹ-ਸਵਾਰ ਮਿਰਜ਼ਾ ਜਿਵੇਂ ਕਿਵੇਂ ਉਥੇ ਪਹੁੰਚਦਾ ਤੇ ਸਾਹਿਬਾਂ ਨੂੰ ਪਿੰਡੋਂ ਉਧਾਲ ਲੈ ਤੁਰਦਾ ਹੈ। ਉਸ ਨੂੰ ਮਾਣ ਹੈ-

ਦਸ ਮਹੀਆਂ ਦਾ ਘਿਉ ਦਿਤਾ ਬਕੀ ਦੇ ਢਿਡ ਪਾ
ਮੇਰੀ ਬੱਗੀ ਤੋਂ ਡਰਨ ਫ਼ਰੇਸ਼ਤੇ, ਮੈਥੋਂ ਡਰੇ ਖ਼ੁਦਾ।

ਉਹ ਬੱਗੀ ਦੀ ਫੁਰਤੀ ਅਤੇ ਆਪਣੀ ਸੂਰਮਤਾਈ ਦਾ ਬਾਰ ਬਾਰ ਦਾਅਵਾ ਕਰਦਾ ਹੈ :-

ਕੋਈ ਨਾ ਹੁੰਦਾ ਸੂਰਮਾ, ਜਿਹੜਾ ਮੈਨੂੰ ਹਥ ਕਰੇ।
ਕਟਕ ਭਿੜਾ ਦਿਆਂ ਟਕਰੀਂ, ਮੈਥੋਂ ਭੀ ਰਾਠ ਡਰੇ।
ਵਲ ਵਲ ਵਢ ਦਿਆਂ ਸੂਰਮੇਂ; ਜਿਉਂ ਖੇਤੀ ਨੂੰ ਪੈਣ ਗੜੇ।
ਸਿਰ ਸਿਆਲਾਂ ਦੇ ਵੱਢ ਕੇ, ਸੁਟੂੰਗਾ ਵਿਚ ਰੜੇ।

ਫਿਰ ਇਹ ਸੂਰਮਾਂ ਮਿਰਜ਼ਾ ਅਪਣੀ ਪਰੇਮਕਾ ਦੇ ਇਸ਼ਕ ਅਗੇ ਨਿਰਮਾਣ ਤੇ ਤੁਛ ਜਿਹਾ ਬਣ ਜਾਂਦਾ ਹੈ, ਇਹ ਵੀ ਗੱਲ ਸੁਣਨ ਵਾਲੀ ਹੈ—

ਕੱਢ ਕਲੇਜਾ ਲੈ ਗਈ, ਖਾਨ ਖੀਵੇ ਦੀ ਧੀ
ਗਜ਼ ਗਜ਼ ਲੰਮੀਆਂ ਮੀਂਢੀਆਂ, ਰੰਗ ਜੋ ਗੋਰੀ ਸੀ
ਜੇ ਦੇਵੇ ਪਿਆਲਾ ਜ਼ਹਿਰ ਦਾ, ਮੈਂ ਮਿਰਜ਼ਾ ਲੈਂਦਾ ਪੀ
ਜਿ ਮਾਰੇ ਬਰਛੀ ਕਸ ਕੇ, ਮਿਰਜ਼ਾ ਕਦੀ ਨ ਕਰਦਾ ਸੀ।

ਸਾਹਿਬਾਂ ਦੇ ਇਸ਼ਕ ਦਾ ਰੰਗ ਏਸ ਟੋਟਕੇ ਵਿਚੋਂ ਵੇਖਣ ਯੋਗ ਹੈ ਜੋ ਟੈਂਪਲ ਵਾਲੇ ਉਤਾਰੇ ਵਿਚ ਤਾਂ ਨਹੀਂ ਪਰੰਤੂ ਵੈਸੇ ਕੰਠ ਸਾਹਿਤ ਵਿਚ ਇਸ ਦੇ ਬੋਲ ਸੁਣਾਈ ਦੇਂਦੇ ਹਨ। ਸਾਹਿਬਾਂ ਆਪਣੇ ਯਾਰ ਨੂੰ ਗਲੀ ਵਿਚ ਤੱਕਣ ਲਈ ਕੀ ਕੀ ਕੁਝ ਹੋਇਆ ਲੋਚਦੀ ਹੈ, ਉਸ ਵਿਚ ਕੰਤ ਦਾ ਅੰਤ ਵੀ ਸ਼ਾਮਿਲ ਹੈ। ਪਤਿਬ੍ਰਤ ਧਰਮ ਦੇ ਉਪਦੇਸ਼ਕਾਂ ਨੂੰ ਇਹ ਪੜ੍ਹ ਕੇ ਜ਼ਰੂਰ ਹੈਰਾਨੀ ਹੋਵੇਗੀ, ਸੱਦ ਇਉਂ ਗੂੰਜਦੀ ਹੈ

'ਹੁਜਰੇ ਸ਼ਾਹ ਮੁਕੀਮ ਦੇ ਇਕ ਜੱਟੀ ਅਰਜ਼ ਕਰੇ
ਮੈਂ ਬੱਕਰਾ ਦੇਨੀਆਂ ਪੀਰ ਦਾ, ਮੇਰੇ ਸਿਰ ਦਾ ਕੰਤ ਮਰੇ।
ਪੰਜ ਸੱਤ ਮਰਨ ਗੁਆਂਢਣਾਂ, ਰਹਿੰਦੀਆਂ ਨੂੰ ਤਾਪ ਚੜ੍ਹੇ
ਹੱਟੀ ਢਹੇ ਕਿਰਾੜ ਦੀ, ਜਿਥੇ ਦੀਵਾ ਨਿਤ ਬਲੇ।
ਕੁੱਤੀ ਮਰੇ ਫਕੀਰ ਦੀ, ਜਿਹੜੀ ਚਊਂ ਚਊਂ ਨਿਤ ਕਰੇ
ਗਲੀਆਂ ਹੋਵਣ ਸੁੰਞੀਆਂ, ਵਿਚ ਮਿਰਜ਼ਾ ਯਾਰ ਫਿਰੇ।'

ਆਖਰ ਆਲਸੀ ਮਿਰਜ਼ਾ ਕੁਝ ਹੋਣੀ ਦਾ ਮਾਰਿਆ ਅਤੇ ਕੁਝ ਗੁਮਾਨ ਦਾ ਮਾਰਿਆ ਮਿਰਜ਼ਾ, ਸਿਆਲਾਂ ਅਤੇ ਚੰਧੜਾਂ ਦੀ ਵਾਹਰ ਦੇ ਘੇਰੇ ਵਿਚ ਆ ਜਾਂਦਾ ਅਤੇ ਦੁਸ਼ਮਨਾਂ ਦੇ ਤੀਰਾਂ ਨਾਲ ਛਾਨਣੀ ਛਾਨਣੀ ਹੋ ਜਾਂਦਾ ਹੈ। ਪਹਿਲੇ ਸਾਹਿਬਾਂ ਬਾਰ ਬਾਰ ਉਸ ਨੂੰ ਉਠੋ

ਕੇ ਭੱਜ ਨਿਕਲਣ ਲਈ ਆਖਦੀ ਹੈ, ਪਰ ਉਸ ਵੇਲੇ ਉਹ ਪਰਵਾਹ ਨਹੀਂ ਕਰਦਾ ਤੇ ਆਪਣੀ ਸੂਰਮਤਾਈ ਦੇ ਨਸ਼ੇ ਵਿਚ ਚੂਰ ਪਿਆ ਰਹਿੰਦਾ ਹੈ । ਪਰੰਤੂ ਅੰਤ ਤੇ ਫਿਰ ਸਾਹਿਬਾਂ ਦੇ ਸਿਰ ਜ਼ਿਮੇਵਾਰੀ ਸੁਟਦਾ, ਨਿਹੋਰੇ ਨਾਲ ਇਉਂ ਆਖਦਾ ਹੈ—

ਮੰਦਾ ਕੀਤਾ ਈ ਸਾਹਿਬਾਂ, ਮੇਰਾ ਤਰਗਸ਼ ਟੰਗਿਆ ਜੰਡ ।
ਤਿੰਨ ਸੌ ਕਾਨੀ ਮਿਰਜ਼ੇ ਜਵਾਨ ਦੀ, ਦਿੰਦਾ ਸਿਆਲਾਂ ਨੂੰ ਵੰਡ ।
ਪਹਿਲੀ ਮਾਰਦਾ ਵੀਰ ਸ਼ਮੀਰ ਨੂੰ, ਦੂਜੀ ਕੁਲੇ ਦੇ ਤੰਗ ।
ਤੀਜੀ ਮਾਰਾਂ ਜੋੜ ਕੇ, ਜੈਂਹਦੀ ਹੈਂ ਤੂੰ ਮੰਗ ।

ਇਉਂ ਕਵੀ ਨੇ ਇਕ ਵਾਰ ਫਿਰ ਮਰਦੇ ਮਰਦੇ ਆਪਣੇ ਨਾਇਕ ਨੂੰ ਉਚਾ ਉਠਾਇਆ, ਉਸ ਦੀ ਸੂਰਮਗਤੀ ਦਾ ਲਲਕਾਰਾ ਸੁਣਾਇਆ । ਪਰੰਤੂ ਆਖਰਕਾਰ ਹੋਣੀ ਅਤੇ ਮੌਤ ਦੀ ਚਾਦਰ ਪਾ ਕੇ ਸਾਰੇ ਕਿੱਸੇ ਨੂੰ ਕਵੀ ਨੇ ਇਉਂ ਲਪੇਟ ਦਿਤਾ—

ਪੀਲੂ ਪੁਛੇ ਸ਼ਾਇਰ ਨੂੰ, ਕੈ ਵਲ ਗਿਆ ਜਹਾਨ ।
ਲਗ ਲਗ ਗਈਆਂ ਮਜਲਸਾਂ, ਬਹਿ ਬਹਿ ਗਏ ਦਿਵਾਨ ।
ਮਿਰਜ਼ਾ ਮਾਰਿਆ ਮਲਕੁਲਮੌਤ ਨੇ, ਕੁਝ ਮਾਰਿਆ ਉਨੂੰ ਗੁਮਾਨ ।
ਵਿਚ ਕਬਰਾਂ ਦੇ ਖਪ ਗਿਆ, ਮਿਰਜ਼ਾ ਸੋਹਣਾ ਜਵਾਨ ।
ਇਹ ਕਿੱਸਾ ਜੋੜਿਆ ਪੀਲੂ ਸ਼ਾਇਰ ਨੇ
ਜਿਹਨੂੰ ਜਾਣੇ ਜਗ ਜਹਾਨ ।

—0—

# ਗੁਰੂ ਗੋਬਿੰਦ ਸਿੰਘ

ਸ੍ਰੀ ਗੁਰੂ ਗੋਬਿੰਦ ਸਿੰਘ ਚੜ੍ਹਦੀ ਕਲਾ ਦੇ ਮਹਾਂਪੁਰਸ਼ ਸਨ, ਜਿਨ੍ਹਾਂ 'ਸਿਖ ਸੰਗਤ' ਨੂੰ 'ਪੰਥ ਖਾਲਸੇ' ਦਾ ਰੂਪ ਦੇ ਕੇ ਹਿੰਦੁਸਤਾਨ ਵਿਚ ਅਮਲੀ ਤੌਰ ਤੇ ਕ੍ਰਾਂਤੀ ਤੇ ਸ਼ਾਂਤੀ ਦੀ ਬੁਨਿਆਦ ਰੱਖੀ। ਮੁਗ਼ਲ ਸਾਮਰਾਜ ਵਿਰੁੱਧ ਆਜ਼ਾਦੀ ਦੀ ਲਹਿਰ ਨੂੰ ਸਫਲਤਾ ਪੂਰਬਕ ਚਲਾਉਣ ਲਈ ਜਿਸ ਤਰ੍ਹਾਂ ਉਨ੍ਹਾਂ ਤੇਗ ਤੇ ਕਲਮ ਦੀ ਸ਼ਾਨਦਾਰ ਤੇ ਸੁਚੱਜੀ ਵਰਤੋਂ ਕੀਤੀ, ਉਜੇਹੀ ਮਿਸਾਲ ਇਤਿਹਾਸ ਵਿਚ ਘੱਟ ਹੀ ਮਿਲਦੀ ਹੈ। ਮੁਰਦਾ ਹਿੰਦੁਸਤਾਨ ਵਿਚ ਚੜ੍ਹਦੀ ਕਲਾ ਵਾਲਾ ਜੀਉਂਦਾ-ਜਾਗਦਾ ਉਤਸ਼ਾਹ-ਭਰਪੂਰ ਜੀਵਨ ਪੈਦਾ ਕਰਨਾ ਉਨ੍ਹਾਂ ਦਾ ਨਿਸ਼ਾਨਾ ਸੀ ਤੇ ਇਸੇ ਨਿਸ਼ਾਨੇ ਦੀ ਪੂਰਤੀ ਲਈ ਉਨ੍ਹਾਂ ਭਾਰੀ ਬੀਰ ਸਾਹਿਤ-ਰਚਨਾ ਰਚੀ ਤੇ ਹੋਰ ਕਵੀਆਂ ਤੋਂ ਵੀ ਇਜੇਹੀ ਰਚਨਾ ਕਰਵਾਈ। ਪੁਰਾਣੇ ਹਿੰਦੀ ਕਵੀ ਨਿਕੰਮੀ ਜਿਹੀ ਉਸਤਤਿ ਗਾਉਣ ਤੇ ਨੀਵੀਂ ਕਿਸਮ ਦੇ ਸਿੰਗਾਰ-ਨਿਰੂਪਣ ਵਿਚ ਧਸੇ ਹੋਏ ਸਨ, ਜਿਸ ਦੇ ਮਾੜੇ ਸਿੱਟੇ ਨਿਕਲੇ। ਬਿਦੇਸ਼ੀ ਹਮਲਿਆਂ ਦੀ ਮਾਰੀ-ਭੰਨੀ ਹਿੰਦੁਸਤਾਨੀ ਜਨਤਾ ਹੋਰ ਕਮਜ਼ੋਰ ਹੁੰਦੀ ਗਈ। ਜਿਸ ਤਰ੍ਹਾਂ ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਨੇ ਦੇਸ਼ ਭਰ ਵਿਚ ਨਵੇਂ ਅੰਦੋਲਨ ਨੂੰ ਜਨਮ ਦਿੱਤਾ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪ੍ਰਬੀਨ ਨੇਤਾ ਵਾਂਙ ਉਸ ਜੋਸ਼ ਨੂੰ ਹੋਰ ਉਭਾਰਨ ਲਈ ਨਵੀਂ ਕਿਸਮ ਦਾ ਇਨਕਲਾਬੀ ਸਾਹਿਤ ਪੈਦਾ ਕੀਤਾ ਤੇ ਭਾਰਤੀ ਸਾਹਿਤ ਨੂੰ ਨਾਇਕ ਨਾਇਕਾ ਭੇਦ ਦੇ ਸ਼ਿੰਗਾਰੀ ਗੰਦੇ ਚਲ੍ਹੇ ਵਿਚੋਂ ਕੱਢ ਕੇ ਬੀਰ ਰਸ ਨਾਲ ਸਜਾਇਆ। ਭਾਵੇਂ ਉਨ੍ਹਾਂ ਤੋਂ ਪਹਿਲਾਂ ਹੋਏ ਗੁਰੂ ਸਾਹਿਬਾਨ ਸੰਤ-ਭਾਸ਼ਾ ਰਾਹੀਂ ਭਗਤੀ ਸਾਹਿਤ ਦੀ ਧਾਰਾ ਪ੍ਰਵਾਹਿਤ ਕਰਦੇ ਆ ਰਹੇ ਸਨ ਪਰ ਆਪ ਨੇ ਅਜ਼ਾਦੀ ਦੀ ਤਹਿਰੀਕ ਨੂੰ ਹਿੰਦ ਭਰ ਵਿਚ ਫੈਲਾਉਣ ਲਈ ਹਿੰਦੀ ਨੂੰ ਮਾਧਿਅਮ ਬਣਾ ਕੇ ਬੀਰਰਸੀ ਪਰੰਪਰਾਵਾਂ ਨੂੰ ਪੂਰੇ ਜ਼ੋਰ ਨਾਲ ਸੁਰਜੀਤ ਕੀਤਾ। ਭਗਤੀ ਨਾਲ ਸ਼ਕਤੀ ਨੂੰ ਮਿਲਾਕੇ ਸੰਤ ਸਿਪਾਹੀ ਜੀਵਨ ਸਾਜਣਾ ਹੀ ਉਨ੍ਹਾਂ ਦੀ ਨਿਰਾਲੀ ਕਰਾਮਾਤ ਸੀ, ਅਤੇ ਇਸ ਉਦੇਸ਼ ਲਈ ਤੇਗ ਤੇ ਕਲਮ ਦੀ ਭਰਪੂਰ ਵਰਤੋਂ ਕੀਤੀ।

ਆਪ ਦਾ ਜਨਮ ਸ੍ਰੀ ਗੁਰੂ ਤੇਗ ਬਹਾਦਰ ਦੇ ਘਰ ਮਾਤਾ ਗੁਜਰੀ ਦੀ ਕੁੱਖੋਂ ੧੮ ਦਸੰਬਰ ੧੬੬੧ ਈ. ਨੂੰ ਪਟਨੇ ਵਿਚ ਹੋਇਆ, ਬਚਪਨ ਗੰਗਾ ਕੰਢੇ ਗੁਜਾਰਿਆ, ਸਤਲੁਜ ਕਿਨਾਰੇ ਰਹਿਕੇ ਵਿਦਿਆ ਪਾਈ ਅਤੇ ਚੜ੍ਹਦੀ ਜੁਆਨੀ ਸਮੇਂ ਜਮਨਾ ਕੰਢੇ ਪਾਉਂਟੇ

ਠਹਿਰਕੇ ਕਲਮ ਚਲਾਈ, ਫਿਰ ਵਗਦੇ ਸਤਲੁਜ ਪਾਸ ਅਨੰਦਪੁਰ ਆ ਗਏ ਜਿਥੋਂ ਉਨ੍ਹਾਂ ਤੇਗ ਤੇ ਕਲਮ ਦੋਹਾਂ ਦੀਆਂ ਧਾਰਾਂ ਚਲਾਈਆਂ, ਜਿਸ ਦਾ ਸਿੱਟਾ ਖਾਲਸਾ ਪੰਥ ਦੇ ਰੂਪ ਵਿਚ ਪ੍ਰਕਾਸ਼ਮਾਨ ਹੋਇਆ। ਇਸ ਤਰ੍ਹਾਂ ਉਹ ਇਨਕਲਾਬ ਦੀ ਬੁਨਿਆਦ ਰੱਖਕੇ ਤੇ ਏਸ ਖਾਤਰ ਆਪਣਾ ਸਭ ਕੁਝ ਵਾਰ ਕੇ ੭ ਅਕਤੂਬਰ ੧੭੦੮ ਈ. ਨੂੰ ਗੋਦਾਵਰੀ ਕੰਢੇ ਨਾਦੇੜ-ਹਜ਼ੂਰ ਸਾਹਿਬ ਜੋਤੀ ਜੋਤਿ ਸਮਾ ਗਏ। ਆਪ ਦਾ ਜੀਵਨ ਇਕ ਨਾਟਕ ਸੀ ਜਿਸ ਨੇ ਇਉਂ ਵੱਖ ਵੱਖ ਦਰਿਆਵਾਂ ਕਿਨਾਰੇ ਝਾਕੀਆਂ ਦਰਸਾ ਕੇ ਉੱਤਰ ਤੋਂ ਦੱਖਣ ਤੱਕ ਸਾਰੇ ਹਿੰਦ ਨੂੰ ਹਲੂਣਾ ਦਿਤਾ ਪਰ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਉਹ ਸ਼ਿਵਾ ਜੀ ਯਾ ਨਿਪੋਲੀਅਨ ਵਾਂਙ ਕੇਵਲ ਤਲਵਾਰੀਏ ਨਹੀਂ ਸਨ, ਸਗੋਂ ਇਕ ਕੌਮ ਦੇ ਸਾਜਨਹਾਰ, ਰੂਹਾਨੀ ਗੁਰੂ ਤੇ ਲਾਸਾਨੀ ਕਵੀ ਵੀ ਸਨ ਜਿਨ੍ਹਾਂ ਅਧਿਆਤਮਕ ਤੇ ਕਲਾਤਮਕ ਸ਼ਕਤੀਆਂ ਨੂੰ ਜ਼ਿੰਦਗੀ ਦੇ ਵਿਕਸਾਉਣ ਖਾਤਰ ਪੂਰੀ ਤਰ੍ਹਾਂ ਵਰਤਿਆ। ਜਦੋਂ ਉਨ੍ਹਾਂ ਕਲਮ ਉਠਾਈ, ਉਸ ਸਮੇਂ ਭਾਰਤੀ ਸਾਹਿਤ ਦੇ ਭਗਤੀ ਯਾ ਸ਼ਿੰਗਾਰ ਰਸਪੂਰਣ ਸਾਹਿਤ ਵਿਚ ਤਲਵਾਰ ਦੀ ਲਹਿਰ ਚਲਾਉਣਾ ਸੌਖਾ ਕੰਮ ਨਹੀਂ ਸੀ। ਇਕ ਕਵਿਤਾ ਜੇਹੀ ਨਾਜ਼ਕ ਦੇਵੀ ਨੂੰ ਤਲਵਾਰਾਂ ਤੇ ਬੰਦੂਕਾਂ ਫੜਾ ਲਹੂ ਦੀਆਂ ਵਗਦੀਆਂ ਧਾਰਾਂ ਵਿਚ ਲਿਆ ਖੜਾ ਕਰਨਾ ਕਿਸੇ ਮਰਦ ਕਵੀ ਦਾ ਹੀ ਕੰਮ ਸੀ। ਉਸ ਪਰਮ ਬੀਰ ਕਵੀ ਨੇ ਭਗਤੀ ਦੇ ਰਾਗ ਨੂੰ ਬੰਦ ਕਰਨਾ ਤਾਂ ਨ ਪਸੰਦ ਕੀਤਾ ਪਰ ਕਮਜ਼ੋਰ ਸੁਰਾਂ ਬਦਲ ਦਿੱਤੀਆਂ। ਜਿਥੇ ਇਹ ਰਾਗ ਅੱਗੇ ਬੰਸਰੀ ਦੀ ਧੁਨ ਅਤੇ ਮ੍ਰਿਦੰਗ ਦੀ ਥਾਪ ਤੇ ਗਾਇਆ ਜਾਂਦਾ ਸੀ, ਉਥੇ ਤਲਵਾਰ ਦੀ ਝਨਕਾਰ ਤੇ ਨਗਾਰਿਆਂ ਦੀ ਗੁੰਜਾਰ ਵਿਚ ਇਸ ਤਾਨ ਨੂੰ ਛੇੜਿਆ ਅਰਥਾਤ ਭਗਤੀ ਨੂੰ ਬੀਰ-ਰਸੀ ਪਾਣ ਦੇ ਕੇ 'ਸਿੰਘ' ਸਜਾ ਦਿੱਤਾ। ਇਸ ਮਹਾਂਕਵੀ ਨੇ ਅਪਣੀ ਰਚਨਾ ਵਿਚ ਆਪਣੇ ਪ੍ਰੀਤਮ ਪ੍ਰਭੂ ਨੂੰ ਈਸ਼ਰ, ਗੋਪਾਲ, ਬੰਸੀਧਰ ਯਾ ਲੱਛਮੀਪਤਿ ਕਹਿਣ ਦੀ ਥਾਂ ਖੜਗਕੇਤੁ, ਅਸਿਧੁਜ ਤੇ ਕਾਲ ਤੇ ਮਹਾਂਕਾਲ ਆਦਿ ਬਲਵਾਨ ਨਾਮਾਂ ਨਾਲ ਯਾਦ ਕੀਤਾ ਉਸ ਨੂੰ ਦਿਆਲੂ ਕ੍ਰਿਪਾਲੂ ਬਿਆਨਦਿਆਂ ਸ਼ਸਤ੍ਰਧਾਰੀ ਵੀ ਦੱਸਿਆ—

ਨਮੋ ਸ਼ਸਤ੍ਰਪਾਣੇ। ਨਮੋ ਅਸਤ੍ਰਮਾਣੇ
ਨਮੋ ਕਲਹ ਕਰਤਾ। ਨਮੋ ਸ਼ਾਂਤ ਰੂਪੇ [ਜਾਪੁ

ਅਜਿਹੇ ਖੜਗਧਾਰੀ ਰੱਬ ਤੋਂ ਮੰਗਣਾ ਕੀ ਹੈ, ਉਸ ਅੱਗੇ ਕੇਹੀ ਪ੍ਰਾਰਥਨਾ ਕਰਨਾ ਹੈ, ਇਹ ਗੁਰੂ ਜੀ ਦੇ ਹੇਠ ਲਿਖੇ ਪ੍ਰਾਰਥਨਾ-ਗੀਤ ਤੋਂ ਸਪਸ਼ਟ ਹੈ, ਜੋ ਅੱਜ ਵੀ ਹਰ ਭਾਰਤੀ ਹਿਰਦੇ ਨੂੰ ਟੁੰਬ ਰਿਹਾ ਹੈ।

ਦੇਹਿ ਸ਼ਿਵਾ! ਵਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂ ਨ ਟਰੋਂ
ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ
ਅਰ ਸਿਖਹੋਂ ਅਪਨੇ ਹੀ ਮਨ ਕਉ, ਇਹ ਲਾਲਚ ਹੈ ਗੁਣ ਤਉ ਉਚਰੋਂ
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਣ ਮਹਿ ਤਬ ਜੂਝਿ ਮਰੋਂ।

ਇਸ ਤੋਂ ਅੱਗੇ ਇਸ ਕਲਮਧਾਰੀ ਨੇ ਮਾਲਾ ਫੇਰਨ ਵਾਲੇ ਭਗਤਾ ਦੀ ਥਾਂ ਉਪਰੋਕਤ ਅਨੁਸਾਰ ਹੱਸ ਕੇ ਲੜ ਮਰਨ ਵਾਲਿਆਂ ਦੇ ਗੀਤ ਗਾਏ ਤੇ ਉਹਨਾਂ ਦੇ ਜੀਵਨ ਚਰਿਤ੍ਰ ਲਿਖੇ —

ਧੰਨ ਜੀਓ ਤਿਹ ਕੋ ਜਗ ਮਹਿਂ, ਮੁਖ ਤੇ ਹਰਿ ਚਿਤ ਮਹਿਂ ਜੁਧ ਬੀਚਾਰੈ
ਦੇਹ ਅਨਿਤ ਨ ਨਿਤ ਰਹਹਿ, ਜਸ ਨਾਵ ਚੜ੍ਹੈ ਭਵ ਸਾਗਰ ਤਾਰੈ ।

ਗੱਲ ਕੀ, ਉਨ੍ਹਾਂ ਸਾਰੇ ਭਗਤੀ ਸਾਹਿਤ ਨੂੰ ਬਦਲ ਦਿੱਤਾ, ਇਸ ਸਬੰਧੀ ਉਹਨਾਂ ਦੀ ਰਚਨਾ ਜਾਪੁ, ਅਕਾਲ ਉਸਤਤਿ, ੩੩ ਸ੍ਵਈਏ ਤੇ ਸ਼ਬਦ ਹਜ਼ਾਰੇ ਵਿਸ਼ੇਸ਼ ਤੌਰ ਤੇ ਪੜ੍ਹਨ ਯੋਗ ਹਨ । ਇਹਨਾਂ ਵਿਚ ਉਹਨਾਂ ਰੱਬੀ ਏਕਤਾ ਤੇ ਮਨੁੱਖੀ ਏਕਤਾ ਤੇ ਪੂਰਾ ਜ਼ੋਰ ਦਿਤਾ ਤਾਂ ਕਿ ਇਨਕਲਾਬੀ ਲਹਿਰ ਦਾ ਸੰਗਠਨ ਪੱਕੀਆਂ ਨੀਹਾਂ ਤੇ ਖੜਾ ਹੋਵੇ ਤੇ ਇਸ ਵਿਚ ਕੋਈ ਕਮਜ਼ੋਰੀ ਨ ਆਵੇ । ਵਕਤੀ ਜੰਗਾਂ ਜਿਤਣ ਨਾਲੋਂ ਮਨੁੱਖੀ ਆਦਰਸ਼ਾਂ ਦਾ ਉਨ੍ਹਾਂ ਨੂੰ ਵਧੇਰੇ ਧਿਆਨ ਸੀ । ਇਸੇ ਲਈ ਆਖਿਆ ਹੈ —

ਸਾਚ ਕਹਉਂ ਸੁਨਿ ਲੇਹੁ ਸਭੈ, ਜਿਨ ਪਰੇਮ ਕੀਓ ਤਿਨਹੀ ਪ੍ਰਭੁ ਪਾਯੋ ।

ਯਾ

ਕੋਊ ਭਯੋ ਮੁੰਡੀਆ ਸੰਨਿਆਸੀ ਕੋਊ ਜੋਗੀ ਭਯੋ,
ਕੋਊ ਬ੍ਰਹਮਚਾਰੀ ਕੋਊ ਜਤਿ ਅਨੁਮਾਨਬੋ
ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮਸ਼ਾਫੀ
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ।

ਇਹ ਅਨੁਭਵ ਕਿਸੇ ਕੇਵਲ ਜੰਗਜੂ ਜਰਨੈਲ ਦਾ ਨਹੀਂ ਹੋ ਸਕਦਾ ਜੋ ਸਾਰੇ, ਸਭ ਸਮੇਂ ਸਭ ਥਾਂ ਸਰਬ ਵਿਆਪਕ ਸੱਤਾ ਨੂੰ ਸਮਾਇਆ ਸਮਝਦਾ ਹੈ—

'ਜ਼ਿਮੀ ਜ਼ਮਾਂ ਕੇ ਬਿਖੈ ਸਮਸਤ ਏਕ ਜੋਤਿ ਹੈ
ਨ ਬਾਢ ਹੈ ਨ ਘਾਟ ਹੈ, ਨ ਬਾਢ ਘਾਟ ਹੋਤ ਹੈ।'

ਕਬਿੱਤ

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ
ਨਿਆਰੇ ਨਿਆਰੇ ਹੁਇਕੈ ਫਿਰ ਆਗ ਮੇਂ ਮਿਲਾਹਿਂਗੇ
ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਿਅਤ
ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿਂਗੇ
ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ
ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਹਿਂਗੇ
ਤੈਸੇ ਵਿਸ਼ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਂ ਹੀ ਤੇ ਉਪਜ ਸਬ ਤਾਂਹੀ ਮੈਂ ਸਮਾਹਿਂਗੇ । ੮੭ । [ਅਕਾਲ ਉਸਤਤਿ

ਇਸ ਪਰਮਾਰਥਕ ਸਾਹਿਤ ਤੋਂ ਇਲਾਵਾ ਗੁਰੂ ਸਾਹਿਬ ਨੇ ਹਿੰਦ ਭਰ ਵਿਚ ਧਰਮਯੁਧ ਦਾਉ ਪੈਦਾ ਕਰਨ ਲਈ ਹਿੰਦੂਆਂ ਦੇ ਤਮਾਮ ਮੰਨੇ-ਪ੍ਰਮੰਨੇ ਮਹਾਂਪੁਰਸ਼ਾਂ-ਅਵਤਾਰਾਂ ਦੀ ਜੀਵਨ-ਕਥਾ ਨੂੰ ਬੀਰ ਰਸੀ ਪਾਹ ਦੇ ਕੇ ਨਵੇਂ ਰੰਗ ਢੰਗ ਨਾਲ ਬਿਆਨਿਆ, ਇਸ ਵਡੇ ਗ੍ਰੰਥ ਦਾ ਨਾਂ 'ਬਚਿਤਰ ਨਾਟਕ' ਹੈ, ਸ਼ਾਇਦ ਹਿੰਦੀ ਯਾ ਸੰਸਕ੍ਰਿਤ ਵਿਚ ਅਜੇ ਤਕ ਅਜਿਹਾ ਗ੍ਰੰਥ ਤਿਆਰ ਨਹੀਂ ਹੋਇਆ ਜਿਸ ਵਿਚ ਇਉਂ ਦੁਰਗਾ ਦੀ, ਵਿਸ਼ਣੂ ਦੇ ੨੪ ਅਵਤਾਰਾਂ, ਬ੍ਰਹਿਮਾਂ ਦੇ ਸੱਤ ਤੇ ਰੁਦ੍ਰ ਦੇ ਦੋ ਅਵਤਾਰਾਂ ਦੀ ਜੀਵਨੀ ਇਕ ਥਾਂ ਆਈ ਹੋਵੇ। ਇਸੇ ਗ੍ਰੰਥ ਦੇ ਮੁਢ ਵਿਚ ਉਨ੍ਹਾਂ ਆਪਣੀ ਆਤਮ ਕਥਾ ਲਿਖੀ ਜੋ ਭਾਰਤੀ ਸਾਹਿਤ ਵਿਚ ਆਪਣੀ ਤਰ੍ਹਾਂ ਦੀ ਪਹਿਲੀ ਰਚਨਾ ਹੈ । ਇਸੇ ਤਰ੍ਹਾਂ ਉਨ੍ਹਾਂ ਸ਼ਸਤ੍ਰ ਨਾਮਮਾਲਾ ਨਾਂ ਹੇਠ ਇਕ ਨਵਾਂ ਪੁਰਾਣ ਰਚਿਆ ਜਿਸ ਵਿਚ ਸ਼ਸਤਰ ਭੰਡਾਰ ਦਾ ਦਰਸ਼ਨ ਕਰ ਕੇ ਕਾਇਰ ਹਿਰਦਿਆਂ ਵਿਚ ਵੀ ਬੀਰਤਾ ਦਾ ਸੰਚਾਰ ਹੁੰਦਾ ਹੈ। ਦਰਅਸਲ ਆਪ ਦੀ ਸਾਰੀ ਹਿੰਦੀ ਪੰਜਾਬੀ ਤੇ ਫਾਰਸੀ ਰਚਨਾ ਸ੍ਰੀ ਦਸਮ ਗ੍ਰੰਥ ਨਾਮ ਹੇਠ ਸੰਚਿਤ ਮਿਲਦੀ ਹੈ, ਇਹ ਇਕ ਪੁਸਤਕ ਨਹੀਂ ਬਲਕਿ ਕਈ ਗ੍ਰੰਥਾਂ ਦਾ ਸੰਗ੍ਰਿਹ ਹੈ ਜੋ ਸੰਭਾਲ ਦੇ ਖਿਆਲ ਨਾਲ ਇਕ ਥਾਂ ਤੇ ਸੰਕਲਿਤ ਕੀਤਾ ਗਿਆ ਹੈ। ਇਸ ਵਿਚ ਜਾਪ. ਅਕਾਲ ਉਸਤਤਿ, ਚੰਡੀ ਚਰਿਤ੍ਰ ਕ੍ਰਤੀ ਇਲਾਸ, ਬਚਿਤ੍ਰ ਨਾਟਕ, ਸ਼ਸਤ੍ਰ ਨਾਮ ਮਾਲਾ, ਵਾਰ ਦੁਰਗਾ ਕੀ, ਗਿਆਨ ਪ੍ਰਬੋਧ, ਚਰਿਤ੍ਰ ਪਖਯਾਨ, ਸ਼ਬਦ ਹਜ਼ਾਰੇ, ਤੇਤੀ ਸਵਈਏ, ਅਸਫੋਟਕ ਕਬਿਤ, ਜ਼ਫਰਨਾਮਾ ਤੇ ਹਕਾਯਤਾਂ ਆਦਿ ਸ਼ਾਮਿਲ ਹਨ। 'ਚਰਿਤ੍ਰ ਪਖਯਾਨ' ਗ੍ਰੰਥ ਨਵੇਂ ਸੰਗ੍ਰਾਮੀਆਂ ਨੂੰ ਬਾਜ਼ਾਰੀ ਔਰਤਾਂ ਤੋਂ ਬਚਾਉਣ ਦੀ ਹੀਲਾ ਹੈ। ਗੁਰੂ ਸਾਹਿਬ ਦਾ ਕੁਲ ਮਿਲਦੀ ਛੰਦ ਰਚਨਾ ੧੭ ਹਜ਼ਾਰ ਛੰਦਾਂ ਤੋਂ ਵਧੇਰੇ ਹੈ। ਆਪ ਦੀ ਹਦ ਦਰਜੇ ਦੀ ਸੂਝ-ਬੂਝ ਤੇ ਕਾਵਿ ਸ਼ਕਤੀ ਨੂੰ ਵੇਖ ਕੇ ਮਨੁਖ ਹੈਰਾਨ ਹੋ ਜਾਂਦਾ ਹੈ ਕਿ ਉਨ੍ਹਾਂ ਕਿਵੇਂ ਇਤਨੇ ਰੁਝੇਵਿਆਂ-ਭਰੇ ਜੀਵਨ ਵਿਚੋਂ ਸਮਾਂ ਕੱਢ ਕੇ ਸਾਹਿਤਕ ਉਸਾਰੀ ਦਾ ਇਤਨਾਂ ਭਾਰੀ ਕੰਮ ਕੀਤਾ ਤੇ ਇਸ ਸਾਹਿਤਕ ਸਾਧਨਾ ਦੁਆਰਾ ਕ੍ਰਾਂਤੀ ਦੀ ਬੁਨਿਆਦ ਰੱਖੀ। ਸ਼ਾਇਦ ਦੁਨੀਆਂ ਦੇ ਉਹ ਪਹਿਲੇ ਜੋਧੇ ਜਰਨੈਲ ਸਨ ਜੋ ਆਪ ਮਹਾਂਕਵੀ ਸਨ। ਜੇ ਉਹ ਕਾਵਿ ਕਲਾ ਵਿਚ ਇਤਨੇ ਪ੍ਰਬੀਨ ਨ ਹੁੰਦੇ ਤਾਂ ਸ਼ਾਇਦ ਉਨ੍ਹਾਂ ਦੀ ਤੋਰੀ ਲਹਿਰ ਇਤਨਾ ਜ਼ੋਰ ਵੀ ਨ ਪਕੜਦੀ। ਅੱਧਾ ਕੰਮ ਤਾਂ ਉਨ੍ਹਾਂ ਕਲਮੀ ਕ੍ਰਿਸ਼ਮਿਆਂ ਰਾਹੀਂ ਪਹਿਲੇ ਮੁਕਾ ਲਿਆ ਸੀ ਤੇ ਅੱਧਾ ਫਿਰ ੧੭੫੬ ਬਿ. ਦੀ ਵਿਸਾਖੀ ਨੂੰ ਤਲਵਾਰ ਧੂਹ ਕੇ ਮੁਕਾਇਆ।

ਗੁਰੂ ਜੀ ਦੀ ਬਹੁਤੀ ਸਾਹਿਤਕ ਰਚਨਾ ਹਿੰਦੀ ਵਿਚ ਹੈ ਤੇ ਭਾਰਤੀ ਸਾਹਿਤ ਵਿਚ ਆਪਦੇ ਮੁਕਾਬਲੇ ਦਾ ਹੋਰ ਕੋਈ ਮਹਾਂਕਵੀ ਨਹੀ ਲੱਭਦਾ। ਮੁਗਲਾਂ ਦੇ ਭੰਨੇ ਕਮਜ਼ੋਰ ਨਿਤਾਣੇ ਹਿੰਦੂਆਂ ਵਿਚੋਂ ਲੱਖਾਂ ਸੂਰਮੇ ਪੈਦਾ ਕਰਕੇ ਦੇਸ਼ ਵਿਚ ਇਨਕਲਾਬ ਪੈਦਾ ਕਰਨ ਦਾ ਸਿਹਰਾ ਇਸ ਮਹਾਨ ਰਚਨਾ ਨੂੰ ਹੀ ਪ੍ਰਾਪਤ ਹੈ। ਹਿੰਦੀ ਰਚਨਾ ਤੋਂ ਇਲਾਵਾ ਆਪ ਨੇ ਪੰਜਾਬੀ, ਫਾਰਸੀ ਤੇ ਰੇਖ਼ਤਾ, ਆਦਿ ਵਿਚ ਵੀ ਰਚਨਾ ਕੀਤੀ ਜੋਕਿ ਸਾਹਿਤਕ ਦ੍ਰਿਸ਼ਟੀ ਤੋਂ ਬਹੁਮੁੱਲੀ ਹੈ।

## ਪੰਜਾਬੀ ਕਾਵਿ

ਪੰਜਾਬੀ ਵਿਚ ਆਪਦੀ ਪਰਸਿੱਧ ਰਚਨਾ 'ਵਾਰ ਦੁਰਗਾਕੀ' ਹੈ ਜਿਸ ਦੇ ਜੰਗੀ ਬਿਗਲ ਦੀ ਪ੍ਰਭਾਵਸ਼ਾਲੀ ਧੁਨ ਦੇ ਮਸਤਾਨੇ ਕੀਤੇ ਨਿਹੰਗ ਸਿੰਘ ਅੱਜ ਵੀ ਨਿਰਭੈ ਤੇ ਤਿਆਰ ਬਰਤਿਆਰ ਨਜ਼ਰ ਆਉਂਦੇ ਹਨ। ਇਸ ਪ੍ਰਬੰਧ-ਕਾਵਿ ਵਿਚ ਗੁਰੂ ਸਾਹਿਬ ਨੇ 'ਦੁਰਗਾ ਸਪਤਸ਼ਤੀ' ਦੇ ਆਧਾਰ ਤੇ ਚੰਡੀ ਦੇਵੀ ਦੀ ਦੈਂਤਾਂ ਉਤੇ ਵਿਜਯ ਦਾ ਧੜੱਲੇਦਾਰ ਵਰਨਣ ਕੀਤਾ ਹੈ। ਇਕ ਸੁੰਦਰੀ ਦਾ ਸੰਗ੍ਰਾਮੀਏ ਰੂਪ ਵਿਚ ਜਿੱਤਾਂ ਜਿਤਦੀ ਦਿਖਾਉਣ ਤੋਂ ਮਕਸਦ ਉਨ੍ਹਾਂ ਦਾ ਇਹ ਦੱਸਣਾ ਸੀ ਕਿ ਇਕ ਅਬਲਾ ਆਖੀ ਜਾਣ ਵਾਲੀ ਇਸਤਰੀ ਜੇ ਬੀਰੰਗਨਾ ਬਣਕੇ ਧਰਮਯੁਧ ਦੇ ਚਾਉ ਨਾਲ ਜੂਝੇ ਤਾਂ ਉਹ ਵਡੇ ਵਡੇ ਅਭਿਮਾਨੀ ਦੈਂਤਾਂ ਨੂੰ ਪਛਾੜ ਕੇ ਇੰਦਰ ਵਰਗੇ ਦੇਵਤੇ ਨੂੰ ਜਿੱਤ ਦਿਵਾ ਸਕਦੀ ਹੈ। ਇਸ ਲਈ ਮਰਦਾਂ ਨੂੰ ਇਸ ਤੋਂ ਸਬਕ ਲੈ ਕੇ ਆਪਣੇ ਆਪ ਅੰਦਰ ਬੀਰਤਾ, ਸਾਹਸ ਤੇ ਸ੍ਵੈਮਾਨ ਜੇਹੇ ਉਤਮ ਗੁਣ ਪੈਦਾ ਕਰਨੇ ਚਾਹੀਦੇ ਹਨ। ਕੁਝ ਲੋਕਾਂ ਨੂੰ ਇਹ ਵੀ ਭੁਲੇਖਾ ਹੈ ਕਿ ਗੁਰੂ ਸਾਹਿਬ ਦੇਵੀ ਦੇ ਪੁਜਾਰੀ ਸਨ, ਇਸ ਕਰਕੇ ਉਨ੍ਹਾਂ ਇਹ ਵਾਰ ਲਿਖੀ। ਉਹ ਲੋਕ ਇਹ ਨਹੀਂ ਜਾਣਦੇ ਕਿ ਉਹ ਉਪਾਸਕ ਤਾਂ ਕੇਵਲ ਪ੍ਰਭੂ ਦੀ ਮਹਾਨ ਸ਼ਕਤੀ ਦੇ ਹੀ ਸਨ ਜਿਸਨੂੰ ਉਨ੍ਹਾਂ ਭਗਉਤੀ ਖੜਗ, ਤੇਗ, ਕਾਲ ਯਾ ਅਸਿਧੁਜ ਆਦਿ ਵੀ ਆਖਿਆ ਹੈ। 'ਪ੍ਰਿਥਮ ਭਗਉਤੀ ਸਿਮਰਕੈ' ਵਿਚ ਉਹ ਇਸੇ ਰੱਬੀ ਸ਼ਕਤੀ ਨੂੰ ਧਿਆਉਂਦੇ ਹਨ ਤੇ ਇਸੇ ਮਹਾਨ ਸੱਤਾ ਬਾਰੇ ਉਹ ਅੱਗੇ ਜਾ ਕੇ ਕਹਿੰਦੇ ਹਨ ਕਿ ਤੇਰੇ ਬਲ ਨਾਲ ਹੀ ਰਾਮ, ਕ੍ਰਿਸ਼ਨ ਆਦਿਕ ਅਵਤਾਰਾਂ ਜਿੱਤ ਪਾਈ ਤੇ ਤੇਰੇ ਬਲ ਨਾਲ ਹੀ ਇਸ ਦੁਰਗਾ ਨੇ ਦੈਂਤਾਂ ਦਾ ਨਾਸ ਕੀਤਾ ਹੈ।

ਸ਼ਬਦ ਸਾਫ ਹਨ–

ਖੰਡਾ ਪ੍ਰਿਥਮੈ ਸਾਜਿਕੈ, ਜਿਨਿ ਸਭ ਸੈਸਾਰੁ ਉਪਾਇਆ
ਸਿੰਧ ਪਰਬਤ ਮੇਦਨੀ, ਬਿਨ ਥੰਮਾ ਗਗਨੁ ਰਹਾਇਆ
ਮਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦ ਰਚਾਇਆ
ਤੈਂਹੀ ਦੁਰਗਾ ਸਾਜਿਕੈ, ਦੈਂਤਾਂ ਦਾ ਨਾਸੁ ਕਰਾਇਆ
ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾਂ ਦਹਿਸਿਰ ਘਾਇਆ
ਤੈਥੋਂ ਹੀ ਬਲੁ ਕ੍ਰਿਸ਼ਨ ਲੈ, ਕੰਸ਼ ਕੇਸੀ ਪਕੜਿ ਗਿਰਾਇਆ
ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ।
ਕਿਨੀ ਤੇਰਾ ਅੰਤੁ ਨ ਪਾਇਆ। ੨।

ਇਸ ਤੋਂ ਜ਼ਾਹਰ ਹੈ ਕਿ ਗੁਰੂ ਗੋਬਿੰਦ ਸਿੰਘ ਦਾ ਇਸ਼ਟ ਉਹ ਹੈ ਜੋ ਸਾਰੀਆਂ ਸ਼ਕਤੀਆਂ ਦਾ ਸੋਮਾ ਤੇ ਸਭ ਪੀਰਾਂ ਅਵਤਾਰਾਂ ਨੂੰ ਤਾਕਤ ਬਖਸ਼ਣ ਵਾਲਾ ਹੈ ਤੇ ਫਿਰ ਉਹ ਸਦਾ ਇਕੋ ਜੇਹਾ ਹੈ–

ਜਵਨ ਕਾਲ ਜੋਗੀ ਸ਼ਿਵ ਕੀਓ। ਬੇਦਰਾਜ ਬ੍ਰਹਿਮਾਂ ਜੂ ਥੀਓ

ਜਵਨ ਕਾਲ ਸਭ ਲੋਕ ਸਵਾਰਾ। ਨਮਸਕਾਂਰ ਹੈ ਤਾਂਹਿ ਹਮਾਰਾ।

ਜਵਨ ਕਾਲ ਸਭ ਜਗਤ ਬਨਾਯੋ। ਦੇਵ ਦੈਂਤ ਜੱਛਨ ਉਪਜਾਯੋ।

ਆਦਿ ਅੰਤ ਏਕੈ ਅਵਤਾਰਾ ਸੋਈ। ਗੁਰੂ ਸਮਝੀਅਹੁ ਹਮਾਰਾ।

**ਕਥਾ-ਵਸਤੂ**

ਦੁਰਗਾ ਦੀ ਵਾਰ ਦੀ ਕਹਾਣੀ ਦਾ ਸਾਰ ਇਹ ਹੈ ਕਿ ਦੈਂਤਾਂ ਦਾ ਭਜਾਇਆ ਇੰਦਰ, ਦੁਰਗਾ ਦੀ ਸ਼ਰਣ ਆ ਬੇਨਤੀ ਕਰਦਾ ਹੈ ਕਿ ਮੇਰਾ ਗੁਆਚਾ ਰਾਜ ਮੈਨੂੰ ਦਿਵਾਇਆ ਜਾਵੇ। ਇਹ ਪਰਮੇਸ਼ਰ ਦੀ ਲੀਲ੍ਹਾ ਹੈ ਕਿ ਉਹ ਦੇਵਤਿਆਂ ਦਾ ਹੰਕਾਰ ਤੋੜਣ ਲਈ ਅਜੇਹੀ ਹੇਠਲੀ ਉਤੋ ਕਰਦਾ ਹੈ। ਇੰਦਰ ਵਰਗਾ, ਦੇਵਤਿਆਂ ਦਾ ਰਾਜਾ ਸ਼ਰਨਾਰਥੀ ਹੋ ਕੇ ਤਲਾ ਤੇ ਨ੍ਹਾਉਣ ਆਈ, ਦੁਰਗਸ਼ਾਹ ਪਾਸ ਗਿੜਗਿੜਾਂਦਾ ਹੈ ਤੇ ਅਗੋਂ ਦੁਰਗਾ ਖਿੜ ਖਿੜਾਕੇ ਹੱਸਦੀ ਤੇ ਉਸਨੂੰ ਮੱਦਦ ਦਾ ਭਰੋਸਾ ਦਿਵਾਂਦੀ ਹੈ-

ਦੁਰਗਾ ਬੈਣ ਸੁਣਦੀ ਹੱਸੀ ਹੜ ਹੜਾਇ
ਓਹੀ ਸ਼ੀਂਹ ਮੰਗਾਇਆ ਰਾਕਸ਼ ਭੱਖਣਾ
'ਚਿੰਤਾ ਕਰਹੁ ਨ ਕਾਈ,' ਦੇਵਾਂ ਨੂੰ ਆਖਿਆ
ਰੋਹ ਹੋਈ ਮਹਾਂਮਾਈ ਰਾਕਸ਼ ਮਾਰਣੇ। ੫।

ਦੁਰਗਾ ਸ਼ੇਰ ਦੀ ਸਵਾਰੀ ਕਰਕੇ ਰਣ ਮੈਦਾਨ ਵਿਚ ਨਿਤਰਦੀ ਤੇ ਰਾਕਸ਼ਾਂ ਦੇ ਆਹੂ ਲਾਹੁੰਦੀ ਜਾਂਦੀ ਹੈ। ਪਹਿਲੇ ਟਾਕਰੇ ਵਿਚ ਹੀ ਦੈਂਤਾਂ ਦਾ ਰਾਜਾ ਮਹਿਖਾਸੁਰ ਤਲਵਾਰ ਨਾਲ ਮੌਤ ਦੇ ਘਾਟ ਉਤਾਰ ਦਿਤਾ ਜਾਂਦਾ ਹੈ ਤੇ ਦੇਵੀ ਇੰਦਰ ਨੂੰ ਰਾਜ ਦੇ ਕੇ ਲੋਪ ਹੋ ਜਾਂਦੀ ਹੈ। ਪਰ ਛੇਤੀ ਹੀ ਸੁੰਭ ਤੇ ਨਿਸੁੰਭ ਦੋ ਹੋਰ ਗੁਮਾਨੀ ਦੈਂਤ ਇੰਦ੍ਰ ਪੁਰੀ ਤੇ ਧਾਵਾ ਬੋਲ ਦਿੰਦੇ ਹਨ ਜਿਨ੍ਹਾਂ ਨਾਲ ਤਕੜੀ ਭਾਰੀ ਫੌਜ ਹੈ। ਰਾਜੇ ਸੁੰਭ ਨੇ ਪਹਿਲੇ ਧੂਮਰਲੋਚਨ, ਫਿਰ ਚੰਡ, ਮੁੰਡ ਤੇ ਸ੍ਰੋਣਤਬੀਜ ਜੇਹੇ ਅਪਣੇ ਬਹਾਦਰ ਜਰਨੈਲਾਂ ਨੂੰ ਘੱਲਿਆ ਜੋ ਇਕ ਇਕ ਕਰਕੇ ਮਾਰੇ ਗਏ। ਸ੍ਰੋਣਤਬੀਜ ਦੇ ਲਹੂ ਦਾ ਕਤਰਾ ਜਦੋਂ ਧਰਤੀ ਤੇ ਡਿਗਦਾ ਸੀ, ਤਾਂ ਇਕ ਹੋਰ ਰਾਕਸ਼ ਪੈਦਾ ਹੋ ਜਾਂਦਾ ਸੀ। ਏਸ ਕਰਕੇ ਚੰਡੀ ਨੇ ਕਾਲੀ ਨੂੰ ਬੁਲਾਇਆ, ਉਸਨੇ ਅਜੇਹੀ ਫੁਰਤੀ ਨਾਲ ਖੂਨ ਪੀਤਾ, ਕੋਈ ਤੁਪਕਾ ਹੇਠ ਨ ਡਿਗਣ ਦਿਤਾ। ਸ੍ਰੋਣਤ ਬੀਜ ਦੀ ਮੌਤ ਪਿਛੋਂ ਨਿਸੁੰਭ ਆਇਆ ਤੇ ਫੇਰ ਖੁਦ ਸੁੰਭ ਰਾਜਾ, ਇਹ ਵੀ ਦੋਵੇਂ ਦੁਰਗਾ ਹੱਥੋਂ ਮਾਰੇ ਗਏ। ਇਸ ਤਰ੍ਹਾਂ ਸਾਰੇ ਦੈਂਤਾਂ ਦਾ ਨਾਸ ਕਰਕੇ ਦੇਵੀ ਨੇ ਇੰਦ੍ਰ ਨੂੰ ਰਾਜ ਦਿਵਾਇਆ ਤੇ ਜਗਦੰਬਾ ਦੀ ਜੈਜੈਕਾਰ ਹੋਈ।

ਸੁੰਭ ਨਿਸੁੰਭ ਪਠਾਇਆ, ਜਮ ਦੇ ਧਾਮ ਨੋ
ਇੰਦ੍ਰ ਸੱਦਿ ਬੁਲਾਇਆ, ਰਾਜ-ਅਭਿਖੇਖ ਨੋ
ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੇ

ਚਉਦਹ ਲੋਕਾਂ ਛਾਇਆ, ਜਸੁ ਜਗ ਮਾਤ ਦਾ। ੫੫।

ਇਹ ਹੈ ਸੰਖੇਪ ਜੇਹੀ ਕਹਾਣੀ ਕਿ ਦੁਰਗਾ ਦੇਵੀ ਰੋਹ ਵਿਚ ਆ ਕੇ ਵਡੇ ਵਡੇਰਾਖਸ਼ਾਂ ਨੂੰ ਪਛਾੜਦੀ ਤੇ ਦੇਵਤਿਆਂ ਨੂੰ ਜਿੱਤ ਦਿਵਾਂਦੀ ਹੈ। ਸਾਰੀ ਵਾਰ, ਘਮਸਾਣ ਦੇ ਜੁਧ ਦਾ ਇਕ ਜੋਸ਼ੀਲਾ ਤੇ ਬਾਂਕਾ ਚਿਤਰ ਹੈ ਕਿ ਕਿਵੇਂ ਇਕ ਬੀਰੰਗਨਾ ਅਤਿ ਡਰਾਉਣੇ ਮਾਰੂ ਦੈਂਤਾਂ ਦੇ ਸੱਥਰ ਲਾਹੁੰਦੀ ਜਾਂਦੀ ਹੈ। ਇਸ ਚਿਤਰ ਨੂੰ ਵੇਖਕੇ ਜਿਥੇ ਇਸਤਰੀ ਦੀ ਹੈਸੀਅਤ ਉਚੇਰੀ ਹੁੰਦੀ, ਉਥੇ ਮਰਦਾਂ ਨੂੰ ਵੀ ਇਸ ਤੋਂ ਘਣੇਰੀ ਪਰੇਰਨਾ ਮਿਲਦੀ ਹੈ ਕਿ ਜੇ ਕਰ ਇੱਕਲੀ ਚੰਡੀ, ਖੰਡਾ ਖੜਕਾ ਕੇ ਇਤਨੇ ਦੁਸਟਾਂ ਨੂੰ ਸੋਧ ਸਕਦੀ ਹੈ ਤਾਂ ਮੁਗਲ ਸਾਮਰਾਜ ਵਰਗੇ ਦੈਂਤਾਂ ਨੂੰ ਉਹ ਕਿਉਂ ਨਹੀਂ ਭੁਇੰ ਲਾਹ ਸਕਦੇ। ਇਹੋ ਗੱਲ ਸੀ, ਜਿਸ ਦੇ ਸਦਕੇ, ਅਠਾਰਵੀਂ ਸਦੀ ਵਿਚ ਲਗਾਤਾਰ ਸੌ ਵਰ੍ਹੇ ਸਿੰਘ ਸੂਰਮੇ ਸਾਮਰਾਜੀ ਦੈਂਤ ਦੇ ਵਿਰੁਧ ਨਿਰਭੈ ਹੋਕੇ ਲੜਦੇ ਰਹੇ ਤੇ ਆਖਰ ਉਹਨਾ ਇਸ ਦੈਂਤ ਨੂੰ ਖਪਾ ਕੇ ਦਮ ਲਿਆ। ਇਹ ਇਸ ਵਾਰ ਦਾ ਇਕ ਕ੍ਰਿਸ਼ਮਾ ਹੈ, ਜਿਸ ਦੀ ਪੁਸ਼ਟੀ ਇਤਿਹਾਸ ਪੂਰੀ ਤਰ੍ਹਾਂ ਕਰ ਰਿਹਾ ਹੈ। ਹੁਣ ਵੀ ਨਿਹੰਗ ਸਿੰਘ ਆਪਣੇ ਜੋਸ਼ ਤੇ ਉਤਸ਼ਾਹ ਨੂੰ ਬਰਕਰਾਰ ਰੱਖਣ ਲਈ ਰੋਜ਼ਾਨਾ ਇਸਦਾ ਪਾਠ ਕਰਦੇ ਹਨ ਤੇ ਬਾਕੀ ਆਮ ਸਿਖ, ਚੰਡੀ ਦਾ ਪਾਠ ਕਰਨੋਂ ਇਸ ਲਈ ਸੰਕੁਚਦੇ ਹਨ ਕਿ ਇਸਦੇ ਪੜ੍ਹਿਆਂ ਲੜਾਈ ਛਿੜ ਪੈਂਦੀ ਹੈ। ਸੋ ਅਜੇਹਾ ਬੀਰ ਰਸੀ ਪ੍ਰਭਾਵ ਦਸਦਾ ਹੈ ਕਿ ਕਲਾਕਾਰ ਕਵੀ ਨੇ ਕਿਸ ਤਰ੍ਹਾਂ ਇਸਦੇ ਰੂਪਕ ਢਾਂਚੇ ਨੂੰ ਹਰ ਪਾਸਿਓਂ ਪੂਰਣ ਕਰਕੇ ਪੇਸ਼ ਕੀਤਾ ਹੈ।

ਇਸਦੀ ਬਿੰਬਾਵਲੀ, ਸ਼ਬਦਾਵਲੀ, ਰੂਪਾਵਲੀ, ਵਾਤਾਵਰਣ, ਚੁਸਤ ਬੰਦਸ਼ ਸਭੋ ਬੀਰ ਰਸੀ ਰੰਗਣ ਦਾ ਹੈ ਜੋ ਮਨ ਨੂੰ ਪ੍ਰਚੰਡ ਕਰਕੇ ਜਲਾਲੀ ਰੰਗ ਚਾੜ੍ਹਦਾ ਤੇ ਛੁਪੀਆਂ ਕਲਾਂ ਨੂੰ ਉਘਾੜਦਾ ਹੈ। ਇਸ ਰੂਪਕ ਬਣਤਰ ਵਿਚ ਦੋ ਗੱਲਾਂ ਬਹੁਤ ਪ੍ਰਭਾਵਸ਼ਾਲੀ ਸਿਧ ਹੋਈਆਂ ਹਨ ਇਕ ਤਾਂ ਅਲੰਕਾਰਾਂ ਨਾਲ ਸਜੀ ਜੋਸ਼ੀਲੀ ਸ਼ੈਲੀ ਤੇ ਦੂਜੇ ਧੜੱਲੇਦਾਰ ਬੋਲੀ।

ਜਿਸ ਤਰ੍ਹਾਂ ਫੌਜੀ ਵਾਜੇ ਦੀ ਧੁਨ ਨਾਲ ਸਿਪਾਹੀ ਦਾ ਹਰ ਕਦਮ ਅਗੇ ਵਧਦਾ ਹੈ, ਤਿਵੇਂ ਇਸ ਵਾਰ ਦੀ ਪਉੜੀ ਬਾਜ਼ਾਂ ਵਾਂਙ ਤਰਾਰੇ ਲੈਂਦੀ ਧੌਂਸੇ ਦੀ ਚੋਟ ਨਾਲ ਤੁਰਦੀ ਹੈ ਤੇ ਸੂਰਬੀਰਤਾ ਦਾ ਸਾਗਰ ਉਛਾਲੇ ਮਾਰਦਾ ਨਜ਼ਰੀਂ ਪੈਂਦਾ ਹੈ। ਕੌਣ ਹੈ, ਇਸ ਬਿਆਨ ਨੂੰ ਪੜ੍ਹਕੇ ਜਿਸਦਾ ਖੂਨ ਉਬਾਲੇ ਨ ਖਾਣ ਲਗ ਜਾਵੇ।

ਜੰਗ ਮੁਸਾਫ਼ਾ ਵੱਜਿਆ ਰਣ ਘੁਰੇ ਨਗਾਰੇ ਚਾਵਲੇ
ਝੂਲਨ ਨੇਜੇ ਬੈਰਕਾਂ, ਨੀਸਾਣ ਲਸਨਿ ਉਤਾਵਲੇ।
'ਚੋਟ ਪਈ ਦਮਾਮੇ ਦਲਾਂ ਮੁਕਾਬਲਾ। ਦੇਵੀ ਦਸਤ ਨਚਾਈ ਸੀਹਣਿ ਸਾਰ ਦੀ।
ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ। ਚੋਟ ਪਈ ਖਰਚਾਮੀ ਦਲਾਂ ਮੁਕਾਬਲਾ।
ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਂਸਾ ਭਾਰੀ।

ਧੌਂਗੋਂ ਸੂਲੀਂ ਬਜਾਈਆਂ, ਦਲਾਂ ਮੁਤਾਬਲਾ ।
ਧੂਹਿ ਮਿਆਨੋਂ ਲਈਆਂ, ਜੁਆਨੀਂ ਸੂਰਮੀਂ ।
'ਦੁਹਾਂ ਕੰਧਾਰਾ ਮੁਹਿ ਜੁੜੇ, ਦਲ ਘੁਰੇ ਨਗਾਰੇ ।
ਓਰੜਿ ਆਏ ਸੂਰਮੇ, ਸਰਦਾਰ ਰਣਿਆਰੇ ।'

ਫਿਰ ਕਵੀ ਨੇ ਆਪਣੀ ਬੀਰ ਨਾਇਕ ਦੀ ਹੀ ਸ਼ਲਾਘਾ ਨਹੀਂ ਕੀਤੀ ਸਗੋਂ ਥਾਂ ਥਾਂ ਦੈਂਤਾਂ ਦੀ ਚੜ੍ਹਤ ਨੂੰ ਵੀ ਪੂਰੇ ਜੋਸ਼ ਨਾਲ ਬਿਆਨਿਆ ਹੈ । ਉਹ ਪੂਰੇ ਤਾਣ ਨਾਲ ਬੱਦਲ ਵਾਂਙ ਗੱਜਦੇ, ਘੋੜੇ ਨਚਾਉਂਦੇ ਤੇ ਸ਼ਸਤਰਾਂ ਦੇ ਜੌਹਰ ਦਿਖਾਉਂਦੇ ਹਨ ਤੇ ਕਈ ਵਾਰ ਬਹੁਤੇ ਹੋਣ ਕਰਕੇ ਦੁਰਗਾ ਦੇਵੀ ਨੂੰ ਘੇਰ ਵੀ ਲੈਂਦੇ ਹਨ । ਡਰਾਉਣੇ ਦੈਂਤਾਂ ਦਾ ਕਰੂਪ ਦੇਖੋ :—

ਘੁਰੇ ਨਗਾਰੇ ਦੋਹਰੇ ਰਣ ਸੰਗਲਿਆਲੇ ਧੂੜ, ਲਪੇਟੇ ਧੂਹਰੇ, ਸਿਰਦਾਰ ਜਟਾਲੇ
ਉਖਲੀਆਂ ਨਾਸਾਂ ਜਿਨ੍ਹਾਂ, ਮੂੰਹ ਜਾਪਨ ਆਲੇ, ਧਾਏ ਦੇਵੀ ਸਾਹਮਣੇ ਬੀਰ ਮੁੱਛਲੀਆਲੇ
ਸੁਰਪਤਿ ਜੇਹੇ ਲੜ ਹਟੇ, ਬੀਰ ਟਲੇ ਨ ਟਾਲੇ
ਗੱਜੇ ਦੁਰਗਾ ਘੇਰਿ ਕੈ, ਜਣੁ ਘਣੀਅਰ ਕਾਲੇ । ੧੩ ।

ਇਕ ਹੋਰ ਸੂਰੇ ਦੈਂਤਾਂ ਦੀ ਝਾਕੀ —

ਆਹਰ ਮਿਲਿਆ ਆਹਰੀਆਂ ਸੈਨ ਸੂਰਿਆਂ ਸਾਜੀ
ਚਲੇ ਸਉਹੇ ਦੁਰਗਸ਼ਾਹ ਜਣੁ ਕਾਬੈ ਹਾਜੀ
ਤੀਰੀਂ 'ਤੇਗੀਂ' ਜਮਧੜੀ, ਰਣਿ ਵੰਡੀ ਭਾਜੀ
ਇਕਿ ਘਾਇਲ ਘੂਮਨ ਸੂਰਮੇ, ਜਣੁ ਮਕਤਬ ਕਾਜ਼ੀ
ਇਕ ਬੀਰ ਪਰੋਤੇ ਬਰਛੀਏ, ਜਿਉਂ ਝੁਕ ਪਉਨ ਨਿਵਾਜ਼ੀ
ਇਕ ਦੁਰਗਾ ਸਉਹੇ ਖੁਨਸਕੇ, ਖੁਨਸਾਇਨ ਤਾਜ਼ੀ
ਇਕ ਧਾਵਨ ਦੁਰਗਾ ਸਾਹਮਣੇ, ਜਿਉ, ਭੁਖਿਆਏ ਪਾਜੀ ।
ਕਦੇ ਨ ਰੱਜੇ ਜੁਧ ਤੇ ਰਜਿ ਹੋਏ ਰਾਜ਼ੀ । ੪੫ ।

ਮਹਿਖਾਸੁਰ ਦੀ ਵੰਗਾਰ ਵੀ ਸੁਣਨ ਵਾਲੀ ਹੈ ਜੋ ਇਹ ਕਹਿੰਦਾ ਹੈ ਕਿ ਮੈਂ ਤਾਂ ਇੰਦਰ ਵਰਗੇ ਭਜਾ ਦਿਤੇ, ਇਹ ਦੇਵੀ ਬਿਚਾਰੀ ਕੀ ਹੈ ;—

ਉਮਲ ਲੱਥੇ ਜੋਧੇ ਮਾਰੂ ਬੱਜਿਆ ।
ਬੱਦਲ ਜਿਉਂ ਮਹਿਖਾਸੁਰ ਰਣ ਵਿਚਿ ਗੱਜਿਆ
ਇੰਦਰ ਜੇਹਾ ਜੋਧਾ ਮੈਥੋਂ ਭੱਜਿਆ
ਕਉਣ ਵਿਚਾਰੀ ਦੁਰਗਾ ਜਿਨ ਰਣੁ ਸਜਿਆ । ੧੬ ।

ਇਸ ਤਰ੍ਹਾਂ ਪ੍ਰਤਿਨਾਇਕ ਦੇ ਬਲ ਨੂੰ ਵਡਾ ਦਿਖਾ ਕੇ ਫਿਰ ਆਪਣੇ ਨਾਇਕ ਦਾ

ਹੱਥ ਉੱਤੇ ਦਿਖਾਉਣਾ ਵਾਰਕਾਰ ਦੀ ਕਲਾਕਾਰੀ ਹੈ। ਵੱਡੀ ਖੂਬੀ ਅਲੰਕਾਰਮਾਲਾ ਦੀ ਹੈ, ਜੋ ਜੁੱਧ ਦੇ ਚਿਤਰਾਂ ਨੂੰ ਪੂਰੇ ਠਾਠ ਨਾਲ ਚਿਤ੍ਰਿਤ ਕਰਦੀ ਜਾਂਦੀ ਹੈ। ਜਦ ਮਹਿਖਾਸੁਰ ਦੇ ਸਿਰ ਵਿਚ ਚੰਡੀ ਨੇ ਤੇਗ ਮਾਰੀ ਤਾਂ ਉਹ ਖੋਪਰ ਨੂੰ ਚੂਰ ਚੂਰ ਕਰਦੀ ਘੋੜੇ, ਕਾਠੀ ਤੇ ਅਗੋ ਧਰਤੀ ਨੂੰ ਚੀਰਦੀ ਫੇਰ ਧੌਲ ਦੇ ਸਿੰਗਾਂ ਤੋਂ ਵੀ ਅਗੇ ਕੱਛੂ ਦੇ ਸਿਰ ਤੇ ਜਾ ਵਜਦੀ ਹੈ। ਖੂਨ ਦੇ ਪਰਨਾਲੇ ਇਉਂ ਵਹਿੰਦੇ ਹਨ ਜਿਵੇਂ ਪਹਾੜ ਤੇ ਮੀਂਹ ਪੈਣ ਕਾਰਣ ਬਰਸਾਤੀ ਨਾਲਿਆਂ ਦਾ ਲਾਲ ਪਾਣੀ ਵਗਦਾ ਹੁੰਦਾ ਹੈ ਯਾ ਸ਼ਿਵਾਂ ਦੀ ਜਟਾ ਵਿਚੋਂ ਗੰਗਾ, ਦੈਂਤਾਂ ਦੇ ਅੰਗ ਇਉਂ ਵੱਢੇ ਟੁਕੇ ਪਏ ਹਨ ਜਿਵੇਂ ਤਰਖਾਣ ਦੇ ਪਾਏ ਮੋਛੇ ਸੁਟੇ ਹੁੰਦੇ ਹਨ, ਬਰਛੀ ਮਾਰ ਮਾਰ ਕੇ ਚੰਡੀ ਨੇ ਦੈਂਤਾਂ ਦੇ ਰੁਕੜੇ ਇਉਂ ਪਰੋ ਲਏ ਹਨ ਜਿਵੇਂ ਔਲਿਆਂ ਲੱਦੀ-ਟਾਹਣੀ ਯਾ ਹਲਵਾਈ ਦੀ ਵੜੇ-ਪਰੋਤੀ ਸੀਖ, ਤੇਗਾਂ ਇਉਂ ਲਿਸ਼ਕਦੀਆਂ ਹਨ ਜਿਵੇਂ ਬੱਦਲਾਂ ਵਿਚ ਬਿਜਲੀ, ਜ਼ਖਮੀ ਰਾਕਸ਼ ਇਉਂ ਲਿਟਦੇ ਫਿਰਦੇ ਹਨ ਜਿਵੇਂ ਮਦਮਸਤ ਸ਼ਰਾਬੀ, ਦੁਰਗਾ ਦੀ ਲਹੂ-ਲਿਬੜੀ ਸੂਹੀ ਤਲਵਾਰ ਇਉਂ ਜਾਪਦੀ ਹੈ ਜਿਵੇਂ ਕੋਈ ਸ਼ਹਿਜਾਦੀ ਸੂਹੀ ਸਾੜ੍ਹੀ ਪਾ ਕੇ ਆਈ ਹੋਵੇ, ਸੰਜੋਆਂ ਉੱਤੇ ਤੇਗਾਂ ਲਗਣ ਨਾਲ ਇਉਂ ਖੜਕਾ ਹੁੰਦਾ ਹੈ ਜਿਵੇਂ ਕਿਧਰੇ ਠਠਿਆਰ ਭਾਂਡੇ ਘੜ ਰਹੇ ਹੋਣ, ਘੋੜਿਆਂ ਦੀ ਅਸਮਾਨੀਂ ਚੜ੍ਹਦੀ ਧੂੜ ਇਉਂ ਲਗਦੀ ਹੈ ਜਿਵੇਂ ਧਰਤੀ ਇੰਦਰ ਪਾਸ ਪੁਕਾਰ ਕਰਨ ਜਾ ਰਹੀ ਹੋਵੇ, ਵੱਡੇ ਵੱਡੇ ਦੈਂਤ ਇਉਂ ਦਿਸਦੇ ਹਨ ਜਿਵੇਂ ਉਚੇ ਮੁਨਾਰੇ ਤੇ ਦੁਰਗਾ ਬਿਜਲੀ ਵਾਂਙ ਪੈ ਕੇ ਇਹਨਾਂ ਮੁਨਾਰਿਆਂ ਨੂੰ ਢਾਹੁੰਦੀ ਜਾਂਦੀ ਹੈ, ਸੂਰਮੇ ਰਣਭੂਮੀ ਵਿਚ ਇਉਂ ਨਚਦੇ ਫਿਰਦੇ ਹਨ ਜਿਵੇਂ ਨਟ ਬਾਜ਼ੀਆਂ ਪਾ ਰਹੇ ਹੋਣ ਯਾ ਪੋਸਤੀ ਪੋਸਤ ਪੀ ਕੇ ਲਟਬੌਰੇ ਹੋਣ ਜੋਧਿਆਂ ਦੇ ਲਹੂ-ਲਿਬੜੇ ਬਾਣੇ ਇਸ ਤਰ੍ਹਾਂ ਲਗਦੇ ਹਨ ਜਿਵੇਂ ਬਾਗਾਂ ਵਿਚ ਖਿੜੇ ਲਾਲ ਲਾਲ ਫੁੱਲ। ਸ੍ਰੋਣਤਬੀਜ ਦੇ ਦੁਆਲੇ ਹੂਰਾਂ ਇਉਂ ਝੁਰਮਟ ਪਾ ਰਹੀਆਂ ਹਨ ਜਿਵੇਂ ਲਾੜੇ ਦੁਆਲੇ ਲਾੜੀਆਂ।

ਮਾਰੇ ਗਏ ਬੀਰਾਂ ਦੀਆਂ ਲਾਸ਼ਾਂ ਇਉਂ ਪਈਆਂ ਹਨ ਜਿਵੇਂ ਕੋਈ ਹੋਲੀ ਖੇਡ ਕੇ ਥੱਕ ਕੇ ਸੌਂ ਗਏ ਹੋਣ ਯਾ ਫਿਰ ਸੂਰਮੇ ਭੰਗਾਂ ਪੀ ਕੇ ਪਏ ਹੋਣ। ਇਹ ਬੀਰ ਝਾਕੀਆਂ ਐਸੀਆਂ ਹਨ ਜਿਸ ਨੂੰ ਵੇਖਣ ਲਈ ਫਰਿਸ਼ਤੇ ਵੀ ਅਸਮਾਨੋਂ ਉਤਰਕੇ ਆ ਰਹੇ ਹਨ।

ਇਹ ਸਾਰਾ ਵਰਣਨ ਤੀਰਾਂ, ਤਲਵਾਰਾਂ, ਖੰਡੇ, ਬਰਛੀਆਂ ਦੀ ਛਣਕਾਰ ਨਾਲ ਤੇ ਢੋਲ ਧੌਂਸਿਆਂ ਦੀ ਧੁੰਕਾਰ ਨਾਲ ਗੂੰਜਦਾ ਸੁਣਾਈ ਦਿੰਦਾ ਹੈ ਤੇ ਗੁਰੂ ਸਾਹਿਬ ਦੀ ਬਲਵਾਨ ਬੋਲੀ ਦਾ ਹਿਸਾ ਉਸੇ ਤਰ੍ਹਾਂ ਦਾ ਹੈ ਜਿਵੇਂ ਜੰਗ ਵਿਚ ਗਰਜਦੇ ਨਗਾਰਿਆਂ ਦਾ। ਇਸ ਬਾਰੇ ਬਹੁਤਾ ਕਹਿਣ ਦੀ ਲੋੜ ਨਹੀਂ ਦੁਰਗਾ ਦਾ ਜਗਮਗਾਉਂਦਾ ਜਲਾਲ ਸਾਹਮਣੇ ਮੂਰਤੀਮਾਨ ਆ ਹੁੰਦਾ ਹੈ। ਮਿਸਾਲ ਲਈ ਇਕ ਪਉੜੀ ਦਿੰਦੇ ਹਾਂ-

ਜੰਗ ਮੁਸਾਫਾ ਬੱਜਿਆ, ਰਣ ਘੁਰੇ ਨਗਾਰੇ ਚਾਵਲੇ
ਝੂਲਣ ਨੇਜੇ ਬੈਰਕਾਂ, ਨੀਸਾਣ ਲਸਨਿ ਲਸਾਵਲੇ

ਢੋਲ ਨਗਾਰੇ ਪਉਣਦੇ, ਊਂਘਨ ਜਾਣੁ ਜਟਾਵਲੇ
ਦੁਰਗਾ ਦਾਨੋ ਡਹੇ ਰਣ, ਨਾਦ ਵੱਜਨ ਖੇਤ ਭੀਹਾਵਲੇ
ਬੀਰ ਪਰੋਤੇ ਬਰਛੀਏ, ਜਣੁ ਡਾਲ ਚਮੁੱਟੇ ਆਂਵਲੇ
ਇਕ ਵੱਢੇ ਤੇਗੀਂ ਤੜਫੀਅਨ, ਮਦ ਪੀਤੇ ਲੋਟਨ ਬਾਵਲੇ
ਇਕ ਚੁਣਿ ਚੁਣਿ ਝਾੜਉਂ ਕਢੀਅਨੁ, ਰੇਤ ਵਿਚੋਂ ਸੁਇਨਾ ਡਾਂਵਲੇ
ਗਦਾ ਤ੍ਰਿਸੂਲਾਂ ਬਰਛੀਆਂ, ਤੀਰ ਵਗਨ ਖਰੇ ਉਤਾਵਲੇ
ਜਣੁ ਡਸੇ ਭੁਜੰਗਮ ਸਾਂਵਲੇ, ਮਰ ਜਾਵਨ ਬੀਰ ਰੁਹਾਵਲੇ ।੯।

ਚੰਡੀ ਦੀ ਵਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਸੀਂ ਬੀਰ ਰਸੀ ਕਵੀ ਦੇ ਤੌਰ ਤੇ ਵੇਖਿਆਂ ਹੈ। ਇਸ ਦਾ ਅਰਥ ਇਹ ਨਹੀਂ ਕਿ ਉਹ ਜ਼ਿੰਦਗੀ ਦੇ ਹੋਰ ਜ਼ਰੂਰੀ ਪੱਖਾਂ ਉਤੇ ਕਲਮ ਵਗਾਉਣੋਂ ਸੰਕੋਚ ਕਰਦੇ ਸਨ। ਉਹ ਸਮਾਂ ਹੀ ਐਸਾ ਸੀ, ਜਿਸ ਵਿਚ ਹਥਿਆਰ ਤਿਖੇ ਕਰਨ ਦੀ ਡਾਢੀ ਲੋੜ ਸੀ, ਇਸ ਤੋਂ ਬਿਨਾਂ ਭਾਰਤੀ ਸਭਿਅਤਾ ਯਾ ਮਨੁਖੀ ਸਵੈਮਾਨ ਨੂੰ ਬਚਾਇਆ ਨਹੀਂ ਸੀ ਜਾ ਸਕਦਾ, ਇਸੇ ਕਰਕੇ ਉਹਨਾਂ ਦੁਰਗਾ ਦੇਵੀ ਦੀ ਇਹ ਪ੍ਰਭਾਵਸ਼ਾਲੀ ਤਸਵੀਰ ਚਿਤਰੀ—

'ਗੁਰਦਾਸ ਮਨਾਈ ਕਾਲਕਾ ਖੰਡੇ ਕੀ ਵੇਲਾ।' ਦਾ ਭਾਵ ਇਹੋ ਹੈ।

ਜਿਥੇ ਗੁਰੂ ਸਾਹਿਬ ਨੇ ਆਪਣੇ ਪ੍ਰਭੂ ਪਿਆਰ ਨੂੰ ਵਰਣਨ ਕੀਤਾ ਹੈ, ਉਥੇ ਵੀ ਉਨ੍ਹਾਂ ਦੀ ਪੰਜਾਬੀ ਕਵਿਤਾ ਨਵੇਂ ਰੰਗ ਢੰਗ ਵਿਚ ਉਭਰਦੀ ਹੈ, ਉਨ੍ਹਾਂ ਦਾ ਇਹ ਬਿਰਹੁ ਗੀਤ ਐਸਾ ਹੈ ਜਿਸਦੇ ਮੁਕਾਬਲੇ ਵਿਚ ਹੋਰ ਪੰਜਾਬੀ ਗੀਤ ਘਟ ਹੀ ਠਹਿਰ ਸਕਦਾ ਹੈ। ਮਾਛੀਵਾੜੇ ਦੇ ਜੰਗਲ ਵਿਚ ਮਿਤ੍ਰ ਪਿਆਰੇ ਨੂੰ ਦਿਤਾ ਇਹ ਸਨੇਹੜਾ ਅਜ ਵੀ ਦਰਦ ਪੈਦਾ ਕਰਦਾ ਹੈ: —

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ
ਤੁਧ ਬਿਨ ਰੋਗ ਰਜਾਈਆਂ ਦਾ ਓਢਣੁ, ਨਾਗ ਨਿਵਾਸਾਂ ਦਾ ਰਹਿਣਾ
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ
ਯਾਰੜੇ ਦਾ ਸਾਨੂੰ ਸੱਥਰ ਚੰਗਾ, ਭਠੁ ਖੇੜਿਆਂ ਦਾ ਰਹਿਣਾ।

ਇਸੇ ਤਰ੍ਹਾਂ ਮਾਲਵੇ ਦੇ ਲੱਖੀ ਜੰਗਲ ਵਿਚ ਖਾਲਸੇ ਦੇ ਮਿਲਾਪ ਸਮੇਂ ਉਹਨਾਂ ਵਲੋਂ ਉਚਰੀ ਇਹ ਸੱਦ ਕਿਤਨੀ ਕਸਕਾਂ-ਭਰੀ ਹੈ ਕਿ ਆਪਣੇ ਮਾਹੀ ਦੀ ਅਵਾਜ਼ ਸੁਣਕੇ ਸਭੋ ਠਲੰਭਰ ਗਈ ਤੇ ਮਹਿਬੂਬ ਦੇ ਦਰਸ਼ਨਾਂ ਬਾਦ ਸ਼ੁਕਰਾਨੇ ਵਿਚ ਲੀਨ ਹੋ ਗਈ:

ਸੁਣਿ ਕੈ ਸਦੁ ਮਾਹੀ ਦਾ, ਮੇਹੀਂ ਪਾਣੀ ਘਾਹ ਮੁਤੋਨੇ।
ਕਿਸੈ ਨਾਲਿ ਨ ਰਲੀਆ ਕਾਈ ਕੋਈ ਸ਼ਉਕ ਪਇਓ ਨੇ।
ਗਇਆ ਫਿਰਾਕੁ ਮਿਲਿਆ ਮਿਤ੍ਰਮਾਹੀ, ਤਾਂਹੀ ਸ਼ੁਕਰ ਕੀਤੋਨੇ।

ਸ਼ਾਇਦ ਗੁਰੂ ਸਾਹਿਬ ਦੀ ਅਜੇਹੀ ਪੰਜਾਬੀ ਕਵਿਤਾ ਹੋਰ ਵੀ ਹੋਵੇ।

ਇਕ ਕਬਿੱਤ ਫੁਟਕਲ ਛੰਦਾਂ ਵਿਚ ਮਿਲਦਾ ਹੈ ਜਿਸ ਵਿਚ ਕਾਨ੍ਹ ਦੀ ਯਾਦ ਅੰਦਰ ਗੋਪੀਆਂ ਦੀਆਂ ਅੱਖੀਆਂ, 'ਜੋਗਣਾਂ' ਬਣ ਗਈਆਂ ਦੱਸੀਆਂ ਹਨ। ਇਹ ਕਵੀ ਕਲਪਨਾ ਦਾ ਜੋਗ ਵੀ ਅਜੀਬ ਰੰਗ ਦਾ ਹੈ ਕੇਵਲ ਇਕ ਨਿੱਕੀ ਅੱਖ ਵਿਚ ਹੀ ਆਪ ਨੇ ਜੋਗੀਆਂ ਦਾ ਸਾਰਾ ਭੇਖ ਬਾਣਾ ਲੈ ਆਂਦਾ ਹੈ।

ਸਵੇਤਤਾ ਬਿਭੂਤਿ ਅਰ ਮੇਖਲੀ ਨਿਮੇਖ ਸੰਦੀ
ਅੰਜਨ ਦੀ ਸੇਲੀ ਦਾ ਸੁਭਾਉ ਸੁਭ ਭਾਖਣਾ
ਭੌਗਵਾਂ ਸੋ ਭੇਸ ਸਾਡਾ ਨੈਣਾਂ ਦੀ ਲਲਾਈ ਸਾਈਂ
ਯਾਰੜੇ ਦਾ ਧਿਆਨ ਏਹੋ ਕੰਦ ਮੂਲ ਚਾਖਣਾ
ਰੋਦਨ ਦਾ ਮਜੇਨ ਪੱਤ੍ਰੀ ਪਤਰ ਗੀਤ ਗੀਤਾ
ਦੇਖਣੇ ਦੀ ਭਿੱਛਾ ਦੁਖ ਧੂੰਆਂ ਅਗੇ ਰਾਖਣਾ
ਊਧੋ ! ਇਨ੍ਹਾਂ ਗੋਪੀਆਂ ਦੀ ਅੱਖੀਆਂ ਦਾ ਜੋਗ ਸਾਰਾ
ਨੰਦ ਦੇ ਕੁਮਾਰ ਨੂੰ ਜ਼ਰੂਰ ਜਾਇ ਆਖਣਾ।

ਇਉਂ ਪੰਜਾਬੀ ਵਿਚ ਭਾਵੇਂ ਉਹਨਾਂ ਥੋੜਾ ਲਿਖਿਆ ਪਰ ਜੋ ਲਿਖਿਆ ਉਹ ਇਹ ਜ਼ਾਹਰ ਕਰਨ ਲਈ ਕਾਫੀ ਹੈ ਕਿ ਉਹ ਕੇਵਲ ਰੂਹਾਨੀ ਗੁਰੂ ਹੀ ਨਹੀਂ ਸਨ, ਕਾਵਿ-ਖੇਤਰ ਵਿਚ ਵੀ ਉਨ੍ਹਾਂ ਦੀ ਗੁਰਿਆਈ ਦਾ ਸਿੱਕਾ ਮੰਨਣਾ ਪੈਂਦਾ ਹੈ। ਰੇਖਤਾ ਵਿਚ ਜਾਪੁ ਜੇਹਾ ਅਕਾਲ-ਸਤੋਤਰ, ਹਿੰਦੀ ਵਿਚ ਬੇਨਤੀ ਚੌਪਈ ਜੇਹੀ ਸੌ-ਤੁਕੀ ਪ੍ਰਾਰਥਨਾ, ਫਾਰਸੀ ਵਿਚ ਜ਼ਫਰਨਾਮੇ ਜੇਹਾ ਜ਼ਬਰਦਸਤ ਖ਼ਤ ਤੇ ਪੰਜਾਬੀ ਵਿਚ ਦੁਰਗਾ ਦੀ ਵਾਰ ਵਰਗੀ ਬਲ-ਵਾਨ ਰਚਨਾ ਅਪਣੀ ਮਿਸਾਲ ਆਪ ਹੈ। ਜ਼ਾਹਰ ਹੈ ਕਿ ਆਪਨੇ ਅਪਣੀ ਕ੍ਰਾਂਤੀਕਾਰੀ ਲਹਿਰ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਕਾਵਿ-ਕਲਾ ਦਾ ਹਥਿਆਰ ਕਮਾਲ ਨਾਲ ਵਰੱਤਿਆ ਤੇ ਇਸੇ 'ਦਸਮ ਗ੍ਰੰਥ' ਤੋਂ ਤੇਜਧਾਰੀ 'ਪੰਥ' ਦਾ ਪ੍ਰਕਾਸ਼ ਹੋਇਆ।

—0—

# ਸਾਈਂ ਬੁਲ੍ਹੇ ਸ਼ਾਹ

ਜਿਨ੍ਹਾਂ ਸੂਫੀ ਕਵੀਆਂ ਦੀ ਰਚਨਾ ਨੇ ਪੰਜਾਬੀ ਜੀਵਨ ਉਤੇ ਡੂੰਘਾ ਅਸਰ ਪਾਇਆ, ਬੁਲ੍ਹੇ ਸ਼ਾਹ ਉਨ੍ਹਾਂ ਵਿਚੋਂ ਇਕ ਵਿਸ਼ੇਸ਼ ਮਹਾਨ ਕਵੀ ਹੈ। ਉਸ ਦਾ ਸਮਾਂ (੧੬੮੦-੧੭੫੮ ਈ.) ਪੰਜਾਬ ਵਿਚ ਰਾਜਗਰਦੀ ਦਾ ਸਮਾਂ ਹੈ। ਔਰੰਗਜ਼ੇਬ ਨੇ ਮਨੁੱਖ ਦੀਆਂ ਜਿਨ੍ਹਾਂ ਧਾਰਮਕ, ਸਮਾਜਕ ਤੇ ਰਾਜਸੀ ਸੁਤੰਤਰ ਭਾਵਨਾਆਂ ਨੂੰ ਆਪਣੇ ਹਾਕਮਾਨਾ ਜ਼ੋਰ ਨਾਲ ਜ਼ਬਰਦਸਤੀ ਦਬਾ ਰਖਿਆ ਸੀ, ਉਹ ਉਸ ਦੀ ਮੌਤ (੧੭੦੭ ਈ.) ਬਾਦ ਕਿਵੇਂ ਤੂਫਾਨ ਵਾਂਙ ਉਜਾਗਰ ਹੋਈਆਂ, ਇਹ ਮਰਾਠਿਆਂ ਤੇ ਸਿਖ ਇਤਿਹਾਸ ਦੇ ਪੰਨਿਆਂ ਤੋਂ ਭਲੀ ਪਰਕਾਰ ਪਰਗਟ ਹੈ। ਉਸਦੀਆਂ ਅਤਿਆਚਾਰੀ ਸਰਗਰਮੀਆਂ ਨੇ ਦੇਸ਼ ਦੇ ਵਾਯੂ-ਮੰਡਲ ਨੂੰ ਬਹੁਤ ਘਿਰਣਤ ਬਣਾਇਆ ਹੋਇਆ ਸੀ ਤੇ ਹਾਕਮ ਸ਼ਰੇਣੀ ਮਨ-ਮੰਨੀਆਂ ਕਰ ਕੇ ਥਾਂ ਥਾਂ ਪਰਜਾ ਨੂੰ ਸਤਾ ਰਹੀ ਸੀ। ਇਸ ਦੁਖਦਾਈ ਅਵਸਥਾ ਵਿਚ ਅਜਿਹੇ ਲੋਕ ਵੀ ਸਨ, ਜੋ ਚੁਪ ਕਰ ਕੇ ਨਹੀਂ ਬੈਠ ਸਕੇ, ਉਹਨਾਂ ਮਨੁੱਖੀ ਏਕਤਾ ਤੇ ਪ੍ਰੇਮ ਦੀ ਆਵਾਜ਼ ਬੁਲੰਦ ਕਰ ਕੇ ਪੰਜਾਬੀਆਂ ਨੂੰ ਇਕੱਠਿਆਂ ਕਰਨ ਦਾ ਯਤਨ ਕੀਤਾ।

ਇਹ ਆਖਣਾ ਬਿਲਕੁਲ ਇਤਿਹਾਸਕ ਸਚਾਈ ਦੇ ਵਿਰੁੱਧ ਹੈ ਕਿ ਸਾਰੇ ਦੇ ਸਾਰੇ ਮੁਸਲਮਾਨ ਹੀ ਔਰੰਗਜ਼ੇਬ ਦੀ ਇਸ ਨੀਤੀ ਨਾਲ ਹਮਦਰਦੀ ਰਖਦੇ ਸਨ। ਅਜੇਹੇ ਲੋਕ ਸਨ, ਜਿਨ੍ਹਾਂ ਇਸ ਦੇ ਵਿਰੁੱਧ ਅਵਾਜ਼ ਉਠਾਈ ਤੇ ਬੁਲ੍ਹੇ ਸ਼ਾਹ ਇਸੇ ਸ਼ਰੇਣੀ ਦਾ ਇਕ ਸ਼ਿਰੋਮਣੀ ਫਕੀਰ-ਕਵੀ ਹੈ, ਜਿਸ ਮੁਗਲ ਸਾਮਰਾਜ ਦੇ ਪੈਦਾ ਕੀਤੇ ਘਿਰਣਤ ਵਾਯੂ-ਮੰਡਲ ਵਿਚ ਪਿਆਰ ਦੀ ਵੀਣਾ ਛੇੜੀ। ਭਾਵੇਂ ਉਸ ਦੀ ਬਹੁਤੀ ਕਵਿਤਾ ਉਹ ਦੀ ਆਪਣੇ ਪ੍ਰੇਮ ਵੇਦਨਾ ਨੂੰ ਪੇਸ਼ ਕਰਦੀ ਹੈ ਪਰੰਤੂ ਫਿਰ ਵੀ ਬੁਲ੍ਹਾ ਦੇਸ਼ ਦੀ ਦਸ਼ਾ ਤੋਂ ਅਛੋਹ ਨਹੀਂ, ਉਸ ਨੇ ਭਰਾਤਰੀ ਭਾਵ ਤੇ ਏਕਤਾ ਦੇ ਸਿਧਾਂਤ ਨੂੰ ਲੋਕਾਂ ਸਾਹਮਣੇ ਰਖਿਆ ਤੇ ਮਜ਼ਬੀ ਮੌਲਾਣਿਆਂ ਦੀਆਂ ਤਅਸਬੀ ਕਰਤੂਤਾਂ ਨੂੰ ਜ਼ੋਰ ਨਾਲ ਨਿੰਦਣ ਦਾ ਹੀਆ ਕੀਤਾ ਹੈ। ਇਹ ਠੀਕ ਹੈ ਕਿ ਬੁਲ੍ਹੇ ਵਿਚ ਬਾਬਾ ਫਰੀਦ ਵਰਗੀ ਸੰਖੇਪਤਾ ਤੇ ਭਾਵ ਪੂਰਣਤਾ ਨਹੀਂ ਤੇ ਨਾ ਹੀ ਸ਼ਾਹ ਹੁਸੈਨ ਵਰਗਾ ਸਰੂਰ ਹੈ ਪਰ ਫਿਰ ਵੀ ਬੁਲ੍ਹੇ ਦੀ ਸਿਧੀ ਸਾਦੀ ਬਾਣੀ ਨਿਧੜਕਤਾ ਨਾਲ ਭਰਪੂਰ ਹੈ ਤੇ ਉਸ ਦੇ ਰਹੱਸਵਾਦੀ ਹੁੱਲਾਰਿਆਂ ਤੇ ਵਲਵਲਿਆਂ ਨੂੰ ਪਰਗਟ ਕਰਦੀ ਹੈ। ਇਹ ਵਰਣਨ ਕਾਫੀ ਰਸਦਾਇਕ ਹੋਣ ਕਰਕੇ ਕੱਵਾਲਾਂ ਦੀਆਂ ਮਹਿਫ਼ਲਾਂ ਵਿਚ ਚੰਗਾ ਗੂੰਜਿਆ ਹੈ ਤੇ ਉਸ ਨੇ ਯਥਾਯੋਗ ਅਪਣਾ ਪ੍ਰਭਾਵ

ਵੀ ਪਾਇਆ ਹੈ । ਮੁਫਤੀ ਗੁਲਾਮ ਸਰਵਰ ਨੇ ਆਪਣੀ ਪੁਸਤਕ 'ਖਜ਼ੀਨਾਤੁਲ ਅਸਫੀਆ' (੧੮੬੪ ਈ.) ਵਿਚ ਲਿਖਿਆ ਹੈ ਕਿ ਮਾਰਫਤ ਤੇ ਤੌਹੀਦ ਦੀ ਭਰੀ ਬੁਲ੍ਹੇ ਦੀ ਪੰਜਾਬੀ ਨਜ਼ਮ ਹਰ ਛੋਟੇ ਵਡੇ ਦੀ ਜ਼ਬਾਨ ਤੇ ਹੈ, ਇਸ ਨਾਲ ਸਰੋਤਿਆਂ ਦਾ ਦਿਲੀ ਉਮਾਹ ਤੇ ਪਿਆਰ ਵਧਦਾ ਹੈ ।' ਉਹ ਨਿਰਾ ਪੁਰਾ ਕਵੀ ਨਹੀਂ ਸੀ, ਸਗੋਂ ਬਹੁਤਾ ਫਕੀਰ ਸੀ ਤੇ ਉਸ ਦੀ ਫਕੀਰੀ ਨੇ ਹੀ ਉਸ ਨੂੰ ਕਵੀ ਬਣਾਇਆ ਤੇ ਫਿਰ ਕਵਿਤਾ ਨੇ ਫ਼ਕੀਰੀ ਨੂੰ ਇਧਰ ਉਧਰ ਧੁੰਮਾਇਆ ।

ਬੁਲ੍ਹੇ ਸ਼ਾਹ ਦਾ ਜਨਮ ਲੰਮੀਆਂ ਲੰਮੀਆਂ ਖਜੂਰਾਂ ਵਾਲੇ ਨਗਰ ਕਸੂਹ ਲਾਗੇ ਪਿੰਡ ਪਾਂਡੋ ਕੇ ਜ਼ਿਲਾ ਲਾਹੌਰ ਵਿਚ ਮੁਹੰਮਦ ਦਰਵੇਸ਼ ਦੇ ਘਰ ੧੬੮੦ ਈ. ਨੂੰ ਹੋਇਆ । ਫਕੀਰੀ ਦੀ ਚੇਟਕ ਨੇ ਘਰ ਛੁਡਾ ਕੇ ਕਸੂਰ ਵਸੇਬਾ ਕਰ ਦਿਤਾ । "ਬੁਲ੍ਹੇ ਸ਼ਾਹ ਦਾ ਵਸਨੁ ਕਸੂਰ, ਜਿਥੇ ਲੰਮੀ ਲੰਮੀ ਖਜੂਰ" ਇਹ ਕਥਨ ਇਸ ਗੱਲ ਦੀ ਪੁਸ਼ਟੀ ਕਰਦਾ ਹੈ । ਆਪਨੇ ਮੌ ਗੁਲਾਮ ਮੁਰਤਜ਼ਾ ਪਾਸੋਂ ਤਾਲੀਮ ਹਾਸਲ ਕੀਤੀ ਜੋ ਕਿ ਆਪ ਵੀ ਕਵੀ ਸਨ ਤੇ ਜਿਨ੍ਹਾ ਗੁਲਸਤਾਂ ਦਾ ਤਰਜਮਾ ਕੀਤਾ ਸੀ । ਦੇਸ਼ ਵਿਚ ਹੋ ਰਹੀ ਰਾਜ-ਗਰਦੀ ਤੇ ਫਕੀਰਾਂ ਦੀ ਸੰਗਤ ਨੇ ਬੁਲ੍ਹੇ ਦੇ ਮਨ ਤੇ ਖ਼ਾਸ ਅਸਰ ਕੀਤਾ । ਲਾਹੌਰ ਵਾਲੇ ਪੀਰ ਸ਼ਾਹ ਇਨਾਇਤ ਕਾਦਰੀ (ਦੇਹਾਂਤਾਂ ੧੭੨੮ ਈ.) ਨੂੰ ਆਪਣਾ ਪੀਰ ਧਾਰਿਆ ਤੇ ਰੂਹਾਨੀ ਸਿਖਿਆ ਹਾਸਲ ਕੀਤੀ । ਖੁਦ ਉਨ੍ਹਾਂ ਕਈ ਥਾਂ ਲਿਖਿਆ ਹੈ :

"ਮੇਰਾ ਮੁਰਸ਼ਦ ਸ਼ਾਹ ਇਨਾਇਤ, ਓਹ ਲੰਘਾਏ ਪਾਰ ।"

ਕਹਿੰਦੇ ਹਨ ਜਿਸ ਸਮੇਂ ਬੁਲ੍ਹਾ ਪੀਰ ਜੀ ਪਾਸ ਆਇਆ ਤਾਂ ਆਪ ਗੰਢਿਆਂ ਦੀ ਪਨੀਰੀ ਲਾ ਰਹੇ ਦਨ, ਬੁਲ੍ਹੇ ਨੇ ਖੋਜੀ ਜਗਿਆਸੂ ਵਾਂਙ ਰੱਬ ਦੀ ਪਰਾਪਤੀ ਦਾ ਸਾਧਨ ਪੁਛਿਆ, ਤਾਂ ਉਹਨਾਂ ਆਪਣੇ ਸਹਿਜ ਸੁਭਾ ਅੰਦਾਜ਼ ਵਿਚ ਆਖਿਆ :

"ਬੁਲ੍ਹਿਆ ! ਰੱਬ ਦਾ ਕੀ ਪਾਉਣਾ, ਐਧਰੋਂ ਪੁਟਣਾ ਇਧਰ ਲਾਉਣਾ ।"

ਇਸ ਦਾ ਸਪਸ਼ਟ ਭਾਵ ਇਹ ਸੀ ਕਿ ਜਿਸ ਤਰ੍ਹਾਂ ਪਨੀਰੀ ਨੂੰ ਪੁਟਕੇ ਦੂਜੀ ਥਾਂ ਲਾਇਆ ਜਾਂਦਾ ਹੈ, ਇਸੇ ਤਰ੍ਹਾਂ ਮਾਇਆ ਵਿਚ ਖਚਤ ਮਨ ਨੂੰ ਇਸ ਪਾਸਿਉਂ ਹਟਾ ਕੇ ਹੀ ਰੱਬ ਵਾਲੇ ਪਾਸੇ ਲਾਇਆ ਜਾ ਸਕਦਾ ਹੈ । ਇਸ ਤੋਂ ਬਿਨਾ ਜ਼ਿੰਦਗੀ ਪੂਰਾ ਵਿਕਾਸ ਪਾ ਕੇ ਪਰਫੁਲਤ ਨਹੀਂ ਹੁੰਦੀ ।

ਬੁਲ੍ਹਾ ਆਪਣੇ ਮੁਰਸ਼ਦ ਦੀ ਹਿਦਾਇਤ ਅਨੁਸਾਰ ਕਠਿਨ ਤਪ ਤੇ ਘਾਲਾਂ ਘਾਲਣ ਲਗਾ । ਸੂਫੀ ਮਤ ਵਿੱਚ ਯੋਗ ਦੇ ਅੱਠ ਅੰਗਾਂ ਵਾਂਙ-ਅਬੂਦੀਅਤ (ਸੇਵਕ ਭਾਵ), ਇਸ਼ਕ, ਮਾਰਫਤ (ਗਿਆਨ) ਵਜਦ (ਮਸਤੀ), ਹਕੀਕਤ (ਸਚਾਈ), ਜ਼ੁਹਦ (ਤਪਸਿਆ), ਵਸਲ (ਮਿਲਾਪ) ਤੇ ਫਨਾਹ (ਰੱਬੀ ਅਭੇਦਤਾ) ਅੱਠ ਅਵਸਥਾਂ ਦੱਸੀਆਂ ਗਈਆਂ ਹਨ । ਇਨ੍ਹਾਂ ਅਵਸਥਾ ਤੇ ਕਦਮ ਬ ਕਦਮ ਪੁਜਣ ਲਈ ਜ਼ਿਕਰ (ਸਿਮਰਨ) ਤਸੱਵਰ (ਧਿਆਨ) ਤੇ ਹਬਸਿ ਦਮ (ਪ੍ਰਾਣਾਯਾਮ) ਆਦਿਕ ਕਰਮ ਕਰਨੇ ਵੀ ਜ਼ਰੂਰੀ ਕਰਾਰ

ਦਿਤੇ ਗਏ ਹਨ। ਬੁਲ੍ਹੇ ਨੇ ਪਹਿਲੀ ਅਵਸਥਾ ਵਿਚ ਸ਼ਰੀਅਤ ਤੇ ਤਰੀਕਤ ਦੀਆਂ ਸਾਰੀਆਂ ਅਜੇਹੀਆਂ ਗੱਲਾਂ ਕੀਤੀਆਂ।

ਸ਼ਰੀਅਤ ਸਾਡੀ ਦਾਈ ਹੈ। ਤਰੀਕਤ ਸਾਡੀ ਮਾਈ ਹੈ।
ਅਗੋਂ ਹੱਕ ਹਕੀਕਤ ਆਈ ਹੈ। ਮਾਰਫਤੋਂ ਕਿਛ ਪਾਇਆ ਹੈ।'

ਆਮ ਤੌਰ ਤੇ ਸੂਫੀ ਦੀ ਮਾਂ ਸ਼ਰੀਅਤ ਨਹੀਂ ਹੁੰਦੀ ਉਹ ਤਾ ਇਸ਼ਕ ਦੇ ਝੂਲਣੇ ਵਿੱਚ ਝੂਲਦਾ ਇਸੇ ਮਸਤੀ ਵਿੱਚ ਆਪਣੀ ਮੰਜ਼ਲ ਵਲ ਕਦਮ ਵਧਾਉਂਦਾ ਜਾਂਦਾ ਹੈ। ਬੁਲ੍ਹਾ ਕਾਦਰੀ ਸਿਲਸਿਲੇ ਨਾਲ ਤੱਲਕ ਰੱਖਦਾ ਸੀ, ਮੀਆਂਮੀਰ ਵੀ ਕਾਦਰੀ ਹੀ ਸੀ ਤੇ ਸ਼ਰਈ ਬੰਧਨਾਂ ਤੋਂ ਮੁਕਤ ਸਰਬਸਾਂਝੀਵਾਲਤਾ ਦਾ ਹਾਮੀ ਸੀ। ਬੁਲ੍ਹੇਸ਼ਾਹ ਪਹਿਲੇ ਆਪਣੇ ਮੁਰਸ਼ਦ ਦੇ ਗੀਤ ਗਾਉਣ ਲੱਗਾ। ਇਹ ਉਸ ਦੀ ਮੁਰਸ਼ਦ ਲਈ ਪਿਆਰ-ਬਿਹਬਲਤਾ ਹੀ ਸੀ, ਜਿਸ ਨੇ ਉਸ ਨੂੰ ਕਵੀ ਬਣਾਇਆ।

'ਮੈਂ ਜੁ ਤੈਨੂੰ ਆਖਿਆ, ਕੋਈ ਘੱਲ ਸੁਨੇਹੜਾ।
ਚਸ਼ਮਾਂ ਸੇਜ ਵਿਛਾਨੀਆਂ, ਦਿਲ ਕੀਤਾ ਡੇਰਾ,
ਲਟਕ ਚਲੰਦਾ ਆਂਵਦਾ, ਸ਼ਾਹ ਇਨਾਇਤ ਮੇਰਾ,
ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।
ਢੂੰਡ ਸ਼ਹਿਰ ਸਭ ਭਾਲਿਆ, ਘੱਲਾਂ ਕਾਸਦ ਕੇਹੜਾ।
ਚੜ੍ਹੀਆਂ ਡੋਲੀ ਪ੍ਰੇਮ ਦੀ, ਦਿਲ ਧੜਕੇ ਮੇਰਾ,
ਆ ਇਨਾਇਤ ਕਾਦਰੀ ! ਜੀ ਚਾਹੇ ਮੇਰਾ।
ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।

ਮੁਰਸ਼ਦ ਨੂੰ ਰੀਝਾਉਣ ਲਈ ਬੁਲ੍ਹੇ ਨੂੰ ਕੀ ਕੀ ਕੁਛ ਕਰਨਾ ਪਿਆ, ਕਿਵੇਂ ਉਹ ਥਾਂ ਥਾਂ ਦੀਵਾਨਾ ਹੋ ਕੇ ਫਿਰਦਾ ਰਿਹਾ, ਇਹ ਇਕ ਲੰਮੀ ਦਰਦ ਕਹਾਣੀ ਹੈ। ਮੀਰਾਂ ਤਾਂ ਆਪਣੇ ਭਗਵਾਨ ਦੇ ਸਾਹਮਣੇ ਹੀ ਨੱਚਦੀ ਸੀ ਮਗਰ ਬੁਲ੍ਹਾ ਮਸਤ ਕਲੰਦਰ ਹੋ ਕੇ ਥਾਂ ਥਾਂ ਨਚਦਾ ਫਿਰਦਾ ਸੀ। ਉਸਦੇ ਨਾਚ ਵਿਚ ਹੁਨਰ ਸੀ ਯਾ ਨਹੀਂ, ਤੀਬਰਤਾ ਬੜੇ ਜ਼ੋਰ ਦੀ ਸੀ ਜੋ ਹੁਣ ਵੀ ਇਨ੍ਹਾਂ ਸ਼ਬਦਾਂ ਤੋਂ ਛਲਕਦੀ ਦਿਸਦੀ ਹੈ :-

ਬਹੜੀ ਬਹੁੜੀ ਵੇ ਤਬੀਬਾ। ਮੈਂਡੀ ਜਿੰਦ ਗਈਆ।
ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਹੋਵਾਂ ਮੈਂ ਸਦਕੇ ਜੇ ਮੁੜ ਦੇਵੇਂ, ਦਿਖਾਲੀ।
ਮੈਂ ਭੁਲ ਗਈਆ ਤੇਰੇ ਨਾਲ ਨ ਗਈਆ।
ਮੈਨੂੰ ਇਸ਼ਕ ਨਚਾਇਆ ਕਰ ਥਈਆ ਥਈਆ।

ਮੁਰਸ਼ਦ ਦੇ ਪ੍ਰੇਮ ਤੋਂ ਬਾਅਦ ਫਕੀਰ ਅੰਦਰ ਰੱਬੀ ਪਿਆਰ ਦੀ ਚੰਗਿਆੜੀ ਪ੍ਰਜਵਲਤ ਹੋ ਉਠਦੀ ਹੈ। ਫਿਰ ਉਸ ਲਈ ਸ਼ਰ੍ਹਾ ਦੇ ਬੰਧਨ ਕੋਈ ਅਰਥ ਨਹੀਂ ਰਖਦੇ।

ਉਹ ਇਸ਼ਕ ਦਾ ਸਬਕ ਪੜ੍ਹ ਕੇ ਮੁਲਾਂ ਦੀ ਪੁਰਾਣੀ ਸੰਥਾ ਭੁਲਾ ਦੇਂਦਾ ਤੇ ਹੋ ਕਦਮ ਹੋਰ ਅਗੇ ਨਿਕਲਦਾ ਹੈ। ਇਸ਼ਕ ਦੀ ਬਹਾਰ ਵਿੱਚ ਪੁਰਾਣੇ ਪਤ-ਝੜ ਦੇ ਖੜ ਖੜ ਕਰਦੇ ਪੱਤਿਆਂ ਦੀ ਆਵਾਜ਼ ਖਤਮ ਹੋ ਜਾਂਦੀ ਹੈ :-

'ਫੂਕ ਮੁਸੱਲਾ ਭੰਨ ਸਿਟ ਲੋਟਾ, ਨਾ ਫੜ ਤਸਬੀ ਕਾਸਾ ਸੋਟਾ।
ਆਲਮ ਕਹਿੰਦਾ ਦੇ ਦੇ ਹੋਕਾ, ਤਰਕ ਹਲਾਲੋਂ ਖਾਹੁ ਮੁਰਦਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਉਮਰ ਗਵਾਈ ਵਿੱਚ ਮਸੀਤੀਂ, ਅੰਦਰ ਭਰਿਆ ਨਾਲ ਪਲੀਤੀ।
ਕਦੇ ਨਿਮਾਜ਼ ਵਾਅਦਤ ਨ ਕੀਤੀ, ਹੁਣ ਕਿਉਂ ਕਰਨਾ ਏ ਧਾੜੋ ਧਾੜ
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਜਾਂ ਮੈਂ ਸਬਕ ਇਸ਼ਕ ਦਾ ਪੜ੍ਹਿਆ, ਮਸਜਦ ਕੋਲੋਂ ਜੀਉੜਾ ਡਰਿਆ।
ਭੱਜ ਭੱਜ ਠਾਕਰ ਦੁਆਰੇ ਵੜਿਆ, ਘਰ ਵਿੱਚ ਪਾਇਆ ਮਹਰਮ ਯਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ।
ਵੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ, ਸਿਜਦੇ ਕਰਦੇ ਘਸ ਗਏ ਮੱਥੇ।
ਨ ਰੱਬ ਤੀਰਥ ਨ ਰੱਬ ਮਕੇ, ਜਿਨ ਪਾਯਾ ਤਿਨ ਨੂਰ ਅਨਵਾਰ।
ਇਸ਼ਕ ਦੀ ਨਵੀਉਂ ਨਵੀਂ ਬਹਾਰ

ਆਖਰ ਬੁਲ੍ਹੇ ਦੀ ਗੱਲ ਠੀਕ ਹੈ, ਇਹ ਤਮਾਮ ਧਾਰਮਕ ਰਸਮਾਂ ਜੀਵਨ ਦਾ ਨਿਸ਼ਾਨਾ ਨਹੀਂ, ਇਹ ਤਾਂ ਕੇਵਲ ਸਾਧਨ ਮਾਤਰ ਹਨ। ਜੇ ਇਹ ਜ਼ਿੰਦ ਹੀਨ ਰਸਮਾਂ ਕੁਛ ਵੀ ਨਹੀਂ ਸਵਾਰਦੀਆਂ, ਫਿਰ ਤਾਂ ਇਨ੍ਹਾਂ ਦੀ ਹਦ ਨੂੰ ਪਾਰ ਹੀ ਕਰਨਾ ਉਚਿਤ ਹੈ, ਕਿਉਂ ਕੋਈ ਇਸ ਆਪ ਬਣਾਏ ਬੰਦੀਖਾਨੇ ਵਿੱਚ ਬੈਠ ਕੇ ਉਸ ਮਹਿਬੂਬ ਦੇ ਨੂਰਾਨੀ ਮੇਲ ਤੋਂ ਵਾਂਞਿਆਂ ਰਹੇ। ਪਰ ਇਸ਼ਕ ਵੀ ਕੋਈ ਸੌਖੀ ਖੇਡ ਯਾ ਸੁਆਦਲਾ ਕੰਮ ਨਹੀਂ, ਇਹ ਵੀ ਕੁਸੰਭੜੇ ਦਾ ਚੁਗਣ ਹੈ ਜਿਸ ਵਿਚ ਬੁਲ੍ਹੇ ਨੂੰ ਅਤਿ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ, :—

'ਨੀਂ ਮੈਂ ਕਸੁੰਭੜਾ ਚੁਗ ਚੁਗ ਹਾਰੀ, —
ਏਸ ਕਸੁੰਭੜੇ ਦੇ ਕੰਡੇ ਭਲੇਰੇ, ਅੜ ਅੜ ਚੁੰਨੜੀ ਪਾੜੀ।
ਏਸ ਕਸੁੰਭੜੇ ਦਾ ਹਾਕਮ ਕਰੜਾ, ਜ਼ਾਲਮ ਹੈ ਪਟਵਾਰੀ।
'ਏਸ ਕਸੁੰਭੜੇ ਦੇ ਚਾਰ ਮੁਕੱਦਮ, ਮਾਮਲਾ ਮੰਗਦੇ ਭਾਰੀ।'
'ਭੈਣਾ! ਮੈਂ ਕਤਦੀ ਕਤਦੀ ਹੁੱਟੀ।
ਪੜੀ ਪੱਛੀ ਪਛਵਾੜੇ ਰਹਿ ਗਈ, ਹਥ ਵਿੱਚ ਰਹਿ ਗਈ ਜੁਟੀ।
ਭਲਾ ਹੋਇਆ ਮੇਰਾ ਚਰਖਾ ਟੁਟਾ ਮੇਰੀ ਜਿੰਦ ਅਜ਼ਾਬੋਂ ਛੁਟੀ।'
'ਮੈਂ ਇਆਣੀ ਨੇਹੁੰ ਕੀ ਜਾਣਾ, ਇਹ ਕਿਉਂ ਕਰਦਾ ਲੋਕ ਧਿਙਾਣਾ।
ਕਿਆ ਗੁਲ ਮੇਵਾ ਹੈ ਹਿੰਦਵਾਣਾ।'

'ਮਾਪਿਆਂ ਕੋਲੋਂ ਛਪ ਛਪ ਰੋਵਾਂ, ਕਰ ਕਰ ਲੱਖ ਬਹਾਨੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ, ਲੋਕ ਮਰੇਂਦੇ ਤਾਹਨੇ।'
'ਕੀ ਕਰਦਾ ਵੋ ਕੀ ਕਰਦਾ ਵੋ, ਪੁਛੋ ਤ ਦਿਲਬਰ ਕੀ ਕਰਦਾ ਵੋ।
ਇਕਸੇ ਘਰ ਚ ਵਸਦਿਆਂ ਰਸਦਿਆਂ, ਨਹੀਂ ਬਣਦਾ ਵਿਚ ਪੜਦਾ ਵੋ।
ਵਾਹਦਤ ਦਾ ਦਰਿਆਉ ਸਤੂਾਣਾ, ਕੋਈ ਡੁਬਦਾ ਕੋਈ ਤਰਦਾ ਵੋ।
ਬੁਲ੍ਹਾ ਸ਼ਾਹ ਨੂੰ ਆਣ ਮਿਲਾਵਹੁ, ਮਹਿਰਮ ਹੈ ਇਸ ਘਰ ਦਾ ਵੋ।'

ਆਖਰ ਮਿਲਾਪ ਦਾ ਮੰਡਲ ਆ ਜਾਂਦਾ ਹੈ। ਹੁਣ ਫਕੀਰ ਲਈ ਦੇਸ਼ ਕਾਲ ਦੀਆਂ ਗਿਣਤੀਆਂ-ਮਿਣਤੀਆਂ ਬੇਅਰਥ ਜੇਹੀਆਂ ਜਾਪਦੀਆਂ ਹਨ, ਉਹ ਚਾਹੁੰਦਾ ਹੈ, ਇਹ ਪ੍ਰੀਤਮ-ਮਿਲਾਪ ਸਦਾ ਰਹੇ, ਘੜਿਆਲ ਦੀਆਂ ਅਵਾਜ਼ਾਂ ਵੀ ਇਸ ਵਿਚ ਵਿਘਨ ਨਾ ਪਾਉਣ:—

'ਘੜਿਆਲੀ ਦੇਹੁ ਨਿਕਾਲ ਨੀ, ਅਜ ਪੀਆ ਘਰ ਆਇਆ ਲਾਲ।
ਘੜੀ ਘੜੀ ਘੜਿਆਲ ਵਜਾਵੇ, ਰੈਣ ਵਸਲ ਦੀ ਕਿਉਂ ਘਟਾਵੇ।
ਮੇਰੇ ਮਨ ਦੀ ਬਾਤ ਜਿ ਪਾਵੇ, ਹਥੋਂ ਚਾ ਸਟੇ ਘੜਿਆਲ।
ਘੜਿਆਲੀ ਦੇਹੋ ਨਿਕਾਲ।

ਟੂਣੇ ਟਾਮਣ ਕਰੋ ਸਵੇਰੇ, ਜਾਦੂਗਰ ਆਵਣ ਵਡੇ ਵਡੇਰੇ।
ਕਿਵੇਂ ਕਿਵੇਂ ਵਸ ਆਇਆ ਮੇਰੇ, ਲੱਖ ਬਰਸ ਰਹਿ ਹੋਰੀਂ ਨਾਲ।
ਘੜਿਆਲੀ ਦੇਹੋ ਨਿਕਾਲ।'

ਇਜੇਹੇ ਮਿਲਾਪ ਦਾ ਖਿਆਲ ਉਹੋ ਸਮਝ ਸਕਦੇ ਹਨ, ਜਿਨ੍ਹਾਂ ਲੰਮਾ ਵਿਛੋੜਾ ਝਾਗਕੇ ਸੰਜੋਗ ਪਰਾਪਤ ਕੀਤਾ ਹੋਵੇ। ਬ੍ਰਿਛ ਦੀ ਸੀਤਲ ਛਾਇਆ ਦੀ ਮਹੱਤਤਾ ਮਹਿਲਾਂ ਵਿਚ ਬੈਠਾ ਨਹੀਂ ਜਾਣ ਸਕਦਾ। ਦੀਦਾਰ ਬਾਦ ਬੁੱਲ੍ਹਾ ਆਪਣੇ ਇਸ ਮਿਲਾਪ ਨੂੰ ਹੀਰ ਰਾਂਝੇ ਦੇ ਰੂਪਕ ਵਿੱਚ ਗਾਇਨ ਕਰਦਾ ਹੈ। ਫਕੀਰ ਦੇ ਨਵੇਂ ਪਿਆਰ-ਰੰਗ ਨੇ ਇਸ ਗੀਤ ਦੀ ਇਕ ਅਨੋਖੀ ਨੁਹਾਰ ਬਣਾ ਦਿਤੀ ਹੈ।

'ਰਾਂਝਾ ਜੋਗੀਅੜਾ ਬਣ ਆਯਾ ਨੀ,
ਵਾਹੁ ਵਾਹੁ ਜੋਗੀਅੜਾ ਬਣ ਆਇਆ ਨੀ।
ਇਸ ਜੋਗੀ ਦੇ ਨੈਣ ਕਟੋਰੇ, ਬਾਜ਼ਾਂ ਵਾਙੂ ਲੈਂਦੇ ਡੋਰੇ।
ਮੁਖ ਵੇਖਿਆ ਦੁਖ ਜਾਵਨ ਛੋੜੇ, ਇਹਨਾਂ ਅੱਖੀਆਂ ਨੇ ਲਾਲ ਲਖਾਯਾ ਨੀਂ
ਰਾਂਝਾ ਜੋਗੀਅੜਾ.........।
ਇਸ ਜੋਗੀ ਦੀ ਕੀ ਵੇ ਨਿਸ਼ਾਨੀ, ਕੰਨ ਵਿਚ ਮੁੰਦਰਾਂ ਗਲ ਵਿੱਚ ਗਾਨੀ।
ਸੂਰਤ ਉਸ ਦੀ ਯੂਸਫ ਸਾਨੀ, ਉਸ ਅਲਫੋਂ ਅਹਦ ਬਣਾਇਆ ਨੀ।
ਰਾਂਝਾ ਜੋਗੀਅੜਾ ਬਣ ਆਇਆ ਨੀ।

ਰਾਂਝਾ ਜੋਗੀ ਤੇ ਮੈਂ ਜੁਗਿਆਣੀ, ਉਸ ਦੀ ਖਾਤਰ ਭਰਸਾਂ ਪਾਣੀ।
ਏਵੇਂ ਤਾਂ ਪਿਛਲੀ ਉਮਰ ਵਿਹਾਣੀ, ਉਸ ਹੁਣ ਮੈਨੂੰ ਬਿਰਮਾਯਾ ਨੀ।
ਰਾਂਝਾ ਜੋਗੀਅੜਾ ਬਣ ਆਇਆ ਨੀ।

ਬੁੱਲ੍ਹਾ ਸ਼ਹੁ ਦੀ ਹੁਣ ਗਤਿ ਪਾਈ, ਪ੍ਰੀਤ ਪੁਰਾਣੀ ਸ਼ੋਰ ਮਚਾਈ।
ਏਹ ਗੱਲ ਕੀਕੁਣ ਛਪੇ ਛਪਾਈ, ਲੈ ਤਖਤ ਹਜ਼ਾਰੇ ਨੂੰ ਧਾਇਆ ਨੀ।'
ਰਾਂਝਾ ਜੋਗੀਅੜਾ ਬਣ ਆਇਆ ਨੀ।

ਫਕੀਰ ਕਵੀ ਆਪਣੇ ਮਹਿਬੂਬ ਦੇ ਬਹੁ-ਰੰਗੇ ਕੌਤਕ ਵੇਖ ਕੇ ਇਕ ਗੱਲ ਹੋਰ ਪੁਛਦਾ ਹੈ, ਜੋ ਕਿ ਲਗਭਗ ਹਰ ਪਰੇਮੀ ਦਿਲ ਵਿਚ ਹੀ ਚੱਕਰ ਲਾਉਂਦੀ ਹੋਵੇਗੀ ਕਿ ਹੇ ਪ੍ਰੀਤਮ ! ਅਸੀਂ ਤੈਨੂੰ ਬਾਰ ਬਾਰ ਪਿਆਰਦੇ ਤੇ ਤੈਥੋਂ ਸਦਕੇ ਜਾਂਦੇ ਹਾਂ, ਕੀ ਤੈਨੂੰ ਵੀ ਸਾਡੀ ਇਤਨੀ ਹੀ ਖਿਚ ਹੈ ? ਕੈਸਾ ਸੁੰਦਰ ਪ੍ਰਸ਼ਨ ਹੈ।

'ਬੁਲ੍ਹਾ ਸ਼ਹੁ ਮੈਂ ਤੈਂ ਪਹਿ ਵਾਰੇ ਹਾਂ। ਤੇਰੇ ਦੇਖਣ ਕੇ ਵਣਜਾਰੇ ਹਾਂ।
ਕੁਛ ਅਸਾਂ ਭੀ ਤੈਨੂੰ ਪਿਆਰੇ ਹਾਂ, ਕਿ ਮਹੀਏਂ ਘੋਲ ਘੁਮਾਈ ?'

ਗੱਲ ਇਹ ਨਹੀਂ ਕਿ ਇਹ ਇਕ-ਪਾਸੜ ਪਿਆਰ ਹੈ, ਇਹ ਚਿਣਗ ਦੁਵੱਲੀ ਸੁਲਘਦੀ ਤੇ ਅਖੀਰ ਮੂਲ ਇਕੋ ਹੋਣ ਕਰਕੇ ਇਕਮਿਕ ਕਰ ਨਿਬੜਦੀ ਹੈ, ਇਸ ਅਭੇਦਤਾ ਦਾ ਰੰਗ ਕਿਤਨਾ ਨਿਖਰਵਾਂ ਹੈ :

'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।
ਸੱਦੋ ਨੀ ! ਮੈਨੂੰ ਧੀਦੋ ਰਾਂਝਾ, ਹੀਰ ਨ ਆਖੋ ਕੋਈ।'
'ਹੀਰੇ ਤੂੰ ਮੁੜ ਰਾਂਝਾ ਹੋਈ। ਇਹ ਗੱਲ ਵਿਰਲਾ ਜਾਣੈ ਕੋਈ।'

ਬੁਲ੍ਹੇ ਦੇ ਇਸ ਇਸਤਰੀ ਯਾ ਹੀਰ ਦੇ ਰੂਪ ਵਿਚ ਬਿਆਨ ਕੀਤੇ ਪਰੇਮ ਸਬੰਧੀ ਪ੍ਰੋ: ਸੰਤ ਸਿੰਘ ਸੇਖੋਂ ਲਿਖਦੇ ਹਨ, 'ਉਹ ਇਸ਼ਕ ਜਿਸ ਦੀ ਬੁਲ੍ਹੇ-ਮਨੁਖ ਨੂੰ ਕਿਸੇ ਇਸਤਰੀ ਪਾਸੋਂ ਲੋੜ ਸੀ, ਉਸ ਨੂੰ ਪਰਾਪਤ ਨਹੀਂ ਤੇ ਉਹ ਆਪ ਹੀ ਅਜਿਹੀ ਇਸਤਰੀ ਹੋ ਕੇ ਉਸ ਇਸ਼ਕ ਦਾ ਦੂਜੇ ਪਾਸੇ ਤੋਂ ਅਨੰਦ ਲੈ ਰਿਹਾ ਹੈ।" ਇਹ ਮਨੋਵਿਗਿਆਨਕ ਨਿਰਣਾ ਮਨੋਕਲਪਣਾ ਤੋਂ ਵਧ ਹੋਰ ਕੁਛ ਨਹੀਂ। ਕਾਰਣ ਇਹ ਹੈ ਕਿ ਤਮਾਮ। ਅਧਿਆਤਮਵਾਦੀ ਸੰਤਾਂ ਨੇ ਆਪਣੇ ਰੱਬੀ ਪ੍ਰੇਮ ਨੂੰ ਇਸਤਰੀ ਰੂਪ ਵਿੱਚ ਹੋ ਕੇ ਗਾਂਵਿਆ ਹੈ ਭਾਵੇਂ ਉਹ ਸੰਤ ਅਣਵਿਆਹੇ ਸਨ ਯਾ ਵਿਆਹੇ ਵਰੇ। ਇਸ ਨਾਲ ਉਨ੍ਹਾਂ ਦੇ ਰੱਬੀ ਪਿਆਰ ਵਿੱਚ ਕੋਈ ਵਧੇਰੇ ਫਰਕ ਨਹੀਂ ਪੈਂਦਾ। ਦੂਸਰੇ, ਇਸ ਅਲੰਕਾਰਕ ਬਿਆਨ ਨੂੰ ਜੇਕਰ ਅਸੀਂ ਮਨਮਰਜ਼ੀ ਨਾਲ ਯਥਾਰਥ ਬਣਾਉਣ ਦਾ ਹੀ ਯਤਨ ਕਰੀਤੇ ਤਾਂ ਸਾਨੂੰ ਬੁੱਲ੍ਹੇ ਦੀ ਰਚਨਾ ਦੇ ਹਵਾਲੈ ਨਾਲ ਇਹ ਮੰਨਣ ਵਿਚ ਵੀ ਕੋਈ ਪ੍ਰਹੇਜ਼ ਨਹੀਂ ਚਾਹੀਦਾ ਕਿ ਬੁਲ੍ਹਾ ਚਰਖਾ ਕੱਤਿਆ ਕਰਦਾ ਸੀ। ਸੋ, ਇਹ ਯਥਾਰਥਵਾਦੀ ਨਿਰਣਾ ਅਯਥਾਰਥ ਦੀਆਂ ਹੱਦਾਂ ਨੂੰ ਜਾ ਛੂੰਹਦਾ

ਹੈ। ਬੁਲ੍ਹੇ ਅੰਦਰ ਰੱਬ ਨਾਲ ਮੇਲ ਹੋਣ ਕਰਕੇ ਅਜੇਹਾ ਨੂਰੀ ਚਾਨਣ ਆ ਗਿਆ, ਉਹ ਹਰ ਮਨੁਖ ਵਿਚ ਉਸ ਦੀ ਵਿਆਪਕਤਾ ਦੇਖਦਾ ਹੈ। ਮਜ਼੍ਹਬੀ ਬੰਧਨਾਂ ਵਿੱਚ ਫਾਥੀ ਅੰਧੀ ਦੁਨੀਆਂ ਵਾਲੀ ਤਅੱਸਬ ਦੀ ਐਨਕ ਉਸ ਉਤਾਰ ਛਡੀ ਹੈ।

'ਕਿਤੇ ਰਾਮਦਾਸ ਕਿਤੇ ਫਤੇ ਮੁਹੰਮਦ ਇਹੋ ਕਦੀਮੀ ਸ਼ੋਰ।
ਮੁਸਲਮਾਨ ਸਿਵੇ ਤੋਂ ਚਿੜਦੇ, ਹਿੰਦੂ ਚਿੜਦੇ ਗੋਰ।
ਚੁਕ ਗਏ ਸਭ ਝਗੜੇ ਝੇੜੇ, ਨਿਕਲ ਗਿਆ ਕੋਈ ਹੋਰ।
ਸਾਧੋ! ਕਿਸ ਨੂੰ ਕੂਕ ਸੁਣਾਵਾਂ, ਮੇਰੀ ਬੁਕਲ ਦੇ ਵਿੱਚ ਚੋਰ।

ਬੁਲ੍ਹੇ ਨੂੰ ਇਸ ਗੱਲ ਦੀ ਕਾਫੀ ਹੈਰਾਨੀ ਸੀ ਕਿ ਮਨੁਖ ਕਿਉਂ ਮਾਮੂਲੀ ਨਾਮ-ਭੇਦ ਯਾ ਰਸਮ-ਭੇਦ ਕਾਰਣ ਆਪਸ ਵਿਚ ਨਿਖੜਿਆ ਫਿਰਦਾ ਹੈ। ਇਸੇ ਨਿਖੇੜੇ ਦਾ ਇਲਾਜ ਉਹ ਇਕ ਅਦ੍ਵੈਤਵਾਦ ਯਾ ਵਾਹਦਤ ਦਾ ਪ੍ਰੇਮ ਪਿਆਲਾ ਦਸਦਾ ਹੈ।

ਕੁਝ ਲੋਕ ਬੁਲ੍ਹੇ ਨੂੰ ਪੱਕਾ ਸ਼ਰਈ ਤੇ ਬਹੁਤ ਪੜ੍ਹਿਆ ਲਿਖਿਆ ਸਾਬਤ ਕਰਨ ਦਾ ਜਤਨ ਕਰਦੇ ਹਨ, ਉਹ ਦੋਹਾਂ ਗੱਲਾਂ ਤੋਂ ਆਜ਼ਾਦ ਸੀ। ਸ਼ਰ੍ਹਈ ਆਦਮੀ ਲਈ ਇਹ ਮੰਨਣਾ ਔਖਾ ਹੈ ਕਿ ਉਹ ਤਖਤ ਹਜ਼ਾਰੇ ਨੂੰ ਕਾਬਾ ਸਮਝੇ।

'ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖਤ ਹਜ਼ਾਰੇ,
ਜਿਤ ਵਲ ਯਾਰ ਉਤੇ ਵਲ ਕਾਬਾ, ਭਾਵੇਂ ਵੇਖ ਕਿਤਾਬਾਂ ਚਾਰੇ।

ਸ਼ਰ੍ਹਈ ਮੁਲਾਂ 'ਹਜ਼ਰਤ ਮੁਹੰਮਦ ਸਾਹਿਬ' ਤੋਂ ਘਟ ਆਖਣਾ ਪਸੰਦ ਨਹੀਂ ਕਰੇਗਾ ਚੂੰਕਿ ਉਹ ਸ਼ਰਈ ਸ਼ਬਦਾਂ ਦੀ ਕੈਦ ਵਿਚ ਹੈ। ਇਹ ਇਕ ਆਸ਼ਕ ਅੰਦਰ ਹੀ ਦਲੇਰੀ ਹੋ ਸਕਦੀ ਹੈ ਕਿ ਕੇਵਲ 'ਮੁਹੰਮਦ' ਆਖ ਕੇ ਆਪਣੇ ਉਸ 'ਅਰਬੀ ਮਾਹੀ' ਨੂੰ ਪੁਕਾਰੇ। ਵੇਖੋ ਕੇਹੀ ਸੋਹਣੀ ਸੱਦ ਹੈ-

'ਪਹਿਲੀ ਪਉੜੀ ਪ੍ਰੇਮ ਦੀ, ਪੁਲਸਰਾਤੇ ਡੇਰਾ,
ਹਾਜੀ ਮੱਕੇ ਹੱਜ ਕਰਨ, ਮੈਂ ਮੁਖ ਵੇਖਾਂ ਤੇਰਾ,
ਆ ਮੁਹੰਮਦ ਅਰਬੀਆ! ਹਥ ਪਕੜੀਂ ਮੇਰਾ,
ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।'

ਬੁਲ੍ਹੇ ਦੀ ਅਜੇਹੀ ਆਜ਼ਾਦ ਤਬੀਅਤ ਦੇਖਕੇ ਹੀ ਉਸ ਸਮੇਂ ਦੇ ਤੱਅਸਬੀ ਮੋਮਨ ਉਸ ਨੂੰ 'ਕਾਫਰ' ਆਖਣ ਲਗ ਪਏ ਸਨ। ਇਹ ਕੋਈ ਨਵੀਂ ਗੱਲ ਨਹੀਂ ਸੀ। ਸ਼ਰ੍ਹਈ ਤੇ ਪਖੰਡੀ ਮਜ਼ਬੀ ਲੋਕਾਂ ਦੀ ਆਦਤ ਹੀ ਐਸੀ ਹੈ। ਇਸੇ ਲਈ ਬੁਲ੍ਹੇ ਨੇ ਕੋਈ ਗਿਲਾ ਵੀ ਨਹੀਂ ਕੀਤਾ।

'ਬੁਲ੍ਹਿਆ! ਤੈਨੂੰ ਕਾਫਰ ਕਾਫਰ ਆਖਦੇ, ਤੂੰ ਆਹੋ ਆਹੋ ਆਖ।'

ਇਹ ਗੱਲ ਜ਼ਰੂਰ ਮੰਨਣ ਵਾਲੀ ਹੈ ਕਿ ਬੁਲ੍ਹਾ ਇਸਲਾਮੀ ਤਾਲੀਮ ਦੇ ਅਸਰ ਹੇਠ

ਪਲਿਆ ਸੀ, ਇਸ ਲਈ ਉਸ ਨੇ ਆਪਣੀਆ ਕਾਫ਼ੀਆਂ ਵਿਚ ਕਈ ਥਾਂ ਕੁਰਾਨ ਸ਼ਰੀਫ਼ ਦੀਆਂ ਪ੍ਰਚਲਤ ਆਇਤਾਂ ਦਾ ਹਵਾਲਾ ਵੀ ਦਿਤਾ ਹੈ। ਇਹ ਗੱਲ ਤਾਂ ਉਸੇ ਤਰ੍ਹਾਂ ਹੀ ਹੈ ਜਿਵੇਂ ਕਈ ਅਣਪੜ੍ਹ ਸਾਧੂ ਵੀ ਗੀਤਾ ਦੇ ਸ਼ਲੋਕ ਆਪਣੀ ਕਥਨੀ ਵਿਚ ਵਰਤ ਲੈਂਦੇ ਹਨ। ਬੁਲ੍ਹੇ ਨੇ ਜੋ ਕੁਛ ਪਾਇਆ, ਉਹ ਸੂਫ਼ੀ ਫਕੀਰਾਂ ਦੀ ਸੰਗਤ ਵਿਚੋਂ ਪਾਇਆ ਤੇ ਉਸ ਜੋ ਕੁਝ ਆਖਿਆ ਉਹ, ਆਪਣੇ ਅਨੁਭਵ ਅਨੁਸਾਰ ਆਖਿਆ। ਉਸ ਦੀ ਰਚਨਾ ਵਿਚ ਫਾਰਸੀ ਅਸਰ ਇਤਨਾ ਨਜ਼ਰੀਂ ਨਹੀਂ ਪੈਂਦਾ, ਨ ਉਸ ਦੇ ਖਿਆਲਾਂ, ਅਲੰਕਾਰਾਂ ਵਿਚ ਫਾਰਸੀ ਰੰਗ ਹੈ ਤੇ ਨਾ ਹੀ ਬਹੁਤਾ ਬੋਲੀ ਵਿਚ ਸਗੋਂ ਉਹ ਤੇ ਆਪਣੀ ਪ੍ਰੀਤ ਨਿਰੋਲ ਪੰਜਾਬੀ ਰੂਪ-ਰੰਗ ਵਿਚ ਗਾਉਂਦਾ ਹੈ। ਹੀਰ ਰਾਂਝਾ ਤੇ ਤ੍ਰਿੰਜਣ ਵਿਚ ਕੱਤਦੀ ਮੁਟਿਆਰ ਉਸ ਦੇ ਮਨ-ਭਾਉਂਦੇ ਰੂਪਕ ਹਨ। ਜਦੋਂ ਉਹ ਆਪਣੇ ਪਿਆਰੇ ਦੀ ਬਿਹਬਲ ਅਵਸਥਾ ਬਿਆਨਦਾ ਹੈ ਤਾਂ ਪੇਂਡੂ ਪੰਜਾਬ ਦਾ ਤ੍ਰਿੰਜਣ ਅੱਖਾਂ ਸਾਹਵੇਂ ਫਿਰ ਜਾਂਦਾ ਹੈ। ਚਰਖਾ ਉਸ ਦਾ ਆਪਣਾ ਦਿਲ ਹੈ, ਜੋ ਠੀਕ ਸਿਰ ਨਹੀਂ ਚਲ ਰਿਹਾ।

'ਹਥੀ ਢਿਲਕ ਗਈ ਚਰਖੇ ਦੀ ਮੈਥੋਂ ਕੱਤਿਆ ਮੂਲ ਨਾ ਜਾਵੇ
ਤੱਕਲੇ ਨੂੰ ਵਲ ਪੈ ਪੈ ਜਾਂਦੇ, ਕੌਣ ਲੁਹਾਰ ਬੁਲਾਵੇ,
ਘੜੀ ਘੜੀ ਇਹ ਝੋਲੇ ਖਾਂਦਾ, ਛੱਲੀ ਇਕ ਨ ਲਾਹਵੇ
ਤ੍ਰਿੰਜਣ ਕੱਤਣ, ਤ੍ਰੁੰਮਣ ਸਈਆਂ, ਬਿਰ੍ਹੋਂ ਢੋਲ ਵਜਾਵੇ
ਮਾਹੀ ਛਿੜ ਗਿਆ ਨਾਲ ਮਹੀਂ ਦੇ, ਹੁਣ ਕੱਤਣ ਕਿਸ ਨੂੰ ਭਾਵੇ।'

ਇਸੇ ਤਰ੍ਹਾਂ ਮਨੁੱਖ ਨੂੰ ਨੇਕੀ ਦਾ ਸੂਤ ਕੱਤਕੇ ਦਾਜ ਤਿਆਰ ਕਰਨ ਦੀ ਨਸੀਹਤ ਬ੍ਹਾਰ ਬਾਰ ਦਿਤੀ ਹੈ।

ਕੁਝ ਕੱਤ ਕੁੜੇ ਨ ਵੱਤ ਕੁੜੇ। ਛੱਲੀ ਲਾਹ ਭਰੋਟੇ ਘੱਤ ਕੁੜੇ
ਜੇ ਪੂਣੀ ਪੂਣੀ ਕੱਤੇਂਗੀ, ਤਾਂ ਨੰਗੀ ਮੂਲ ਨ ਵਤੇਂਗੀ
ਸੈ ਵਰ੍ਹਿਆਂ ਦਾ ਜੇ ਕੱਤੇਂਗੀ, ਤਾਂ ਕਾਗ ਮਾਰੀਗਾ ਝੁਟ ਕੁੜੇ
ਦਾਜ ਵਿਹੂਣੀ ਜਾਵੇਂਗੀ, ਤਾਂ ਭਲੀ ਨਾ ਕਿਸੇ ਭਾਵੇਂਗੀ
ਉਥੇ ਸ਼ਹੁ ਨੂੰ ਕਿਵੇਂ ਰੀਝਾਵੇਂਗੀ, ਕੁਝ ਲੈ ਫੱਕਰਾਂ ਦੀ ਮੱਤ ਕੁੜੇ।

## ਸਮਕਾਲੀ ਅਵਸਥਾ

ਬੁਲ੍ਹੇ ਸ਼ਾਹ ਦਾ ਸਮਾ ਸਿੰਘ-ਪੰਥ ਦੀ ਉਤਪਤੀ ਤੇ ਵਿਕਾਸ ਦਾ ਸਮਾਂ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਵਿਚ ਅਨੰਦਪੁਰ ਵਿਖੇ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ; ਇਸ ਸਮੇਂ ਬੁਲ੍ਹਾ ੧੮-੧੯ ਵਰ੍ਹੇ ਦਾ ਜਵਾਨ ਸੀ ਤੇ ਕਸੂਰ ਵਿਚ ਰਹਿੰਦਾ ਸੀ। ਕਸੂਰ ਮੁਸਲਮਾਨੀ ਤਹਿਜ਼ੀਬ ਤੇ ਤਾਲੀਮ ਦਾ ਪੁਰਾਣਾ ਕੇਂਦਰ ਸੀ ਅਤੇ ਲਾਹੌਰ ਦੇ ਨੇੜੇ ਪੈਣ ਕਰਕੇ ਦੇਸ਼ ਦੀਆਂ ਰਾਜਨੀਤਕ ਸਰਗਰਮੀਆਂ ਦੀ ਸੋਅ ਵੀ ਇਥੇ ਪਹੁੰਚਦੀ ਰਹਿੰਦੀ ਸੀ।

ਲਾਹੌਰ ਵਿਚ ਕਿਸ ਤਰ੍ਹਾਂ ਅਬਦੁਲ ਸਮਦ ਖਾਂ, ਖਾਨ ਬਹਾਦਰ ਜ਼ਕਰੀਆਂ ਖਾਂ ਤੇ ਮੀਰਮੰਨੂ ਆਦਿ ਜ਼ਾਲਮ ਹਾਕਮ ਸਿਖਾਂ ਉਤੇ ਨਿਰੰਤਰ ਸਖਤੀ ਕਰਦੇ ਰਹੇ ਤੇ ਕਿਸ ਤਰ੍ਹਾਂ ਖਿੜੇ ਮੱਥੇ ਸਿੰਘਾਂ ਨੇ ਅਡੋਲ ਰਹਿਕੇ ਸ਼ਹੀਦੀਆਂ ਪਾਈਆਂ ਤੇ ਆਪਣੇ ਧਰਮ ਨੂੰ ਨਾ ਤਿਆਗਿਆ, ਇਸ ਦੀਆਂ ਕਹਾਣੀਆਂ ਦੇਸ਼ ਦੇ ਕੋਨੇ ਕੋਨੇ ਵਿਚ ਫੈਲੀਆਂ ਹੋਈਆਂ ਸਨ ਤੇ ਥਾਂ ਥਾਂ ਉਹਨਾਂ ਦੀ ਚਰਚਾ ਸੀ। ਬੁਲ੍ਹੇ ਸ਼ਾਹ ਇਕ ਸੂਫੀ ਫ਼ਕੀਰ ਸੀ, ਜੋ ਸ਼ਰ੍ਹਾ ਸ਼ਰੀਅਤ-ਪਸੰਦ ਲੋਕਾਂ ਦੀਆਂ ਇਸਲਾਮ ਦੇ ਨਾਂ ਤੇ ਕੀਤੀਆਂ ਜਾ ਰਹੀਆਂ ਇਹਨਾਂ ਕਰਤੂਤਾਂ ਨੂੰ ਘਿਰਣਾ ਦੀ ਦ੍ਰਿਸ਼ਟੀ ਨਾਲ ਵੇਖਦਾ ਸੀ। ਸਿੰਘਾਂ ਦੇ ਅਜੇਹੇ ਦ੍ਰਿੜ੍ਹਤਾ-ਭਰੇ ਜੀਵਨ ਨੂੰ ਦੇਖ ਕੇ ਇਸ ਸੂਫੀ ਫ਼ਕੀਰ ਨੇ ਇਹ ਤੱਤ ਕੱਢਿਆ ਸੀ ਕਿ ਜੇਕਰ ਗੁਰੂ ਗੋਬਿੰਦ ਸਿੰਘ ਅਜੇਹੀ ਪ੍ਰਬਲ 'ਸਿੰਘ ਲਹਿਰ' ਨੂੰ ਜਨਮ ਨਾ ਦੇਂਦੇ ਤਾਂ ਭਾਰਤੀ ਸੰਸਕ੍ਰਿਤੀ ਦਾ ਨਾਮ ਨਿਸ਼ਾਨ ਰਹਿਣਾ ਔਖਾ ਸੀ ਤੇ ਸਭ ਥਾਂ ਇਸਲਾਮ ਦਾ ਹੀ ਝੰਡਾ ਝੂਲਣਾ ਸੀ। ਇਹ ਉਸ ਦਾ ਤਜਰਬੇ ਵਿਚ ਆਇਆ ਸੱਚ ਸੀ, ਕੋਈ ਭੂਤ ਜਾਂ ਭਵਿੱਸ਼ਬਾਣੀ ਨਹੀਂ ਸਗੋਂ ਵਰਤਮਾਨ ਦੀ ਸਚਾਈ ਸੀ।

"ਨ ਕਹੂੰ ਜਬ ਕੀ ਨ ਕਹੂੰ ਤਬ ਕੀ ਬਾਤ ਕਹੂੰ ਮੈਂ ਅਬ ਕੀ
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ"

ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦਾ ਸਾਕਾ ਵੀ ਭਾਵੇਂ ਬੁਲ੍ਹੇ ਦੇ ਜਨਮ ਤੋਂ ਪੰਜ ਸਾਲ ਪਹਿਲਾਂ ਹੋ ਚੁੱਕਾ ਸੀ ਪਰ ਨੇਕ ਬੰਦਿਆਂ ਵਿਚ ਉਸ ਦੀ ਅਜੇ ਤੱਕ ਚਰਚਾ ਸੀ। ਕੇਵਲ ਸਿਖਾਂ ਵਿਚ ਹੀ ਨਹੀਂ ਬਲਕਿ ਈਮਾਨਦਾਰ ਮੁਸਲਮਾਨਾਂ ਵਿਚ ਵੀ ਇਸ ਕੁਰਬਾਨੀ ਦੇ ਲਈ ਚੰਗੀ ਸ਼ਰਧਾ ਤੇ ਸਤਿਕਾਰ ਦੇ ਭਾਵ ਸਨ। ਜਦੋਂ ਬੁਲ੍ਹੇ ਸ਼ਾਹ ਆਪਣੇ ਰੱਬ ਦੀ ਵਿਆਪਕਤਾ ਦਾ ਜ਼ਿਕਰ ਕਰਦਾ ਹੈ ਤਾਂ ਗੁਰੂ ਤੇਗ ਬਹਾਦਰ ਜੀ ਨੂੰ ਧਰਮ ਲਈ ਲੜ ਮਰਨ ਵਾਲਾ 'ਗਾਜ਼ੀ' ਕਹਿ ਕੇ ਯਾਦ ਕਰਦਾ ਹੈ :

"ਤੁਸੀਂ ਸਭਨੀ ਭੇਖੀਂ ਥੀਂਦੇ ਹੋ। ਮੈਨੂੰ ਹਰ ਜਾ ਤੁਸੀਂ ਦਿਸੀਂਦੇ ਹੋ।
ਆਪ ਮਦ ਕਰ ਆਪੇ ਪੀਂਦੇ ਹੋ। ਆਪੇ ਆਪ ਕੂੰ ਆਪ ਝਕਾਈਦਾ।
ਹੁਣ ਕਿਸ ਤੋਂ ਆਪ ਲੁਕਾਈਦਾ। ਕਿਤੇ ਚੋਰ ਬਣੇ ਕਿਤੇ ਕਾਜ਼ੀ ਹੋ।
ਕਿਤੇ ਮਿੰਬਰ ਤੇ ਬਹਿ ਵਾਅਜ਼ੀ ਹੋ। ਕਿਤੇ ਤੇਗ ਬਹਾਦਰ ਗਾਜ਼ੀ ਹੋ।
ਆਪੇ ਆਪਣਾ ਕਟਕ ਚੜ੍ਹਾਈਦਾ। ਹੁਣ ਕਿਸ ਤੋਂ ਅ ਪ ਛੁਪਾਈਦਾ।

ਜਿਥੋਂ ਤੱਕ ਰਾਜਸੀ ਸੱਚ ਕਹਿਣ ਦਾ ਤੱਲਕ ਹੈ, ਇਹ ਉਸ ਸਮੇਂ ਇਕ ਔਖੀ ਜੇਹੀ ਗੱਲ ਸੀ। ਪਰ ਫਿਰ ਵੀ ਬੁਲ੍ਹੇ ਦੀ ਫ਼ਕੀਰੀ ਉਸ ਨੂੰ ਜ਼ਰਾ ਬੇਪਰਵਾਹ ਬਣਾਂਦੀ ਤੇ ਉਹ ਕੁਝ ਨਾ ਕੁਝ ਇਸ ਬਾਰੇ ਆਪਣੇ ਖਿਆਲ ਨਿਧੜਕ ਕਹਿ ਹੀ ਦਿੰਦਾ ਸੀ। ਇਸ ਸਚਾਈ ਦੇ ਸੰਕੋਚ ਬਾਰੇ ਵੀ ਉਸ ਨੇ ਇਹ ਗੱਲ ਆਖੀ ਹੈ :

'ਮੂੰਹ ਆਈ ਬਾਤ ਨ ਰਹਿੰਦੀ ਹੈ। ਝੂਠ ਆਖਾਂ ਤਾਂ ਕੁਝ ਬਚਦਾ ਹੈ।

ਸੱਚ ਆਖਿਆਂ ਭਾਂਬੜ ਮਚਦਾ ਹੈ । ਦਿਲ ਦੋਹਾਂ ਗੱਲਾਂ ਤੋਂ ਜਚਦਾ ਹੈ ।
ਜਚ ਜਚ ਕੇ ਜੀਭਾ ਕਹਿੰਦੀ ਹੈ । ਮੂੰਹ ਆਈ ਬਾਤ ਨਾ ਰਹਿੰਦੀ ਹੈ ।'

ਪਰ ਇਹ ਸੱਚ ਸੌ ਪੜਦੇ ਕਰਦਿਆਂ ਵੀ ਆਖਿਰ ਕਿਤੇ ਕਿਤੇ ਪਰਗਟ ਹੋ ਹੀ ਜਾਂਦਾ ਹੈ। ਬੁੱਲ੍ਹਾ ਜਾਣਦਾ ਹੈ ਕਿ ਸਿੱਖ ਧਰਮੀ ਹਨ ਤੇ ਧਰਮ ਲਈ ਲੜ ਮਰ ਰਹੇ ਹਨ ਪਰੰਤੂ ਵੇਲੇ ਦੀ ਸਰਕਾਰ ਉਨ੍ਹਾਂ ਨੂੰ ਜੀਉਂਣ ਨਹੀਂ ਦਿੰਦੀ ਤੇ ਮਜ਼ਬੀ ਮੁਲਾਣੇ ਵੀ ਉਨ੍ਹਾਂ ਦੇ ਖ਼ੂਨ ਨਾਲ ਵਜ਼ੂ ਕਰਕੇ ਹੀ ਨਮਾਜ਼ ਪੜ੍ਹਨਾ ਚਾਹੁੰਦੇ ਹਨ। ਪਰੰਤੂ ਉਹ ਆਪਣੇ ਬਲ ਨਾਲ ਫਿਰ ਸਿਰ ਚੁੱਕ ਰਹੇ ਅਤੇ ਚੰਗੀ ਤਕੜੀ ਤਾਕਤ ਹਾਸਲ ਕਰ ਰਹੇ ਹਨ। ਇਕ ਇਹ ਗੱਲ ਵੀ ਹੋ ਸਕਦੀ ਹੈ ਕਿ ਪਠਾਣਾਂ ਦੇ ਸ਼ਹਿਰ ਦਾ ਵਾਸੀ ਬੁਲ੍ਹੇ ਸ਼ਾਹ ਮੁਗ਼ਲਾਂ ਨਾਲ ਬਹੁਤੀ ਹਮਦਰਦੀ ਨਾ ਵੀ ਰੱਖਦਾ ਹੋਵੇ, ਇਸ ਕਰਕੇ ਉਹ ਮੁਗਲਾਂ ਦੇ ਇਸ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਵਾਲੇ ਜਾਬਰ ਆਚਰਣ ਨੂੰ ਨਿੰਦਦਾ ਹੋਇਆ ਸਾਫ਼ ਆਖਦਾ ਹੈ :

'ਮੁਗਲਾਂ ਜ਼ਹਿਰ ਪਿਆਲੇ ਪੀਤੇ, ਭੂਰਿਆਂ ਵਾਲੇ ਰਾਜੇ ਕੀਤੇ,
ਸਭ ਅਸ਼ਰਾਫ ਫ਼ਿਰਨ ਚੁੱਪ ਕੀਤੇ, ਭਲਾ ਉਨ੍ਹਾਂ ਨੂੰ ਚਾੜ੍ਹਿਆ ਈ ।'

ਦਰ ਅਸਲ, ਸੰਸਾਰ ਇਕ ਰਣ-ਭੂਮੀ ਹੈ, ਜਿਥੇ ਕਿਰਤੀ ਤੇ ਸ਼ਹਿਨਸ਼ਾਹੀਅਤ ਜਾਂ ਗਰੀਬੀ ਤੇ ਅਮੀਰੀ ਸਦਾ ਤੋਂ ਘੋਲ ਕਰਦੀ ਆਈ ਹੈ । ਤੇ ਭੂਰੀ ਜਾਂ ਕੰਬਲੀ ਮਿਹਨਤਕਸ਼ ਕਿਰਤੀ ਤੇ ਗ਼ਰੀਬ ਲੋਕਾਂ ਦਾ ਪ੍ਰਤੀਕ ਬਣਿਆ ਰਿਹਾ ਹੈ। ਇਹ ਇਸ ਲਈ ਕਿ ਜਿਥੇ ਅਮੀਰ ਆਦਮੀ ਨੇ ਕਈ ਤਰ੍ਹਾਂ ਦੇ ਕਿੰਨੇ ਹੀ ਕਪੜੇ ਵਰਤ ਕੇ ਆਪਣਾ ਸੁਖ ਆਰਾਮ ਪੈਦਾ ਕਰਨਾ ਹੁੰਦਾ ਹੈ, ਉਥੇ ਗਰੀਬ ਆਪਣੀ ਛੋਟੀ ਜੇਹੀ ਭੂਰੀ ਜਾਂ ਕੰਬਲੀ ਨਾਲ ਹੀ ਸਾਰੇ ਕੰਮ ਸਾਰ ਲੈਂਦਾ ਹੈ, ਉਸ ਨੂੰ ਲੋੜ ਪੈਣ ਤੇ ਹੇਠ ਵੀ ਵਿਛਾ ਲੈਂਦਾ ਹੈ, ਉਤੇ ਵੀ ਲੈ ਲੈਂਦਾ ਹੈ ਤੇ ਓਢ ਵੀ ਲੈਂਦਾ ਹੈ । ਕਿਤੇ ਸ਼ਾਹ ਹੁਸੈਨ ਨੇ ਕਿਹਾ ਸੀ-

"ਭੱਠ ਪਈ ਤੇਰੀ ਚਿੱਟੀ ਚਾਦਰ, ਚੰਗੀ ਫ਼ਕੀਰਾਂ ਦੀ ਭੂਰੀ ।"

ਗੁਰੂ ਅਰਜਨ ਸਾਹਿਬ ਨੇ ਤਾਂ ਇਥੋਂ ਤਕ ਆਖਿਆ ਕਿ ਰਾਜ ਹਕੂਮਤ ਤੋਂ ਕੀ ਲੈਣਾ ਹੈ, ਅਸਾਡੇ ਲਈ ਤਾਂ ਇਹ ਕੰਬਲੀ ਹੀ ਕਾਫੀ ਹੈ।

'ਪੀਸਨਿ ਪੀਸ ਓਢਿ ਕਾਮਰੀ, ਸੁਖ ਮਨਿ ਸੰਤੋਖਾਏ ।
ਐਸੋ ਰਾਜ ਨ ਕਿਤੈ ਕਾਜਿ, ਜਿਤ ਨਹਿ ਤ੍ਰਿਪਤਾਏ ।' [ਸੂਹੀ

ਸੋ ਬੁਲ੍ਹੇ ਸ਼ਾਹ ਦੇ 'ਭੂਰਿਆਂ ਵਾਲੇ' ਪੰਜਾਬ ਦੀ ਮਿਹਨਤਕਸ਼ ਤੇ ਕਿਰਤੀ ਜਮਾਤ ਦੇ ਸਿੰਘ ਜੋਧੇ ਸਨ, ਜੋ ਮੁਗਲ ਸ਼ਹਿਨਸ਼ਾਹੀਅਤ ਤੇ ਕਾਬਲ ਦੇ ਲੁਟੇਰਿਆਂ ਨਾਲ ਟੱਕਰ ਲੈਂਦੇ ਨਵੇਂ ਇਨਕਲਾਬ ਦਾ ਝੰਡਾ ਬੁਲੰਦ ਕਰ ਰਹੇ ਸਨ । ਇਹ ਇਨਕਲਾਬੀ ਜੋਧੇ ਕੰਬਲਾਂ ਲੀਆਂ ਗਿਲਤੀਆਂ ਮਾਰ ਕੇ ਜੰਗਲਾਂ ਵਿੱਚ ਦਿਨ-ਕਟੀ ਕਰਨ ਵਾਲੇ ਸਿੰਘ ਹੀ ਸਨ, ਜਿਨ੍ਹਾਂ ਦੀ ਚੜ੍ਹਦੀ ਕਲਾ ਨੂੰ ਬੁਲ੍ਹਾ ਪਰਤੱਖ ਵੇਖ ਰਿਹਾ ਸੀ।

ਬੁਲ੍ਹਾ ਆਪਣੇ ਰਹੱਸਵਾਦੀ ਢੰਗ ਨਾਲ ਇਹ ਵੀ ਕਹਿੰਦਾ ਹੈ ਕਿ ਇਹ ਧੁਰ ਦਾ ਹੁਕਮ ਹੈ ਕਿ ਹੁਣ ਇਸ ਚੜ੍ਹਦੀ ਕਲਾ ਵਾਲੀ ਲਹਿਰ ਨੂੰ ਰੋਕਿਆ ਨਹੀਂ ਜਾ ਸਕਦਾ। ਫ਼ਕੀਰ ਹੋਣ ਦੇ ਨਾਤੇ ਉਹ ਇਹ ਗੱਲ ਆਖਦਾ ਤਾਂ ਹੈ ਪਰ ਮੁਸਲਮਾਨ ਹੋਣ ਦੇ ਨਾਤੇ ਉਸ ਨੂੰ ਆਪਣੇ ਫ਼ਿਰਕੇ ਨਾਲ ਵੀ ਕੁਝ ਕੁਝ ਹਮਦਰਦੀ ਜਾਪਦੀ ਹੈ। ਏਸ ਕਰਕੇ ਇਸ ਜੁਗ-ਗਰਦੀ ਨੂੰ ਕਿਤੇ ਕਿਤੇ 'ਉਲਟਾ ਜ਼ਮਾਨਾ' ਵੀ ਕਹਿੰਦਾ ਹੈ।

ਉਲਟੇ ਹੋਰ ਜ਼ਮਾਨੇ ਆਏ। ਹੁਣ ਅਸਾਂ ਭੇਤ ਸਜਨ ਦੇ ਪਾਏ।
ਆਪਣਿਆਂ ਵਿਚ ਉਲਫ਼ਤ ਨਾਹੀਂ, ਕੇਹੇ ਚਾਚੇ ਤਾਏ।
ਪਿਉ ਪੁਤਰਾਂ ਇਤਫਾਕ ਨਾ ਕਾਈ, ਧੀਆਂ ਨਾਲ ਨ ਮਾਏ।
ਸੱਚਿਆਂ ਨੂੰ ਹੁਣ ਮਿਲਦੇ ਧੱਕੇ, ਝੂਠੇ ਕੋਲ ਬਹਾਏ।
ਇਰਾਕੀਆਂ ਨੂੰ ਚਾਬਕ ਪੈਂਦੇ, ਗਦੋਂ ਖ਼ੂਬ ਖਵਾਏ।
ਅਗਲੇ ਜਾਇ ਬੰਗਾਲੇ ਬੈਠੇ, ਪਿਛਲਿਆਂ ਫਰਸ਼ ਵਿਛਾਏ।
ਬੁਲ੍ਹਾ ਜਿਨ੍ਹਾਂ ਹੁਕਮ ਹਜ਼ੂਰੋਂ ਆਂਦਾ, ਤਿਨ੍ਹਾਂ ਨੂੰ ਕੌਣ ਹਟਾਏ।'

ਉਸ ਸਮੇਂ ਜਿਵੇਂ ਖ਼ੂਨੀ ਘਟਨਾਵਾਂ ਵਾਪਰ ਰਹੀਆਂ ਸਨ ਤੇ ਜੋ ਕੁਝ ਹਾਕਮ ਲੋਕ ਕਰ ਰਹੇ ਸਨ, ਉਸ ਅਤਿਅਚਾਰ ਕਾਰਣ ਪੰਜਾਬ ਵਿਚ ਇਕ ਤਰ੍ਹਾਂ ਕਿਆਮਤ ਬਰਪਾ ਹੋ ਰਹੀ ਸੀ। ਇਸੇ ਲਈ ਕਵੀ ਇਸ ਬਾਰ੍ਹਵੀਂ ਹਿਜਰੀ ਸਦੀ ਨੂੰ ਕਹਿੰਦਾ ਹੈ।

ਦਰ ਖੁਲ੍ਹਾ ਹਸ਼ਰ ਅਜ਼ਾਬ ਦਾ। ਬੁਰਾ ਹਾਲ ਹੋਇਆ ਪੰਜਾਬ ਦਾ।
ਵਿੱਚ ਹਾਵਿਆਂ ਦੋਜ਼ਖ ਮਾਰਿਆ। ਸਾਨੂੰ ਆ ਮਿਲ ਯਾਰ ਪਿਆਰਿਆ।
ਬਾਰ੍ਹਵੀਂ ਸਦੀ ਨੇ ਮੂੰਹ ਪਸਾਰਿਆਂ, ਕਦੀ ਆਵੀਂ ਦੋ ਪੁੜ ਵਾਲਿਆ।
ਤੇਰੇ ਦੁਖਾਂ ਨੇ ਸਾਨੂੰ ਮਾਰਿਆ। ਸਾਨੂੰ ਆ ਮਿਲ ਯਾਰ ਪਿਆਰਿਆ।

ਇਹ ਠੀਕ ਹੈ ਕਿ ਬੁਲ੍ਹਾ ਇਸ ਜੁਗਗਰਦੀ ਨੂੰ ਬੜੇ ਦੁਖ ਨਾਲ ਅੰਕਿਤ ਕਰਦਾ ਹੈ ਤੇ ਇਸ ਦੇ ਕਈ ਚੰਗੇ ਪਹਿਲੂ ਵੀ ਉਸ ਦੀ ਰਚਨਾ ਤੋਂ ਜ਼ਾਹਰ ਹੁੰਦੇ ਹਨ ਪਰੰਤੂ ਕਈ ਕਾਫੀਆਂ ਐਸੀਆਂ ਹਨ, ਜਿਨ੍ਹਾਂ ਵਿਚ ਇਸ ਲਹਿਰ ਦੇ ਪ੍ਰਤਿਕਰਮਾਂ ਨੂੰ ਰਹੱਸਵਾਦੀ ਢੰਗ ਨਾਲ ਚਿਤਰ ਕੇ ਤੇ ਸ਼ਰ੍ਹਾ ਦੀਆਂ ਸਖਤੀਆਂ ਨੂੰ ਨਿੰਦ ਕੇ 'ਇਸ਼ਕ ਦੀ ਨਵੀਉਂ ਨਵੀਂ ਬਹਾਰ' ਦੇ ਗੀਤ ਹੇਠ ਗਾਇਆ ਗਿਆ ਹੈ।

ਇਸ ਤਰ੍ਹਾਂ ਬੁਲ੍ਹਾ ਰੱਬ ਦਾ ਫ਼ਕੀਰ ਬਣ ਕੇ ਸੱਚ ਦਾ ਸਾਥ ਦਿੰਦਾ ਤੇ ਇਸਲਾਮੀ ਸ਼ਰ੍ਹਾ ਦੇ ਨਾਂ ਉਤੇ ਕੀਤੇ ਜਾ ਰਹੇ ਕੁਕਰਮਾਂ ਨੂੰ ਬੁਰੀ ਤਰ੍ਹਾਂ ਭੰਡਦਾ ਹੈ। ਇਹ ਸ਼ਰ੍ਹਾ ਦਾ ਵਿਰੋਧ ਇਕ ਤਰ੍ਹਾਂ ਉਸ ਸਮੇਂ ਦੀ ਹਾਕਮ ਨੀਤੀ ਦਾ ਹੀ ਵਿਰੋਧ ਸੀ, ਭਾਵੇਂ ਇਸ ਵਿਚ ਸਾਨੂੰ ਸਿਖ ਲਹਿਰ ਵਾਂਗ ਕੋਈ ਉਸਾਰੂ ਪੱਖ ਨਜ਼ਰ ਨਹੀਂ ਆਉਂਦਾ। ਫਿਰ ਵੀ ਇਹ ਮਨ ਦਾ ਗੁੱਸਾ, ਦਿਲ ਦਾ ਉਬਾਲ, ਕੁਝ ਨ ਕੁਝ ਬਗਾਵਤ ਦਾ ਹੀ ਭਾਈਵਾਲ ਬਣਦਾ ਹੈ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਉਹ ਅਸਿਧੇ ਤਰੀਕੇ ਨਾਲ ਸਿਖ ਜਾਗਰਤੀ ਲਹਿਰ ਨਾਲ ਹਮਦਰਦੀ ਜਤਾਉਂਦਾ ਲਗਦਾ ਹੈ।

—0—

# ਵਾਰਸਸ਼ਾਹ

ਵਾਰਸਸ਼ਾਹ ਪੰਜਾਬ ਦੀ ਆਵਾਜ਼ ਹੈ। ਇਸ ਦੇ ਹਰ ਸ਼ੇਅਰ ਤੇ ਹਰ ਸ਼ਬਦ ਦੀ ਗੂੰਜ ਵਿਚ ਪੰਜਾਬ ਬੋਲ ਰਿਹਾ ਹੈ। ਸੱਚ ਪੁਛੋ ਤਾਂ ਉਹ ਪੰਜਾਬੀ ਸਭਿਆਚਾਰ ਦਾ ਪਰਤੀ-ਨਿਧ ਸ਼ਿਰੋਮਣੀ ਕਵੀ ਹੈ। ਵਾਰਸ ਕੇਵਲ 'ਸੁਖ਼ਨ ਦਾ ਹੀ ਵਾਰਸ' ਨਹੀਂ ਬਲਕਿ ਉਹ ਪ੍ਰੇਮ-ਮਈ ਰੋਮਾਂਚਕ ਪੰਜਾਬੀਅਤ ਦਾ ਵੀ ਸੱਚਾ ਵਾਰਸ ਹੈ। ਉਸ ਦੀ ਰਚਨਾ ਵਿਚ ਝਨਾਂ ਸ਼ੂਕਦੀ ਹੈ, ਉਸ ਦੇ ਸ਼ੇਅਰਾਂ ਵਿਚ ਖਜੂਰਾਂ ਦੀ ਮਿਠਾਸ, ਮੱਖਣ ਦਾ ਕੁਲਾਸ, ਪੱਕੇ ਬੇਰਾਂ ਜੇਹਾ ਲਿਸ਼ਕਵਾਂ ਰੰਗ, ਗੰਨਿਆਂ ਦਾ ਰਸ, ਕੱਚੇ ਦੁਧ ਦਾ ਭਿੰਨਾ ਮਿਠਾਸ ਤੇ ਸਾਵੀ ਬਾਰ ਦਾ ਹੁਲਾਸ ਪਾਇਆ ਜਾਂਦਾ ਹੈ। ਉਸ ਦੇ ਅਲੰਕਾਰੀ ਚਮਤਕਾਰ ਇਕ ਤਰ੍ਹਾਂ ਦੀ ਮੋਰ-ਖੰਭੀ ਚਿਤਰਕਾਰੀ ਹਨ ਤੇ ਉਸ ਦੀ ਸ਼ਬਦ-ਜੜਤ ਕਣਕ ਦੀਆਂ ਬੱਲੀਆਂ ਵਾਂਙ ਗੁੰਦਵੀਂ।

ਜਿਵੇਂ ਰਾਮ-ਕਥਾ ਨੂੰ ਅਮਰ ਕਰਨ ਵਾਲੇ ਬਾਲਮੀਕਿ ਤੇ ਤੁਲਸੀ ਦਾਸ ਹੋਏ, ਕ੍ਰਿਸ਼ਨ ਜੀ ਦੀ ਕੀਰਤੀ ਨੂੰ ਜਿਉਂਦਿਆਂ ਰੱਖਣ ਵਾਲੇ ਮਹਾਂਭਾਰਤ ਦੇ ਰਚਨਹਾਰ ਵੇਦ ਵਿਆਸ ਅਤੇ ਸ਼ਕੁੰਤਲਾ ਨੂੰ ਦੁਨੀਆਂ ਭਰ ਵਿਚ ਪਰਸਿੱਧੀ ਦੇਣ ਵਾਲੇ ਕਾਲੀਦਾਸ ਹੋਏ ਤਿਵੇਂ ਹੀਰ ਦੀ ਪ੍ਰੇਮ-ਕਹਾਣੀ ਨੂੰ ਅਮਰਤਾ ਦੇਣ ਵਾਲਾ ਵਾਰਸਸ਼ਾਹ ਹੈ। 'ਹੀਰਾਂ' ਤਾਂ ਹੋਰ ਵੀ ਕਵੀਆਂ ਨੇ ਲਿਖੀਆਂ ਜਾਂ ਹੀਰਾਂ (ਪ੍ਰੇਮ-ਨਾਇਕਾਂ) ਤਾਂ ਹੋਰ ਵੀ ਹੋਈਆਂ ਪਰੰਤੂ ਵਾਰਸ ਦੀ ਕਲਮ ਦੀ ਛੋਹ ਪਾ ਕੇ ਚੂਚਕ ਦੀ ਧੀ ਅਮਰ ਹੋ ਗਈ, ਪੰਜਾਬ ਦਾ ਪ੍ਰੇਮ ਅਮਰ ਹੋ ਗਿਆ ਅਤੇ ਪੰਜਾਬੀ ਸ਼ਾਇਰੀ ਅਮਰ ਹੋ ਗਈ। ਇਹ ਹੈ ਵਾਰਸ ਦਾ ਕਰਾਮਾਤੀ ਗੌਰਵ। ਖੁਦ ਵਾਰਸਸ਼ਾਹ ਆਪਣੀ ਸ਼ਾਇਰੀ ਬਾਰੇ ਸੱਚ ਕਹਿੰਦਾ ਹੈ-

ਇਹ ਕੁਰਾਨ ਮਜੀਦ ਦੇ ਮਾਇਨੇ ਨੀ, ਜਿਹੜੇ ਕੌਲ ਮੀਏਂ ਵਾਰਸਸ਼ਾਹ ਦੇ ਨੇ।

ਜਾਂ

ਬਾਤ ਬਾਤ ਤੇਰੀ ਵਿਚ ਹੈਨ ਕਾਮਣ, ਵਾਰਸਸ਼ਾਹ ਦਾ ਸ਼ੇਅਰ ਭੀ ਸੇਹਰ ਹੈ ਜੀ।

ਜਿਸ ਜਾਦੂ-ਬਿਆਨ ਕਵੀ ਨੂੰ ਆਪਣੇ ਬਚਨਾਂ ਉਤੇ ਇਤਨਾ ਵਿਸ਼ਵਾਸ਼ ਹੋਵੇ ਕਿ ਉਹ ਕੁਰਾਨ ਮਜੀਦ ਦੇ ਮਾਇਨਿਆਂ ਦੀ ਤੁਲਨਾ ਰੱਖਦੇ ਹਨ, ਉਸ ਦੀ ਮਹਾਨਤਾ ਮੰਨਣੀ ਪੈਂਦੀ ਹੈ। ਇਸੇ ਕਰਕੇ ਪੰਜਾਬੀ ਦੇ ਤਮਾਮ ਪੁਰਾਣੇ ਨਵੇਂ ਸਮਾਲੋਚਕਾਂ ਵਾਰਸ ਦੀ ਲਾਸਾਨੀ ਵਡਿਆਈ ਨੂੰ ਸਵੀਕਾਰ ਕੀਤਾ ਹੈ। ਪੰਜਾਬੀ ਸਾਹਿਤ ਦਾ ਪੁਰਾਣਾ ਸਮਾਲੋਚਕ ਮੌਲਵੀ ਅਹਿਮਦਯਾਰ, ਜੋ ਕਿ ਅਰਬੀ, ਫਾਰਸੀ ਦਾ ਚੰਗਾ ਆਲਮ ਸੀ, ਵਾਰਸ ਦੀ

ਕਾਵਿ-ਵਡਿਆਈ ਉਤੇ ਅਚੰਭਾ ਪਰਗਟ ਕਰਦਾ ਹੋਇਆ ਉਸ ਨੂੰ 'ਸੁਖਨ ਦਾ ਵਾਰਸ' ਕਹਿਕੇ ਯਾਦ ਕਰਦਾ ਹੈ :

ਵਾਰਸਸ਼ਾਹ ਸੁਖ਼ਨ ਦਾ ਵਾਰਸ, ਕਿਤੇ ਨਾ ਅਟਕਿਆ ਵਲਿਆ।
ਉਸ ਮਿਨਰਾਹੀ ਚੱਕੀ ਵਾਙੂ, ਨਿਕਾ ਮੋਟਾ ਦਲਿਆ।
ਵਾਰਸ ਕਿੱਸਿਆਂ ਵਿਚੋਂ ਇਕੋ, ਇਹੋ ਹੀਰ ਬਣਾਈ।
ਜੁ ਅਟਕਲ ਉਸ ਮਜ਼ਮੂਨ ਬੰਨ੍ਹਣ ਦੀ, ਸੋ ਮੈਂ ਮੂਲ ਨਾ ਆਈ।
ਵੱਡਾ ਤਅੱਜਬ ਆਵੇ ਯਾਰੋ, ਵੇਖ ਉਹ ਦੀ ਵਡਿਆਈ।

ਜਿਥੇ ਇਉਂ ਪੁਰਾਣੇ ਵਿਦਵਾਨਾਂ ਵਾਰਸ ਦੀ ਵਡਿਆਈ ਨੂੰ ਸ਼ਰਧਾਂਜਲੀ ਭੇਟ ਚੜ੍ਹਾਈ ਹੈ, ਉਥੇ ਨਵੇਂ ਜ਼ਮਾਨੇ ਦੇ ਸਾਹਿਤਕਾਰਾਂ ਉਸ ਨੂੰ 'ਪੰਜਾਬੀ ਦਾ ਸ਼ੈਕਸਪੀਅਰ' ਕਹਿ ਕੇ ਉਪਮਾਇਆ ਹੈ। ਇਸ ਤੋਂ ਜ਼ਾਹਰ ਹੈ ਕਿ ਵਾਰਸ ਨੇ ਆਪਣੀ ਮਾਤ-ਭਾਸ਼ਾ ਵਿਚ ਸ਼ਾਇਰੀ ਕਰ ਕੇ ਕੇਵਲ ਪੰਜਾਬੀ ਬੋਲੀ ਦੇ ਮਾਣ ਨੂੰ ਹੀ ਨਹੀਂ ਵਧਾਇਆ ਸਗੋਂ ਆਪ ਵੀ ਇਸ ਮਿਠੀ ਸੇਵਾ ਦੇ ਸਦਕੇ ਅਪਾਰ ਮਹਿਮਾ ਪਰਾਪਤ ਕੀਤੀ। ਅਜ ਹਰ ਪੜ੍ਹੇ ਅਣਪੜ੍ਹ ਪੰਜਾਬੀ ਦੀਜ਼ ਬਾਨ ਉਤੇ ਵਾਰਸ ਦਾ ਨਾਂ ਹੈ ਉਹ ਪੰਜਾਬ ਦਾ ਧੜਕਦਾ ਦਿਲ ਹੈ, ਉਸ ਦੀ ਸ਼ਾਇਰੀ ਤੇ ਪੰਜਾਬੀਅਤ ਤਾਣੇ ਪੇਟੇ ਵਾਂਗ ਓਤ ਪੋਤ ਹੈ ਜਿਸ ਨੂੰ ਕਦੀ ਪੰਜਾਬ ਅਤੇ ਪੰਜਾਬੀ ਤੋਂ ਵੱਖ ਨਹੀਂ ਕੀਤਾ ਜਾ ਸਕਦਾ।

ਸੱਯਦ ਵਾਰਸਸ਼ਾਹ ਦਾ ਜਨਮ ਜੰਡਿਆਲਾ ਸ਼ੇਰ ਖਾਂ ਜ਼ਿਲਾ ਸ਼ੇਖੂਪੁਰਾ ਵਿਚ ਸੱਯਦ ਗੁਲਸ਼ੇਰਸ਼ਾਹ ਦੇ ਘਰ ੧੭੨੦ ਈ. ਦੇ ਲਾਗੇ-ਚਾਗੇ ਹੋਇਆ। ਮੁਢਲੀ ਪੜ੍ਹਾਈ ਪਿੰਡ ਪੂਰੀ ਕਰ ਕੇ ਉਚੀ ਤਾਲੀਮ ਲਈ ਕਸੂਰ ਆਇਆ ਤੇ ਇਥੇ ਮੌਲਵੀ ਗੁਲਾਮ ਮੁਹੱਯਦੀਨ ਮਖ਼ਦੂਮ ਕਸੂਰੀ ਪਾਸੋਂ ਮਜ਼ਬੀ ਵਿਦਿਆ ਹਾਸਲ ਕੀਤੀ। ਇਸ ਸਮੇਂ ਕਸੂਰ, ਲਾਹੌਰ ਅਤੇ ਮੁਲਤਾਨ ਆਦਿ ਇਸਲਾਮ ਦੀ ਮਜ਼ਬੀ ਤਾਲੀਮ ਦੇ ਚੰਗੇ ਮੰਨੇ ਹੋਏ ਕੇਂਦਰ ਸਨ। ਕਸੂਰ ਵਾਰਸਸ਼ਾਹ ਕਿਤਨਾ ਕੁ ਚਿਰ ਰਿਹਾ, ਇਸ ਬਾਰੇ ਨਿਸਚਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਪਰੰਤੂ ਮਾਲੂਮ ਹੁੰਦਾ ਹੈ ਕਿ ਕਾਫ਼ੀ ਅਰਸਾ ਇਥੇ ਰਹਿਣ ਕਰ ਕੇ ਵਾਰਸ ਦੇ ਦਿਲ ਵਿਚ ਕਸੂਰ ਲਈ ਕੁਝ ਸ਼ਰਧਾ ਤੇ ਪਿਆਰ ਜੇਹਾ ਪੈਦਾ ਹੋ ਗਿਆ ਸੀ। ਅਹਿਮਦਸ਼ਾਹ ਅਬਦਾਲੀ ਦੇ ਹੱਲਿਆਂ ਨਾਲ ਤਬਾਹ ਹੋਏ ਪੰਜਾਬ ਦਾ ਜ਼ਿਕਰ ਕਰਦਾ ਉਹ ਕਸੂਰ ਦੀ ਬਰਬਾਦੀ ਉਤੇ ਸਭ ਤੋਂ ਵਧੇਰੇ ਸ਼ੋਕ ਜ਼ਾਹਰ ਕਰਦਾ ਹੈ :

'ਸਾਰੇ ਮੁਲਕ ਪੰਜਾਬ ਵਿਚੋਂ, ਮੈਨੂੰ ਵੱਡਾ ਅਫਸੋਸ ਕਸੂਰ ਦਾ ਏ।'

ਮਜ਼ਬੀ ਤਾਲੀਮ ਦੀ ਪਰਾਪਤੀ ਬਾਦ ਵਾਰਸ ਨੂੰ ਕੁਝ ਫਕੀਰੀ ਦੀ ਚੇਟਕ ਜੇਹੀ ਲਗ ਗਈ ਤੇ ਇਸੇ ਧੁਨ ਵਿਚ ਉਹ ਰੂਹਾਨੀ ਸ਼ਾਂਤੀ ਹਾਸਲ ਕਰਨ ਲਈ ਪਾਕਪਟਨ ਚਲਾ ਗਿਆ। ਇਥੇ ਬਾਬਾ ਫਰੀਦ ਜੀ ਦੀ ਗੱਦੀ ਉਤੇ ਬੈਠਣ ਵਾਲੇ ਪੀਰਾਂ ਫਕੀਰਾਂ ਦੇ

ਪ੍ਰਭਾਵ ਨੇ ਉਸ ਦੇ ਮਨ ਉਤੇ ਚੰਗਾ ਰੰਗ ਚਾੜ੍ਹਿਆ ਤੇ ਉਸ ਇਸ ਪਾਸੇ ਕਾਫੀ ਅਰਸਾ ਗੁਜ਼ਾਰਿਆ।

ਇਸ ਸਮੇਂ ਦੇਸ ਵਿਚ ਅਹਿਮਦਸ਼ਾਹ ਅਬਦਾਲੀ ਦੇ ਹੱਲਿਆਂ ਨੇ ਉਧੜਧੁੰਮੀ ਮਚਾਈ ਹੋਈ ਸੀ, ਪੰਜਾਬ ਦੇ ਰਾਖੇ-ਬਹਾਦਰ ਸਿੰਘ ਮੁਲਕ ਨੂੰ ਬਚਾਉਣ ਲਈ ਹਰ ਤਰ੍ਹਾਂ ਦੀ ਕੋਸ਼ਿਸ਼ ਕਰ ਰਹੇ ਸਨ ਤੇ ਥਾਂ ਥਾਂ ਆਪੋ ਆਪਣੀ ਤਾਕਤ ਬਣਾ ਰਹੇ ਸਨ* । ਮਾਲੂਮ ਹੁੰਦਾ ਹੈ, ਅਜੇਹੇ ਹਾਲਤ ਵਿਚ ਵਾਰਸਸ਼ਾਹ ਆਪਣੇ ਪਿੰਡ ਵਲ ਨਹੀਂ ਆਇਆ। ਉਸ ਨੇ ਜ਼ਿਆਦਾ ਸਮਾਂ ਪਾਕਪਟਨ ਤੇ ਇਸ ਦੇ ਲਾਗੇ-ਚਾਗੇ ਹੀ ਗੁਜ਼ਾਰਿਆ। ਕੁਝ ਅਰਸਾ ਠੱਠਾ ਜ਼ਾਹਦਾਂ, ਮਲਕ ਹਾਂਸ ਵਿਚ ਲੰਘਾਇਆ ਅਤੇ ਇਥੇ ਬੈਠ ਕੇ ਹੀ ਉਸ ਨੇ ਆਪਣੇ ਮਹਾਂਕਾਵਿ 'ਹੀਰ' ਦੀ ਰਚਨਾ ਕੀਤੀ।

ਵਾਰਸ-ਕਾਲ ਦਾ ਪੰਜਾਬ ਇਨਕਲਾਬੀ ਅਦਲਾ-ਬਦਲੀਆਂ ਦਾ ਪੰਜਾਬ ਹੈ। ਇਸ 'ਤੇਗਾਂ ਦੇ ਜ਼ਮਾਨੇ' ਵਿਚ ਅਜੇਹੇ 'ਕਲਮ ਵਾਲੇ' ਦਾ ਕਿਸੇ ਨੂੰ ਚਿਤ ਚੇਤਾ ਨਹੀਂ ਸੀ। ਇਕ ਪਾਸੇ ਸੂਰਮੇ ਸਿਖ, ਦੁਨੀਆ ਨੂੰ ਇਹ ਦਸ ਰਹੇ ਸਨ ਕਿ ਜੇ ਕਰ ਪੰਜਾਬੀ, ਤਲਵਾਰ ਉਠਾਵੇ ਤਾਂ ਉਹ ਬਹਾਦਰ ਪਠਾਣਾਂ ਜੇਹੀ ਮਾਰੂ ਕੌਮ ਦਾ ਮੂੰਹ ਮੋੜ ਸਕਦਾ ਹੈ। ਦੂਸਰੇ ਪਾਸੇ ਵਾਰਸਸ਼ਾਹ ਇਕ ਗੁੰਮਨਾਮ ਪਿੰਡ ਵਿਚ ਬੈਠਾ ਇਹ ਦੱਸ ਰਿਹਾ ਸੀ ਕਿ ਜੇਕਰ ਕੋਈ ਪੰਜਾਬੀ ਕਲਮ ਉਠਾਵੇ ਤਾਂ ਉਹ ਇਕੋ ਰਚਨਾ ਨਾਲ ਸ਼ੈਕਸਪੀਅਰ ਦਾ ਰੁਤਬਾ ਪਾ ਸਕਦਾ ਹੈ। ਵਾਰਸਸਾਹ ਆਪ ਅਪਣੀ ਸ਼ਾਇਰੀ ਨੂੰ ਖੁਸ਼ਬੂਦਾਰ ਫੂਲਾਂ ਅਤੇ ਤੇਜ ਤਰਾਰ ਤੁਰੰਗ ਚਾਲ ਨਾਲ ਤਸ਼ਬੀਹ ਦੇਂਦਾ ਕਹਿੰਦਾ ਹੈ :

ਖਰਲ ਹਾਂਸ ਦਾ ਸ਼ਹਿਰ ਮਸ਼ਹੂਰ ਮਲਕਾਂ,
ਜਿਥੇ ਸ਼ੇਅਰ ਕੀਤਾ ਨਾਲ ਆਸ ਦੇ ਮੈਂ।
ਪਰਖ ਸ਼ੇਅਰ ਦੀ ਆਪ ਕਰ ਲੈਣ ਸ਼ਾਇਰ
ਘੋੜਾ ਫੇਰਿਆ ਵਿਚ ਨਿਖਾਸ ਦੇ ਮੈਂ।
ਪੜ੍ਹਨ ਗਭਰੂ ਇਸ ਨੂੰ ਖੁਸੀ ਹੋ ਕੇ,
ਫੂਲ ਬੀਜਿਆ ਵਾਸਤੇ ਬਾਸ ਦੇ ਮੈਂ।

ਕਵੀ ਦੇ ਆਪਣੇ ਲਿਖਣ ਅਨੁਸਾਰ ਇਹ ਰਚਨਾ ੧੧੮੦ ਹਿਜਰੀ ਮੁਤਾਬਿਕ ੧੭੬੬ ਈਸਵੀ ਵਿਚ ਮੁਕੰਮਲ ਹੋਈ। ਇਸ ਤੋਂ ਪਹਿਲਾਂ ਵੀ ਵਾਰਸ ਨੇ ਹੋਰ ਕਈ

---

*ਸਨ ਯਾਰਾਂ ਸੈ ਅੱਸੀਆਂ ਨਬੀ ਹਜ਼ਰਤ, ਲੰਮੇ ਦੇਸ਼ ਦੇ ਵਿਚ ਤਿਆਰ ਹੋਈ
ਅਠਾਰਾਂ ਸੈ ਤੇ ਬਾਈ ਸੀ ਰਾਇ ਬਿਕ੍ਰਮ, ਜ਼ਿਮੀਦਾਰ ਨੂੰ ਬੜੀ ਬਹਾਰ ਹੋਈ।
ਤਦੋਂ ਦੇਸ ਦੇ ਜੱਟ ਤਿਆਰ ਹੋਏ, ਘਰੋ ਘਰੀ ਜਾਂ ਨਵੀਂ ਸਰਕਾਰ ਹੋਈ।
ਪਿਆ ਮੁਲਕ ਦੇ ਵਿਚ ਸੀ ਬੜਾ ਰੋਲਾ, ਹਰ ਕਿਸੇ ਦੇ ਹੱਥ ਤਲਵਾਰ ਹੋਈ।
(ਹੀਰ ਵਾਰਸ

ਚੀਜ਼ਾਂ ਲਿਖੀਆਂ ਹੋਣਗੀਆਂ ਪਰੰਤੂ ਉਨ੍ਹਾਂ ਦਾ ਸਹੀ ਤੇ ਪੂਰਾ ਵੇਰਵਾ ਨਹੀਂ ਮਿਲਦਾ । 'ਸੀਹ' ਰਫੀ ਲਾਹੌਰ ਤੇ 'ਹੀਰ' ਹੀ ਪ੍ਰਾਪਤ ਰਚਨਾਵਾਂ ਹਨ ।

'ਸੀਹ' ਰਫੀ ਲਾਹੌਰ' ਵਿਚ ਅਹਿਮਦ ਸ਼ਾਹ ਅਬਦਾਲੀ ਦੇ ਪੰਜਾਬ ਉਤੇ ਪਹਿਲੇ ਹੱਲੇ ਦਾ ਜ਼ਿਕਰ ਹੈ ਜਦੋਂ ਕਿ ਲਾਹੌਰ ਦਾ ਸੂਬਾ ਸ਼ਾਹ ਨਿਵਾਜ਼ ਪਿਠ ਦਿਖਾ ਕੇ ਭੱਜ ਗਿਆ ਸੀ ਅਤੇ ਸਰਹੰਦ ਲਾਗੇ ਮੀਰ ਮੰਨੂ ਦੀ ਅਗਵਾਈ ਵਿਚ ਦਿਲੀ ਦੀਆਂ ਫੌਜਾਂ ਨੇ ਅਬਦਾਲੀ ਨੂੰ ਸਖਤ ਹਾਰ ਦੇ ਕੇ ਪਿਛੇ ਮੋੜਿਆ ਸੀ । ਇਹ ਗੱਲ ਜਨਵਰੀ ੧੭੪੮ ਈਸਵੀ ਦੀ ਹੈ ਇਸ ਸੀਹਰਫੀ ਵਿਚ ਵਾਰਸਸ਼ਾਹ ਨੇ ਇਕ ਅਣਖੀਲਾ ਪੰਜਾਬੀ ਹੋਣ ਦੇ ਨਾਤੇ ਬਿਦੇਸੀ ਜਰਵਾਣੇ ਦੇ ਹੱਲੇ ਨੂੰ ਬਾਰ ਬਾਰ ਨਿੰਦਿਆ ਅਤੇ ਅੰਤ ਵਿਚ ਇਸ ਗੱਲ ਉਤੇ ਖੁਸ਼ੀ ਜ਼ਾਹਰ ਕੀਤੀ ਹੈ ਕਿ ਮੁੜ ਚੁਗੱਤਿਆਂ ਦਾ ਰਾਜ ਕਾਇਮ ਹੋਇਆ । ਕੁਝ ਸਤਰਾਂ ਧਿਆਨਯੋਗ ਹਨ :—

ਹੇ ਹਾਕਮ ਸ਼ਹਿਰ ਲਾਹੌਰ ਵਾਲੇ, ਸੁੰਞੀ ਛਡ ਕੇ ਗਏ ਹਵੇਲੀਆਂ ਨੂੰ ।
ਰੇ ਰੰਨਾਂ ਚੰਗੇਰੀਆਂ ਉਨ੍ਹਾਂ ਨਾਲੋਂ, ਜਿਹੜੇ ਸ਼ਾਹ ਨਿਵਾਜ ਦੇ ਸੰਗ ਆਹੇ ।
ਰੱਬ ਕਰੇ ਚੁਗੱਤੇ ਦੀ ਬਾਦਸ਼ਾਹੀ, ਸ਼ੀਸ਼ਾ ਕਹਿਰ ਪਠਾਣਾਂ ਦਾ ਚੂਰ ਹੋਵੇ ।
ਯਾ ਰੱਬ ! ਤੂੰ ਮੇਹਰਬਾਨ ਹੋਇਉਂ, ਤਦੇ ਫੇਰ ਚੁਗੱਤਿਆਂ ਦਾ ਰਾਜ ਹੋਇਆ
ਤੂੰਹੋਂ ਦਿਤੀ ਸ਼ਿਕਸ਼ਤ ਕੰਧਾਰੀਆਂ ਨੂੰ, ਦਿਲੀ ਵਾਲਿਆਂ ਦੇ ਸਿਰ ਤਾਜ ਹੋਇਆ ।
ਅਲਫ ਅੱਲਾ ਤੂੰ ਆਪਣਾ ਫਜ਼ਲ ਕਰੀਂ, ਬਾਦਸ਼ਾਹ ਮੁਹੰਮਦ ਸ਼ਾਹ ਹੋਵੇ
ਤਬ ਲਗ ਚੁਗੱਤਿਆਂ ਦਾ ਰਾਜ ਹੋਵੇ, ਜਬ ਲਗ ਤਾਈਂ ਮਿਹਰ ਮਾਹ ਹੋਵੇ
ਜਿਹੜਾ ਰਾਜ਼ੀ ਨਾ ਹੋਏ ਚੁਗੱਤਿਆਂ ਤੇ, ਪੈਰ ਨੀਲੇ ਤੇ ਮੁਖ ਸਿਆਹ ਹੋਵੇ
ਵਾਰਸਸ਼ਾਹ ਮੁਬਾਰਕ ਸ਼ਾਹ ਕਹੋ, ਸ਼ਾਲਾ ਇਹੋ ਸਲਾਮਤ ਸ਼ਾਹ ਹੋਵੇ ।*

ਇਨ੍ਹਾਂ ਘਟਨਾਵਾਂ ਦੇ ਵਰਣਨ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਵਾਰਸਸ਼ਾਹ ਨੇ ਆਪਣੀ ਇਹ ਰਚਨਾ ਮੁਹੰਮਦ ਸ਼ਾਹ ਦੇ ਜਿਉਂਦਿਆਂ ਜੀ ਕੀਤੀ ਅਤੇ ਮੁਹੰਮਦਸ਼ਾਹ ਦੀ ਮੌਤ ਦਾ ਸਮਾਂ ੧੭੪੮ ਈ. ਦਾ ਅੰਤ ਹੈ । ਇਸ ਤੋਂ ਇਹ ਅਨੁਮਾਨ ਕਰ ਸਕੀਦਾ ਹੈ ਕਿ ਵਾਰਸਸ਼ਾਹ ਨੇ ਚੜ੍ਹਦੀ ਜਵਾਨੀ ਵਿਚ ਹੀ ਕਵਿਤਾ ਲਿਖਣੀ ਸ਼ੁਰੂ ਕਰ ਦਿਤੀ ਸੀ । ਇਸ ਤਰ੍ਹਾਂ ਅਸੀਂ ਉਸ ਦਾ ਰਚਨਾ-ਕਾਲ ੧੭੪੮ ਤੋਂ ਲੈ ਕੇ ੧੭੬੬-੬੭ ਤਕ ਮੰਨ ਸਕਦੇ ਹਾਂ । ੧੭੪੮ ਈ. ਵਿਚ 'ਸੀਹਰਫੀ ਲਾਹੌਰ' ਲਿਖੀ ਤੇ ੧੭੬੬ ਵਿਚ 'ਹੀਰ ਵਾਰਸ' । ਸੰਭਵ ਹੈ, ਕਿ ਇਸ ਦੀਆਂ ਹੋਰ ਵੀ ਰਚਨਾਵਾਂ ਹੋਣ ਜਿਵੇਂ ਕਿ 'ਚੂਹੜੇਟੜੀ ਨਾਮਾ' ਪਰੰਤੂ ਅਜੇ ਤਕ ਖੋਜ ਉਹਨਾਂ ਦੀ ਤਸਦੀਕ ਨਹੀਂ ਕਰ ਸਕੀ ।

ਵਾਰਸਸ਼ਾਹ ਦਾ ਸ਼ਾਹਕਾਰ ਉਸ ਦੀ ਰਚਨਾ 'ਹੀਰ' ਹੈ । ਕਈ ਸੱਜਣ ਇਸ ਨੂੰ

*ਹੀਰ ਵਾਰਸਸ਼ਾਹ (ਸੰਪਾਦਿਤ ਡਾ. ਮੋਹਨ ਸਿੰਘ), ਪੰਨਾ ੧੮, ੧੯.

ਕਿੱਸਾ ਆਖ ਕੇ ਯਾ ਕਿੱਸਾ ਸਮਝ ਕੇ ਇਸ ਦੀ ਕਾਵਿ-ਮਹੱਤਤਾ ਨਾਲ ਅਨਿਆਂ ਕਰਦੇ ਹਨ। ਦਰਅਸਲ ਇਹ ਕਿੱਸੇ ਦੀ ਥਾਂ ਮਹਾਂਕਾਵਿ ਕਹੇ ਜਾਣ ਦੇ ਲਾਇਕ ਹੈ। ਪਿਛਲੇ ਜ਼ਮਾਨੇ ਵਿਚ 'ਕਿੱਸਾ' ਸ਼ਬਦ ਕਥਾ-ਕਹਾਣੀ ਦੇ ਅਰਥਾਂ ਵਿਚ ਵਰਤਿਆ ਜਾਂਦਾ ਸੀ ਤੇ ਹੋ ਸਕਦਾ ਹੈ ਉਸ ਵੇਲੇ ਇਸ ਰਚਨਾ ਨੂੰ 'ਕਿੱਸਾ ਹੀਰ ਰਾਂਝਾ' ਦੇ ਨਾਂ ਨਾਲ ਹੀ ਯਾਦ ਕੀਤਾ ਗਿਆ ਹੋਵੇ ਕਿਉਂਕਿ ਇਸ ਵਿਚ ਇਕ ਆਦਰਸ਼ਕ ਪ੍ਰੇਮੀ-ਜੋੜੇ ਦੀ ਸੁੰਦਰ ਪ੍ਰੇਮ-ਕਥਾ ਬਿਆਨੀ ਗਈ ਸੀ। ਪਰੰਤੂ ਅਜ ਕੱਲ ਅਸੀਂ 'ਕਿੱਸਾ' ਲਫ਼ਜ਼ ਦੀ ਵਰਤੋਂ ਕਿਸੇ ਨਿਕੀ ਜੇਹੀ ਸਾਧਾਰਣ ਰਚਨਾ ਲਈ ਕਰਦੇ ਹਾਂ। ਇਸ ਲਈ ਇਨ੍ਹਾਂ ਅਰਥਾਂ ਵਿਚ 'ਹੀਰ ਵਾਰਸ' ਨੂੰ ਕਿੱਸਾ ਆਖਣਾ ਭੁੱਲ ਹੈ। ਕਿਸੇ ਕਵੀ ਲਈ ਫੁਟਕਲ ਕਵਿਤਾਵਾਂ, ਸੀਹਰਫ਼ੀਆਂ ਬਾਰਾਂਮਾਹੇਂ ਜਾਂ ਨਿਕੇ ਨਿਕੇ ਕਿੱਸੇ ਲਿਖ ਲੈਣੇ ਇਕ ਸਾਧਾਰਣ ਜੇਹੀ ਗੱਲ ਹੈ ਪਰੰਤ ਕਿਸੇ ਜੀਵਨ-ਬਿਰਤਾਂਤ ਨੂੰ ਹੂ ਬ ਹੂ ਪੂਰੇ ਦਾ ਪੂਰਾ ਚਿਤਰਨਾ ਅਤੇ ਫਿਰ ਥਾਂ ਥਾਂ ਕਾਵਿ-ਰੰਗ ਭਰਨਾ ਬਿਲਕੁਲ ਹੋਰ ਗੱਲ ਹੈ। 'ਹੀਰ ਵਾਰਸ' ਸਚਮੁਚ ਕਿੱਸਾਕਾਰੀ ਦੀਆਂ ਹੱਦਾਂ ਟੱਪ ਕੇ ਰੂਪ ਤੇ ਬਣਤ ਦੇ ਲਿਹਾਜ਼ ਨਾਲ ਮਹਾਂਕਾਵਿ ਦਾ ਰੂਪ ਧਾਰ ਗਿਆ ਹੈ ਤੇ ਅਜੇਹਾ ਹਰਮਨ ਪਿਆਰਾ ਮੌਲਕ ਮਹਾਂਕਾਵਿ ਪੰਜਾਬੀ ਵਿਚ ਘੱਟ ਹੀ ਦਿਸਦਾ ਹੈ।

ਭਾਰਤ ਦੀ ਪੁਰਾਣੀ ਸਾਹਿਤਕ ਮਰਯਾਦਾ ਅਨੁਸਾਰ ਮਹਾਂਕਾਵਿ ਦੇ ਮੋਟੇ ਮੋਟੇ ਇਹ ਲੱਛਣ ਮੰਨੇ ਗਏ ਹਨ—

੧—ਕਹਾਣੀ ਕਲਪਤ ਹੋਣ ਦੀ ਥਾਂ ਇਤਿਹਾਸਕ ਹੋਵੇ ਤੇ ਲੋਕ-ਪਰਸਿੱਧੀ ਰਖਦੀ ਹੋਵੇ।

੨—ਨਾਇਕ ਨਾਇਕਾ ਸਰਬ-ਗੁਣ ਸਪੰਨ ਹੋਵੇ।

੩—ਅਧਿਆ ਅੱਠ ਜਾਂ ਅੱਠ ਤੋਂ ਵਧ ਹੋਣ। ਮਤਲਬ ਇਹ ਕਿ ਕਥਾ ਸਵਿਸਤਾਰ ਬਿਆਨ ਗਈ ਹੋਵੇ।

੪—ਹਰ ਅਧਿਆ ਵਿਚ ਨਾਇਕ ਨਾਇਕਾ ਦਾ ਜ਼ਿਕਰ ਜ਼ਰੂਰ ਆਵੇ।

੫—ਹਰ ਅਧਿਆ ਵਿਚ ਇਕੋ ਛੰਦ ਵਰਤਿਆ ਜਾਵੇ।

੬—ਕਹਾਣੀ, ਨਾਟਕੀ ਵਾਰਤਾਲਾਪ ਦੇ ਢੰਗ ਨਾਲ ਬਿਆਨੀ ਜਾਵੇ।

੭—ਸ਼ਿੰਗਾਰ, ਬੀਰ ਜਾ ਸ਼ਾਂਤ ਰਸ ਇਨ੍ਹਾਂ ਤਿੰਨਾਂ ਵਿਚੋਂ ਇਕ ਦੀ ਪਰਧਾਨਤਾ ਹੋਵੇ।

੮—ਲੋੜ ਅਨੁਸਾਰ ਯਥਾਯੋਗ ਬਾਗ਼, ਬਗ਼ੀਚੇ, ਜੰਗਲ ਬੇਲੇ, ਦਰਿਆ ਨਦੀਆਂ, ਸ਼ਹਿਰਾਂ, ਰੁਤਾਂ, ਪਰਭਾਤਾਂ, ਸ਼ਾਮਾਂ, ਵਿਆਹਾਂ ਤੇ ਜੰਗਾਂ ਯੁਧਾਂ ਆਦਿ ਦਾ ਪੂਰਨ ਦ੍ਰਿਸ਼ ਬੰਨ੍ਹਿਆ ਹੋਵੇ।

ਪਹਿਲਾ ਤੇ ਆਖਰੀ ਗੁਣ ਮਹਾਂਕਾਵਿ ਲਈ ਨਿਹਾਇਤ ਜ਼ਰੂਰੀ ਚੀਜ਼ ਹੈ, ਲੋਕ-ਪਰਸਿਧ ਕਥਾ ਤੇ ਕੁਦਰਤੀ ਨਜ਼ਾਰਿਆਂ ਦਾ ਵਰਨਣ। ਇਨ੍ਹਾਂ ਬਿਨਾਂ ਮਹਾਂਕਾਵਿ-ਮੰਦਰ ਦੀ ਉਸਾਰੀ ਨਹੀਂ ਹੋ ਸਕਦੀ। ਸਿਵਾਇ ਕਾਂਡ-ਵੰਡ ਨਾ ਹੋਣ ਦੇ ਬਾਕੀ ਸਾਰੇ ਗੁਣ 'ਹੀਰ ਵਾਰਸ' ਵਿਚ ਮੌਜੂਦ ਹਨ। ਇਹ ਸ਼ਿੰਗਾਰ ਰਸ-ਪ੍ਰਧਾਨ ਮਹਾਂਕਾਵਿ ਹੈ, ਜਿਸ ਵਿਚ

ਪੰਜਾਬ ਦੀ ਮਸ਼ਹੂਰ ਪ੍ਰੇਮ-ਨਾਇਕਾ 'ਹੀਰ' ਦਾ ਜੀਵਨ-ਬਿਰਤਾਂਤ ਕਾਵਿ-ਲੰਗ ਵਿਚ ਰੰਗੀਜ ਕੇ ਸਵਿਸਥਾਰ ਵਰਨਣ ਕੀਤਾ ਗਿਆ ਹੈ। ਅਧਿਆ-ਵੰਡ ਨਾ ਹੋਣ ਦਾ ਕਾਰਣ ਇਹ ਜਾਪਦਾ ਹੈ ਕਿ ਫਾਰਸੀ ਕਿੱਸਾਕਾਰੀ ਤੇ ਮਸਨਵੀ ਲਿਖਣ ਦੀ ਸ਼ੈਲੀ ਤੋਂ ਪੰਜਾਬੀ ਵਿਚ ਰੋਮਾਂਰਕ ਕਥਾ ਲਿਖਣ ਦੀ ਪਰਪਾਟੀ ਚਲੀ। ਇਸੇ ਕਰ ਕੇ ਇਸ ਦਾ ਰੂਪ ਜਾਂ ਬਣਤਰੀ ਗੁਣ ਵੀ ਉਸ ਪਾਸਿਓਂ ਹੀ ਆਇਆ। ਪੁਰਾਣੇ ਸੰਸਕ੍ਰਿਤ, ਹਿੰਦੀ ਮਹਾਂਕਾਵਾਂ ਵਿਚ ਅਧਿਆਵਾਂ ਜਾਂ ਕਾਂਡ਼ਾਂ ਦੀ ਵੰਡ ਹੁੰਦੀ ਸੀ ਪਰੰਤੂ ਫਾਰਸੀ ਸਾਹਿਤ ਵਿਚ ਇਹ ਗੱਲ ਨਹੀਂ ਸੀ। ਚੂੰਕਿ ਪੰਜਾਬੀ ਰੋਮਾਂਚਕ ਕਾਵਿ-ਧਾਰਾ ਨੇ ਫਾਰਸੀ ਸਾਹਿਤ ਤੋਂ ਹੀ ਪ੍ਰਭਾਵ ਕਬੂਲ ਕੇ ਆਪਣਾ ਆਪ ਵਿਗਸਤ ਕੀਤਾ, ਇਸ ਲਈ ਸੰਸਕ੍ਰਿਤ ਵਾਲੀ ਕਾਂਡ-ਵੰਡੀ ਲੀਹ ਇਸ ਪਾਸੇ ਨਾ ਪੈ ਸਕੀ। ਵੈਸੇ 'ਹੀਰ ਵਾਰਸ' ਵਿਚ ਕਥਾ ਦੀ ਵੰਡ ਬਾਕਾਇਦਾ ਹੈ। ਕਵੀ ਇਕ ਪਾਸੇ ਦੀ ਕਹਾਣੀ ਨੂੰ ਸਿਰੇ ਚੜ੍ਹਾ ਕੇ ਤਾਂ ਦੂਜੇ ਪਾਸੇ ਦੀ ਗੱਲ ਨੂੰ ਤੋਰਦਾ ਹੈ। ਫਿਰ ਕਹਾਣੀ-ਚਾਲ ਦਾ ਤਰੀਕਾ ਵੀ ਜ਼ਿਆਦਾਤਰ ਨਾਟਕੀ ਢੰਗ ਦਾ ਹੀ ਰੱਖਿਆ ਗਿਆ ਹੈ। ਕਿਤੇ ਕਿਤੇ ਨਵੇਂ ਸਮਾਚਾਰ ਜਾਂ ਨਵੀਂ ਝਾਕੀ ਦਾ ਮੁੱਢ ਬੰਨ੍ਹਣ ਲਈ 'ਕਲਾਮ ਸ਼ਾਇਰ' ਦੇ ਸਿਰਲੇਖ ਹੇਠ, ਕਹਾਣੀ ਨੂੰ ਨਵਾਂ ਮੋੜ ਦਿਤਾ ਗਿਆ ਹੈ।

ਵਾਰਸ ਨੇ ਜਿਸ ਪ੍ਰੇਮ-ਕਥਾ ਨੂੰ ਆਪਣੀ ਕਲਮ ਦਾ ਵਿਸ਼ਾ ਬਣਾਇਆ, ਉਹ ਕਥਾ ਸਾਰੇ ਪੰਜਾਬ ਵਿਚ ਬੇਹਦ ਲੋਕ-ਪ੍ਰਸਿੱਧੀ ਪ੍ਰਾਪਤ ਕਰ ਚੁਕੀ ਸੀ ਤੇ ਨਾਇਕਾ ਨਾਇਕ, ਹੀਰ-ਰਾਂਝਾ ਪੰਜਾਬੀਆਂ ਦੇ ਹਰ ਮਨ-ਪਿਆਰੇ ਪਾਤਰ ਹੋ ਚੁਕੇ ਸਨ। ਇਸ਼ਕ ਮਿਜਾਜ਼ੀ ਵਾਲੇ ਪਾਸੇ ਹੀ ਨਹੀਂ ਬਲਕਿ ਭਾਈ ਗੁਰਦਾਸ ਤੇ ਸ਼ਾਹ ਹੁਸੈਨ ਵਰਗੇ ਅਧਿਆਤਮਕ ਕਵੀਆਂ ਨੇ ਵੀ ਇਸ਼ਕ ਹਕੀਕੀ ਦਾ ਬਿਆਨ ਕਰਨ ਲਈ ਉਨ੍ਹਾਂ ਦਾ ਰੂਪਕ ਨਿਝਕ ਹੋ ਕੇ ਆਪਣੇ ਵਰਤਣ ਵਿਚ ਲਿਆਂਦਾ। ਫਿਰ ਵਾਰਸ ਨੇ ਇਸ ਕਹਾਣੀ ਦੇ ਬਿਆਨ ਲਈ ਛੰਦ ਵੀ ਲੋਕਾਂ ਦੇ ਮਨ ਭਾਉਂਦਾ-ਬੈਂਤ ਚੁਣਿਆ ਤੇ ਉਸ ਨੂੰ ਧੁਰ ਤਕ ਸਾਰੀ ਰਚਨਾ ਵਿਚ ਬਹੁਤ ਸੁਚੱਜੇ ਤੇ ਸੁਨੱਖੇ ਢੰਗ ਨਾਲ ਨਿਭਾਇਆ।

ਭਾਵੇਂ 'ਹੀਰ ਵਾਰਸ' ਵਿਚ ਥਾਂ ਥਾਂ ਹੋਰ ਰਸਾਂ ਦਾ ਵੀ ਰੰਗ ਝਲਕਦਾ ਦਿਖਾਈ ਦੇਂਦਾ ਹੈ ਪਰੰਤੂ ਕਵੀ ਦੀ ਸਿਆਣੀ ਕਲਮ ਨੇ ਪ੍ਰੇਮ-ਰੰਗ ਦਾ ਧੂੜਾ ਛਿੜਕ ਕੇ ਸ਼ਿੰਗਾਰ ਰਸ ਨੂੰ ਥਾਂ ਥਾਂ ਖੁਸ਼ਬੂ ਵਾਂਗ ਖਿਲਾਰਿਆ ਤੇ ਪਰਧਾਨ ਬਣਾਇਆ ਹੋਇਆ ਹੈ। ਇਸੇ ਤਰ੍ਹਾਂ ਜਿਥੇ ਕਿਤੇ ਕਵੀ ਦੇ ਪਾਤਰ-ਨਾਇਕ ਨਾਇਕਾ ਚਲਦੇ ਫਿਰਦੇ ਹਨ, ਉਹਨਾਂ ਥਾਂਵਾਂ ਅਤੇ ਸਮਿਆਂ ਦਾ ਬਿਆਨ ਵੀ ਬੜੇ ਰੌਚਕਮਈ ਢੰਗ ਨਾਲ ਕੀਤਾ ਗਿਆ ਹੈ। ਮਿਸਾਲ ਲਈ ਕਵੀ ਆਪਣੇ ਨਾਇਕ ਰਾਂਝੇ ਨੂੰ ਝਨਾਂ ਕਿਨਾਰੇ ਮੱਝੀਆਂ ਚਾਰਦਾ ਦਿਖਾਉਂਦਾ ਹੈ ਤਾਂ ਦਰਿਆਈ ਤਰੰਗਾਂ ਅਤੇ ਮਲਾਹਾਂ ਦੇ ਖੁਲ੍ਹੇ ਜੀਵਨ-ਸੁਭਾ ਨੂੰ ਅੰਕਤ ਕਰਦਾ ਉਹ ਹਰੇ ਭਰੇ ਘਾਹਾਂ ਤੇ ਮੱਝੀਆਂ ਦੀਆਂ ਕਿਸਮਾਂ ਦਾ ਵੀ ਬਚਿਤ੍ਰ ਚਿਤਰ ਨਾਲ ਲਟਕਾਂਦਾ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਰਾਂਝਾ, ਹੀਰ ਪਿਛੇ ਜੋਗੀ ਬਣ ਕੇ ਰੰਗਪੁਰ ਦਾ ਚੱਕਰ ਕਟਦਾ ਹੈ ਤਾਂ ਉਸ ਸਮੇਂ ਕਵੀ ਨੇ ਪੰਜਾਬੀ ਜ਼ਿੰਦਗੀ, ਪੰਜਾਬ ਦੇ ਪੇਂਡੂ ਨਜ਼ਾਰੇ,

ਪੰਜਾਬਣਾਂ ਦੇ ਖੁਲ੍ਹੇ ਡੁਲ੍ਹੇ ਸੁਭਾ, ਸਹਿਤੀ ਆਦਿ ਪਾਤਰਾਂ ਦੇ ਰੂਪ ਵਿਚ ਬੜੀ ਸੋਹਣੀ ਤਰ੍ਹਾਂ ਪੇਸ਼ ਕੀਤੇ ਹਨ। ਇਨ੍ਹਾਂ ਸਾਰੀਆਂ ਝਾਕੀਆਂ ਨੂੰ ਵੇਖਣ ਲਈ ਪਾਠਕਾਂ ਨੂੰ 'ਹੀਰ ਵਾਰਸ' ਪੜ੍ਹ ਕੇ ਵੇਖਣੀ ਚਾਹੀਦੀ ਹੈ। ਇਥੇ ਏਨੀ ਥਾਂ ਨਹੀਂ ਕਿ ਇਹਨਾਂ ਜੰਗਲਾਂ, ਬੇਲਿਆਂ, ਤ੍ਰਿੰਞਣਾਂ, ਪੇਂਡੂ ਝਗੜਿਆਂ, ਲੜਾਈਆਂ ਅਤੇ ਵਿਆਹ ਸ਼ਾਦੀਆਂ ਦੇ ਸਾਰੇ ਨਮੂਨੇ ਦਿਤੇ ਜਾ ਸਕਣ। ਵੰਨਗੀ ਵਜੋਂ ਪਰਭਾਤ ਦਾ ਬਿਆਨ ਪੇਸ਼ ਹੈ —

ਚਿੜੀ ਚੂਕਦੀ ਨਾਲ ਜਾਂ ਟੁਰੇ ਪਾਂਧੀ, ਪਈਆਂ ਚਾਟੀਆਂ ਵਿਚ ਮਧਾਣੀਆਂ ਨੀ।
ਸੁਬਾਹ ਸਾਦਕ ਹੋਈ ਜਾਂ ਆਣ ਰੌਸ਼ਨ, ਤਦੋਂ ਲਾਲੀਆਂ ਆਣ ਚਿਚਲਾਣੀਆਂ ਨੀ।
ਲਈਆਂ ਕੱਢ ਹਰਨਾਲੀਆਂ ਹਾਲੀਆਂ ਨੇ, ਸੀਆਂ ਭੁਈਂ ਨੂੰ ਜਿਨ੍ਹਾਂ ਨੇ ਲਾਣੀਆਂ ਨੀ।
ਘਰਬਾਰਨਾਂ ਚੱਕੀਆਂ ਝੋਤੀਆਂ ਨੀ, ਜਿਨ੍ਹਾਂ ਤਾਉਣਾਂ ਗੁੰਨ੍ਹ ਪਕਾਣੀਆਂ ਨੀ।

ਮਹਾਂਕਾਵਿ ਦੇ ਕਰਤਾ ਲਈ ਇਹ ਵੀ ਜ਼ਰੂਰੀ ਹੈ ਕਿ ਉਹ ਇਨ੍ਹਾਂ ਵਰਣਨਾਂ ਵਿਚ ਅਟੱਲ ਸਚਾਈਆਂ ਤੇ ਵਾਕਿਆਤ ਦੇ ਆਧਾਰ ਤੇ ਜ਼ਿੰਦਗੀ ਦੇ ਸੁਨਹਿਰੀ ਮਿਟੇ ਪੇਸ਼ ਕਰਦਾ ਜਾਵੇ। ਵਾਰਸ ਦਾ ਇਹ ਮਹਾਂਕਾਵਿ ਏਸ ਪੱਖੋਂ ਬਹੁਤ ਉਜਲ ਹੈ। ਉਸ ਨੇ ਜੀਵਨ ਦੀਆਂ ਨਿਖਰਵੀਆਂ ਕੇਂਦਰੀ ਸਚਾਈਆਂ ਨੂੰ ਵਾਕਿਆਤ ਨਾਲ ਉਘੇੜ ਕੇ ਬੜੀ ਖੂਬੀ ਨਾਲ ਥਾਂ ਥਾਂ ਨਿਰੂਪਣ ਕੀਤਾ ਹੈ। ਲੋਕ-ਜੀਵਨ ਵਿਚ ਪਰਤਿਆਏ ਗਏ ਸੱਚ ਇਸ ਹੁਨਰ ਤੇ ਸੰਜਮ ਨਾਲ ਥਾਂ ਥਾਂ ਕਹਾਣੀ ਵਿਚ ਟਾਂਕੇ ਗਏ ਹਨ ਕਿ ਉਨ੍ਹਾਂ ਨਾਲ ਕਹਾਣੀ ਦੀ ਸ਼ੋਭਾ ਦੂਣ ਸਵਾਈ ਹੋ ਗਈ ਹੈ। ਵਾਰਸ ਨੇ ਆਮ ਤੌਰ ਤੇ ਆਪਣੇ ਬੈਂਤ ਦੀ ਅੰਤਲੀ ਤੁਕ ਨੂੰ ਇਹ ਮਾਣ ਦਿਤਾ ਹੈ ਕਿ ਉਹ ਝੰਡੇ ਵਾਂਗ ਉਚੀ ਝੂਲਦੀ ਹੋਈ ਉਸ ਕਹਾਣੀ ਦੇ ਨਤੀਜੇ ਦਾ ਐਲਾਨ ਕਰਦੀ ਜਾਵੇ। ਇਉਂ ਪਾਠਕ ਨੂੰ ਸਾਰੀ ਗੱਲ ਦਾ ਨਿਚੋੜ ਕੱਢਣ ਦੀ ਸਿਰਦਰਦੀ ਨਹੀਂ ਕਰਨੀ ਪੈਂਦੀ, ਉਹ ਆਪਣੇ ਆਪ ਆ ਜਾਂਦਾ ਅਤੇ ਬਹੁਤ ਪ੍ਰਭਾਵ-ਸ਼ਾਲੀ ਬਣ ਕੇ ਆਉਂਦਾ ਹੈ। ਇਸ ਕਮਾਲ ਨੇ 'ਹੀਰ ਵਾਰਸ' ਦੀ ਛਬ ਹੋਰ ਵੀ ਚੌਗੁਣੀ ਕਰ ਦਿਤੀ ਹੈ। ਕਈ ਥਾਂ ਲੋਕ-ਪ੍ਰਸਿੱਧ ਮੁਹਾਵਰੇ ਕਵੀ ਨੇ ਅੰਕੇ ਹਨ ਅਤੇ ਕਈ ਥਾਂ ਖੁਦ ਵੀ ਗੱਲ ਇਸ ਢੰਗ ਨਾਲ ਕਹੀ ਹੈ ਕਿ ਉਹ ਆਪਣੇ ਆਪ ਸੁੱਚਾ ਮੁਹਾਵਰਾ ਬਣ ਗਈ ਹੈ। ਜਿਸ ਤਰ੍ਹਾਂ ਅਜ ਪੰਜਾਬੀ ਜੀਵਨ ਵਿਚ ਵਾਰਸਸ਼ਾਹ ਦੀਆਂ ਤੁਕਾਂ ਨੂੰ ਵਰਤਿਆ ਜਾਂਦਾ ਹੈ, ਉਸ ਤਰ੍ਹਾਂ ਹੋਰ ਕਿਸੇ ਕਵੀ ਦੇ ਕਲਾਮ ਨੂੰ ਇਤਨਾ ਲੋਕ-ਜੀਵਨ ਵਿਚ ਦਾਖਲ ਹੋਣ ਦਾ ਮਾਂਣ ਨਹੀਂ ਮਿਲਿਆ, ਵੰਨਗੀ ਵਜੋਂ ਵਾਰਸ ਦੀਆਂ ਕੁਝ ਸਤਰਾਂ ਦੇਖ ਲੈਣੀਆਂ ਚਾਹੀਦੀਆਂ ਹਨ :-

ਇਹ ਆਸ਼ਕੀ ਵੇਲ ਅੰਗੂਰ ਦੀ ਏ, ਮੁਢੋਂ ਪੁਟ ਕੇ ਮੂਲ ਨ ਸੱਟੀਏ ਨੀ।
ਜਿਉਂ ਜਿਉਂ ਕਟੀਏ ਤਿਉਂ ਤਿਉਂ ਹੋਇ ਦੂਣੀ, ਰੁਤ ਨਾਲ ਜੇ ਏਸਨੂੰ ਪੱਟੀਏ ਨੀ।
ਘੋੜਾ ਹਿਰਸ ਦਾ ਸਬਰ ਦੀ ਵਾਗ ਦੇ ਕੇ, ਨਫਸ ਮਾਰਨਾ ਕੰਮ ਭੁਝੰਗਿਆਂ ਦਾ।
ਪ੍ਰੇਮ ਕਰਨ ਤੇ ਤੇਗ ਦੀ ਧਾਰ ਕੱਪਣ, ਨਹੀਂ ਕੰਮ ਇਹ ਭੁਖਿਆਂ ਨੰਗਿਆਂ ਦਾ।

ਘੋੜੇ ਦਿਲਾਂ ਦੇ ਅਤਿ ਮੂੰਹ ਤਾਣ ਹੁੰਦੇ, ਦੱਸ ਸ਼ੌਕ ਦੀ ਵਾਗ ਕਿਸ ਥੰਮੜੀ ਏ।
ਵਾਰਸਸ਼ਾਹ ਇਸ ਇਸ਼ਕ ਦੇ ਵਣਜ ਵਿਚੋਂ ਕਿਸੇ ਪੱਲੇ ਨ ਬੱਧੜੀ ਦੰਮੜੀ ਏ।
ਵਾਰਸਸ਼ਾਹ ਪ੍ਰੇਮ ਦੀ ਚਾਲ ਨਿਆਰੀ, ਨਿਆਰਾ ਅੰਤਰਾ ਏਸ ਦੇ ਗੀਤ ਦਾ ਈ।
ਆਸ਼ਕ, ਭੌਰ, ਫਕੀਰ ਤੇ ਨਾਗ ਕਾਲੇ, ਬਿਨਾਂ ਮੰਤਰੋਂ ਮੂਲ ਨਾ ਕੀਲੀਏ ਨੀ।
ਵਾਰਸਸਾਹ ਨਾ ਦੱਬੀਏ ਮੋਤੀਆਂ ਨੂੰ, ਫੁਲ ਅੱਗ ਦੇ ਵਿਚ ਨ ਸਾੜੀਏ ਨੀ।
ਵਾਰਸਸ਼ਾਹ ਇਹ ਇਕ ਜੱਟ ਫਕੀਰ ਹੋਇਆ, ਨਹੀਂ ਹੁੰਦੀਆਂ ਗਧੇ ਤੋਂ ਪੀਰੀਆਂ ਜੀ
ਮੜ੍ਹੋ ਵੇਖ ਲੈ ਪੋਰੀਆਂ ਪੋਰੀਆਂ ਦੇ ਵਾਰਸਸ਼ਾਹ ਮੀਆਂ ਗੰਨਾ ਜਗ ਸਾਰਾ।
ਵਾਰਸਸ਼ਾਹ ਵਿਸਾਹ ਕੀ ਜ਼ਿੰਦਗੀ ਦਾ, ਬੰਦ ਬੱਕਰਾ ਹੱਥ ਕਸਾਈਆਂ ਦੇ।
ਇਹ ਜੋਬਨਾ ਨਿਤ ਨਾ ਹੋਵਣਾ ਵੀ, ਛਾਉਂ ਬੱਦਲਾਂ ਦੀ ਜਾਣ ਜੱਟੀਏ ਨੀਂ।
ਵਾਰਸਸ਼ਾਹ ਨ ਭੇਦ ਸੰਦੂਕ ਖੁਲ੍ਹੇ, ਭਾਵੇਂ ਜਾਨ ਨ ਜੰਦਰਾ ਟੁਟ ਜਾਏ।
ਜੋਹੜੀਆਂ ਲੈਣ ਉਡਾਰੀਆਂ ਨਾਲ ਬਾਜ਼ਾਂ। ਉਹ ਬੁਲਬੁਲਾਂ ਠੀਕ ਮਰੀਂਦੀਆਂ ਨੀ।
ਉਨ੍ਹਾਂ ਹਰਨੀਆਂ ਦੀ ਉਮਰ ਹੋ ਚੁਕੀ, ਪਾਣੀ ਸ਼ੇਰ ਦੀ ਜੂਹ ਵਿਚ ਪੀ ਦੀਆਂ ਨ।

ਇਨ੍ਹਾਂ ਅਮਰ ਸਚਾਈਆਂ ਦੇ ਬਿਆਨ ਤੋਂ ਇਹ ਵੀ ਪਰਗਟ ਹੁੰਦਾ ਹੈ ਕਿ ਵਾਰਸ ਨੇ ਆਪਣੀ ਪ੍ਰੇਮ-ਕਹਾਣੀ ਦਾ ਬਿਆਨ ਕਰਦਿਆਂ ਜ਼ਿੰਦਗੀ ਦੇ ਸਦਾਚਾਰਕ ਪੱਖ ਨੂੰ ਚੰਗੀ ਤਰ੍ਹਾਂ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ, ਕਿਸੇ ਥਾਂ ਵੇਲਾ ਨਹੀਂ ਖੁੰਝਣ ਦਿਤਾ। ਜਿਥੇ ਉਸ ਨੇ ਹੀਰ ਰਾਂਝੇ ਦੇ ਇਸ਼ਕ ਨੂੰ ਸੱਚਾ ਸੁੱਚਾ ਰਖਿਆ ਤੇ ਵਾਸਨਾ ਨਾਲ ਮਲੀਨ ਨਹੀਂ ਹੋਣ ਦਿਤਾ, ਉਥੇ ਬਾਕੀ ਸਦਾਚਾਰ ਦੀਆਂ ਗੱਲਾਂ ਵੀ ਕਾਫੀ ਹਦ ਤਕ ਪਰਧਾਨ ਰਖੀਆਂ ਹਨ।

ਕਿਸੇ ਮਹਾਂ ਕਵੀ ਦੀ ਸਫਲਤਾ ਲਈ ਕਵੀ ਦਾ ਨਿਜੀ ਰੰਗ ਵੀ ਬੜਾ ਕਰਾਮਾਤੀ ਅਸਰ ਰੱਖਦਾ ਹੈ। 'ਹੀਰ ਵਾਰਸ' ਵਿਚ ਕਵੀ ਨੇ ਇਸ ਜਾਦੂਗਰੀ ਨਾਲ ਵੀ ਇਸ ਕਹਾਣੀ ਨੂੰ ਵਧੇਰੇ ਚਮਤਕਾਰੀ ਬਣਾਉਣ ਵਿਚ ਕਮਾਲ ਹਾਸਲ ਕੀਤਾ ਹੈ। ਇਹੋ ਕਾਰਣ ਹੈ ਕਿ ਬਹੁਤ ਸਾਰੇ ਸਮਾਲੋਚਕ ਇਹ ਕਹਿੰਦੇ ਸੁਣੀਂਦੇ ਹਨ ਕਿ ਵਾਰਸ ਖੁਦ ਇਸ਼ਕ ਦਾ ਸ਼ਿਕਾਰ ਸੀ ਅਤੇ ਕਿਸੇ ਭਾਗਭਰੀ ਨੇ ਉਸ ਨੂੰ ਦੀਵਾਨਾ ਕਰ ਰਖਿਆ ਸੀ, ਇਸੇ ਪ੍ਰੇਮ-ਦੀਵਾਨਗੀ ਦੇ ਅਧੀਨ ਉਸ ਨੇ ਹੀਰ ਰਾਂਝੇ ਦਾ ਕਿੱਸਾ ਲਿਖ ਕੇ ਆਪ-ਬੀਤੀ ਨੂੰ ਕਲ-ਬੰਦ ਕੀਤਾ। ਇਹ ਗੱਲ ਸਮਾਲੋਚਕਾਂ ਦੇ ਮਨ ਵਿਚ ਆਉਣੀ ਜਾਣੀ ਵਾਰਸ ਦੀ ਕਲਾ ਦੀ ਸਫਲਤਾ ਦੀ ਉਹ ਗਵਾਹੀ ਹੈ ਕਿ ਪਾਠਕ ਉਸ ਦੀ ਰਚਨਾ ਵਿਚੋਂ ਨਿਜੀ ਰੰਗ ਦਾ ਅਨੁਭਵ ਕਰ ਕੇ ਕਹਾਣੀ ਨੂੰ ਕਰਤਾ ਨਾਲ ਇਕਮਿਕ ਹੋਇਆ ਸਮਝਦੇ ਹਨ। ਵਾਰਸ ਦੇ ਨਾਲ ਕੋਈ ਪ੍ਰੇਮ ਘਟਨਾ ਬੀਤੀ, ਜਾਂ ਨਾ, ਸਾਡਾ ਇਸ ਬਹਿਸ ਨਾਲ ਇਥੇ ਸਬੰਧ ਨਹੀਂ ਪਰੰਤੂ ਕਵੀ ਦੀ ਇਹ ਸ਼ੈਲੀ ਜਿਸ ਤੋਂ ਕਹਾਣੀ ਉਸ ਦੇ ਆਪਣੇ ਆਪ ਉਤੇ ਬੀਤਦੀ ਪਰਤੀਤ ਹੋਵੇ, ਬੜੀ ਬਲਵਾਨ ਸਾਬਤ ਹੋਈ ਹੈ। ਮਿਸਾਲ ਲਈ :

'ਹੱਥ ਪਕੜ ਕੁੰ ਜੁੱਤੀਆਂ, ਮਾਰ ਬੁੱਕਲ,
ਰਾਂਝਾ ਹੋ ਤੁਰਿਆ ਵਾਰਸਸ਼ਾਹ ਜੇਹਾ'

'ਵਾਰਸ ਸ਼ਾਹ ਛਡ ਚਲੀਏ ਇਹ ਨਗਰੀ, ਇਹ ਤਬਅ ਫਕੀਰ ਦੀ ਆਂਵਦੀ ਤੇ।'
'ਵਾਰਸ ਸ਼ਾਹ ਨੂੰ ਮਾਰ ਨਾ ਭਾਗਭਰੀਏ ! ਅਨੀ ਮੁਣਸ ਪਿਆਰੀਏ ! ਵਾਸਤਾ ਈ।'
'ਅਮਲਾਂ ਬਿਨਾ ਦਰਗਾਹ ਵਿਚ ਪੈਣ ਪਉਣੇ, ਲੋਕਾਂ ਵਿਚ ਮੀਆਂ ਵਾਰਸ ਸ਼ਾਹ ਹੋਇਆ'

ਕਵੀ ਦਾ ਵਰਨਣ ਗੁਣ ਜਿਤਨਾ ਵਾਰਤਾਲਾਪ ਵਿਚ ਖੁਲ੍ਹਦਾ ਹੈ, ਉਤਨਾ ਹੋਰ ਕਿਧਰੇ ਨਹੀਂ। ਵਾਰਸ ਸੰਬਾਦ ਦਾ ਸਿਆਣਾ ਕਲਾਕਾਰ ਹੈ, ਕੀ ਜੋਗੀ ਤੇ ਸਹਿਤੀ ਤੇ ਕੀ ਹੀਰ ਤੇ ਰਾਂਝੇ ਦੇ ਸੰਬਾਦ ਦਿਲ ਦੀਆਂ ਖੋਲ੍ਹਣ ਵਾਲੇ ਤੇ ਕਹਾਣੀ ਦੀ ਚਾਲ ਨੂੰ ਵਧਾਉਣ ਵਾਲੇ ਹਨ। ਇਹ ਸੰਬਾਦੀ ਗੁਣ ਵੀ ਕਵੀ ਦੀ ਵਿਸ਼ੇਸ਼ ਖੂਬੀ ਹੈ।

ਇਸ ਤੋਂ ਇਲਾਵਾ ਵਾਰਸ ਨੇ ਜਿਥੇ ਪੰਜਾਬੀ ਜ਼ਿੰਦਗੀ ਦੇ ਬਹੁਤ ਸਾਰੇ ਚੁਣਵੇਂ ਮਾਮਲੇ ਅਤੇ ਹੋਰ ਚੀਜ਼ਾਂ ਦੀਆਂ ਤਸ਼ਬੀਹਾਂ ਦਿਤੀਆਂ ਹਨ ਉਥੇ ਉਸ ਨੇ ਆਪਣੇ ਜ਼ਮਾਨੇ ਵਿਚ ਬੀਤੀਆਂ ਜਾਂ ਬੀਤ ਰਹੀਆਂ ਇਤਿਹਾਸਕ ਗੱਲਾਂ ਨੂੰ ਵੀ ਉਪਮਾਂ ਜਾ ਰੂਪਕ ਦੇ ਤੌਰ ਤੇ ਬੜੀ ਸੋਹਣੀ ਤਰ੍ਹਾਂ ਵਰਤਿਆ ਹੈ। ਇਸ ਨਾਲ ਜਿਥੇ ਕਵੀ ਦੀ ਸਿਆਣਪ ਦਾ ਪਤਾ ਚਲਦਾ ਹੈ ਉਥੇ ਉਸ ਸਮੇਂ ਦੇ ਪੰਜਾਬ ਦੇ ਹਾਲਾਤ ਉਤੇ ਵੀ ਭਲੀ ਭਾਂਤ ਚਾਨਣਾ ਪੈਂਦਾ ਹੈ। ਮਿਸਾਲ ਲਈ ਅਹਿਮਦ ਸ਼ਾਹ ਅਬਦਾਲੀ ਦੇ ਪਠਾਣੀ ਦਲਾਂ ਨੇ ਪੰਜਾਬ ਵਿਚ ਅੰਨ੍ਹੀ ਲੁੱਟ ਮਚਾਈ ਹੋਈ ਸੀ, ਵਾਰਸਸ਼ਾਹ ਰੰਗ ਪੂਰ ਦੇ ਮੁਕਾਮ ਤੇ ਕੁੜੀਆਂ ਵਲੋਂ ਜੋਗੀ ਰਾਂਝੇ ਦੇ ਲੁਟੇ ਜਾਣ ਤੇ ਆਖਦਾ ਹੈ :—

ਵਾਰਸਸ਼ਾਹ ਜਿਉਂ ਦਲਾਂ ਪੰਜਾਬ ਲੁਟੀ, ਤਿਵੇਂ ਜੋਗੀ ਨੂੰ ਲੁਟਿਆ ਡਾਰੀਆਂ ਨੇ।
ਫਿਰੇ ਛਣਕਦੀ ਚਾਉ ਦੇ ਨਾਲ ਜੱਟੀ, ਚੜ੍ਹਿਆ ਗਜ਼ਬ ਦਾ ਕਟਕ ਕੰਧਾਰ ਵਿਚੋਂ।
ਜੋਗੀ ਹੀਰ ਦੇ ਸੌਹਰੇ ਜਾ ਵੜਿਆ, ਭੁੱਖਾ ਬਾਜ਼ ਜਿਉਂ ਫਿਰੇ ਲਾਲੇਰ ਦਾ ਜੀ।
ਆਇਆ ਖੁਸ਼ੀ ਦੇ ਨਾਲ ਦੋ ਚੰਦ ਹੋ ਕੇ, ਸੂਬੇਦਾਰ ਜਿਵੇਂ ਵਿਚ ਲਾਹੌਰ ਦਾ ਜੀ।

ਜਿਸ ਸਮੇਂ ਹੀਰ ਦੀਆਂ ਸਹੇਲੀਆਂ ਨੇ ਰਲ ਕੇ ਕੈਦੋ ਦੀ ਝੁੱਗੀ ਫੂਕ ਸੁਟੀ ਤਾਂ ਕਵੀ ਇਸ ਨੂੰ ਕਸੂਰ ਤੇ ਮਥਰਾ ਦੀ ਸਾੜ ਫੂਕ ਨਾਲ ਉਪਮਾ ਦੇ ਕੇ ਬਿਆਨ ਕਰਦਾ ਹੈ-

ਜਿਵੇਂ ਸਾੜ ਕਸੂਰ ਤੇ ਖੁੱਡੀਆਂ ਨੂੰ, ਅੱਗਾਂ ਖਾਲਸੇ ਫੂਕ ਵਿਖਾਈਆਂ ਨੀ।
ਫੌਜਾਂ ਸ਼ਾਹ ਦੀਆਂ ਵਾਰਸਾ ਮਾਰ ਮਥਰਾ ਫੇਰ ਦੌੜ ਲਾਹੌਰ ਨੂੰ ਆਈਆਂ ਨੀ।

ਇਸੇ ਤਰ੍ਹਾਂ ਫਰਵਰੀ ਅਤੇ ਨਵੰਬਰ ੧੭੬੪ ਵਿਚ ਸਿਖਾਂ ਜਮਨਾ ਪਾਰ ਧਾਵੇ ਬੋਲਣੇ ਸ਼ੁਰੂ ਕੀਤੇ। ਸ਼ਾਇਦ ਉਸ ਵੇਲੇ ਸੁਰਮਈ ਬਾਣੇ ਵਾਲੇ ਸਿਖ-ਦਲਾਂ ਦੀ ਚੜ੍ਹਾਈ ਦਾ ਖਿਆਲ ਸਾਹਮਣੇ ਲਿਆ ਕੇ ਹੀ ਕਵੀ ਨੇ ਇਹ ਅਲੰਕਾਰ ਵਰਤਿਆ ਹੈ-

ਸੁਰਮਾ ਨੈਣਾਂ ਦੀ ਧਾਰ ਵਿਚ ਫਬ ਰਿਹਾ, ਚੜ੍ਹਿਆ ਹਿੰਦ ਤੇ ਕਟਕ ਪੰਜਾਬ ਦਾ ਜੀ*

---

*ਇਥੋਂ ਹਿੰਦ ਤੋਂ ਮੁਰਾਦ ਜਮਨਾ ਪਾਰ ਦਾ ਇਲਾਕਾ ਤੇ ਪੰਜਾਬ ਤੋਂ ਭਾਵ ਸਿਖ ਸੈਨਾ ਜਾਪਦਾ ਹੈ।

ਇਉਂ ਹੋਰ ਵੀ ਬਹੁਤ ਸਾਰੀ ਥਾਈਂ ਵਾਰਸਸ਼ਾਹ ਨੇ ਆਪਣੇ ਜ਼ਮਾਨੇ ਦੀਆਂ ਘਟਨਾਵਾਂ ਨੂੰ ਅਲੰਕਾਰ ਰੂਪ ਵਿਚ ਪਰੋਇਆ ਅਤੇ ਆਪਣੀ ਕਹਾਣੀ ਦੀ ਤੋਰ ਨੂੰ ਅੱਗੇ ਵਧਾਇਆ ਹੈ। ਇਹ ਗੱਲ ਸਚਮੁਚ ਪਰਸੰਸਾ ਦੀ ਹੱਕਦਾਰ ਹੈ ਕਿ ਇਕ ਕਵੀ ਪੁਰਾਣੀਆਂ ਚਲੀਆਂ ਆ ਰਹੀਆਂ ਤਸ਼ਬੀਹਾਂ ਹੀ ਨਾ ਵਰਤੇ ਸਗੋਂ ਆਪਣੀ ਸਮੇਂ ਦੀਆਂ ਨਵੀਆਂ ਬੀਤ ਰਹੀਆਂ ਗੱਲਾਂ ਨੂੰ ਵੀ ਅਲੰਕਾਰਕ ਵਰਤੋਂ ਵਿਚ ਲਿਆ ਕੇ ਆਪਣੀ ਰਚਨਾ ਨੂੰ ਸ਼ਿੰਗਾਰੇ ਤੇ ਲੋਕਾਂ ਨੂੰ ਵੰਗਾਰੇ।

ਵਾਰਸ ਦੀ ਕਾਵਿ-ਸੁੰਦਰਤਾ ਕਿਸੇ ਸੰਸੇ ਦੀ ਮੁਥਾਜ ਨਹੀਂ, ਲੋਕ-ਪਰਮਾਣੀਕਤਾ ਨੇ ਉਸ ਨੂੰ ਅਜੇਹੀ ਰੁਤਬਾ ਦਿਤਾ ਹੈ ਜਿਸ ਨੂੰ ਕਦੀ ਅਣਡਿਠ ਨਹੀਂ ਕੀਤਾ ਜਾ ਸਕਦਾ। ਫਿਰ ਇਹ ਕਾਵਿ-ਮਨੋਹਰਤਾ ਕਿਸੇ ਇਕ ਥਾਂ ਹੀ ਨਹੀਂ, ਸਾਰੇ ਮਹਾਂਕਾਵਿ ਵਿਚ ਟਹਿਕ ਰਹੀ ਹੈ, ਵੰਨਗੀ ਵਜੋਂ ਕੁਝ ਛੰਦ ਸੁਣੋ-

ਕੂਕੇ ਮਾਰ ਹੀ ਮਾਰ ਕੇ ਪਕੜ ਛਮਕਾਂ, ਪਰੀ ਆਦਮੀ ਤੇ ਕਹਿਰਵਾਨ ਹੋਈ।
ਕੱਢੇ ਵੰਝਲੀ ਕੰਨਾਂ ਦੇ ਵਿਚ ਵਾਲੇ, ਜ਼ੁਲਫ ਮੁਖੜੇ ਤੇ ਪਰੇਸ਼ਾਨ ਹੋਈ।
ਵਾਰਸ਼ ਸ਼ਾਹ ਨ ਥਾਂ ਦਮ ਮਾਰਨੇ ਦੀ, ਚਾਰ ਚਸ਼ਮ ਦੀ ਜਦੋਂ ਘਮਸਾਨ ਹੋਈ।

ਹੀਰ ਦੀ ਸੁੰਦਰਤਾ ਬਾਰੇ-

ਨੈਣ ਨਰਗਸੀ ਮਿਰਗ ਮਮੋਲੜੇ ਦੇ, ਗੱਲ੍ਹਾਂ ਟਹਿਕੀਆਂ ਫੁਲ ਗੁਲਾਬ ਦਾ ਜੀ।
ਭਵਾਂ ਵਾਂਙ ਕਮਾਨ ਲਾਹੌਰ ਦਿਸਣ, ਕੋਈ ਹੁਸਨ ਨ ਅੰਤ ਹਿਸਾਬ ਦਾ ਜੀ।
ਸੁਰਮਾਂ ਨੈਣਾਂ ਦੀ ਧਾਰ ਵਿਚ ਫਬ ਰਿਹਾ, ਚੜ੍ਹਿਆ ਹਿੰਦ ਤੇ ਕਟਕ ਪੰਜਾਬ ਦਾ ਜੀ।
ਖਲੀ ਵਿਚ ਤ੍ਰਿੰਞਣਾਂ ਲਟਕਦੀ ਏ, ਹਾਥੀ ਫਿਰੇ ਜਿਉਂ ਮਸਤ ਨਵਾਬ ਦਾ ਜੀ।'
'ਹੀਰ ਆਖਿਆ, ਜੋਗੀਆ ਝੂਠ ਆਖੇਂ, ਕੌਣ ਰੁਠੜੇ ਯਾਰ ਮਿਲਾਉਂਦਾ ਏ।
ਸਾਡੇ ਚੰਮ ਦੀਆਂ ਜੁਤੀਆਂ ਕਰੇ ਕੋਈ, ਜਿਹੜਾ ਜੀਉ ਦਾ ਰੋਗ ਗਵਾਉਂਦਾ ਏ।
ਇਕ ਜੱਟ ਦੇ ਖੇਤ ਨੂੰ ਅੱਗ ਲੱਗੀ, ਵੇਖਾਂ ਆਣਕੇ ਕਦੋਂ ਬੁਝਾਉਂਦਾ ਏ।
ਇਕ ਬਾਜ਼ ਤੋਂ ਕਾਂ ਨੇ ਕੂੰਜ ਖੋਹੀ, ਵੇਖਾਂ ਚੁਪ ਹੈ ਕਿ ਕੁਰਲਾਉਂਦਾ ਏ।
ਭਲਾ ਮੋਏ ਤੇ ਵਿਛੜੇ ਕੌਣ ਮੇਲੇ, ਐਵੇਂ ਜੀਉੜਾ ਲੋਕ ਵਗਾਉਂਦਾ ਏ।
ਦੇਵਾਂ ਚੂਰੀਆਂ, ਘਿਉ ਦੇ ਬਾਲ ਦੀਵੇ, ਵਾਰਸਸ਼ਾਹ ਜੇ ਸੁਣਾਂ ਮੈਂ ਆਉਂਦਾ ਏ।

ਪੇਂਡੂ-ਸੁਭਾ ਦਾ ਵਰਣਨ-

ਨਾਥਾ! ਜੀਉਂਦਿਆਂ ਮਰਨ ਹੈ ਖਰਾ ਔਖਾ, ਸਾਥੋਂ ਔਡ ਨਾ ਵਾਇਦੇ ਹੋਵਣੇ ਨੇ।
ਅਸੀਂ ਜੱਟ ਹਾਂ ਨਾੜ੍ਹੀਆਂ ਕਰਨ ਵਾਲੇ, ਅਸਾਂ ਕਚਕੜੇ ਨਾਂਹ ਪਰੋਵਣੇ ਨੇ।
ਐਵੇਂ ਕੰਨ ਪੜਾਇ ਖਵਾਰ ਹੋਏ, ਸਾਥੋਂ ਨਹੀਂ ਹੁੰਦੇ ਔਡ ਰੋਵਣੇ ਨੇ।
ਸਾਥੋਂ ਖਪਰੀ ਨਾਦ ਨ ਜਾਇ ਸਾਂਭਿਆਂ, ਅਸਾਂ ਅੰਤ ਨੂੰ ਢੱਗੜੇ ਜੋਵਣੇ ਨੇ।

ਵਾਰਸ ਦੀਆਂ ਇਨ੍ਹਾਂ ਕਾਵਿਕ ਖੂਬੀਆਂ ਤੋਂ ਇਲਾਵਾ ਇਸ ਵਿਸ਼ੇਸ਼ਤਾ ਦਾ ਰਾਜ਼ ਉਸ ਦੀ ਸਰਲ ਠੇਠ ਜ਼ਬਾਨ ਹੈ। ਸ਼ਾਇਦ ਭਾ. ਗੁਰਦਾਸ ਨੂੰ ਛਡਕੇ ਵਾਰਸ ਜਿਤਨੀ ਪੰਜਾਬੀ ਬੋਲਮਾਲਾ ਕਿਸੇ ਕਵਿਤਾ ਵਿਚ ਨਹੀਂ ਵਰਤੀ ਗਈ। ਖਿਆਲ ਦਾ ਚਮਤਕਾਰ ਕਿਤਨਾ ਹੀ ਸੋਹਣਾ ਕਿਉਂ ਨਾ ਹੋਵੇ ਜਿਤਨਾ ਚਿਰ ਉਸਨੂੰ ਸੋਹਣੀ ਤੇ ਢੁੱਕਵੀਂ ਬੋਲੀ ਵਿਚ ਪੇਸ਼ ਨਾ ਕੀਤਾ ਜਾਵੇ ਉਹ ਪਾਠਕਾਂ ਉਤੇ ਉਹ ਜਾਦੂ ਅਸਰ ਨਹੀਂ ਪਾ ਸਕਦਾ ਜਿਸ ਦੀ ਕਿ ਕਵੀ ਇਛਾ ਰਖਦਾ ਹੈ। ਵਾਰਸ ਨੂੰ ਇਹ ਵਡਿਆਈ ਪ੍ਰਾਪਤ ਹੈ ਕਿ ਉਸ ਨੇ ਅਜੇਹੀ ਸੁੰਦਰ ਨਿਰਮਲ ਪੰਜਾਬੀ ਵਰਤੀ ਹੈ ਕਿ ਉਸ ਨੂੰ ਅਣਪੜ੍ਹ ਤੇ ਪੜ੍ਹਿਆ-ਲਿਖਿਆ ਪੰਜਾਬੀ ਇਕ ਸਮਾਨ ਸਤਿਕਾਰ ਦਿੰਦਾ ਹੈ। ਆਮ ਤੌਰ ਤੇ ਵਡਿਆਂ ਕਵੀਆਂ ਦੀਆਂ ਕਈ ਰਚਨਾਵਾਂ ਬੋਲੀ ਦੀ ਔਖ ਕਾਰਣ ਕੇਵਲ ਵਿਦਵਾਨਾਂ ਤਕ ਹੀ ਸੀਮਿਤ ਰਹਿ ਜਾਂਦੀਆਂ ਹਨ ਤੇ ਆਮ ਜਨਤਾ ਉਹਨਾਂ ਦਾ ਸੁਆਦ ਲੈਣੋਂ ਸੱਖਣੀ ਰਹਿ ਜਾਂਦੀ ਹੈ। ਪਰੰਤੂ ਵਾਰਸ ਦੀ ਖੂਬੀ ਇਹ ਹੈ ਕਿ ਉਸ ਨੇ ਦੋਵੇਂ ਨਿਸ਼ਾਨੇ ਫੁੰਡੇ ਹਨ। ਜਿਥੇ ਅਣਪੜ੍ਹ ਪੰਜਾਬੀ ਉਸ ਦੇ ਬੈਂਤਾਂ ਦੇ ਸ਼ੇਅਰ ਸੁਣ ਕੇ ਘਾਇਲ ਹੋ ਜਾਂਦਾ ਹੈ, ਉਥੇ ਵਿਦਵਾਨ ਪਾਠਕ ਵੀ ਝੂੰਮੇ ਬਗੈਰ ਨਹੀਂ ਰਹਿ ਸਕਦਾ। ਇਹ ਠੀਕ ਹੈ ਕਿ ਇਸ਼ਕ ਦੇ ਮਜ਼ਮੂਨ ਨੇ 'ਹੀਰ ਵਾਰਸ' ਨੂੰ ਕਾਫੀ ਮਸ਼ਹੂਰੀ ਦੇਣ ਵਿਚ ਸਹਾਇਤਾ ਕੀਤੀ। ਪਰੰਤੂ ਬੋਲੀ ਦੀ ਸੁੰਦਰਤਾ ਇਸ ਨਾਲੋਂ ਵੀ ਵਧੇਰੇ ਅਧਿਕਾਰ ਦੀ ਮਾਲਕ ਹੈ ਕਿ ਉਸ ਨੇ ਵਾਰਸ ਦੀ ਸ਼ਾਇਰੀ ਨੂੰ ਘਰ ਘਰ ਘੁੰਮਾਇਆ। 'ਹੀਰ' ਪੰਜਾਬੀਆਂ ਦੀ ਅੰਜੀਲ ਹੈ, ਜੋ ਆਪ ਤੇ ਆਪਣੇ ਕਵੀ ਨੂੰ ਸਦਾ ਜਿੰਦਾ ਰੱਖੇਗੀ।

—0—

# ਹਾਸ਼ਮ ਸ਼ਾਹ

ਪਰਮ ਸੰਤ-ਕਵੀ ਹਾਸ਼ਮ ਦੀ ਮਹਾਨਤਾ ਇਸ ਗੱਲ ਵਿਚ ਛੁਪੀ ਹੋਈ ਹੈ ਕਿ ਉਹ ੧੮ ਵੀਂ ਸਦੀ ਵਿਚ ਜਨਮ ਕੇ ਵੀ ਵੀਹਵੀਂ ਸਦੀ ਦੀ ਸਾਹਿਤਕ ਨਵੀਨਤਾ ਜਾਂ ਕਾਵਿ-ਆਧੁਨਕਿਤਾ ਦਾ ਸੁਆਮੀ ਹੈ । ਉਸ ਦੀ ਕਵਿਤਾ ਦਾ ਵਸਤੂ ਤੇ ਰੂਪ, ਭਾਵ ਤੇ ਭਾਸ਼ਾ ਸਾਡੀ ਆਧੁਨਿਕ ਸ਼ੈਲੀ ਤੇ ਆਧੁਨਿਕ ਪੱਧਰ ਨਾਲ ਸਹਿਜੇ ਹੀ ਮੇਚ ਖਾਂਦੇ ਹਨ । ਦੂਜੇ, ਉਸ ਦੀ ਸ਼ਾਇਰੀ ਦੀ ਵਡਿਆਈ ਫ਼ਕੀਰੀ ਦੇ ਬੋਲਾਂ ਕਰਕੇ ਵੀ ਹੈ । ਪੰਜਾਬੀ ਕਿੱਸਾਕਾਰੀ ਵਿਚ ਉਸ ਨੇ ਸੂਫੀ ਕਾਵਿ-ਧਾਰਾ ਜੇਹਾ ਦਰਿਆ ਵਗਾ ਕੇ ਇਕ ਨਵੀਂ ਮਿਸਾਲ ਕਾਇਮ ਕੀਤੀ ਹੈ । ਜੋ ਸੁੱਚਮ ਹਾਸ਼ਮ ਨੇ ਕਿੱਸਿਆਂ ਵਿਚ ਕਾਇਮ ਰਖਿਆ ਹੈ, ਉਹ ਹੋਰ ਕਿਸੇ ਕਿੱਸਾਕਾਰ ਨੂੰ ਨਸੀਬ ਨਹੀਂ । ਉਹ ਇਸ਼ਕ-ਹਕੀਕੀ ਤੇ ਇਸ਼ਕ-ਮਜਾਜ਼ੀ ਦੋਹਾਂ ਦਾ ਸਾਂਝਾ ਇਕੋ-ਇਕ ਕਵੀ ਹੈ, ਜੋ ਇਤਨੀ ਬੌਧਿਕ ਉਚੱਤਾ, ਕਲਪਨਾ-ਉਡਾਰੀ ਤੇ ਭਾਵਾਂ ਦੇ ਚਮਤਕਾਰ ਦਿਖਾਂਉਂਦਾ ਹੈ ।

ਜੇ ਉਹ ਸ਼ਾਹ ਹੁਸੈਨ ਤੇ ਬੁੱਲ੍ਹੇ ਵਾਲਾ ਰੰਗ ਰਖਦਾ ਹੈ ਤਾਂ ਮੁਕਬਲ ਤੇ ਵਾਰਸ ਦਾ ਕਸਬ ਵੀ ਉਸਨੂੰ ਭੁੱਲਾ ਹੋਇਆ ਨਹੀਂ ।

ਉਸ ਦਾ ਹੁਸਨ-ਵਰਣਨ ਸ਼ੋਖੀ ਤੋਂ ਬਗੈਰ ਆਕਰਸ਼ਕ ਹੈ, ਉਸ ਦਾ ਪ੍ਰੀਤ-ਬਿਆਨ ਇਕ ਅਨੋਖੀ ਤੇ ਅਨੂਪਮ ਪਵਿੱਤਰਤਾ ਦਾ ਧਾਰਨੀ ਹੈ, ਉਸ ਦਾ ਕਹਾਣੀ-ਵਰਣਨ, ਇਕ ਪੰਖੀ ਵਾਂਙ ਸਿਧੀ ਉਡਾਰੀ ਮਾਰ ਮੰਜ਼ਲ ਵਲ ਜਾਂਦਾ ਹੈ । ਉਸ ਦੇ ਪਾਤਰ ਸਾਊ ਪ੍ਰੇਮੀ, ਸੰਤ-ਸਿਪਾਹੀਆਂ ਵਾਂਙ ਜੂਝਣ ਵਾਲੇ ਹਨ ਤੇ ਇਸ਼ਕ ਦੇ ਆਦਰਸ਼ ਨੂੰ ਪਾਲਦੇ ਜਾਨਾਂ ਵਾਰਨੋਂ ਸੰਕੋਚ ਨਹੀਂ ਕਰਦੇ-ਕੋਈ ਜਲ ਵਿਚ ਡੁਬ ਮਰਦਾ ਹੈ, ਕੋਈ ਥਲ ਵਿਚ ਭੁੱਜ ਮਰਦਾ ਹੈ ਤੇ ਕੋਈ ਬੀਆਬਾਨਾਂ ਤੇ ਪਹਾੜਾਂ ਵਿਚ ਲੁੱਝ ਲੁੱਝ ਜਾਨ ਦਿੰਦਾ ਹੈ । ਉਸ ਦੀ 'ਸੱਸੀ' ਬਹੁਤ ਸੋਹਣੀ ਹੈ, 'ਸੋਹਣੀ' ਆਪਣੀ ਭੋਲੀ-ਭਾਲੀ ਕਥਾ-ਮਿਠਾਸ ਕਰਕੇ ਸ਼ੀਰੀਂ ਮੰਨੀ ਗਈ ਹੈ ਅਤੇ 'ਸ਼ੀਰੀਂ' ਵੀ ਇਸ਼ਕ ਦੇ ਵਹਿੰਦੇ ਦਰਿਆ ਦੀ ਹਕੀਕਤ ਸਾਡੇ ਸਾਹਮਣੇ ਰਖਦੀ ਹੈ । ਦਰ-ਅਸਲ ਉਸਦੀ ਕਵਿਤਾ, ਕਦੀ ਫ਼ਕੀਰੀ ਤੋਂ ਅੱਡ ਨਹੀਂ ਹੁੰਦੀ ।

ਕਵੀ ਦੇ ਬੁਢਾਪੇ ਸਮੇਂ ਪੰਜਾਬ ਜੁਆਨੀ ਤੇ ਸੀ, ਤੇ ਦੇਸ ਦੀ ਖੁਸ਼ਹਾਲੀ ਦਮਕਾਂ ਮਾਰ ਰਹੀ ਸੀ । ਜੇ ਮਹਾਰਾਜਾ ਰਣਜੀਤ ਸਿੰਘ ਪੰਜਾਬ ਦਾ ਪਾਤਸ਼ਾਹ ਸੀ ਤਾਂ ਹਾਸ਼ਮ

ਸੱਚਮੁੱਚ ਪੰਜਾਬੀ ਜ਼ਬਾਨ ਦਾ ਬਾਦਸ਼ਾਹ ਸੀ । ਉਸ ਫ਼ਕੀਰ ਦੀ ਸ਼ਾਹੀ ਰੌਣਕ ਅਜੇ ਵੀ ਉਸ ਦੇ ਸ਼ੇਅਰਾਂ ਵਿਚ ਜਗਮਗਾ ਰਹੀ ਹੈ, ਜਦੋਂ ਕਿ ਕੋਹਿਨੂਰ ਹੀਰਾ ਟੋਟੇ ਟੋਟੇ ਹੋ ਗਿਆ ਹੈ। ਜਾਂ ਉਹ ਇਕਬਾਂਗਬਾਨ ਸੀ ਜਿਸ ਸੋਹਣੇ ਸੋਹਣੇ ਫੁਲਾਂ ਦੇ ਹਾਰ ਪ੍ਰੋ ਕੇ ਪੰਜਾਬੀ ਮਾਤਾ ਦੇ ਗਲ ਵਿਚ ਪਾਏ। ਉਸ ਦੇ ਫੁਲਾਂ ਦੀ ਖ਼ੁਸ਼ਬੂ ਤੇ ਤਾਜ਼ਗੀ ਮੁੱਕਣ ਵਾਲੀ ਨਹੀਂ ਕਿਉਂਕਿ ਉਸ ਵਿੱਚ ਆਧੁਨਿਕਤਾ ਦੀ ਅਤੋਲਵੀਂ ਟਹਿਕ ਮਹਿਕ ਹੈ।

ਮੁਹੰਮਦ ਬਖਸ ਨੇ ਕਿਤਨਾ ਠੀਕ ਕਿਹਾ ਹੈ—

'ਹਾਸ਼ਮਸ਼ਾਹ ਦੀ ਹਸ਼ਮਤ ਬਰਕਤ, ਗਿਣਤਰ ਵਿਚ ਨ ਆਵੇ ।
ਦੁਰ-ਯਤੀਮ ਜਵਾਹਰ ਲੜੀਆਂ, ਜ਼ਾਹਰ ਕੱਢ ਲੁਟਾਵੇ ।
ਉਹ ਵੀ ਮੁਲਕ ਸੱਖਨ ਦੇ ਅੰਦਰ, ਰਾਜਾ ਸੀ ਸਰ ਕਰਦਾ,
ਜਿਸ ਕਿੱਸੇ ਦੀ ਚੜ੍ਹੇ ਮੁਹਿੰਮੇ, ਸੋਈਓ ਸੀ ਸਰ ਕਰਦਾ ।
ਬੈਂਤ ਤਰਾਜੂ ਤੋਲ ਬਣਾਇਓਸੁ, ਸਾਰੇ ਲੱਜ਼ਤ ਵਾਲੇ,
ਕਲੀਆਂ ਚੁਣ ਚੁਣ ਹਾਰ ਪਰੋਤਿਓਸੁ, ਨਰਗਸ ਤੇ ਗੁਲਲਾਲੇ ।

ਸੱਯਦ ਮੁਹੰਮਦ ਹਾਸ਼ਮ ਸ਼ਾਹ ਦਾ ਜਨਮ ਪਿੰਡ ਜਗਦੇਉ ਜ਼ਿਲਾ ਅੰਮ੍ਰਿਤਸਰ ਵਿਚ ੧੭੩੫ ਈ. ੨੭ ਨਵੰਬਰ ਦਿਨ ਵੀਰਵਾਰ (੨੬ ਮੱਘਰ, ੧੭੯੨ ਬਿ.-੧੧੪੯ ਹਿਜਰੀ) ਨੂੰ ਹਾਜੀ ਮੁਹੰਮਦ ਸ਼ਰੀਫ ਦੇ ਘਰ ਹੋਇਆ। ਹਾਜੀ ਸਾਹਿਬ ਜਮਾਲ ਬਖ਼ਤ ਦੇ ਮੁਰੀਦ ਸਨ ਤੇ ਆਪਣੇ ਆਪ ਨੂੰ 'ਨੌਸ਼ਾਹੀਆ ਫ਼ਕੀਰ' ਕਹਾਉਂਦੇ ਸਨ । ਇਹ ਰੱਬ ਦੀ ਬੰਦਗੀ ਵਾਲੇ ਬੰਦੇ ਸਨ। ਕਈ ਵਾਰ ਮੱਕੇ ਦਾ ਹੱਜ ਕਰਨ ਕਰਕੇ ਲੋਕੀ ਉਨ੍ਹਾਂ ਨੂੰ 'ਹਾਜੀ' ਕਹਿਕੇ ਬੁਲਾਂਦੇ ਤੇ ਉਨ੍ਹਾਂ ਦੀ ਘਰ ਵਾਲੀ ਨੂੰ 'ਮਾਈ ਹਾਜਣ' ਕਹਿਕੇ ਯਾਦ ਕੀਤਾ ਜਾਂਦਾ ਸੀ । ਹਾਜੀ ਪਿਤਾ ਦੀ ਸਮਾਧ ਅਜੇ ਤਕ ਪਿੰਡ ਵਿਚ ਮੌਜੂਦ ਹੈ।

ਹਾਸ਼ਮ ਅਜੇ ੧੩-੧੪ ਵਰ੍ਹੇ ਦਾ ਹੀ ਸੀ, ਜਦੋਂ ਉਸਦੇ ਪਿਤਾ ਦਾ ਦੇਹਾਂਤ ਹੋ ਗਿਆ। ਸ਼ਾਇਦ ਇਸੇ ਕਰਕੇ ਉਸਨੂੰ ਬਹੁਤੀ ਉਚ ਵਿਦਿਆ ਦੀ ਪ੍ਰਾਪਤੀ ਦਾ ਮੌਕਾ ਵੀ ਨ ਜੁੜਿਆ। ਇਕ ਸਿਆਣੇ ਹਾਜੀ ਦਾ ਪੁੱਤਰ ਹੋਣ ਕਰਕੇ ਤੇ ਮੁਸਲਮਾਨ ਹੋਣ ਨਾਤੇ ਉਸ ਮਾਮੂਲੀ ਅਰਬੀ ਸਿਖੀ ਪੜ੍ਹੀ ਹੋਵੇਗੀ ਤੇ ਰਾਜ ਭਾਸ਼ਾ ਫਾਰਸੀ ਦਾ ਵੀ ਕੁਝ ਗਿਆਨ ਪ੍ਰਾਪਤ ਕੀਤਾ ਹੋਵੇਗਾ ਪਰੰਤੂ ਉਹਦੀਆਂ ਲਿਖਤਾਂ ਤੋਂ ਪਤਾ ਲਗਦਾ ਹੈ ਕਿ ਉਹ ਬਹੁਤਾ ਅਰਬੀ, ਫਾਰਸੀ ਦਾ ਆਲਮ ਨਹੀਂ ਸੀ। ਹਾਂ, ਅਨੁਭਵ ਤੇ ਤਜਰਬੇ ਸਦਕੇ ਉਸਦਾ ਗਿਆਨ ਉਤਮ ਭਾਂਤ ਦਾ ਸੀ।

ਹਾਸ਼ਮ ਦੇ ਉਸਤਾਦ ਸੰਤ ਮਾਨਕਦਾਸ (ਜਗਦੇਉ ਤੋਂ ਦੋ ਢਾਈ ਕੋਹ ਦੀ ਵਿਥ ਤੇ) ਕੰਦੋਵਾਲੀ ਰਹਿੰਦੇ ਸਨ, ਆਪ ਉਨ੍ਹਾਂ ਪਾਸ ਆਇਆ ਜਾਇਆ ਕਰਦੇ ਸਨ ਤੇ ਹਕੀਮੀ ਕਰਕੇ ਵੀ ਚੱਕਰ ਲਗਦਾ ਰਹਿੰਦਾ ਸੀ। ਇਸ ਆਵਾਜਾਈ ਵਿਚ ਹਾਸ਼ਮ ਦਾ ਉਥੇ ਦੀ ਇਕ ਬ੍ਰਾਹਮਣ ਲੜਕੀ ਨਾਲ ਇਸ਼ਕ ਹੋ ਗਿਆ, ਜਿਸ ਕਾਰਣ ਆਪਨੂੰ ਕਈ

ਮੁਸੀਬਤਾਂ ਝੱਲਣੀਆਂ ਪਈਆਂ । ਇਸਦਾ ਸੰਕੇਤ ਆਪਦੀ ਕਵਿਤਾ ਵਿਚ ਵੀ ਮਿਲਦਾ ਹੈ : —

ਦੁਨੀਆਂ ਯਾਰ ਕਿਸੇ ਦੀ ਨਾਹੀ, ਮਤਲਬਦਾਰ ਲੁਕਾਈ
ਹਾਸ਼ਮ ਨਾਲ ਤੇਰੇ ਕੀ ਵਰਤੀ, ਨਾ ਕਰ ਬਾਤ ਪਰਾਈ । ੨੩ ।

(ਸੋਹਣੀ)

ਤੂੰ ਭੀ ਲਾਫ ਮਹੇਨਾ ਹਾਸ਼ਮ, ਪੈਰ ਇਸ਼ਕ ਵਿਚ ਧਰ ਕੇ
ਹੈ ਸਦ ਹੈਫ਼ ਨ ਕਿਧਰੇ ਪਹੁਤੋਂ, ਮਜ਼ਾ ਨ ਪਾਇਓ ਮਰ ਕੇ । (ਸ਼ੀਰੀਂ ਫ਼ਰਹਾਦ)

ਇਸ ਤੋਂ ਇਲਾਵਾ ਆਪਦੇ ਲਿਖੇ ਪ੍ਰੇਮ-ਕਿੱਸਿਆਂ ਵਿਚ ਜਿਸ ਤਰ੍ਹਾਂ ਦੀ ਸੰਜੀਦਗੀ, ਅਪਣੱਤ ਤੇ ਤੀਖਣ ਅਨੁਭਵ ਦਾ ਰੰਗ ਹੈ, ਉਸ ਤੋਂ ਜ਼ਾਹਰ ਹੈ ਕਿ ਕਵੀ ਨੇ ਖ਼ੁਦ ਪ੍ਰੇਮ ਪੰਧਾਂ ਦੇ ਲੰਮੇ ਤਜਰਬੇ ਬਾਦ ਹੀ ਇਜੇਹੀ ਕਵਿਤਾ ਨੂੰ ਜਨਮ ਦਿਤਾ ਹੈ । ਇਸ ਪ੍ਰੇਮ-ਭਰੀ ਸ਼ਾਇਰੀ ਤੇ ਫਕੀਰੀ ਕਰਕੇ ਹਾਸ਼ਮ ਨੂੰ ਆਪਣੇ ਸਮੇਂ ਦੀ ਰਾਜ ਸ਼ਕਤੀ ਵਲੋਂ ਵੀ ਚੰਗਾ ਸਨਮਾਨ ਪ੍ਰਾਪਤ ਹੁੰਦਾ ਰਿਹਾ ਹੈ । ਮ. ਰਣਜੀਤ ਸਿੰਘ ਵਲੋਂ ਉਸਦੀ ਮਾਣ ਪ੍ਰਤਿਸ਼ਠਾ ਤਾਂ ਪ੍ਰਸਿਧ ਹੀ ਹੈ ਕਿ ਕਿਵੇਂ ਉਹ ਕਵੀ ਦੀਆਂ ਡਿਉਢਾਂ ਤੇ ਦੋਹੜੇ ਸੁਣ ਕੇ ਪ੍ਰਸੰਨ ਹੋਇਆ ਕਰਦਾ ਸੀ ਤੇ ਉਸ ਹਾਸ਼ਮ ਨੂੰ ਜਾਗੀਰ ਵੀ ਪ੍ਰਦਾਨ ਕੀਤੀ ਹੋਈ ਸੀ । ਕਿੱਸਿਆਂ ਵਿਚ ਜੋ ਸਮੇਂ ਦੇ ਹਾਕਮਾਂ ਵਿਰੁਧ ਕਵੀ ਦੇ ਖਿਆਲ ਮਿਲਦੇ ਹਨ, ਇਹ ਦਰਅਸਲ ਅਠਾਰਵੀਂ ਸਦੀ ਦੇ ਜਾਬਰ ਹਾਕਮਾਂ ਬਾਰੇ ਹਨ ਜੋ ਸਿਖਾਂ ਨੂੰ ਤੇ ਹੋਰ ਆਮ ਪਰਜਾ ਨੂੰ ਹਰ ਤਰ੍ਹਾਂ ਤੰਗ ਕਰਦੇ ਸਨ । ਜਿਸ ਤਰ੍ਹਾਂ ਜ਼ਕਰੀਆ ਖ਼ਾਂ, ਮੀਰਮੰਨੂ, ਅਹਿਮਦ ਸ਼ਾਹ ਅਬਦਾਲੀ ਯਾ ਲਖਪਤ ਰਾਇ, ਇਨ੍ਹਾਂ ਕਾਤਲਾਂ ਬਾਰੇ ਹੀ ਕਵੀ ਨੇ ਕਿਹਾ ਹੈ :-

ਕਹੁ ਹੁਣ ਹਾਲ ਹਕੀਕਤਿ ਹਾਸ਼ਮ, ਹੁਣ ਦਿਆਂ ਬਾਦਸ਼ਾਹਾਂ ਦੀ
ਜ਼ੁਲਮੋ ਕੂਕ ਗਈ ਅਸਮਾਨੀਂ, ਦਖੀਆ ਰੇਸ਼ ਦਿਲਾਂ ਦੀ । ੬੭ ।
ਆਦਮੀਆਂ ਦੀ ਸੂਰਤ ਦਿਸਦੇ, ਰਾਕਸ਼ ਆਦਮਖੋਰੇ
ਜ਼ਾਲਮ ਚੋਰ ਪਲੀਤ ਜਨਾਹੀ, ਖੌਫ਼ ਖ਼ੁਦਾਈਓਂ ਕੋਰੇ । ੩੮ ।

ਮ. ਰਣਜੀਤ ਸਿੰਘ ਨੇ ੧੭੯੯ ਈ. ਵਿਚ ਲਾਹੌਰ ਤੇ ਕਬਜਾ ਕੀਤਾ, ਉਸ ਸਮੇਂ ਉਹ ਕਿੱਸੇ ਲਿਖ ਚੁਕਾ ਸੀ ਏਸੇ ਕਰਕੇ ਉਸਦੇ ਕਿੱਸਿਆਂ ਵਿਚ ਇਹ ਸੰਕੇਤ ਅਠਾਰਵੀਂ ਸਦੀ ਦੇ ਅਤਿਆਚਾਰੀ ਹਾਕਮਾਂ ਦੇ ਹੀ ਹਨ । ਵਿਸਤਾਰ ਲਈ ਦੇਖੋ ਮੇਰੀ ਪੁਸਤਕ 'ਹਾਸ਼ਮ ਰਚਨਾਵਲੀ'

ਹਾਸ਼ਮ ਦੀ ਰਚਨਾ-ਸੂਚੀ ਇਉਂ ਹੈ-

ਹੀਰ ਰਾਂਝੇ ਕੀ ਬਿਰਤੀ, ਕਿੱਸਾ ਸੋਹਣੀ ਮੇਹੀਂਵਾਲ, ਕਿੱਸਾ ਸੱਸੀ ਪੁੰਨੂੰ, ਸ਼ੀਰੀ ਫ਼ਰਹਾਦ ਕੀ ਬਾਰਤਾ, ਬਾਰਾਂਮਾਹ ਹਾਸ਼ਮ, ਦੋਹੜੇ (ਦਰਿਆਇ ਹਕੀਕਤ), ਡਿਉਢਾਂ, ਗੰਜਿ ਅਸਰਾਰ (ਸੀਹਰਫੀਆਂ ਤੇ ਕੁਝ ਗਜ਼ਲਾਂ), ਸੀਹਰਫ਼ੀ ਵ ਮਦਹ, ਪੀਰਾਨ ਪੀਰ ਅਬਦੁਲ

ਕਾਦਰ ਜੀਲਾਨੀ, ਮਾਅਦਨੇ ਫੈਜ਼, ਗਿਆਨ ਪ੍ਰਕਾਸ਼, ਸਲੋਕ, ਚਿੰਤਾ ਹਰ, ਰਾਜਨੀਤਿ, ਧੋਬੀ ਹਿਕਮਤ ਵ ਰਮਲ, ਟੀਕਾ ਪੰਜ ਗ੍ਰੰਥੀ (ਗੁਰਬਾਣੀ)

ਇਨ੍ਹਾਂ ਤੋਂ ਇਲਾਵਾ ਕੁਝ ਅਪ੍ਰਾਪਤ ਰਚਨਾਵਾਂ ਇਹ ਦੱਸੀਆਂ ਜਾਂਦੀਆਂ ਹਨ- ਕਾਫੀਆਂ, ਕਿੱਸਾ ਲੈਲਾ ਮਜਨੂ ਤੇ ਵਾਰ (ਮਹਾਂ ਸਿੰਘ)

ਹੀਰ ਰਾਂਝੇ ਬਾਰੇ ਤਾਂ ਹਾਸ਼ਮ ਨੇ ਇਕ ਸੀਹਰਫੀ ਹੀ ਲਿਖੀ ਹੈ ਪਰੰਤੂ ਕਵੀ ਦੀ ਕਾਵਿ ਕਲਾ ਦਾ ਪ੍ਰਕਾਸ਼ ਉਸਦੇ ਰਚੇ ਸੋਹਣੀ, ਸੱਸੀ ਤੇ ਸ਼ੀਰੀਂ ਫਰਹਾਦ ਦੇ ਕਿੱਸਿਆਂ ਅਤੇ ਦੋ ਸੌ ਤੋਂ ਉਤੇ ਪ੍ਰਾਪਤ ਦੋਹੜਿਆਂ ਤੋਂ ਭਲੀ ਭਾਂਤ ਮਿਲਦਾ ਹੈ। ਫਿਰ ਕਿੱਸਾਕਾਰੀ ਨੂੰ ਜਿਵੇਂ ਉਸ ਇਸ਼ਕ ਹਕੀਕੀ ਦੇ ਰੰਗ ਵਿਚ ਰੰਗ ਕੇ ਪੇਸ਼ ਕੀਤਾ, ਉਸਦੀ ਮਿਸਾਲ ਪੰਜਾਬੀ ਕਿੱਸਾਕਾਰੀ ਵਿਚ ਹੋਰ ਨਹੀਂ ਮਿਲਦੀ ਤੇ ਇਸ ਨਾਲ ਉਸਦੀ ਸਾਰੀ ਕਵਿਤਾ ਦਾ ਦੈਵੀ ਪ੍ਰਭਾਵ ਪਾਠਕ ਨੂੰ ਅਚੰਭਿਤ ਕਰਦਾ ਜਾਂਦਾ ਹੈ।

ਹਾਸ਼ਮ ਦੇ ਵਿਚਾਰ ਅਨੁਸਾਰ ਤਾਂ ਕਾਮਲ ਆਸ਼ਕਾਂ ਦੀ ਕਥਾ ਕਹਾਣੀ ਕਰਨਾ ਵੀ ਬੰਦਗੀ ਵਿਚ ਸ਼ਾਮਿਲ ਹੈ, ਇਸੇ ਲਈ ਕਿਹਾ ਹੈ :—

ਕਿੱਸਾ ਆਖਣਾ ਆਸ਼ਕਾਂ ਕਾਮਲਾਂ ਦਾ
ਇਹ ਵੀ ਬੰਦਗੀ ਹੈ ਧੁਰੋਂ ਨਾਲ ਆਈ।

ਕਿੱਸਾਕਾਰ ਸ਼ਰੇਣੀ ਵਿਚੋਂ ਇਹ ਗੱਲ ਜਣਾ-ਖਣਾ ਕਵੀ ਨਹੀਂ ਸੀ ਕਹਿ ਸਕਦਾ ਤੇ ਨਾ ਹੀ ਹਾਰੀ-ਸਾਰੀ ਦਾ ਕੰਮ ਸੀ, ਹਾਸ਼ਮ ਜੇਹੇ ਫਕੀਰ ਦਾ ਹੀ ਸਾਹਸ ਸੀ ਕਿ ਸੱਚੇ ਇਸ਼ਕ ਨੂੰ 'ਰੱਬੀ ਬੰਦਗੀ' ਨਾਲ ਤੁਲਨਾਉਂਦਾ ਤੇ ਸਾਦਿਕ ਆਸ਼ਕਾਂ ਨੂੰ 'ਰੱਬ ਸਵਾਰੇ, ਆਖਦਾ, ਜੇਹਾ ਕਿ 'ਸ਼ੀਰੀਂ ਫਰਹਾਦ' ਦੇ ਅੰਤ ਤੇ ਕਹਿੰਦਾ ਹੈ।

ਕਿੱਸੇ ਛੱਡ ਦਲੀਲੀ ਹਾਸ਼ਮ, ਨ ਕਰ ਐਡ ਪਸਾਰੇ
ਤੂੰ ਕੀ ਸਿਫਤ ਉਨ੍ਹਾਂ ਦੀ ਕਰਸੇਂ, ਜੋ ਰੱਬ ਆਪ ਸਵਾਰੇ ੫੧੩।

ਸੋ ਸਭ ਤੋਂ ਪਹਿਲਾਂ ਸਾਨੂੰ ਇਹ ਚਾਨਣ ਹੋਣਾ ਚਾਹੀਦਾ ਹੈ ਕਿ ਕਵੀ ਦਾ ਆਪਣੇ ਵਿਸ਼ੈ-ਵਸਤੂ ਬਾਰੇ ਨਜ਼ਰੀਆ ਕੀ ਹੈ ਤੇ ਉਹ ਇਸ ਦੀ ਕਿਤਨੀ ਕੁ ਮਹਾਨਤਾ ਮਿਥਦਾ ਹੈ। ਕਵੀ ਦਾ ਇਸ਼ਕ ਮਜਾਜ਼ੀ ਦਾ ਤਸੱਵਰ ਬਹੁਤ ਉੱਚਾ ਹੈ। ਇਕ ਥਾਂ ਉਸ ਆਪਣੀ ਕਾਵਿ-ਕਲਪਨਾ ਸਦਕੇ ਇਸ਼ਕ ਮਜਾਜ਼ੀ ਤੋਂ ਇਸ਼ਕ ਹਕੀਕੀ ਦੀ ਜ਼ਰਾ ਹੇਠੀ ਵੀ ਕਰਵਾਈ ਹੈ :-

ਰੱਬ ਦਾ ਆਸ਼ਕ ਹੋਣ ਸੁਖਾਲਾ, ਇਹ ਬਹੁਤ ਸੁਖਾਲੀ ਬਾਜ਼ੀ
ਗੋਸ਼ਾ ਪਕੜ ਰਹੇ ਹੋ ਸਾਬਰ, ਫੜ ਤਸਬੀ ਬਣੇ ਨਿਮਾਜ਼ੀ
ਸੁਖ ਅਰਾਮ ਜਗਤ ਵਿਚ ਸ਼ੋਭਾ, ਅਤੇ ਦੇਖ ਹੋਵੇ ਜਗ ਰਾਜ਼ੀ
ਹਾਸ਼ਮ ਖਾਕ ਰੁਲਾਵੇ ਗਲੀਆਂ, ਇਹ ਕਾਫਰ ਇਸ਼ਕ ਮਿਜਾਜ਼ੀ।

ਇਹੋ ਕਾਰਨ ਹੈ ਕਿ ਉਸਨੇ ਇਸ਼ਕ ਮਜਾਜ਼ੀ ਦੇ ਕਿੱਸਿਆਂ ਨੂੰ ਇਸ਼ਕ ਹਕੀਕੀ

ਵਾਂਙ ਬ੍ਰਿਤਾਂਤ ਕੇ ਦਸਿਆ, ਪਵਿਤ੍ਰਤਾ ਕਾਇਮ ਰੱਖੀ, ਤੇ ਜ਼ਰਾ ਜਿੰਨੀ ਅਸ਼ਲੀਲਤਾ ਨਹੀਂ ਨਹੀਂ ਆਉਣ ਦਿਤੀ। ਮੌਲਾ ਬਖਸ਼ ਕੁਸ਼ਤਾ ਤੇ ਬਾਵਾ ਬੁਧ ਸਿੰਘ ਜੀ ਨੇ ਇਸ ਗੱਲੋਂ ਹਾਸ਼ਮ ਨੂੰ ਵਾਰਸ ਨਾਲੋਂ ਵੀ ਵੱਡਾ ਮੰਨਿਆ ਹੈ। ਉਨ੍ਹਾਂ ਕਿਹਾ ਹੈ ਕਿ ਵਾਰਸ ਦੇ ਸ਼ੇਅਰ ਨੀਵੀਆਂ ਰੁਚੀਆਂ ਨੂੰ ਭੜਕਾਉਂਦੇ ਹਨ ਜਦੋਂ ਕਿ ਹਾਸ਼ਮ ਦਾ ਕਾਵਿ ਕਮਾਲ ਦਿਲਾਂ ਨੂੰ ਉਚੇ ਹੁਲਾਰੇ ਦੇਂਦਾ ਹੈ। ਇਸ ਲਈ ਇਹ ਗੱਲ ਮਾਣ ਨਾਲ ਕਹੀ ਜਾਣ ਵਾਲੀ ਹੈ ਕਿ ਹਾਸ਼ਮ ਦੀ ਕਲਮ ਨੇ ਘਟੀਆ ਸਮਝੀ ਜਾਣ ਵਾਲੀ ਕਿੱਸਾਕਾਰੀ ਨੂੰ ਇਕ ਉੱਚੀ ਤੇ ਸੁੱਚੀ ਪਦਵੀ ਦਾ ਅਧਿਕਾਰੀ ਬਣਾਇਆ।

ਉਸਦੇ ਕਿੱਸਿਆਂ ਦੇ ਪਾਤਰ ਆਸ਼ਕ ਜੋਧੇ ਹਨ, ਜੋ ਰਾਜ ਸਮਾਜ ਤੇ ਹੋਣੀ ਨਾਲ ਟੱਕਰਾਂ ਲੈਂਦੇ ਆਪਣਾ ਪ੍ਰੀਤ-ਆਦਰਸ਼ ਪਾਲਦੇ ਹਨ। ਮਾਪਿਆਂ, ਬਲੋਚਾਂ ਤੇ ਇਸ਼ਕ ਦੀ ਮਾਰੀ ਸੱਸੀ ਸੜਦੇ ਮਾਰੂਥਲਾਂ ਵਿਚ ਮਰਕੇ ਜੀਉਂਦੀ ਹੋ ਨਿਤਰਦੀ ਹੈ, ਸੋਹਣੀ ਕੁਲ-ਲਾਜ ਨੂੰ ਡੋਬ ਕੇ ਤਰਦੀ ਹੈ, ਫਰਹਾਦ ਸ਼ੀਰੀਂ ਦੇ ਬਾਗ ਨੂੰ ਹਰਾ-ਭਰਾ ਰੱਖਣ ਲਈ ਪਹਾੜਾਂ ਨਾਲ ਘੋਲ ਕਰਦਾ ਆਖਰ ਆਪਣੇ ਤੇਸੇ ਨਾਲ ਸ਼ਹੀਦ ਹੋ ਅਜੇਹੀ ਲਹੂ ਦੀ ਨਦੀ ਵਗਾਂਦਾ ਹੈ, ਜੋ ਪ੍ਰੀਤ ਦੇ ਬਾਗ ਨੂੰ ਸਦਾ ਸਿੰਜਦੀ ਰਹੇਗੀ। ਜਦੋਂ ਉਸ ਦੇ ਪਾਤਰ ਇਸ ਹਾਲਤ ਵਿਚੀਂ ਲੰਘ ਰਹੇ ਹੁੰਦੇ ਹਨ ਤਾਂ ਉਸਦੀ ਕਵਿਤਾ ਦੀ ਗੁੱਡੀ ਸੱਤਵੇਂ ਅਸਮਾਨ ਤੇ ਚੜ੍ਹੀ ਹੁੰਦੀ ਹੈ, ਕਵੀ ਮੱਲੋ-ਮੱਲੀ ਸਾਡੀ ਹਮਦਰਦੀ ਜਿਤ ਲੈਂਦਾ ਤੇ ਅੱਖੀਆਂ ਹੰਝੂਆਂ ਤੋਂ ਖਾਲੀ ਨਹੀਂ ਰਹਿੰਦੀਆਂ। ਪਾਠਕ ਵੇਖ ਸਕਦੇ ਹਨ ਕਿ ਸੱਸੀ ਦੇ ਥਲ ਵਿਚ ਸੜ ਮਰਨ ਦੇ ਪਰਸੰਗ ਵਿਚ, ਸੋਹਣੀ ਦੇ ਝਨਾਂ ਵਿਚ ਡੁਬ ਮਰਨ ਦੇ ਸਾਕੇ ਸਮੇਂ ਕਵੀ ਹਾਸ਼ਮ ਦੀ ਕਲਾ ਉਚੇ ਸਿਖਰਾਂ ਨੂੰ ਛੁਹਣ ਲਗ ਪੈਂਦੀ ਹੈ। ਉਸ ਨੂੰ ਖੁਸ਼ੀ ਹੁੰਦੀ ਹੈ ਕਿ ਉਸ ਦਾ ਆਸ਼ਕ 'ਹੀਰੋ' ਪਰਵਾਨੇ ਵਾਂਙ ਸ਼ਮ੍ਹਾਂ ਤੇ ਜਲ ਮੋਇਆ ਹੈ। ਸੱਸੀ, ਪੁੰਨੂੰ ਦੀ ਭਾਲ ਵਿਚ ਤੜਫ ਤੜਫ ਮਰ ਜਾਂਦੀ ਹੈ, ਹਾਸ਼ਮ ਉਥੇ ਵੈਣ ਪਾਉਣ ਦੀ ਥਾਂ ਲੱਖ ਲੱਖ ਸ਼ੁਕਰਾਨਾ ਕਰਦਾ ਹੈ :—

ਖੁਸ਼ ਰਹੁ ਯਾਰ ਅਸਾਂ ਤੁਧ ਕਾਰਣ, ਥਲ ਵਿਚ ਜਾਨ ਗਵਾਈ...
ਹਾਸ਼ਮ ਕਰ ਲੱਖ ਲੱਖ ਸ਼ੁਕਰਾਨਾ, ਇਸ਼ਕ ਵਲੋਂ ਰਹਿ ਆਈ ੧੧੧।

ਸੋਹਣੀ ਦੇ ਡੁਬਣ ਤੇ, ਕਵੀ ਉਸਨੂੰ 'ਸ਼ਹੀਦ' ਦਾ ਖਿਤਾਬ ਦਿੰਦਾ ਹੈ—

'ਸੋਹਣੀ ਮੂਲ ਨ ਤਰਦੀ ਤਰ ਕੇ, ਖੂਬ ਤਰੀ ਡੁਬ ਮਰਕੇ
ਹੋਈ ਸ਼ਹੀਦ, ਸੱਸੀ ਜਿਉਂ ਜਾਣੇਂ, ਖੋਜ ਉਤੇ ਸਿਰ ਧਰਕੇ। ੧੪੮।'

ਜਾਂ

'ਹਾਸ਼ਮ ਇਸ਼ਕ ਸੋਹਣੀ ਦੇ ਉਤੋਂ, ਵਾਰੇ ਮਰਦ ਕਰੋੜੀਂ।'

ਇਹ ਹੈ ਹਾਸ਼ਮ ਦੀ ਆਪਣੇ ਵਿਸ਼ੇ-ਵਸਤੂ ਨਾਲ ਮੁਹੱਬਤ ਤੇ ਹਮਦਰਦੀ, ਅਪਣੇ ਮਜ਼ਮੂਨ ਲਈ ਸਨੇਹ ਤੇ ਸੰਜੀਦਗੀ।

## ਕਾਵਿ ਕਲਾ

ਵਿਸ਼ੇ-ਵਸਤੂ ਪਿਛੋਂ ਚੀਜ਼ ਨੂੰ ਪੇਸ਼ ਕਰਨ ਦੀ ਤਕਨੀਕ ਤੇ ਹੁਨਰ ਦਾ ਸਵਾਲ ਹੈ, ਕਾਵਿ ਕਲਾ ਦਾ ਮਾਮਲਾ ਹੈ। ਦਰ-ਅਸਲ ਭਾਵ ਤੇ ਭਾਸ਼ਾ ਦਾ ਸੁਮੇਲ ਹੀ ਵਧੀਆ ਸਾਧਨ ਹੈ ਤੇ ਇਸ ਵਿਚ, ਕਵੀ ਦੀ ਕਲਧਨਾ ਸੋਨੇ ਤੇ ਸੁਹਾਗੇ ਦਾ ਕੰਮ ਕਰਦੀ ਹੈ। ਹਾਸ਼ਮ ਦਾ ਕਮਾਲ ਇਸ ਵਿਚ ਹੈ ਕਿ ਉਸ ਦੇ ਬਿਆਨ-ਢੰਗ ਤੇ ਕਲਾ ਤੋਂ ਆਧੁਨਿਕਤਾ ਦੇ ਪਰਮਾਣ ਮਿਲਦੇ ਹਨ। ਕਈ ਥਾਈਂ ਉਸਦੇ ਭਾਵਾਂ ਤੇ ਭਾਸ਼ਾ ਦੀ ਨਵੀਨਤਾ ਅਜੇਹੀ ਹੈ ਕਿ ਉਸ ਨੂੰ ਪੁਰਾਣੀ ਕਵਿਤਾ ਕਹਿਣੋਂ ਸੰਕੋਚ ਹੁੰਦਾ ਹੈ।

ਮਿਸਾਲ ਲਈ ਆਧੁਨਿਕ ਪੰਜਾਬੀ ਕਵਿਤਾ ਦੇ ਮੋਢੀ ਭਾਈ ਵੀਰ ਸਿੰਘ ਜੀ ਦੀਆਂ ਆਮ ਮੋਟੀਆਂ ਮੋਟੀਆਂ ਇਹ ਖ਼ੂਬੀਆਂ ਗਿਣੀਆਂ ਜਾਂਦੀਆਂ ਹਨ—

(੧) ਉਸ ਪੰਜਾਬੀ ਕਵਿਤਾ ਵਿਚ ਰਹੱਸਵਾਦ ਤੇ ਛਾਇਆਵਾਦ ਦੇ ਸਫਲ ਪ੍ਰਯੋਗ ਕੀਤੇ ਹਨ।

(੨) ਉਸ ਪੰਜਾਬੀ ਨੂੰ ਗ੍ਰਾਮੀਣ ਕਿੱਸਾਕਾਰੀ ਲੀਹ ਵਿਚੋਂ ਕੱਢ ਕੇ ਬ੍ਰੀਕ-ਖਿਆਲੀ ਤੇ ਉਚੀ ਕਾਵਿ-ਉਡਾਰੀ ਲਈ ਵਰਤਿਆ ਹੈ।

(੩) ਉਸ ਪੰਜਾਬੀ ਵਿਚ ਨਿੱਕੀਆਂ ਚੀਜ਼ਾਂ ਉਤੇ ਕਵਿਤਾ ਜਾਂ ਉਸ ਦਾ ਮਨੁੱਖੀ-ਕਰਣ (Personification) ਕਰਨ ਦੀ ਪਰਿਪਾਟੀ ਚਲਾਈ ਹੈ।

(੪) ਪ੍ਰਕ੍ਰਿਤੀ-ਚਿਤ੍ਰਣ ਤੇ ਦ੍ਰਿਸ਼-ਚਿਤ੍ਰਣ ਵਿਚ ਪੰਜਾਬੀ ਨੂੰ ਨਵੇਂ ਰਾਹ ਤੋਰਿਆ ਹੈ।

(੫) ਸ਼ੈਲੀ, ਥੋੜੇ ਵਿਚ ਬਹੁਤੀ ਕਹਿਣ ਵਾਲੀ ਅਰਥਾਤ ਸੰਜਮ-ਭਰਪੂਰ ਵਰਤੀ ਹੈ

(੬) ਰੂਪਕ ਪੱਖੋਂ ਬੈਂਤਬਾਜ਼ੀ ਦੀ ਥਾਂ ਕਿੱਸਾਕਾਰੀ ਵਿਚ ਰੁਬਾਈ ਚਾਲੂ ਕੀਤੀ ਹੈ

(੭) ਜ਼ਬਾਨ ਨੂੰ ਟਕਸਾਲੀ ਬਣਾਉਣ ਵਿਚ ਨਰੋਆ ਹਿੱਸਾ ਪਾਇਆ ਹੈ।

ਇਹ ਜਾਂ ਅਜੇਹੇ ਹੋਰ ਗੁਣ ਸਾਨੂੰ ਹਾਸ਼ਮ ਵਿਚ ਵੀ ਕਾਫੀ ਮਾਤਰਾ ਵਿਚ ਮਿਲ ਜਾਂਦੇ ਹਨ, ਇਹ ਗੱਲ ਜਿਥੇ ਸਾਹਿਤਕ ਸੰਤੁਸ਼ਟਤਾ ਵਾਲੀ ਹੈ, ਉਥੇ ਹੈਰਾਨੀ ਵਾਲੀ ਵੀ।

ਹਾਸ਼ਮ ਦਾ ਰਹੱਸਵਾਦ ਸੂਫੀ ਰਹੱਸਵਾਦ ਹੈ, ਦਰਦ-ਸੋਜ਼ ਨਾਲ ਭਖਦਾ ਰਹੱਸਵਾਦ। ਸੂਫੀ, ਅਧਿਆਤਮਕ ਰਹੱਸ ਨੂੰ ਇਸ਼ਕ ਰੂਪ ਵਿਚ ਤੱਕਦੇ ਹਨ। ਜੈਸਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ ਕਿ ਰੱਬ ਪ੍ਰੇਮ ਜਾਂ ਅਨੁਰਾਗ (ਇਸ਼ਕ) ਬਣ ਕੇ ਸਾਰੇ ਵਿਆਪਕ ਹੋ ਰਿਹਾ ਹੈ—

ਜਤ੍ਰ ਤਤ੍ਰ ਦਿਸਾ ਵਿਸਾ, ਹੋਇ ਫੈਲਿਓ 'ਅਨੁਰਾਗ'। (ਜਾਪੁ)

ਕਵੀ ਹਾਸ਼ਮ ਵੀ ਇਹ ਸਾਰੀ ਖੇਡ ਇਸ਼ਕ ਦੀ ਦਸਦਾ ਹੈ। ਉਹ ਕਹਿੰਦਾ ਹੈ,

ਨਿਰਾਕਾਰ ਨਿਰਗੁਣ ਰੱਬ ਵੀ ਇਸਤੋਂ ਖਾਲੀ ਨਹੀਂ । ਹਰ ਜੀ ਉਸਦੀ ਕੈਦ ਅੰਦਰ ਹੈ—

ਓਹ ਭੀ ਦੇਖ ਨ ਇਸ਼ਕੋਂ ਖਾਲੀ, ਜੋ ਹਰ ਸ਼ੈ ਦਾ ਵਾਲੀ
ਹਾਸ਼ਮ ਬੂਦ ਕੀਤਾ ਨਾਬੂਦੋਂ, ਹਿਕਮਤਿ ਇਸ਼ਕ ਸਿਖਾਲੀ । ੩ । (ਸੋਹਣੀ

ਫਿਰ ਉਸ ਨੂਰ ਨੂੰ ਇਕ 'ਪ੍ਰੇਮੀ' ਤੇ 'ਦੋਸਤ' ਦੇ ਰੂਪ ਵਿਚ ਤੱਕਿਆ ਹੈ, ਇਹੋ ਤਸੱਵਫ਼ ਦਾ ਖਾਸ ਗੁਣ ਹੈ —

ਹਰ ਹਰ ਪੋਸਤ ਦੇ ਵਿਚ ਦੋਸਤ ਉਹ ਦੋਸਤ ਰੂਪ ਵਟਾਵੇ ।
ਦੋਸਤ ਤੀਕ ਨ ਪਹੁੰਚੇ ਕੋਈ, ਇਹ ਪੋਸਤ ਚਾਇ ਭੁਲਾਵੇ ।

ਇਸ਼ਕ ਬਾਰੇ ਅਨੇਕ-ਪੱਖੀ ਚਰਚਾ ਜੋ ਹਾਸ਼ਮ ਵਿਚ ਮਿਲਦੀ ਹੈ, ਉਹ ਸ਼ਾਇਦ ਪੰਜਾਬੀ ਵਿਚ ਕਿਸੇ ਹੋਰ ਕਵੀ ਨੇ ਨਹੀਂ ਕੀਤੀ । ਹਾਸ਼ਮ ਦਾ ਆਪਣਾ ਨਿਜੀ ਤਜਰਬਾ ਉਸ ਲਈ ਜ਼ਿਆਦਾ ਮੁਫ਼ੀਦ ਸਾਬਤ ਹੋਇਆ ਹੈ । ਭਾਵੇਂ ਗੱਲ ਬੜੀ ਖਰੀ ਤੇ ਸਿਧੀ-ਸਾਦੀ ਹੈ ਪਰ ਅਹਿਸਾਸ ਦੀ ਤੀਬ੍ਰਤਾ ਕਾਰਣ ਉਸ ਦੇ ਆਖਣ ਵਿਚ ਜ਼ੋਰ ਹੈ—

ਸਿਰ ਦੇਵਣ ਦਾ ਸਾਕ ਇਸ਼ਕ ਦਾ, ਹੋਰੁ ਨਫ਼ਾ ਨ ਅਕਲ ਗਿਆਨੋਂ
ਹਾਸ਼ਮ ਬਾਝ ਮੋਇਆਂ ਨਹੀਂ ਬਣਦੀ, ਅਸਾਂ ਡਿਠਾ ਵੇਦ ਕੁਰਾਨੋਂ ।੬। (ਦੋਹੜੇ)
ਏਹੋ ਚਾਲ ਹਮੇਸ਼ ਇਸ਼ਕ ਦੀ, ਕਿਵੇਂ, ਅਰਾਮ ਨ ਆਵੇ
ਮਿਲਿਆਂ ਚੋਟ ਸਵਾਈ ਲਗਦੀ, ਵਿਛੁੜੇ ਪ੍ਰੇਮ ਸੰਤਾਵੇ ।੧੧੯।
ਪਰ ਇਹ ਇਸ਼ਕ ਸੁਖਾਲਾ ਨਹੀਂ, ਖਰਾ ਔਖੇਰਾ ਕਰਨਾ
ਇਕ ਵਾਰੀ ਮਰ ਜਾਵੇ ਹਰ ਇਕ, ਆਸ਼ਕ ਪਲ ਪਲ ਮਰਨਾ । [ਸ਼ੀਰੀਂ

ਕਵੀ ਇਸ਼ਕ ਨੂੰ 'ਪਾਰਸ' ਦਸਦਾ ਹੈ, ਜਿਸ ਦੇ ਸਪਰਸ਼ ਨਾਲ ਮਾਮੂਲੀ ਜਟੇਟੀ ਹੀਰ 'ਜਗ-ਮਾਤਾ' ਬਣ ਗਈ :—

ਪਾਰਸ ਇਸ਼ਕ ਜਿਨ੍ਹਾਂ ਨੂੰ ਮਿਲਿਆ, ਉਹਦੀ ਜ਼ਾਤ ਸ਼ਕਲ ਸਭ ਮੇਟੀ
ਹਾਸ਼ਮ ਹੀਰ ਬਣੀ ਜਗ-ਮਾਤਾ, ਕੌਣ ਕੰਗਾਲ ਜਟੇਟੀ । ੧੦੭ ।

ਆਸ਼ਕ ਲਈ ਇਹ ਪਦਾਰਥਕ ਦੁਨੀਆਂ ਤੁਛ ਜੇਹੀ ਲਗਦੀ ਹੈ । ਉਹ ਆਪਣੇ ਮਾਸ਼ੂਕ ਦੀ ਨਿਕੀ ਜਿਹੀ ਗੱਲ ਤੇ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦਾ ਹੈ । ਮਿਰਜ਼ਾ ਇਜ਼ਤਬੇਗ, ਉਸ ਗੁਜਰਾਤ ਤੋਂ ਦਿਲੀ ਤੇ ਬਲਖ ਬੁਖਾਰਾ, ਦੋਵੇਂ ਸਦਕੇ ਕਰਨ ਲਈ ਤਿਆਰ ਹੈ, ਜਿਥੇ ਸੋਹਣੀ ਦਾ ਵਾਸਾ ਹੈ-

ਦਿਲੀ ਵਾਰ ਸੁਟਾਂ ਗੁਜਰਾਤੋਂ, ਨਾਲੇ ਬਲਖ ਬੁਖਾਰਾ ।
ਹਾਸ਼ਮ ਵੇਦ ਕਿਤੇਬੋਂ ਅਕਲੋਂ, ਬ੍ਰਿਹੁੰ ਪੰਥ ਨਿਆਰਾ । ੧੯ । [ਸੋਹਣੀ

ਇਕ ਲੋਕ-ਗੀਤ ਵਿਚ ਪ੍ਰੇਮ-ਉਦਘਾਟਨ ਦਾ ਇਤਿਹਾਸ ਇਉਂ ਦੱਸਿਆ ਗਿਆ ਹੈ ।

ਪੁਛਣ ਸਹੇਲੀਆਂ ਮਾਹੀ ਵੇ ! ਨੇਹੁੰ ਕਿਵੇਂ ਲਾਈਦਾ ਢੋਲਾ ।
ਪਹਿਲੇ ਅੱਖੀਆਂ ਮਾਹੀ ਵੇ, ਪਿਛੋਂ ਰਲ ਮਿਲ ਜਾਈਦਾ ਢੋਲਾ ।

ਕਵੀ ਵੀ ਇਸ ਗੱਲ ਨੂੰ ਇਕ ਅਲੰਕਾਰ ਨਾਲ ਪੇਸ਼ ਕਰਦਾ ਹੈ, ਉਸ ਦੀ ਪੇਸ਼ਕਾਰੀ ਵੇਖਣ ਵਾਲੀ ਹੈ ।

ਹਾਕਮ ਹੁਕਮ ਨਸੀਬੋਂ ਕਰਦਾ, ਪਰ ਲਸ਼ਕਰ ਪਾਸ ਖਲੋਵੇ
ਘਾਇਲ ਇਸ਼ਕ ਦਿਲਾਂ ਨੂੰ ਕਰਦਾ, ਪਰ ਨੈਣ ਵਸੀਲਾ ਹੋਵੇ । ੧੯ ।

ਆਮ ਕਵੀ ਹੁਸਨ ਦੇ ਬਿਆਨ ਵਿਚ ਖਚਤ ਹੋ ਕੇ ਆਪਣੀ ਮਾਨਸਕ ਤ੍ਰਿਪਤੀ ਲਭਦੇ ਹਨ ਪਰ ਹਾਸ਼ਮ ਨੂੰ ਹੁਸਨ-ਵਰਣਨ ਵਿਚ ਉਤਨੀ ਦਿਲਚਸਪੀ ਨਹੀਂ, ਜਿੰਨੀ ਇਸ਼ਕ-ਵਰਣਨ ਵਿਚ ਹੈ । ਹੁਸਨ ਦਾ ਕਥਨ ਉਹ ਝਲਕ ਮਾਤਰ ਕਰਦਾ ਹੈ । ਜੇ ਜ਼ਰਾ ਵਿਸਥਾਰ ਨਾਲ ਵੀ ਕੀਤਾ ਹੈ, ਤਾਂ ਉਸ ਵਿਚ ਇਕ ਅਲੌਕਕ ਸਫਾਈ ਹੈ, ਮਿਸਾਲ ਲਈ ਸ਼ੀਰੀਂ ਦੀ ਸੁੰਦਰਤਾ —

ਸ਼ੀਰੀ ਨਾਮ ਫਰਿਸਤੇ ਕੋਲੋਂ, ਸਾਫ਼ ਤਬੀਅਤ ਨੂਰੋਂ
ਪਰੀਆਂ ਵੇਖ ਲਜਾਉਣ ਉਸਨੂੰ, ਹਸਨ ਜ਼ਿਆਦਾ ਹੂਰੋਂ । ੬੪ ।
ਇਕ ਉਹ ਚੰਦ ਸਮਾਂ ਪਰ ਨੂਰੀ, ਸਾਹਿਬ ਰੱਬ ਟਿਕਾਇਆ
ਦੂਜਾ ਸ਼ਾਮ ਸ਼ਹਿਰ ਵਿਚ ਸ਼ੀਰੀਂ, ਖਾਕੀ ਚੰਦ ਬਣਾਇਆ । ੬੫ ।
ਉਸਨੂੰ ਵੇਖ ਫਰਿਸ਼ਤੇ ਜੀਵਣ, ਆਸ਼ਕ ਹੋਣ ਸਤਾਰੇ
ਪੰਛੀ ਵੇਖ ਡਿਗਣ ਅਸਮਾਨੋਂ, ਆਦਮ ਕੌਣ ਵਿਚਾਰੇ । ੬੬ ।
ਘਾਇਲ ਹੋਣ ਲਿਬਾਸਾਂ ਵਾਲੇ, ਉਸ ਦੇ ਨਕਸ਼ ਨਿਗਾਰੋਂ
ਖੂਨੀ ਤੇਗ ਸਿਹਰ ਦੀ ਸੂਰਤਿ, ਸਾਦੀ ਹਾਰ ਸ਼ਿੰਗਾਰੋਂ । ੬੭ ।
ਜਿਤ ਵਲ ਧਯਾਨ ਕਰੇਂਦੀ ਆਕਲ, ਵਹਿਸ਼ੀ ਹੋਣ ਦੀਵਾਨੇ ।
ਸ਼ੀਰੀਂ ਸੁਖਨ ਕਰੇ ਜਦ ਸ਼ੀਰੀਂ, ਲਗਦੇ ਤੀਰ ਨਿਸ਼ਾਨੇ । ੬੮ ।
ਮਿਲ ਮਿਲ ਕਰਨ ਤਰੀਫ ਹੁਸਨ ਦੀ, ਮਿਰਗ ਮਿਰੂ ਵਿਚ ਝੱਲਾਂ
ਸ਼ੀਰੀਂ ਹੁਸਨ ਜਗਤ ਵਿਚ ਰੌਸ਼ਨ, ਦੇਸ ਬਿਦੇਸ਼ੀਂ ਗੱਲਾਂ । ੭੧ ।

ਚੂੰਕਿ ਇਸ਼ਕ ਦੀ ਖੇਡ ਸਾਰੀ ਹੁਸਨ ਦੀ ਰੰਗ-ਭੂਮੀ ਤੇ ਹੁੰਦੀ ਹੈ, ਇਸ ਲਈ ਪਵਿ-ਤਰ ਇਸ਼ਕ ਖਾਤਰ ਕਵੀ ਹੁਸਨ ਦੀ ਪਵਿਤਰਤਾ ਤੇ ਨਿਰਮਲਤਾ ਦਾ ਖਾਸ਼ ਖ਼ਿਆਲ ਰੱਖਦਾ ਹੈ, ਵਾਰਸ ਵਾਂਙ ਨੀਵੇਂ ਵਹਿਣਾਂ ਵਿਚ ਨਹੀਂ ਰੁੜ੍ਹ ਜਾਂਦਾ । ਜ਼ਿੰਦਗੀ ਵਿਚ ਉਸ ਤਿੰਨ ਗੱਲਾਂ ਦੀ ਚੋਣ ਕੀਤੀ ਹੈ, ਉਸ ਦੇ ਖ਼ਿਆਲ ਵਿਚ ਆਦਮੀ ਨੂੰ ਆਸ਼ਕ, ਸੂਰਮਾ ਜਾਂ ਫ਼ਕੀਰ ਬਣਨਾ ਚਾਹੀਦਾ ਹੈ, ਇਸ ਤੋਂ ਬਿਨਾ ਕੀ ਖੁਸ਼ੀ ਹੋ ਸਕਦੀ ਹੈ । ਫ਼ਕੀਰੀ ਲਈ ਉਸ ਦਾ ਉਤਸ਼ਾਹ ਵਧੇਰੇ ਪ੍ਰਬਲ ਹੈ-

ਯਾ ਕਰ ਹਾਰ ਸ਼ਿੰਗਾਰ ਪਿਆਰੇ, ਸਿਖ ਨਾਜ਼ ਨਿਆਜ਼ ਜ਼ਨਾਨੀਂ ।

ਯਾ ਬਣ ਮਰਦ ਫੜ੍ਹੇ ਕਰ ਦੁਸ਼ਮਣ, ਘੱਤ ਸਿਰ ਵਿਚ ਖਾਕ ਮੈਦਾਨੀ।
ਯਾਂ ਕਰ ਸਬਰ ਫ਼ਕੀਰੀ ਫੜ ਕੇ, ਛਡ ਹਿਰਸ ਹਵਾਇ ਜਹਾਨੀਂ।
ਹਾਸ਼ਮ ਕੀ ਖ਼ੁਸ਼ ਹੋਣ ਪਿਆਰੇ, ਭਲਾ ਹਿੰਮਤ ਦੇਖ ਬਿਗਾਨੀ। ੧੩੩।
'ਸੋ ਭਲਵਾਨ ਬਹਾਦਰ ਨਾਹੀਂ, ਜਿਹੜੇ ਢਾਹ ਲੈਣ ਕੁਝ ਮਸਤਾਂ।
ਸਾਹਿਬ ਜ਼ੋਰ ਹੋਵੇ ਜਗ ਜਾਣੇ, ਜੇਹੜੇ ਦਿਲ ਨੂੰ ਦੇਣ ਸ਼ਿਕਸ਼ਤਾਂ। ੧੩੮।'

ਰਹੱਸਵਾਦੀ ਸੂਫ਼ੀ ਕਵੀ ਬਾਹਰਲੀ ਸ਼ਰੀਅਤ ਦਾ ਵੀ ਪਾਬੰਦ ਨਹੀਂ ਹੁੰਦਾ, ਉਹਦੇ ਲਈ ਪ੍ਰੇਮ-ਮਾਰਗ ਵਿਚ ਸੁਤੰਤਰ ਵਿਚਰਨਾ ਹੀ ਸੱਚਾ ਧਰਮ ਹੈ ਚੂੰਕਿ ਇਸ਼ਕ ਦੇ ਵਿਦਿਆਲੇ ਵਿਚ ਸ਼ਰੀਅਤ-ਸੰਥਾਵਲੀ ਨਹੀਂ ਚਲਦੀ—

ਸਾਬਤ ਹੋ ਜਿਸ ਦਰਸ ਇਸ਼ਕ ਦੇ, ਲਿਆ ਹਰਫ਼ ਹਕੀਕਤ ਵਾਲਾ।
ਹੋ ਬੇਜ਼ਾਰ ਗਿਆ ਸਭ ਇਲਮੋਂ, ਅਤੇ ਤਸਬੀ ਰਹੀ ਨ ਮਾਲਾ। ੩੫।
ਜਾਂ ਮਨਸੂਰ ਹੋਇਆ ਮਦਮਾਤਾ, ਤਦ ਸੂਲੀ ਨਾਲ ਪਰੋਤਾ।
ਹਾਸ਼ਮ ਇਸ਼ਕ ਅਜੇਹਾ ਮਿਲਿਆ, ਜਿਸ ਦੀਨ ਮਜ਼੍ਹਬ ਸਭ ਧੋਤਾ। ੯੦।
ਦੀਪਕ ਦੇਖ ਜਲੇ ਪਰਵਾਨਾ, ਉਨ ਇਹ ਕੀ ਮਜ਼੍ਹਬ ਪਛਾਤਾ।
ਆਸ਼ਕ ਦੀਨ ਨ ਮਜ਼੍ਹਬ ਰਖੇਂਦੇ, ਉਨ੍ਹ ਵਿਰਦ ਖ਼ੁਦਾ ਕਰ ਜਾਤਾ। [ਦੋਹੜੇ

ਬਾਰੀਕ-ਖਿਆਲੀ ਜਾਂ ਸੂਖਮ ਵੀਚਾਰ ਕਵਿਤਾ ਦਾ ਮੁਲ ਦੁੱਗਣਾ ਕਰਦੇ ਹਨ। ਤੇ ਇਸ ਦੀ ਜਿੰਦ ਜਾਨ ਕਲਪਨਾ ਸ਼ਕਤੀ ਹੈ, ਭਾਵੇਂ ਇਹ ਆਮ ਤੌਰ ਤੇ ਸਾਧਾਰਨ ਪਾਠਕ ਦੀ ਪਹੁੰਚ ਤੋਂ ਪਰੇ ਦੀ ਗੱਲ ਹੁੰਦੀ ਹੈ ਪਰ ਸੂਝਵਾਨ ਇਸ ਵਿਚੋਂ ਵਧੇਰੇ ਅਨੰਦ ਮਾਣਦਾ ਹੈ। ਇਹ ਬਾਰੀਕੀਆਂ ਵਾਰਸ ਵਿਚ ਨਹੀਂ, ਵਾਰਸ ਦੀ ਵਡਿਆਈ ਪੰਜਾਬ ਦੇ ਠੇਠ ਕਿਸਾਨੀ ਕਰੈਕਟਰ ਨੂੰ ਉਸੇ ਤਰ੍ਹਾਂ ਦੀ ਠੇਠ-ਬੋਲੀ ਵਿਚ ਪੇਸ਼ ਕਰਨ ਵਿਚ ਹੈ, ਖ਼ਿਆਲ ਦੀ ਬਾਰੀਕੀ ਕਰਕੇ ਨਹੀਂ। ਹਾਸ਼ਮ ਸੁਨਹਿਰੀ ਕਲਪਨਾ ਸਦਕੇ ਬਾਰੀਕੀਆਂ ਲਿਆਉਂਦਾ ਤੇ ਸਾਡੀ ਕਾਵਿ-ਪੱਧਰ ਨੂੰ ਉਚਿਆਉਂਦਾ ਹੈ। ਜਿਥੇ ਵਾਰਸ ਨੇ ਖਰਾਸ ਵਿਚ ਦਲਾਵਾ ਦਲਿਆ ਹੈ, ਉਥੇ ਹਾਸ਼ਮ ਨੇ ਨਿੱਕਾ ਮੈਦਾ ਪੀਠਾ ਹੈ, ਉਸ ਦੀ ਵਡਿਆਈ ਸਚਮੁਚ ਵੱਡੀ ਹੈ।

ਡਾ. ਇਕਬਾਲ ਨੇ ਆਪਣੇ ਸ਼ੇਅਰਾਂ ਵਿਚ ਕਈ ਥਾਂ ਅਕਲ ਤੇ ਇਸ਼ਕ ਦਾ ਟਾਕਰਾ ਕੀਤਾ ਹੈ ਤੇ ਅਕਲ ਨੂੰ ਨਿਮੋਝੂਣੀ ਹੁੰਦੀ ਵਿਖਾਇਆ ਹੈ, ਜਿਵੇਂ—

'ਬੇਖ਼ਤਰ ਕੂਦ ਪੜਾ ਆਤਸ਼ੇ ਨਮਰੂਦ ਮੇਂ ਇਸ਼ਕ
ਅਕਲ ਉਧਰ ਮਹਵੇ ਤਮਾਸ਼ਏ ਲੱਬੇ ਬਾਮ ਰਹੀ।

ਹਾਸ਼ਮ ਵੀ ਇਹ ਟਾਕਰਾ ਕਰਕੇ ਇਸ਼ਕ ਦੀ ਮਹਾਨਤਾ ਦਰਸਾਉਣ ਵਿਚ ਇਕ ਨਵਾਂ ਪਰਯੋਗ ਕਰਦਾ ਹੈ। ਫਿਲਸਫੀ ਸ਼ੈਦ ਨ ਮੰਨਣ ਪਰ ਉਹ ਨਿਸ਼ਚੇ ਨਾਲ ਕਹਿੰਦਾ ਹੈ-

ਹਾਸ਼ਮ ਫਤ੍ਹੇ ਨਸੀਬ ਇਸ਼ਕ ਨੂੰ, ਅਕਲ ਹਮੇਸ਼ਾ ਹਾਰੂ। ੧੩੫।

ਪਰ ਉਹ ਇਸ਼ਕ ਨ ਮੁੜਨੇ ਦੇਂਦਾ, ਜੋ ਸਿਰ ਬਾਜ਼ ਸਿਪਾਹੀ
ਹਾਸ਼ਮ ਇਸ਼ਕ ਅਕਲ ਦਾ ਦੁਸ਼ਮਣ, ਕਹਿਣ ਕਦੀਮ ਗਵਾਹੀ । ੧੩੧ ।
[ਸੋਹਣੀ

ਜਬ ਲਗ ਇਸ਼ਕ ਇਆਣਾ ਆਹਾ, ਰਹੀਆ ਹੋਸ਼ ਟਿਕਾਣੇ ।
ਪਰ ਜਦ ਜ਼ੋਰ ਇਸ਼ਕ ਨੇ ਫੜਿਆ, ਕੌਣ ਅਕਲ ਨੂੰ ਜਾਣੇ । ੧੨੧ ।'
(ਸ਼ੀਰੀਂ

ਪਰ ਕਵੀ ਆਸ਼ਕਾਂ ਨੂੰ ਘੱਟ ਸਮਝਦਾਰ ਜਾਂ ਪਾਗਲ ਨਹੀਂ ਮਿਥਦਾ ਸਗੋਂ ਉਹ ਵਧ ਦਾਨਸ਼ਮੰਦ ਸਿਧ ਕਰਦਾ ਹੈ-

ਆਸ਼ਕ ਹੋਣ ਮਜ਼ੂਬ ਨ ਐਸੇ, ਜੋ ਕਰ ਹੋਣ ਦੀਵਾਨੇ ।
ਦੂਣੀ ਅਕਲ ਜਹਾਨੋਂ ਹੋਵੇ, ਪਰ ਉਹ ਕੈਦ ਬਿਗਾਨੇ । ੩੪ ।
ਆਸ਼ਕ ਕੋਟ ਅਕਲ ਦੇ ਹੋਵਣ, ਪਰ ਉਹ ਅਕਲ ਕਿਵੇਹੀ ।
ਤਪਕੇ ਨਾਲ ਇਸ਼ਕ ਦੀ ਆਤਸ਼, ਬਣੇ ਜਲਾਵੇ ਦੇਹੀ ।੩੪੭। [ਸ਼ੀਰੀਂ

ਪੰਜਾਬੀ ਵਿਚ ਸ਼ਾਇਦ ਇਹ ਅਕਲ ਤੇ ਇਸ਼ਕ ਦੀ ਤੁਲਨਾ ਨਵੀਂ ਗੱਲ ਸੀ, ਜੋ ਹਾਸ਼ਮ ਨੇ ਕੀਤੀ, ਇਸੇ ਤਰ੍ਹਾਂ ਹੋਰ ਵੀ ਅਜੇਹੇ ਕਥਨ ਕਵੀ ਦੀ ਸੁਨਹਿਰੀ ਕਲਪਨਾ ਦੀ ਸਾਖ ਭਰਦੇ ਹਨ—

ਤੈਨੂੰ ਹੁਸਨ ਖਰਾਬ ਕਰੇਂਦਾ, ਮੈਨੂੰ ਸਮਝ ਸਤਾਇਆ ।
ਜਿਉਂ ਜਿਉਂ ਆਉਣ ਹੁਸਨ ਦੀਆਂ ਸਮਝਾਂ,
ਮੈਨੂੰ ਉਠਦਾ ਸੂਲ ਸਵਾਇਆ । ੯੧ ।
ਤੇਰਾ ਹੁਸਨ ਮੇਰੀ ਦਿਲਗੀਰੀ, ਸਭ ਜਗ ਵਿਚ ਜ਼ਾਹਰ ਹੋਈ ।
ਹਾਸ਼ਮ ਇਹ ਅਹਿਸਾਨ ਜਾਨੀ ਦਾ, ਸਾਨੂੰ ਕਿਤ ਵਲ ਮਿਲੇ ਨ ਢੋਈ ।੮੧।
ਮਜਨੂੰ ਵੇਖਿ ਲਹੂ ਭਰ ਰੋਇਆ, ਜਦ ਮੁਇਆ ਪਤੰਗ ਸਿਪਾਹੀ ।
ਸ਼ਾਬਾਸ਼ ! ਯਾਰ ਮਿਲਿਓਂ ਇਕ ਵਾਰੀ, ਮੁੜ ਸਹੀ ਨ ਪੀੜ ਜੁਦਾਈ੧੮੫।
[ਦੋਹੜੇ

ਤੈਂਡੇ ਨਾਲ ਨਹੀਂ ਕੁਝ ਮਤਲਬ, ਸਾਨੂੰ ਸ਼ੌਂਕ ਲੋੜੀਂਦਾ ਤੇਰਾ । ੧੩੭।

ਇਕ ਥਾਂ ਮਾਸ਼ੂਕ ਨੂੰ ਕਿਹਾ ਹੈ, ਤੂੰ ਸਾਡੇ ਉਤੇ ਵਿਜੋਗ ਦੀ ਤਲਵਾਰ ਕਿਉਂ ਚੁਕਨਾ ਹੈਂ, ਤੂੰ ਤਾਂ ਐਵੇਂ ਹੀ 'ਸਰਬ ਕਲਾ ਸਮਰਥ' ਹੈ। ਕਵੀ ਦਾ ਬਿਆਨ ਅੱਛੇ ਅੰਦਾਜ਼ ਵਿਚ ਕਿਹਾ ਗਿਆ ਹੈ—

ਕਿਉਂ ਤਲਵਾਰ ਵਿਛੋੜੇ ਵਾਲੀ, ਤੂੰ ਹਰਦਮ ਸਾਣ ਚੜ੍ਹਾਵੇਂ ।
ਤੈਂਥੋ ਖਬਰ ਨਹੀਂ ਬਿਨ ਤੇਗੋਂ, ਤੂੰ ਤੇ ਐਵੇਂ ਮਾਰ ਗਵਾਵੇਂ ।

ਆਸ਼ਕ ਨਾਲ ਨਹੀਂ ਸਿਰ ਰਖਦੇ, ਤੂੰ ਕਿਸ ਪਰ ਤੇਗ਼ ਉਠਾਵੇਂ ?
ਹਾਸ਼ਮ ਬੋਲ ਨਹੀਂ, ਮਤ ਬੋਲੇਂ, ਕੋਈ ਹੋਰ ਨਸੀਹਤ ਪਾਵੇਂ ।੫੧। [ਦੋਹੜੇ

ਉਹ ਆਪਣੇ ਕਿੱਸਿਆਂ ਵਿਚ ਕਲਪਨਾ ਸਦਕੇ ਘਟਨਾਵਾਂ ਜਾਂ ਵਾਰਤਾਲਾਪ ਵਿਚ ਵੀ ਅਜੇਹੀ ਮਰੋੜੀ ਦੇਂਦਾ ਹੈ, ਜੋ ਬੌਧਿਕ ਸੁਆਦ ਦਾ ਕਾਰਣ ਬਣਦੀ ਹੈ। ਮਿਸਾਲ ਲਈ ਸੱਸੀ ਪਹਿਲੇ ਉਸ ਡਾਚੀ ਦੀ ਨਿੰਦਾ ਕਰਦੀ ਹੈ, ਜੋ ਉਸ ਕੋਲੋਂ ਪੁੰਨੂੰ ਨੂੰ ਵਿਛੋੜ ਕੇ ਲੈ ਗਈ ਪਰ ਫਿਰ ਕਵੀ ਉਸ ਦੇ ਮੂੰਹੋਂ ਪਰਸ਼ੰਸਾ ਕਰਵਾ ਕੇ ਇਕ ਨਵਾਂ ਸੁਆਦ ਪੈਦਾ ਕਰਦਾ ਹੈ, ਇਨਕਾਰ ਬਾਦ ਇਕਰਾਰ ਵਾਲਾ--

'ਓੜਕ ਵਖਤ ਕਹਿਰ ਦੀਆਂ ਕੂਕਾਂ, ਸੁਣ ਪੱਥਰ ਢਲ ਜਾਵੇ ।
ਜਿਸ ਉਸ ਊਠ ਪੁੰਨੂੰ ਨੂੰ ਖੜਿਆ, ਮਿਹ ਦੋਜ਼ਖ ਵਲ ਜਾਵੇ ।੧੦੯।'
'ਫਿਰ ਦਿਲ ਸਮਝ ਕਰੇ ਲਖ ਤੋਬਾ, ਬਹੁਤ ਬੇਅਦਬੀ ਹੋਈ ।
ਜਿਸ ਪੁਰ ਯਾਰ ਕਰੇ ਅਸਵਾਰੀ, ਤਿਸ ਦੇ ਜੋੜ ਨ ਕੋਈ । ੧੧੦ । [ਸੱਸੀ

ਇਵੇਂ ਫ਼ਰਹਾਦ ਆਪਣੇ ਇਕੋ ਸਮੇਂ ਹੱਸਣ ਤੇ ਰੋਣ ਬਾਰੇ ਦਲੀਲਾਂ ਦਿੰਦਾ ਕਹਿੰਦਾ ਹੈ :--

ਪਰ ਮੈਂ ਵੇਖ ਸੂਲੀ ਨੂੰ ਹੱਸਿਆ, ਖੁਸ਼ ਹੋ ਬਹੁਤ ਹਿਸਾਬੋਂ
ਖ਼ੂਨੀ ਇਸ਼ਕ ਕਸਾਈ ਕੋਲੋਂ, ਛੁਟਸੀ ਜਾਨ ਅਜ਼ਾਬੋਂ ।੨੪੩।
ਰੁੰਨਾ ਕਰ ਅਫ਼ਸੋਸ ਅਜਾਈਂ, ਮੁਇਆਂ ਘਾਟ ਨ ਘਰ ਦਾ ।
ਸ਼ੀਰੀਂ ਪਾਸ ਖੜੋਵੇ ਤਾਂ ਉਹ, ਵੇਖੇ ਆਸ਼ਕ ਮਰਦਾ ।੨੪੪।

ਕੁਝ ਇਸ ਕਿਸਮ ਦੇ ਕਾਵਿ-ਨਖ਼ਰੇ, ਨਾਟਕੀ ਬਿਆਨ, ਭਾਵਕ ਰੰਗ ਕਵੀ ਦੀ ਮੌਲਿਕ ਕਲਪਨਾ ਸ਼ਕਤੀ ਦਾ ਪ੍ਰਮਾਣ ਪੇਸ਼ ਕਰਦੇ ਹਨ । ਹਾਸ਼ਮ ਦੀ ਜ਼ਬਾਨ ਇਕ ਬੁਧੀ-ਮਾਨ ਸਾਊ ਪੰਜਾਬੀ ਦੀ ਜ਼ਬਾਨ ਹੈ । ਉਸ ਵਿਚ ਸਵੱਛਤਾ ਹੈ, ਰਵਾਨੀ ਹੈ ਤੇ ਜ਼ੋਰ ਵੀ। ਨ ਤਾਂ ਉਸ ਵਿਚ ਸ਼ੋਖੀ ਹੈ ਤੇ ਨਹੀਂ ਬਾਹਲਾ ਇਲਮ ਦਾ ਭਾਰ ਬੰਨ੍ਹਿਆ ਹੈ, ਮਲੂਕ ਜਿਹਾ ਬਿਆਨ ਕਵਿਤਾ ਨਾਲ ਨਿਆਂ ਕਰਨ ਵਾਲਾ ਹੈ । ਕੁਝ ਛੰਦਾਂ ਨੂੰ ਛਡਕੇ ਫਾਰਸੀ ਦੀ ਝਾਲ ਲੋੜਵੰਦੀ ਹੀ ਹੈ ਤੇ ਨਮਕੀਨ ਬਣਾਉਣ ਲਈ ਕਿਤੇ-ਕਿਤੇ ਜ਼ਰਾ ਜ਼ਰਾ ਲਹਿੰਦੀ ਦਾ ਰੰਗ ਵੀ ਪਾਇਆ ਹੈ । ਪਰੰਤੂ ਹਾਸ਼ਮ ਦੀ ਭਾਸ਼ਾ ਨਿਰੋਲ ਸਿੱਕੇਬੰਦ ਟਕਸਾਲੀ ਪੰਜਾਬੀ ਹੈ ।

ਹਾਸ਼ਮ ਪਾਸ ਬੁਲ੍ਹੇ ਦਾ ਸੂਫ਼ੀ ਰੰਗ ਹੈ, ਸ਼ਾਹ ਹੁਸੈਨ ਵਾਲਾ ਸਰੋਦੀ ਗੁਣ ਹੈ, ਦਮੋਦਰ ਵਾਲੀ ਸਾਊ ਸ਼ੈਲੀ ਤੇ ਭਾ. ਗੁਰਦਾਸ ਵਾਲੀ ਨਿਰਮਲ ਬੋਲੀ ਹੈ। ਵਾਰਸ ਵਾਂਙ ਛੰਦ ਦੀ ਅੰਤਲੀ ਤੁਕ ਵਿਚ ਤੱਤ ਦੀ ਗੱਲ ਕਹਿਣ ਦੀ ਕਰਾਮਾਤ ਹੈ । ਮੇਰੇ ਖਿਆਲ ਵਿਚ ਪੁਰਾਣੀ ਕਵੀ-ਸੂਚੀ ਵਿਚ ਕੋਈ ਅਜੇਹਾ ਨਾਂ ਨਹੀਂ ਜੋ ਹਾਸ਼ਮ ਵਾਂਙ ਆਧੁਨਿਕ ਰੰਗ ਰਖਦਾ ਹੋਵੇ, ਇਸ ਕਰਕੇ ਉਹ ਨਵਿਆਂ ਪੁਰਾਣਿਆਂ ਦੋਹਾਂ ਵਿਚ ਇਕ ਸ਼ਿਰੋਮਣੀ ਪਤਵੰਤਾ ਕਲਾਕਾਰ ਹੈ, ਜਿਸ ਨੂੰ ਉਸ ਦੀ ਸ਼ਾਇਰੀ ਸਦਾ ਜੀਉਂਦਾ ਰਖੇਗੀ ।

—0—

# ਮੌਲਵੀ ਅਹਿਮਦ ਯਾਰ

ਅਹਿਮਦ ਯਾਰ ਮੌਲਵੀ ਹੋਣ ਦੇ ਬਾਵਜੂਦ ਉੱਨੀਵੀ ਸਦਾ ਦਾ ਇਕ ਚੰਗਾ-ਪ੍ਰੀਤ ਕਿੱਸਾਕਾਰ ਸੀ, ਜਿਸ ਉਮਰ-ਭਰ ਦਰਜਨਾਂ ਕਿੱਸੇ ਲਿਖ ਕੇ ਪੰਜਾਬੀ ਦਾ ਭੰਡਾਰ ਭਰਿਆ। ਆਮ ਤੌਰ ਤੇ ਸ਼ਰੀਅਤ ਤੇ ਮੁਹੱਬਤ ਦੇ ਰਾਹ ਵੱਖਰੇ ਵੱਖਰੇ ਹਨ। ਨਿਰੀ ਇਲਮੀਅਤ ਤੇ ਸ਼ਰੀਅਤ-ਪਸੰਦੀ ਕਿਤੇ ਕਿਤੋ ਮੌਲਵੀ ਬਣਾ ਕੇ ਵਿਛੋੜਦੀ ਅਤੇ ਪ੍ਰੀਤ ਯਾਰਾਂ ਦਾ ਯਾਰ ਬਣਾ ਕੇ ਬੰਦੇ ਨੂੰ ਸਭ ਨਾਲ ਜੋੜਦੀ ਹੈ। ਦਾਨੇ ਅਹਿਮਦਯਾਰ ਨੇ ਦੋਹਾਂ ਦੀਆਂ ਖੂਬੀਆਂ ਨੂੰ ਅਪਣਾਇਆ। ਕਿੱਸੇ ਤਾਂ ਭਾਵੇਂ ਉਸ ਭਾਵੇਂ ਕਾਫੀ ਲਿਖੇ ਪਰੰਤੂ ਮੌਲਵੀ ਹੋਣ ਦੇ ਸਦਕੇ ਜਿਸ ਤਰ੍ਹਾਂ ਉਸ ਕੁਰਾਨ ਸਰੀਫ ਦੀ 'ਸੂਰਾਇ ਯੂਸਫ' ਦੇ ਅਧਾਰ ਤੇ 'ਅਹਸਨੁਲ ਕਸਿਸ' ਨਾਂ ਹੇਠ ਯੂਸਫ ਦਾ ਕਿੱਸਾ ਰਚਿਆ, ਉਸ ਦੀ ਮਿਸਾਲ ਹੋਰ ਨਹੀਂ। ਕਵੀ ਨੇ ਆਇਤਾਂ ਦੇ ਅਰਥ ਭਾਵ, ਸ਼ਿਅਰਾਂ ਵਿਚ ਗੁੰਦ ਕੇ ਨਾਲ ਨਾਲ ਉਸ ਦੀ ਵਿਆਖਿਆ ਤੇ ਧੁਸ਼ਟੀ ਇਸ ਖੂਬਸੂਰਤੀ ਠਾਲ ਕੀਤੀ ਹੈ ਕਿ ਇਹ ਤਫਸੀਰ ਦੀ ਤਫਸੀਰ ਤੇ ਕਿੱਸੇ ਦਾ ਕਿੱਸਾ ਪ੍ਰਤੀਤ ਹੁੰਦਾ ਹੈ। ਦਰਅਸਲ ਕੁਰਾਨ ਸ਼ਰੀਫ ਵਿਚ ਆਇਆ ਯੂਸਫ ਕੋਈ ਪ੍ਰੇਮ-ਪਾਤਰ ਨਹੀਂ ਬਲਕਿ ਇਕ ਸਤਿਵਾਦੀ ਮਹਾਂਪੁਰਸ਼ ਹੈ ਜੋ ਸੰਕਟਾਂ ਦਾ ਸ਼ਿਕਾਰ ਹੋ ਕੇ ਵੀ ਆਪਣੇ ਸੱਚੇ ਸੁੱਚੇ ਆਦਰਸ਼ ਦੀ ਪਾਲਣਾ ਕਰਦਾ ਹੈ. ਇਸੇ ਕਰਕੇ ਅਰਬੀ ਵਿਚ ਇਸ ਨੂੰ 'ਕਸਿਸੁਲ ਮਹਸਿਨੀਨ' (ਵਧੀਆ ਸੁੰਦਰ ਕਿੱਸਾ) ਕਿਹਾ ਗਿਆ ਹੈ। ਮੌਲਵੀ ਅਹਿਮਦ ਯਾਰ ਨੇ ਆਪਣੇ ਵਿਸ਼ਾਲ ਅਧਿਐਨ ਦੇ ਸਦਕੇ ਯੂਸਫ ਦੇ ਰਵਾਇਤੀ ਕਿੱਸੇ ਦੁਆਲੇ ਸੁਪਨਿਆਂ ਦਾ ਜਾਲ ਵਿਛਾ ਕੇ ਮਜ਼ਬੀ ਮਸਲਿਆਂ ਦੀ ਵਿਆਖਿਆ ਅਜੇਹੀ ਕੀਤੀ ਹੈ ਕਿ ਸਿਆਣਾ ਪਾਠਕ ਸੁਆਦ ਤੇ ਸਿਖਿਆ ਦੋਵੇਂ ਵਚਿਤਰ ਢੰਗ ਨਾਲ ਹਾਸਲ ਕਰਦਾ ਹੈ। ਇਹੋ ਹੀ ਇਸ ਸ਼ਾਇਰ ਦੀ ਕਲਮ ਦਾ ਕਮਾਲ ਹੈ ਤੇ ਇਸ ਕਮਾਲ ਵਲ ਉਸ ਆਪ ਵੀ ਧਿਆਨ ਦਿਵਾਇਆ ਹੈ :-

ਇਹ ਯੂਸਫ ਦਾ ਕਿੱਸਾ ਨਾਹੀ, ਲੋਕਾਂ ਜਿਵੇਂ ਬਣਾਏ।
ਜ਼ਿਕਰਿ ਸਲੂਕ ਇਸ਼ਾਰਤ ਨਕਤਾ, ਨਾਲੇ ਚਲਿਆ ਜਾਏ।
ਅੱਗੇ ਮੈਂ ਵੀ ਬਹੁਤ ਬਣਾਏ, ਜ਼ਿਕਰ-ਜ਼ਕਾਰ ਜ਼ਬਾਨੀ।
ਛੋਕੜ ਵਾਰੇ ਦੀ ਮੈਂ ਛੱਡੀ, ਵਿਚ ਜਹਾਨ ਨਿਸ਼ਾਨੀ।

ਅਹਿਮਦਯਾਰ ਦਾ ਜਨਮ ਇਕ ਜ਼ਿਮੀਂਦਾਰ ਘਰਾਣੇ ਅੰਦਰ, ਜਿਲਾ ਗੁਜਰਾਤ ਦੇ ਕਸਬੇ ਜਲਾਲਪੁਰ ਜੱਟਾਂ ਦੇ ਦੱਖਣ ਵਲ, ਇਸਲਾਮ ਗੜ੍ਹ ਵਿਚ ੧੭੬੯ ਈ. ਨੂੰ ਹੋਇਆ

ਦਹਾਂਤ ੧੮੬੫ ਈ. ਵਿਚ। ਮੁੱਢ ਤੋਂ ਹੀ ਲਿਖਣ-ਪੜ੍ਹਣ ਦੇ ਸ਼ੌਕ ਨੇ ਸ਼ਾਇਰੀ ਵਲ ਰੁਝਾਨ ਜੋੜਿਆ ਤੇ ਇਸ ਹਲ ਦੀ ਜੰਘੀ ਦੀ ਥਾਂ ਕਲਮ ਪਕੜ ਲਈ। ਜੁਆਨੀ ਦਾ ਸਮਾਂ ਸੀ, ਕਲਾਕਾਰੀ ਦਾ ਵੀ ਸ਼ੌਕ ਸੀ, ਇਸ ਜੋੜ ਨੇ ਅਹਿਮਦਯਾਰ ਨੂੰ ਪ੍ਰੇਮ ਦਾ ਪਾਂਧੀ ਬਣਾ ਦਿਤਾ ਤੇ ਇਸਦਾ 'ਰਾਣੀ' ਨਾਂ ਦੀ ਸੁੰਦਰੀ ਨਾਲ ਪ੍ਰੇਮ ਹੋ ਗਿਆ। ਸਮਾਜਕ ਦ੍ਰਿਸ਼ਟੀ ਤੋਂ ਇਹ ਪ੍ਰੇਮਕਾ ਪਰਵਾਨ ਨਹੀਂ ਸੀ ਹੋ ਸਕਦੀ, ਏਸ ਕਰਕੇ ਲੋਕ ਲਾਜ ਦਾ ਖਿਆਲ ਕਰਕੇ ਆਪ ਨੇ ਇਸਲਾਮ ਗੜ੍ਹ ਤੋਂ ਉਠ ਕੇ ਮਰਾਲੇ, (ਤਸੀਲ ਫਾਲੀਆ ਜ਼ਿ. ਗੁਜਰਾਤ) ਨਿਵਾਸ ਆ ਕੀਤਾ ਤੇ ਜ਼ਿੰਦਗੀ ਦਾ ਬਹੁਤਾ ਹਿਸਾ ਇਥੇ ਹੀ ਬਿਤਾਇਆ। ਆਪ ਅਰਬੀ, ਫ਼ਾਰਸੀ ਦੇ ਆਲਮ ਸਨ ਤੇ ਵਿਦਵਾਨ ਹੋਣ ਨਾਤੇ ਆਪਦਾ ਸਰਕਾਰੇ ਦਰਬਾਰੇ ਵੀ ਚੰਗਾ ਆਦਰ ਮਾਣ ਸੀ। ਜਿਸ ਸਮੇਂ ਲਾਹੌਰ ਦਰਬਾਰ ਵਾਲਿਆਂ ਸਿਖਰਾਜ ਦੀ ਚੜ੍ਹਦੀ ਕਲਾ ਦਾ ਇਤਿਹਾਸ ਲਿਖਾਉਣਾ ਚਾਹਿਆ ਤਾਂ ਉਨ੍ਹਾਂ ਦੀ ਅੱਖ ਇਸ ਮਰਾਲੇ ਵਾਲੇ ਮੌਲਵੀ ਤੇ ਹੀ ਪਈ, ਇਹ ਉਸਦੀ ਵਿਦਵਤਾ ਦਾ ਪ੍ਰਮਾਣ ਹੈ। ਚੁਨਾਂਚਿ ਉਮਰ ਦੇ ਆਖਰੀ ਹਿਸੇ ਵਿਚ ਰਾਜਾ ਗੁਲਾਬ ਸਿੰਘ ਦੀ ਪ੍ਰੇਰਨਾ ਸਦਕੇ ਆਪ ਨੇ ਫਾਰਸੀ ਵਿਚ 'ਸ਼ਾਹਨਾਮਾਇ ਰਣਜੀਤ ਸਿੰਘ' ਲਿਖਿਆ ਜਿਸ ਵਿਚ ਸ਼ੇਰਿ ਪੰਜਾਬ ਦੀ ਰਾਜਸੀ ਪ੍ਰਭੁਤਾ ਦਾ ਵਰਨਣ ਕੀਤਾ ਗਿਆ ਹੈ। ਇਸੇ 'ਸ਼ਹਾਨਚੀਨਾਮਾ' ਯਾ 'ਫਤੂਹਾਤ ਖਾਲਸਾ' ਵੀ ਕਿਹਾ ਗਿਆ ਹੈ, 'ਇਹ ਸਿਖ ਹਿਸਟਰੀ ਸੁਸਾਇਟੀ ਵਲੋਂ ਛਪ ਚੁਕਾ ਹੈ।

ਜਿਥੋਂ ਤੱਕ ਕਿੱਸਾਕਾਰੀ ਦਾ ਸਬੰਧ ਹੈ, ਉਸ ਦੇ ਅਪਣੇ ਲਿਖਣ ਤੋਂ ਹੀ ਪਤਾ ਲਗਦਾ ਹੈ ਕਿ ਉਸ ਸਾਰੀ ਉਮਰ ਛੋਟੇ ਵੱਡੇ ਕਿੱਸੇ ਰਚਦਿਆਂ ਹੀ ਗੁਜ਼ਾਰੀ ਤੇ ਕਈ ਵਾਰ ਚਿਠੀ ਪੱਤਰ ਤੇ ਜ਼ਬਾਨੀ ਗੱਲ-ਬਾਤ ਵੀ ਛੰਦਾਬੰਦੀ ਵਿਚ ਕਰਕੇ ਸਮਕਾਲੀਆਂ ਨੂੰ ਰੀਝਾਇਆ। ਉਹ ਖ਼ੁਦ ਲਿਖਦੇ ਹਨ :

ਮੈਂ ਕਿੱਸੇ ਲਿਖਦਿਆਂ ਵਰ੍ਹੇ ਪੰਜਾਹ ਸੱਠ, ਅਪਣੀ ਉਮਰ ਲੰਘਾਈ।
ਜਿਤਨੇ ਕਿੱਸੇ ਅਤੇ ਕਿਤਾਬਾਂ, ਉਮਰ ਸਾਰੀ ਮੈਂ ਜੋੜੇ।
ਗਿਣਨ ਲਗਾਂ ਤਾਂ ਯਾਦ ਨ ਆਵਣ, ਜੋ ਦੱਸਾਂ ਸੋ ਥੋੜੇ।

[ਹੀਰ ਰਾਂਝਾ

'ਜਿਤਨੇ ਕਿੱਸੇ ਜੋੜੇ ਜੇ ਉਹ, ਗਿਣਨ ਲਗਾਂ ਮੈਂ ਸਾਰੇ।
ਸੁਣਨ ਵਾਲੇ ਬੇਜ਼ਾਰ ਹੋ ਜਾਵਣ, ਨਾਲੇ ਲਿਖਣਹਾਰੇ।'

[ਅਹਸਨੁਲ ਕਸਿਸ

ਸ਼ਹਿਰ ਜਲਾਲ-ਪੁਰੇ ਦੇ ਦੱਖਣ, ਕਿਲ੍ਹੇ ਦੇ ਵਿਚ ਟਿਕਾਣਾ।
ਓਸ ਜਗ੍ਹਾ ਕੋਈ ਰੋਜ਼ ਲੰਘਾਕੇ, ਮੁੜ ਸੱਚੇ ਘਰ ਜਾਣਾ।
ਮਿਠੀ ਜੀਭ ਮੁਹੱਬਤ ਵਾਲਾ, ਆਵੇ ਪੁਛ-ਪਛਾਂਦਾ।
ਲੋੜ ਲਏ ਘਰ ਬਾਰ ਉਥਾਈਂ, ਨ ਹੋਵੇ ਦਰਮਾਂਦਾ।
ਕੀ ਹਾਂ ਮੈਂ ਮਸ਼ਹੂਰੀ-ਜੋਗਾ, ਕੋਈ ਪੁਛ-ਪੁਛਾਵੇ।

ਗੌਸੁਲ ਆਜ਼ਮ ਮੁਰਸ਼ਦ ਮੇਰਾ, ਨਿਤ ਉਸੇ ਦੇ ਦਾਅਵੇ ।
[ਕਿੱਸਾ ਕਾਮਰੂਪ

ਆਪਦੀਆਂ ਰਚਨਾਵਾਂ ਦਾ ਵੇਰਵਾ ਇਹ ਹੈ :—

| | | | |
|---|---|---|---|
| | ਅਹਸਨੁਲ ਕਸਿਸ (ਯੂਸਫ ਜ਼ੁਲੈਖਾ) | ੧੧ | ਕਿੱਸਾ ਤਮੀਮ ਅਨਸਾਰੀ |
| ੨ | ਹੀਰ ਰਾਂਝਾ | ੧੨ | ਕਿੱਸਾ ਤਿੱਤਰ |
| ੩ | ਸੱਸੀ ਪੁੰਨੂੰ | ੧੩ | ਜੰਗ ਹੁਸੈਨ |
| ੪ | ਸੋਹਣੀ ਮਹੀਂਵਾਲ | ੧੪ | ਜੰਗ ਉਹਦ |
| ੫ | ਲੈਲਾ ਮਜਨੂ | ੧੫ | ਜੰਗ ਬਦਰ |
| ੬ | ਕਿੱਸਾ ਕਾਮਰੂਪ | ੧੬ | ਜੰਗ ਖੰਦਕ |
| ੭ | ਰਾਜ ਬੀਬੀ | ੧੭ | ਤਵੱਲਦਨਾਮਾ |
| ੮ | ਸੈਫੁਲ ਮਲੂਕ | ੧੮ | ਵਫਾਤਨਾਮਾ |
| ੯ | ਚੰਦਰ ਬਦਨ | ੧੯ | ਤਿੱਬ ਅਹਿਮਦ ਯਾਰ |
| ੧੦ | ਹਾਤਮਨਾਮਾ | ੨੦ | ਸ਼ਾਹਨਾਮਾਇ ਰਣਜੀਤ ਸਿੰਘ (ਫਾਰਸੀ) |

ਅਹਿਮਦਯਾਰ ਨੇ ਬਹੁਤ ਰੀਜ਼ਾਂ ਲਿਖੀਆਂ ਤੇ ਉਮਰ ਭਰ ਕਲਮ ਵਗਾਈ ਪਰੰਤੂ ਵਾਰਸ ਤੇ ਹਾਸ਼ਮ ਵਾਲੀ ਵਡਿਆਈ ਨਾ ਪਾਈ । ਇਸ ਗੱਲ ਦਾ ਉਸਨੂੰ ਖੁਦ ਵੀ ਅਹਿਸਾਸ ਸੀ, ਜਿਸਦਾ ਜ਼ਿਕਰ ਉਸਨੇ 'ਹੀਰ' ਦੇ ਕਿੱਸੇ ਵਿਚ ਕੀਤਾ ਹੈ । ਵੱਡਾ ਕਾਰਣ ਤਾਂ ਇਹ ਲਗਦਾ ਹੈ. ਪਹਿਲਾਂ ਤਾਂ ਉਸਨੇ ਪੀਠੇ ਹੋਏ ਨੂੰ ਹੀ ਪੀਸਿਆ ਜੋ ਕਿੱਸੇ ਪਹਿਲੇ ਰਚੇ ਜਾ ਚੁਕੇ ਸਨ, ਉਨ੍ਹਾਂ ਨੂੰ ਹੀ ਦੁਹਰਾਇਆ । 'ਹੀਰ' ਉਸਦੀ ਤਾਂ ਪਰਵਾਣ ਹੋ ਸਕਦੀ ਸੀ ਜੇਕਰ ਉਹ ਵਾਰਸ ਨਾਲੋਂ ਵਧੇਰੇ ਹੁਨਰ ਦਿਖਾ ਸਕਦਾ । 'ਸੱਸੀ' ਦੀ ਇਸੇ ਤਰ੍ਹਾਂ ਕਦਰ ਤਦ ਪੈ ਸਕਦੀ ਸੀ ਜੇਕਰ ਹਾਸ਼ਮ ਦੀ 'ਸੱਸੀ' ਨਾਲੋਂ ਉਸ ਵਿਚ ਵਧ ਖੂਬੀਆਂ ਹੁੰਦੀਆਂ । ਇਸਦੇ ਨਾਲ ਨਾਲ ਅਹਿਮਦ ਯਾਰ ਨੇ ਅਪਣੀ ਕਿੱਸਾਕਾਰੀ ਵਿਚ ਪੇਂਡੂ ਜੀਵਨ ਘੱਟ ਤੇ ਫਾਰਸੀ ਸਾਹਿਤ ਦਾ ਪ੍ਰਭਾਵ ਵਧ ਕਬੂਲਿਆ ਹੈ । ਫਿਰ ਦਿਲ ਦਾ ਦਰਦ ਤੇ ਸੋਜ਼ ਵੀ ਉਤਨਾ ਉਘੜ ਕੇ ਨਹੀਂ ਪ੍ਰਗਟਿਆ ਜੋ ਪਾਠਕਾਂ ਨੂੰ ਵਿੰਨ੍ਹ ਲੈਂਦਾ । ਇਸਦਾ ਕਾਰਣ ਮਜ਼ਬੀ ਇਲਮ ਦਾ ਬੋਝ ਵੀ ਹੋ ਸਕਦਾ ਹੈ ਪਰ ਇਹ ਮੰਨਣਾ ਪੈਂਦਾ ਹੈ ਕਿ ਅਹਿਮਦਯਾਰ ਦੀ ਲਗਨ ਸਲਾਹੁਣ ਯੋਗ ਸੀ, ਜਿਸਦੇ ਕਾਰਣ ਇਹ ਦਾਨਾ ਉਮਰ ਭਰ ਇਸ ਸਾਹਿਤਕਾਰੀ ਵਿਚ ਮਸਤ ਰਿਹਾ ।

ਉਸ ਨੇ ਮਿਲਦਾ ਪੰਜਾਬੀ ਸਾਹਿਤ ਵੀ ਪੜ੍ਹਿਆ ਅਤੇ ਉਸ ਬਾਰੇ ਆਪਣੀ ਰਾਇ ਵੀ ਦਿਤੀ । ਯੂਸਫ ਦੇ ਕਿੱਸੇ ਦੇ ਅੰਤ ਵਿਚ ਆਇਆ ਇਹ ਹਵਾਲਾ ਵਿਦਵਾਨਾਂ ਦੇ ਕੰਮ ਆਉਣ ਵਾਲਾ ਹੈ ਤੇ ਇਸ ਤੋਂ ਅਹਿਮਦਯਾਰ ਦੀ ਸਮਾਲੋਚਕ ਸੋਝੀ ਦਾ ਵੀ ਪਤਾ ਲਗਦਾ ਹੈ, ਇਸ ਕਰਕੇ ਅਸੀਂ ਇਸਨੂੰ ਇਥੇ ਹੂਬਹੂ ਦਰਜ ਕਰਨ ਦੀ ਖੁਲ੍ਹ ਮੰਗਦੇ ਹਾਂ :-

ਇਹ ਯੂਸਫ ਦਾ ਕਿੱਸਾ ਨਾਹੀ, ਲੋਕਾਂ ਜਿਵੇਂ ਬਣਾਏ
ਜ਼ਿਕਰਿ ਸਲੂਕ ਇਸ਼ਾਰਤ ਨੁਕਤਾ, ਨਾਲੇ ਚਲਿਆ ਜਾਏ।
ਇਹ ਤਫਸੀਰ ਸੂਰਤ ਯੂਸਫ ਦੀ, ਵਿਚ ਜ਼ਬਾਨ ਪੰਜਾਬੀ
ਲਿਖੋਂ ਪੜ੍ਹੋ ਹਕੀਕਤ ਸਮਝੋ, ਕਰੋ ਨ ਮੂਲ ਸ਼ਤਾਬੀ।
ਅਗੇ ਮੈਂ ਵੀ ਬਹੁਤ ਬਣਾਏ, ਜ਼ਿਕਰ ਜ਼ਕਾਰ ਜ਼ਬਾਨੀ
ਛੇਕੜ ਵਾਰੇ ਦੀ ਮੈਂ ਛੱਡੀ, ਵਿਚ ਜ਼ਹਾਨ ਨਿਸ਼ਾਨੀ।
ਸਮਝੋ ਸਿਰ ਅਸਰਾਰ ਹਕਾਇਕ, ਪਾਵੇ ਰਮਜ਼ ਰਮੂਜ਼ੋਂ
ਵਾਸਿਲ ਥੀਂ ਖਲਾਸੀ ਪਾਵੇ, ਇਸ ਮਕਾਰ ਅਜੂਜ਼ੋਂ।
ਸਾਰੀ ਸੂਰਤ ਯੂਸਫ ਆਇਤ, ਆਇਤ ਨਾਲ ਮੁਕਾਈ।
ਜੇਕਰ ਮਿਸਰਾ ਵਧ ਘਟ ਜਾਵੇ, ਮੈਨੂੰ ਸਾਰ ਨ ਕਾਈ।
ਕਾਫੀਆ ਫਿਕਰਾ ਮੈਂ ਨਹੀਂ ਜਾਤਾ, ਯਾ ਵਧਿਆ ਯਾ ਘਟਿਆ
ਜੋ ਮਜ਼ਮੂਨ ਹਕੀਕਤ ਵਾਲਾ, ਸੋ ਵਾਜ਼ਿਆ ਕਰ ਸਟਿਆ।
'ਸ਼ਮਸ ਮਜਾਲਿਸ' ਨਾਉਂ ਇਕ ਸੂਰਤ, ਯੂਸਫ ਦੀ ਤਫਸੀਰ ਏ
ਧਰੀ ਅਗੇ 'ਤਫਸੀਰ ਹੁਸੈਨੀ' ਤੇ ਜੋ 'ਤਫਸੀਰ ਮੁਨੀਰ' ਏ।
ਸ਼ਿਅਰ ਤਲਾਜ਼ਮੀਆ ਦੀ ਅਟਕਲ, ਮੈਂ ਜਿਹੀ ਘਟ ਨ ਕਿਸੇ
ਪਰ ਇਅਰਾਬ ਆਇਤ ਦੇ ਲਾਇਕ, ਰਖਣੇ ਵਿਚ ਇਸ ਕਿੱਸੇ।
ਲੋਕਾਂ ਸੈ ਕਿੱਸੇ ਪਏ ਜੋੜੇ, ਪੜ੍ਹੇ ਜਿਨ੍ਹਾਂ ਰਸਾਲੇ
ਪਰ ਗੱਲ ਵਲ ਨ ਡਿਠਾ ਹਾਫਿਜ਼, ਮੁਸਲਮਾਨੀ ਵਾਲੇ।
ਨੱਕ ਦੀ ਸੇਧੇ ਉਹੋ ਹਕੀਕਤ, ਲਿਖੀ ਓਸ ਸੁਖਾਲੀ।
ਹਰ ਕੋਈ ਔਰਤ ਵੀ ਉਹ ਜਾਣੇ, ਚਰਖਾ ਕੱਤਣ ਵਾਲੀ।
ਸੁਥਰਾ ਸ਼ਿਅਰ ਨਾ ਹਾਫਿਜ਼ ਜੇਹਾ, ਤੋਲ ਪੂਰਾ ਉਸ ਹੱਟੀ।
ਪਰ ਅਗਲਿਆਂ ਪਿਛਲਿਆਂ ਸ਼ਾਇਰਾਂ ਦੀ ਮੈਂ ਇਸ ਵੇਲੇ ਘਸਵੱਟੀ।
ਪੀਲੂ ਨਾਲ ਨ ਰੀਸ ਕਿਸੇ ਦੀ, ਉਸ ਵਿਚ ਸੋਜ਼ ਅਲਹਿਦੀ
ਮਸਤ ਨਿਗਾਹ ਕੀਤੀ ਉਸ ਪਾਸੇ ਕਿਸੇ ਫਕੀਰ ਵਲੀ ਦੀ।
ਵਾਰਸਸ਼ਾਹ ਸੁਖਨ ਦਾ ਵਾਰਿਸ, ਕਿਤੋਂ ਨ ਅਟਕਿਆ ਵਲਿਆ
ਪਰ ਮਿਨਰਾਹੀ ਚੱਕੀ ਵਾਂਙੂ, ਉਸ ਨਿਕਾ ਮੋਟਾ ਦਲਿਆ।
ਦਰਦ ਸੋਜ਼ ਵਾਲਾ ਉਹ ਬੰਦਾ, ਬੋਲਿਆ ਸਭਸ ਬਹਾਨਾਂ
ਪਰ ਜੋ ਜ਼ਿਕਰ ਫਿਕਰ ਉਸ ਕੀਤਾ, ਕਾਬੂ ਨਹੀਂ ਸੁਜਾਨਾ।
ਜਿਨ੍ਹਾਂ ਨੂੰ ਫੀ ਕਾਰੀ ਹੋਵੇ, ਥੇਹੀ ਭਾਵੇਂ ਤਾਜ਼ੀ
ਯਾ ਵਿਚ ਰਾਹ ਹਕੀਕਤ ਹੋਵਣ, ਯਾ ਫਿਰ ਰਾਹ ਮਜਾਜ਼ੀ।
ਹੰਝੂ ਡੋਲ੍ਹਣ ਮੂੰਹੋਂ ਨਾ ਬੋਲਣ, ਦੋਹੜੇ ਦਰਦ ਹਿਜਰ ਦੇ

ਸਾਣ ਚੜ੍ਹੇ ਹੋਏ ਖੰਜਰ ਵਾਙੂ, ਖੁਭਣ ਵਿਚ ਜਿਗਰ ਦੇ ।
ਉਹ ਸ਼ਾਇਰ ਹੋਂਦੇ ਕਰਕੇ ਬਾਲਣ, ਜਿਨ੍ਹਾਂ ਤਨ ਮਨ ਬਾਲੇ
ਖੁਸ਼ ਬੈਠਣ ਖੁਸ਼ ਹੱਸਣ ਵਾਲੇ, ਨ ਉਹ ਲੋਕ ਸੁਖਾਲੇ ।
ਮੁਕਬਲ ਭੀ ਹੋ ਚੁਕਾ ਮੁਕਬਲ, ਅਪਣੇ ਵਿਚ ਜ਼ਮਾਨੇ
ਹਾਮਦ ਵੀ ਅਖਵਾਇਆ ਸ਼ਾਇਰ, ਅਪਣੀ ਨਾਲ ਜ਼ਬਾਨੇ ।
ਹਾਸ਼ਮ 'ਸੱਸੀ' ਸੋਹਣੀ ਜੋੜੀ, ਸਦ ਰਹਿਮਤ ਉਸਤਾਦੋਂ
ਪਰ ਦਿਲ ਵਿਚ ਵੱਡਾ ਤੱਅਜਬ ਆਵੇ, ਸ਼ੀਰੀਂ ਤੇ ਫਰਹਾਦੋਂ ।
ਖੁਸ਼ਰੋ ਸ਼ੀਰੀਂ ਦਾ ਜੋ ਕਿੱਸਾ, ਵਿਚ ਕਿਤਾਬਾਂ ਪੜ੍ਹਿਆ
ਹਾਸ਼ਮ ਹੋਰ ਤਰ੍ਹਾਂ ਕੁਝ ਲਿਖਿਆ, ਸਾਡੀ ਨਜ਼ਰ ਨ ਚੜ੍ਹਿਆ ।
ਪਰ ਨ ਲਿਖਣ ਤਕ ਮੌਕੂਫ ਏ, ਇਹ ਫੈਜ਼ਾਨਿ ਇਲਾਹੀ
ਸ਼ਾਇਰ ਸੋਈ ਜਿਸਦੀ ਗੱਲ ਵਿਚ, ਦੇਵੇ ਇਲਮ ਗਵਾਹੀ
ਇਲਮ, ਅਕਲ ਤਦਬੀਰ ਅਰੂਜ਼ਾ, ਦਾ ਕੁਝ ਵਸ ਨ ਚਲੇ ।
ਇਹ ਕੁਲਜ਼ਮ ਦੀ ਮੌਜ ਨੌਂ ਨੇਜ਼ੇ, ਪਹੁੰਚਣ ਅਰਸ਼ ਉਛਲੇ ।
ਰਾਂਝਾ ਤੇ ਮੀਆਂ ਯਾਰਾ ਹੋਏ, ਚੱਠਿਆਂ ਵਿਚ ਮਰਾਸੀ
ਜਿਤਨਾ ਬੋਲ ਗਏ ਜਿਸ ਸੁਣਿਆ 'ਹੋਰ' ਸਦਾ ਕਹਿੰਦਾ ਸੀ ।
ਹਾਫਜ਼ ਬਰਖੁਰਦਾਰ ਜੁ ਆਹਾ, ਰਾਂਝਾ ਚਿੱਟੀ ਵਾਲਾ
ਉਸਨੇ ਵੀ ਫੈਜ਼ਾਨਿ ਇਲਾਹੀ, ਇਲਮ ਅਮਲ ਵਿਚ ਪਾਲਾ ।
ਅਲੀ ਹੈਦਰ ਕੋਈ ਸੱਯਦ ਹੋਇਆ' ਉਸ ਜੋ ਬੈਂਤ ਬਣਾਏ
ਇਸ਼ਕੇ ਦੀ ਤਾਸੀਰ ਦਿਲੋ ਵਿਚ, ਤੀਰ ਵਾਂਙੂ ਵਹਿ ਜਾਏ ।
ਜਿਸ ਥੀਂ ਬੈਂਤ ਇਕੋ ਸੁਣ ਵੰਞੇ, ਰਾਹੀ ਮਿਨਤਾਂ ਕਰਦਾ
ਇਕੱਲਾ ਭਿ ਕੋਈ ਯਾਦ ਪਏ ਤੇ, ਤੀਰ ਚਿਲੇ ਛਿੱਕ ਧਰਦਾ ।
ਇਸ ਮੰਜ਼ਲ ਵਿਚ ਬਾਜ਼ ਇਸ਼ਕ ਦਾ, ਘਰ ਪਹੁੰਚਾਇਆ ਫੜਕੇ
ਉਸ ਵਾਅਦਤ ਵਿਚ ਤਾਰੀਆਂ ਲਾਈਆਂ, ਲਾਮਕਾਨੀ ਚੜ੍ਹਕੇ ।
ਪੋਤਰਾ ਮਾਈ ਸਫੂਰਾਂ ਦਾ ਇਕ, ਸਾਲਿਹ ਮਰਦ ਵਲੀ ਹੈ
ਵਲ ਮੁਲਤਾਨ ਸੁਖਨ ਉਸਦੇ ਵਿਚ, ਵੀ ਤਾਸੀਰ ਭਲੀ ਹੈ ।
ਪਾਵੇ ਤੇ ਮਟਕਾਵੇ ਜਿਹੜਾ, ਵਲ ਛਲ ਜਾਣੇ ਸੋਈ
ਜੇ ਮਟਕਾ ਨ ਜਾਣੇ ਕਿਸ ਕੰਮ, ਪਾਂਦਾ ਹੈ ਹਰ ਕੋਈ।
ਦਿਲ ਦੀ ਪਕੜ ਸਿਵਾ ਉਸ ਸਾਜ਼ੋਂ, ਸੋਜ਼ ਨ ਵਜਦੇ ਪੂਰੇ
ਜੋ ਸ਼ਾਇਰ ਨ ਆਸ਼ਕ ਹੋਵੇ, ਉਸਦਾ ਨਾਂ ਨਮੰਜ਼ੂਰ ਏ ।
ਇਨ੍ਹਾਂ ਲੋਕਾਂ ਦਾ ਖੌਫ ਉਹੋ ਜੋ, ਸਾਡੀ ਸੋਜ਼ਗੁਦਾਜ਼ੀ
ਭਾਵੇ ਇਸ਼ਕ ਹਕੀਕੀ ਹੋਵੇ ਭਾਵੇਂ ਹੋਇ ਮਿਜਾਜ਼ੀ ।

ਬੈਂਤ ਸੁਣੋ ਸੁਲਤਾਨ ਬਾਹੂ ਦੇ, ਜਿਸ ਵਿਚ ਇਸ਼ਕ ਹਕਾਨੀ
ਅਹਿਮਦਯਾਰ ਮੁਰੀਦ ਮੀਰਾਂ ਦਾ ਮੁਰਸ਼ਦ ਸ਼ਾਹ ਜੀਲਾਨੀ।
ਵਾਹ ਦੋਹੜੇ ਸੁਲਤਾਨ ਬਾਹੂ ਦੇ, ਚੀਰ ਦੁਸੱਲ੍ਹ ਜਾਂਦੇ
ਬੇਦਰਦਾਂ ਦਾ ਦਰਦ ਵਧਾਂਦੇ, ਪੱਕਾ ਰਾਹ ਵਿਖਾਂਦੇ ।
ਸਦੀਕ ਲਾਅਲੀ ਯੂਸਫ ਦਾ ਕਿੱਸਾ, ਸਰਫਿ ਤਸੱਵਫ ਕਹਿਆ
ਕਿੱਸਾ ਖੋਲ੍ਹ ਸੁਣਾਵਣ ਦਾ ਵੱਲ, ਉਸਦੇ ਫਿਕਰ ਨ ਰਹਿਆ।
ਜੋ ਕਲਾਮ ਉਸ ਮਰਦ ਖ਼ੁਦਾ ਦੇ, ਕੀਤੇ ਅਦਾ ਜ਼ਬਾਨੋਂ
ਖਬਰ, ਸਲੂਕ, ਫਿਕਾ, ਤਫਸੀਰੋਂ, ਆਯਾਤੋਂ ਫੁਰਕਾਨੋਂ।
ਬੈਂਤ ਬਣਾਵਣ ਦੀ ਉਸ ਮੁੱਢੋਂ, ਮੂਲ ਸਲਾਹ ਨ ਕੀਤੀ
ਨਿਕੇ ਮੋਟੇ ਮਾਰੇ ਡੰਗੇ, ਗਲ ਦੀ ਕਫਨੀ ਸੀਤੀ ।
ਏਸ ਬੰਦੇ ਵੀ ਮੰਦੇ ਚੰਗੇ, ਕਿੱਸੇ ਜੋੜ ਸੁਣਾਏ
ਫਾਰਸੀਓਂ ਉਲਟਾ ਪੰਜਾਬੀ, ਬੋਲੀ ਵਿਚ ਬਣਾਏ ।
ਜੋ ਮਜ਼ਕੂਰ ਅੱਖੀਏਂ ਡਿਠਾ, ਜ਼ਾਹਰ ਬੋਲਿ ਸੁਣਾਇਆ
ਮੁਇਆਂ ਗਿਆਂ ਮਤ ਕੋਈ ਸਮਾਲੇ, ਕਾਗਜ਼ ਲੇਖ ਲਿਖਾਇਆ।

[ਅਹਸਨੁਲ ਕੱਸਿਸ

ਕੁਝ ਇਸ ਤਰ੍ਹਾਂ ਕਵੀ ਨੇ ਅਪਣੇ ਪਹਿਲੇ ਹੋ ਚੁਕੇ ਕਵੀਆਂ ਨੂੰ ਸ਼ਰਧਾਂਜਲੀ ਚੜ੍ਹਾਈ ਤੇ ਕਿਤੇ ਕਿਤੇ ਉਨ੍ਹਾਂ ਦੀਆਂ ਊਣਤਾਈਆਂ ਵਲ ਵੀ ਸੰਕੇਤ ਕੀਤਾ ਹੈ। ਅਹਿਮਦਯਾਰ ਵਿਦ-ਵਾਨ ਕਵੀ ਸੀ. ਆਪਣੇ ਸਮੇਂ ਵਿਚ ਉਸਦੀ ਕਾਵਿ ਕਲਾ ਦਾ ਕਿਤਨਾ ਕੁ ਆਦਰ ਸੀ ਇਸ ਦੀ ਪੁਸ਼ਟੀ ਸਾਨੂੰ ਸਮਕਾਲੀ ਕਵੀ ਮੀਆਂ ਮੁਹੰਮਦ ਬਖਸ਼ (੧੮੬੪ ਈ.) ਦੇ ਕਥਨ ਤੋਂ ਮਿਲਦੀ ਹੈ, ਜੋ ਇਸ ਪ੍ਰਕਾਰ ਹੈ :—

ਫੇਰ ਵਲਾਇਤ ਸ਼ਿਅਰ ਸੁਖਨ ਦੀ, ਅਹਿਮਦ ਯਾਰ ਸੰਭਾਲੀ।
ਧੌਂਸਾ ਮਾਰ ਤਖਤ ਪਰ ਬੈਠਾ, ਮੱਲ ਪੰਜਾਬ ਹਵਾਲੀ ।
ਤੇਗਿ ਜ਼ਬਾਨ ਚਲਾਇਓਸੁ ਤ੍ਰਿਖੀ, ਵਿਚ ਪੰਜਾਬ ਜ਼ਿਮੀਨੇ।
ਸਿੱਕਾ ਮੁਲਕ ਸੁਖਨ ਦੇ ਉਤੇ, ਜੜਿਓਸੁ ਨਾਲ ਆਈਨੇ ।
ਐਸੀ ਗ਼ਾਲਿਬ ਬਣਕੇ ਚਲੀ, ਜ਼ਰਬ ਉਹਦੀ ਵਿਚ ਧਰਤੀ ।
ਬਹੁਤ ਸਰਾਫਾਂ ਨੇ ਠਣਕਾਈ, ਵੱਟਾ ਲਾ ਨ ਪਰਤੀ ।
ਭਰ ਭਰ ਬੁੱਕ ਸੁੱਟੇ ਉਸ ਮੋਤੀ, ਮੁਲਕਾਂ ਅੰਦਰ ਵੰਡੇ।
ਸੋਹਣੇ ਸਾਫ ਘਣੇਰੇ ਕਤਰੇ, ਬੱਦਲ ਵਾਂਗਰ ਛੰਡੇ ।

[ਸੈਫੁਲ ਮਲੂਕ

ਜੇਹਾ ਕਿ ਅਸਾਂ ਪਿਛੇ ਕਿਹਾ ਹੈ ਕਿ ਅਹਿਮਦ ਯਾਰ ਨੇ ਜਿਸ ਤਰ੍ਹਾਂ, ਜਿਸ ਰੂਪ ਵਿਚ

ਅਹਸਨੁਲ ਕਸਿਸ, ਰਚਕੇ ਨਾਮਣਾ ਖੱਟਿਆ, ਉਸਦਾ ਮੁਕਾਬਲਾ ਨਹੀਂ। ਇਸ ਤੋਂ ਇਲਾਵਾ ਉਸਨੇ ਕਿੱਸਾ ਕਾਮਰੂਪ, ਰਾਜ ਬੀਬੀ ਯਾ ਹਾਤਮਨਾਮਾ ਆਦਿ ਲਿਖਕੇ ਪੰਜਾਬੀ ਵਿਚ ਕੁਝ ਨਵੇਂ ਵਿਸ਼ੇ ਤੇ ਨਵੀਆਂ ਕਹਾਣੀਆਂ ਵੀ ਲਿਆਂਦੀਆਂ। ਚੂੰਕਿ ਕਵੀ ਫਾਰਸੀ ਅਰਬੀ ਦਾ ਆਲਮ ਸੀ, ਇਸ ਕਰਕੇ ਉਸਦੇ ਕਿੱਸਿਆਂ ਉਤੇ ਇਨ੍ਹਾਂ ਬੋਲੀਆਂ ਦਾ ਪ੍ਰਭਾਵ ਹੋਣਾ ਕੁਦਰਤੀ ਗੱਲ ਹੈ, ਉਸਨੇ ਕੇਵਲ ਫਾਰਸੀ ਸ਼ਬਦਾਵਲੀ ਦਾ ਹੀ ਪ੍ਰਯੋਗ ਨਹੀਂ ਕੀਤਾ ਬਲਕਿ ਬਿੰਬਾਵਲੀ ਵੀ ਕਾਫੀ ਉਹੀਓ ਵਰਤੀ ਹੈ, ਜੋ ਅਜ ਦੇ ਪਾਠਕਾਂ ਲਈ ਕੁਝ ਓਪਰੀ ਓਪਰੀ ਹੀ ਲਗਦੀ ਹੈ। ਪਰੰਤੂ ਉਸ ਸਮੇਂ ਜਦੋਂ ਫਾਰਸੀ ਰਾਜ-ਭਾਸ਼ਾ ਤੇ ਉਸ ਤਹਿਜ਼ੀਬ ਤੇ ਸਾਹਿਤ ਦੀ ਜ਼ਬਾਨ ਸੀ ਤਾਂ ਐਸਾ ਹੋਣਾ ਸਾਧਾਰਣ ਗੱਲ ਸੀ ਕਿ ਉਹ ਪੰਜਾਬੀ ਰਚਨਾ ਨੂੰ ਪ੍ਰਭਾਵਤ ਕਰੇ ਤੇ ਇਹ ਪ੍ਰਭਾਵ ਇਕ ਮੌਲਵੀ ਵਿਚ ਹੋਣਾ ਤਾਂ ਬਹੁਤ ਹੀ ਸੁਭਾਵਕ ਸੀ। ਏਸ ਪੱਖ ਤੋਂ ਜ਼ੁਲੈਖਾ ਦਾ ਹੁਸੀਨ-ਚਿਤਰ ਧਿਆਨਯੋਗ ਹੈ—

ਉਹ ਮਹਿਤਾਬ ਸਨੋਬਰ ਕਾਮਤ, ਬਦਨ ਸਮਨ ਤਹਿਕੀਕੀ।
ਲਬ ਗੁਲਨਾਰ ਗੁਲਾਬੀ ਚਿਹਰਾ, ਬਦਨ ਸਮਨ ਤਹਿਕੀਕੀ।
ਫੁਲ ਗੁਲਾਬ ਜੇਹੇ ਰੁਖਸਾਰੇ, ਸੂਰਤ ਹੁਸਨ ਕਿਆਮਤ।
ਜੋ ਵੇਖੇ ਬੇਤਾਬ ਹੋ ਜਾਵੇ, ਜਾਵੇ ਨਹੀਂ ਸਲਾਮਤ।
ਪਲਕਾਂ ਤੀਰ ਕਮਾਨਾਂ ਅਬਰੂ, ਮਿਸਲ ਕੀ ਓਸ ਤਰਹ ਦੀ।
ਸੂਰਜ ਦੇ ਚੇਹਰੇ ਤੇ ਝਲਕੇ, ਜ਼ੀਨਤ ਕੌਸਿ ਕਜ਼ਹ ਦੀ।
ਖਾਧੇ ਪੇਚ ਰੁਖਾਂ ਤੇ ਜ਼ੁਲਫਾਂ, ਅਰਬੀ ਜੀਮ ਕੁਰਾਨੀ।
ਮੋਤੀਆਂ ਦਾ ਯਾਕੂਤੀ ਡੱਬਾ, ਦੋ ਲਬ ਮੀਮ ਨਿਸ਼ਾਨੀ।
ਦੂਰੋਂ ਸਿਫਤ ਨੈਣਾਂ ਦੀ ਸੁਣਕੇ, ਮਿਰਗ ਗਏ ਬਿਆਬਾਨੀ।
ਕਤਰਾ ਸ਼ਬਨਮ ਦਾ ਗਲ ਗਿਰਦੇ, ਮੋਤੀ ਦੰਦ ਜ਼ਬਾਨੀ।
ਕਾਲੀ ਘਟਾ ਵਾਲਾਂ ਦੀ ਸਿਰ ਤੇ, ਰਿਸ਼ਮਾਂ ਫਿਰੇ ਪੇਸ਼ਾਨੀ।
ਸੂਰਜ ਉਪਰ ਸੁਨਹਿਰੀ ਸਿਹਰਾ, ਝਿਲਮਿਲਦਾ ਅਸਮਾਨੀ।

[ਅਹਸਨੁਲ ਕਸਿਸ

'ਕਾਮ ਰੂਪ' ਵਿਚ ਇੰਦਰਾਵਤੀ ਦੀ ਹੁਸੀਨ ਤਸਵੀਰ ਵੀ ਇਸੇ ਪਰਕਾਰ ਸ਼ੋਖ ਬਣਾਕੇ ਉਲੀਕੀ ਗਈ ਹੈ—

ਲਬ ਦਰਿਆ ਹੁਸਨ ਦੇ ਅੰਦਰ, ਜਿਉਂ ਗੁਲੀਆਂ ਦੇ ਬੂਟੇ।
ਸੂਰਜ ਵਾਂਙੂ ਮੂੰਹੇ ਉਤੇ, ਲਾਲਾ ਖਾਵੇ ਝੂਟੇ।
ਦੋ ਰੁਖਸਾਰੇ ਰੂਪ ਸ਼ਿੰਗਾਰੇ, ਜਿਉਂ ਕਰ ਮਧੂ ਪਿਆਲੇ।
ਜ਼ੁਲਫਾਂ ਖਮ ਦਰ ਖਮ ਵਲ ਪਾਏ, ਸੰਦਲ ਤੇ ਸੱਪ ਕਾਲੇ।
ਕੌਸਿ ਕਜ਼ਾਹ ਦੀ ਪੀਂਘ ਫਲਕ ਤੇ, ਦੋ ਮਹਿਤਾਬ ਰਸੀਲੇ।

ਵਸਮੀਂ ਸੂਹੇ ਸਾਵੇ ਕੀਤੇ, ਦੋਵੇਂ ਭਵਾਂ ਰੰਗੀਲੇ ।
ਛਾਤੀ ਉੱਤੇ ਦੋ ਅੰਗਿਆਰੀਆਂ, ਜੋਬਨ ਭਰੀਆਂ ਦੱਬੀਆਂ ।
ਜਿਉਂ ਅੱਤਾਰ ਗੁਲਾਬ ਟਿਕਾਵਣ, ਦੋ ਸੰਦਲ ਦੀਆਂ ਡੱਬੀਆਂ ।
ਕੰਨੀਂ ਮੋਤੀ ਤੇ ਗਲ ਮਾਲਾ, ਲਾਲ ਜਵਾਹਰ ਹੀਰੇ ।
ਸਾਰੀਆਂ ਸਈਆਂ ਗਲੀਂ ਹਮੇਲਾਂ, ਸਿਰ ਤੇ ਸੂਹੇ ਚੀਰੇ । [ਕਾਮ ਰੂਪ

ਰਾਜ ਬੀਬੀ ਦੀ ਸੁੰਦਰਤਾ ਵੀ ਇਸੇ ਰੰਗ ਢੰਗ ਵਿਚ ਵਰਨਣ ਕੀਤੀ ਗਈ ਹੈ-

ਰਾਜ ਬੀਬੀ ਗੌਹਰ ਦੀ ਬੇਟੀ, ਜਿਉਂ ਸੂਰਜ ਝਿਲਮਿਲ ਵਿਚ ।
ਅਤਰ ਅੰਬੀਰ ਦੀਆਂ ਭਿੰਨੀਆਂ ਜ਼ੁਲਫਾਂ, ਨਾਗ ਪਲਮਦੇ ਗਲ ਵਿਚ ।
ਬਦਰ ਮੁਨੀਰ ਅਸੀਰ ਕੀਤੇ ਨੇ, ਕੇਸ ਕੁੰਡਲ ਦੇ ਵਲ ਵਿਚ ।
ਅਹਿਮਦਯਾਰ ਸੋਨੇ ਦੀ ਪੁਤਲੀ, ਰਾਜ ਮਹਿਲ ਮਖਮਲ ਵਿਚ । [ਰਾਜ ਬੀਬੀ

ਜਿਥੇ ਯੂਸਫ ਤੇ ਕਾਮ ਕੰਵਰ ਜੇਹੇ ਸੁੰਦਰ ਗੱਭਰੂਆਂ ਦਾ ਵਰਣਨ ਕੀਤਾ ਹੈ, ਉਥੇ ਇਉਂ ਮਾਲੂਮ ਹੁੰਦਾ ਹੈ ਜਿਵੇਂ ਕਵੀ ਅਪਣੇ ਸਮੇਂ ਦੇ ਪੰਜਾਬੀ ਛੈਲ ਜੁਆਨਾਂ ਦੀ ਤਸਵੀਰ ਖਿਚ ਰਿਹਾ ਹੈ-

ਚੌਦਾਂ ਬਰਸਾਂ ਦਾ ਜਦ ਹੋਇਆ, ਰਾਜਾ ਕੰਵਰ ਰੰਗੀਲਾ
ਮਾਈਆਂ ਦਾਈਆਂ ਦੇਣ ਖਰਾਇਤ, ਸਾਰਾ ਖੇਸ਼ ਕਬੀਲਾ ।
ਸਿਰ ਤੇ ਚੀਰਾ ਖੂਬ ਜ਼ਰੀ ਦਾ, ਗਲ ਜ਼ਰਬਫ਼ਤੀ ਜਾਮਾ
ਜਿਤ ਵਲ ਦੇਖੇ ਸਈਆਂ ਗਾਵਣ, 'ਮੈਂ ਵਲ ਆਵੀਂ ਸ਼ਾਮਾ !'
ਹੱਥੀਂ ਕੰਗਣ ਕੰਨੀਂ ਝੁਮਕੇ, ਗਲ ਵਿਚ ਹਾਰ ਹਮੇਲਾਂ
ਜਾਂ ਉਹ ਹੱਸੇ ਤਾਂ ਦਿਲ ਖੱਸੇ, ਵੱਸਣ ਮੂੰਹੋਂ ਰਵੇਲਾਂ
ਸੋਹਣੀ ਸੂਰਤ ਝੱਲ ਨ ਸਕੇ, ਖਲਿਆਂ ਸਾਮਰਤੱਖੇ
ਉਸ ਦੇ ਮੂੰਹ ਤੇ ਭਾਵੇਂ ਜੇਹਾ, ਕੋਈ ਬੋਲ ਨ ਸਕੇ ।
ਭਵਾਂ ਮਯਾਨ ਪਈਆਂ ਤਲਵਾਰੀਂ, ਦਿਲ ਦੇ ਕਰਦੀਆਂ ਬੇਰੇ
ਚਸ਼ਮਾਂ ਸ਼ੋਖ ਝਲਕਦੀਆਂ ਜਿਉਂ ਕਰ, ਤਾਰੇ ਵਿਚ ਅੰਧੇਰੇ ।
ਲਬ ਗੁਲਨਾਰ ਗੁਲਾਬੀ ਚੇਹਰਾ, ਰੁਖਸਾਰੇ ਮਹਿਤਾਬੀ
ਠੋਡੀ ਦੇ ਵਿਚ ਚਾਹ ਜ਼ਨਖ਼ ਦਾ, ਦਿਲ ਵੇਂਵੇ ਗਰਕਾਬੀ
ਪਲਕਾਂ ਆਬ ਜ਼ਹਿਰ ਦੀਆ ਆਬਨੂਸੀ ਜਿਉਂ ਸਾਂਗਾਂ
ਛਾਤੀ ਤਖਤਾ ਸੰਦਲ ਘੜਿਆ, ਲਾਵਨ ਪਈਆਂ ਚਾਂਗਾਂ
ਉਹ ਸੂਰਤ ਉਹ ਤਨ ਦਾ ਜ਼ੇਵਰ, ਤੇ ਉਹ ਹੁਸ਼ਨ ਜਵਾਨੀ
ਅਹਿਮਦਯਾਰ ਤਅੱਜਬ ਹੋਇਆ, ਆਇਆ ਯੂਸਫ ਸਾਨੀ । [ਕਾਮ ਰੂਪ

ਸੂਰਜ ਨਾਲੋਂ ਹੁਸਨ ਜਿਆਦਾ ਯੂਸਫ ਦਾ ਚਮਕਾਰਾ

ਜੋ ਵੇਖੇ ਸੋ ਰਹੇ ਨ ਸਾਬਤ, ਡਿਗੇ ਖਾਇ ਹੁਲਾਰਾ ।
ਤਨ ਯੂਸਫ ਦਾ ਉਸ ਲਿਬਾਸੋਂ, ਕਿਉਂ ਕਰ ਦਿਸੇ ਬਾਹਰ ।
ਜਿਉਂ ਤਸਬੀ ਬਲੌਰ ਦੀ ਵਿਚ, ਧਾਗਾ ਹੋਵੇ ਜ਼ਾਹਰ ।

[ਅ: ਸਨੁਲ ਕ ਸਿਸ

ਸ਼ਾਮ ਰਸੀਲਾ ਰੂਪ ਰਾਂਝੇ ਦਾ, ਸਿਰ ਤੇ ਝੰਡ ਭੰਬਲਿਆਲੀ ।
ਖੂਨੀ ਨੈਣ ਸੀਲੇ ਸ਼ਰਮੀਲੇ, ਲਾਲ ਲਬਾਂ ਦੀ ਲਾਲੀ ।
ਹੱਥੀਂ ਕੰਗਣ ਗਲ ਵਿਚ ਹੱਸੀ, ਮੋਢੇ ਲੋਈ ਕਾਲੀ ।
ਅਹਿਮਦ ਯਾਰ ਸੁਨਹਿਰੀ ਮੁਰਲੀ, ਖੂੰਡੀ ਸ਼ਾਮਾਂ ਵਾਲੀ । [ਹੀਰ ਰਾਂਝਾ

ਜਿਥੇ ਕਵੀ ਨੇ ਕੁਦਰਤ-ਦ੍ਰਿਸ਼ਾਂ ਨੂੰ ਅੰਕਿਤ ਕੀਤਾ ਹੈ, ਇਹ ਵੀ ਧਿਆਨ ਯੋਗ ਹੈ, ਖਾਸ ਕਰਕੇ ਉਸਦੇ ਕੁਦਰਤ-ਚਿਤ੍ਰ ਕਾਦਰ ਦੀ ਉਸਤਤਿ ਵਿਚ ਜਾ ਕੇ ਲੀਨ ਹੋ ਜਾਂਦੇ ਹਨ । ਇਹ ਉਸ ਦੀ ਧਾਰਮਿਕ ਬ੍ਰਿਤੀ ਦਾ ਪ੍ਰਭਾਵ ਹੈ :-

ਯਾ ਰੱਬ ! ਇਹ ਤਰਕੀਬ ਮੁਰੱਕਬ, ਤੁਧ ਬਿਨ ਕਉਣ ਪਛਾਣੇ ।
ਹਿਕਮਤ ਤੇਰੀ ਸਮਝ ਨ ਸਕਣ, ਸ਼ੱਲ ਹੋ ਰਹਿਣ ਸਿਆਣੇ ।
ਇਕਸ ਜ਼ਿਮੀ ਵਿਚ ਪੈਦਾ ਕਰਨੈਂ, ਬੂਟੇ ਰੰਗਬਿਰੰਗੀ ।
ਪਿਪਲ ਬੋਹੜ ਖਜੂਰਾਂ ਦਾਖਾਂ, ਤੈਨੂੰ ਅਟਕਲ ਚੰਗੀ ।
ਅੱਵਲ ਪੱਤਰ ਸਾਵੇ ਲਾਵੇਂ, ਫੁਲ ਕਢੇਂ ਵਤ ਸੂਹੇ ।
ਇਕ ਖੁਸ਼ਬੂ ਜਿਨ੍ਹਾਂ ਨੂੰ ਸੁੰਘਿਆਂ, ਰਾਹਤ ਪਹੁੰਚੇ ਰੂਹੇ ।
ਇਕ ਦਰਿਆ ਜ਼ਿਮੀ ਦੇ ਗਿਰਦੇ, ਬੋਲਣ ਤੇ ਕਹਿਰਾਵਣ ।
ਮੋਤੀ ਘੋਗੇ ਸਿਪ ਜਿਨ੍ਹਾਂ ਥੀਂ, ਦੁਰ ਯਤੀਮ ਲਿਆਵਣ ।
ਇਕ ਪਰਬਤ ਯਾਕੂਤ ਜਵਾਹਰ, ਲਾਲ ਬਦਖ਼ਸ਼ਾਂ ਕਾਨੀ ।
ਇਹ ਬੇਬਹਾ, ਇਹ ਗੌਹਰਿ ਸਿਹਤ, ਦੁਨੀਆਂ ਦੀ ਜ਼ਿੰਦਗਾਨੀ ।
ਹੁਸਨ ਜਵਾਨੀ ਤੇਰੀ ਬਖ਼ਸ਼ਿਸ, ਜੋ ਤੁਧ ਬਖਸ਼ੀ ਹੋਈ ।
ਹਰ ਆਦਮ ਨੂੰ ਨਿਆਮਤ ਘੱਲੇਂ, ਕਦਰ ਨ ਜਾਣੇ ਕੋਈ ।

]ਅਹਸਨੁਲ ਕਸਿਸ

ਜਿਸ ਬਾਰ ਦੇ ਇਲਾਕੇ ਵਿਚ ਉਹ ਰਹਿੰਦੇ ਸਨ, ਉਹ ਜੰਗਲੀ ਵਾਤਾਵਰਣ ਵੀ ਉਨ੍ਹਾਂ ਨੂੰ ਬਹੁਤ ਪਸੰਦ ਹੈ ਸੋਹਣਾ ਚਿਤਰਿਆ ਹੈ:-

'ਪਾਣੀ ਜੂਹੀਂ ਵਗਦੀਆਂ, ਪਏ ਲਹਲਹਾਂਦੇ ਸਰ ।
ਘਾਹਾਂ ਉਪਰ ਤ੍ਰੇਲ ਦੇ, ਮੋਤੀ ਡੁਲ੍ਹੇ ਤਰ ।
ਕਰਨਾ ਫੁਲਿਆ ਕੇਵੜਾ, ਵੇਲੀਂ ਸਦਾ ਗੁਲਾਬ ।
ਫੁਲ ਕੇਵੜੇ ਥੀਂ ਚੋਵੰਦਾ, ਮਿਸਰੀਓਂ ਮਿਠਾ ਆਬ ।

ਫੁਲ ਸ਼ਗੂਫਾ ਫੁਲਿਆ, ਸਾਵੇ ਆਈ ਡੋਂ ।
ਕਣਕਾਂ ਤਦੋਂ ਘੁਲਾੜੀਆਂ, ਆਬੂ ਆਏ ਜੌਂ ।
ਪੰਛੀ 'ਹੱਕ ਸੁਬਹਾਨ ਹੂੰ', ਹਰ ਜਾ ਜ਼ਿਕਰ ਕਰੇਨ ।
ਆਂਡੇ ਦਿਤੇ ਤਿਲੀਅਰਾਂ, ਭੌਰ ਘੂੰਕਾਰੇ ਲੈਨ । [ਕਿੱਸਾ ਤਿੱਤਰ

ਇਨ੍ਹਾਂ ਉਦਾਹਰਣਾਂ ਤੋਂ ਸਪਸ਼ਟ ਹੈ ਕਿ ਕਵੀ ਦੀ ਜ਼ਬਾਨ ਕਿੰਨੀ ਰਵਾਨੀ ਵਾਲੀ ਸੀ ਤੇ ਕਿਵੇਂ ਉਹ ਜੀਵਨ ਦੇ ਚਿਤ੍ਰ ਤੇ ਪ੍ਰਕ੍ਰਿਤੀ ਦੇ ਦ੍ਰਿਸ਼ ਸਹਿਜ ਸੁਭਾ ਉਲੀਕ ਸਕਦਾ ਸੀ । ਦਵਈਆ ਛੰਦ ਉਸ ਦਾ ਮਨਭਾਉਂਦਾ ਬਹਰ ਸੀ, ਜਿਸ ਵਿਚ ਉਸ ਅਨੇਕਾਂ ਰਚਨਾਵਾਂ ਰਚੀਆਂ । ਬੈਂਤ ਦੀ ਵਰਤੋਂ ਉਸ ਘੱਟ ਹੀ ਕੀਤੀ ਸਿਵਾਇ ਇਕ ਅੱਧ ਕਿੱਸੇ ਦੇ । ਇਸ ਦਾ ਕਾਰਨ ਇਹ ਹੈ ਕਿ ਇਸ ਸਮੇਂ ਪੰਜਾਬੀ ਕਵਿਤਾ, ਬੈਂਤ ਦੀ ਮੋਟੀ ਠੁਲ੍ਹੀ ਚਾਲ ਨੂੰ ਛੱਡਕੇ ਜ਼ਰਾ ਸੂਖਮਤਾ ਵੱਲ ਵੱਧ ਰਹੀ ਸੀ ਤੇ ਚੰਗੇ ਕਵੀ ਦਵਈਏ ਦੀ ਮੋਰਚਾਲ ਚਲਣਾ ਹੀ ਪਸੰਦ ਕਰਦੇ ਸਨ ਅਤੇ ਇਹ ਬਹਰ ਫਾਰਸੀ ਮਸਨਵੀਆਂ ਦੇ ਵੀ ਕਾਫੀ ਨੇੜੇ ਤੇੜੇ ਸੀ । ਸੋ ਅਹਿਮਦ ਯਾਰ ਜੇਹੇ ਵਿਦਵਾਨ ਸ਼ਾਇਰ ਨੇ ਵੀ ਇਹੋ ਰਾਹ ਅਪਣਾਇਆ । ਆਪ ਦੀ ਵਡਿਆਈ ਇਸ ਕਰਕੇ ਵੀ ਹੈ ਕਿ ਆਪ ਨੇ ਬਹੁਤੇ ਕਿੱਸੇ ਲਿਖੇ ਤੇ ਪੰਜਾਬੀ ਲਈ ਸਾਰੀ ਉਪਰ ਲਾਈ ਪਰੰਤੂ ਮੌਲਵੀ ਹੋਣ ਦੇ ਨਾਤੇ ਜਿਸ ਤਰ੍ਹਾਂ ਉਨ੍ਹਾਂ 'ਅਹਸਨੁਲ ਕਸਿਸ' ਨਾਮ ਹੇਠ ਯੂਸਫ ਦਾ ਕਿੱਸਾ ਲਿਖਿਆ ਤੇ ਉਸ ਵਿਚ ਇਸਲਾਮੀ ਦ੍ਰਿਸ਼ਟੀ ਤੋਂ ਅਧਿਆਤਮਕ ਨੁਕਤੇ ਮੋਤੀਆਂ ਵਾਂਙ ਪਰੋਏ, ਉਸ ਵਿਚ ਅਹਿਮਦ ਯਾਰ ਦਾ ਸਾਨੀ ਕੋਈ ਨਹੀਂ । ਬਦ-ਕਿਸਮਤੀ ਇਹ ਵੀ ਹੈ ਕਿ ਅਹਿਮਦ ਯਾਰ ਪੰਜਾਬੀ ਵਿਚ ਸਾਰਾ ਛਪਿਆ ਨਹੀਂ ਮਿਲਦਾ, ਉਸ ਦੇ ਅੱਧਪਚੱਧ ਕਿੱਸੇ ਫਾਰਸੀ ਅੱਖਰਾਂ ਵਿਚ ਛਪੇ ਸਨ ਤੇ ਗੁਰਮੁਖੀ ਲਿਪੀ ਵਿਚ ਕੇਵਲ ਦੋ ਤਿੰਨ ਚੀਜ਼ਾਂ ਹੀ ਪ੍ਰਾਪਤ ਹਨ । ਸੋ ਜਦੋਂ ਇਹ ਸਾਰੀ ਰਚਨਾਵਲੀ ਪ੍ਰਕਾਸ਼ਤ ਹੋ ਗਈ ਤਾਂ ਹੀ ਠੀਕ ਠੀਕ ਮੌਲਵੀ ਸਾਹਿਬ ਦੀ ਸਾਹਿਤਕ ਸਾਧਨਾ ਦਾ ਮੁੱਲ ਪਾਇਆ ਜਾ ਸਕੇਗਾ ।

—0—

# ਬਾਵਾ ਸੰਤਰੇਣ

ਜਿਸ ਤਰ੍ਹਾਂ ਰਹੱਸਵਾਦੀ ਸੰਤ ਕਵੀਆਂ ਪੰਜਾਬੀ ਕਾਵਿਧਾਰਾ ਨੂੰ ਉਚਿਆਇਆ ਤੇ ਵਡਿਆਇਆ, ਉਸ ਤਰ੍ਹਾਂ ਕਿੱਸਾਕਾਰ ਨਹੀਂ ਕਰ ਸਕੇ। ਇਸ ਦਾ ਕਾਰਣ-ਜੀਵਨ ਪੱਧਰ ਤੇ ਅਨੁਭਵ ਦੀ ਉੱਚਤਾ ਹੈ। ਕਿਤੇ ਕਿਤੇ ਹਾਸ਼ਮ ਵਰਗੀ ਸ਼ਖਸੀਅਤ ਵਿਚ ਇਹ ਦੋਵੇਂ ਗੁਣ ਮੂਰਤੀਮਾਨ ਹੋਏ ਪਰ ਅਜੇਹੀਆਂ ਬਹੁਤ ਘੱਟ ਮਿਸਾਲਾਂ ਹਨ। ਹਾਂ, ਇਹ ਜ਼ਰੂਰ ਹੈ ਜੇਕਰ ਕਿੱਸਾਕਾਰੀ ਵਾਲੇ ਸੰਸਾਰੀ ਪ੍ਰੀਤਿ ਦੀਆਂ ਕਹਾਣੀਆਂ ਸੁਣਾਉਂਦੇ ਆਏ ਹਨ ਤਾਂ ਰੱਬੀ ਪ੍ਰੀਤ ਦਾ ਨਗ਼ਮਾ ਗਾਉਣ ਵਾਲੇ ਸੰਤ ਸੂਫੀ ਵੀ ਸਮੇਂ ਸਮੇਂ ਸਾਡੇ ਸਾਹਿਤ ਨੂੰ ਭਾਗ ਲਾਉਂਦੇ ਰਹੇ ਹਨ। ਅਜੇਹੇ ਸੰਤ ਕਵੀਆਂ ਵਿਚੋਂ ਬਾਵਾ ਸੰਤਰੇਣ ਇਕ ਸ਼ਿਰੋਮਣੀ ਕਵੀ ਹਨ ਜਿਨ੍ਹਾਂ ਰਵਾਇਤੀ ਕਿੱਸਾਕਾਰੀ ਵਾਲੀ ਉਨੀਵੀ ਸਦੀ ਵਿਚ ਵੀ ਜੀਵਨ ਦਾ ਉੱਚਾ ਸੰਦੇਸ਼ ਸੁਣਾਕੇ ਦੈਵੀ ਪ੍ਰਕਾਸ਼ ਦੀਆਂ ਕਿਰਣਾਂ ਖਿਲਾਰੀਆਂ।

ਆਪਦਾ ਜਨਮ ਸਿਰੀ ਨਗਰ (ਕਸ਼ਮੀਰ) ਵਿਚ ਪੰਡਿਤ ਹਰਿਵੱਲਭ ਤੇ ਮਾਤਾ ਸਾਵਿੱਤਰੀ ਦੇਵੀ ਦੀ ਕੁੱਖੋਂ ੧੭੪੧ ਈ ਵਿਚ ਹੋਇਆ। ਪਿੱਛਾ ਆਪ ਦਾ ਸੰਗਤਪੁਰ ਜ਼ਿਲਾ ਅੰਮ੍ਰਿਤਸਰ ਸੀ, ਜੁਆਨੀ ਵਿਚ ਹੀਬਿਰਕਤ ਹੋ ਕੇ ਪੰਜਾਬ ਵਲ ਆ ਗਏ। ਬਾਵਾ ਸਾਹਿਬਦਾਸ ਉਦਾਸੀ ਸਾਧੂ ਤੋਂ ਦੀਖਿਆ ਲਈ ਤੇ ਫਿਰ ਕਾਫ਼ੀ ਸਮਾਂ ਦੱਖਣ ਵਲ ਗੁਜ਼ਾਰਿਆ। ਬਾਲਾਪੁਰ ਪੀਠ ਜ਼ਿਲ੍ਹਾ ਅਕੋਲ੍ਹਾ ਵਿਚ ਇਨ੍ਹਾਂ ਦਾ ਡੇਰਾ ਅਜੇ ਤਕ ਮੌਜੂਦ ਹੈ। ਇਥੋਂ ਫਿਰ ਪੰਜਾਬ ਆਏ ਤੇ ਰਿਆਸਤ ਮਲੇਰ-ਕੋਟਲੇ ਦੇ ਪਿੰਡ ਭੂਦਨ ਵਿਚ ਜੀਵਨ ਦਾ ਬਾਕੀ ਸਮਾਂ ਬਿਤੀਤ ਕੀਤਾ। ਇਥੇ ਹੀ ੧੩੦ ਵਰ੍ਹੇ ਦੀ ਉਮਰ ਵਿਚ ਫੱਗਣ ਸੁਦੀ ਦੁਆਦਸ਼ੀ ੧੯੨੮ ਬਿ. ਮੁਤਾਬਿਕ ੧੮੭੧ ਈ. ਨੂੰ ਆਪ ਦਾ ਦੇਹਾਂਤ ਹੋਇਆ। ਇਥੇ ਆਪਦੀ ਸਮਾਧ ਹੈ, ਜੋ ਇਕ ਪ੍ਰੇਮਣ ਮਾਈ ਹੀਰਾਬਾਈ ਨੇ ਬਣਾਈ ਹੈ। ਦੱਸਿਆ ਜਾਂਦਾ ਹੈ ਕਿ ਹਰਿਦੁਆਰ ਦੀ ਵਹੀ ਤੇ ਆਪਦਾ ਨਾਂ 'ਸੰਤਰੇਣ ਅਲੂਣੀਆ' ਲਿਖਿਆ ਮਿਲਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਤਪ ਸਾਧਨਾ ਵਜੋਂ ਆਪ ਨੇ ਲੂਣ ਦੀ ਵਰਤੋਂ ਨਾਂ-ਮਾਤ੍ਰ ਜਾਂ ਬਿਲਕੁਲ ਨਹੀਂ ਸੀ ਕੀਤੀ। ਹੁਣ ਇਨ੍ਹਾਂ ਦੀ ਯਾਦ ਵਿਚ ਹੀ ਭੂਦਨ ਦੇ ਡੇਰੇ ਦਾ ਨਾਂ 'ਸ੍ਰੀ ਸੰਤਰੇਣ ਆਸ਼੍ਰਮ' ਰੱਖਿਆ ਗਿਆ ਹੈ, ਜਿਥੇ ਕਿ ਆਪ ਦੀਆਂ ਕਈ ਲਿਖਤਾਂ ਮੌਜੂਦ ਹਨ। ਗੁਜਰਾਂ ਵਾਲੇ ਵੀ ਆਪਦਾ ਇਕ ਡੇਰਾ ਸੀ ਮ. ਰਣਜੀਤ ਸਿੰਘ ਨੇ ਇਸ ਡੇਰੇ ਦੇ ਨਾਂ ਪਿੰਡ ਲਾਏ ਹੋਏ ਸਨ। ਇਸ ਤਰ੍ਹਾਂ ਉਨ੍ਹਾਂ ਆਪਣੇ ਜੀਵਨ ਤੇ ਬਾਣੀ ਰਾਹੀਂ ਥਾਂ ਥਾਂ ਲੋਕਾਂ ਨੂੰ ਸੱਚੇ ਮਾਰਗ ਵਲ ਲਾਇਆ।

ਆਪਦੀਆਂ ਰਚਨਾਵਾਂ ਇਹ ਹਨ :-

| | | | |
|---|---|---|---|
| ੧ | ਸ੍ਰੀ ਗੁਰੂ ਨਾਨਕ ਵਿਜੈ ਗ੍ਰੰਥ | ੯ | ਕਾਇਆ ਮਹਾਤਮ |
| ੨ | ਸ੍ਰੀ ਗੁਰੂ ਨਾਨਕ ਬੋਧ | ੧੦ | ਰਾਜਨੀਤਿ |
| ੩ | ਉਦਾਸੀ ਬੋਧ | ੧੧ | ਰੇਖਤੇ |
| ੪ | ਮਨ ਪ੍ਰਬੋਧ | ੧੨ | ਝੂਲਣੇ |
| ੫ | ਅਨਭੈ ਅੰਮ੍ਰਿਤ | ੧੩ | ਮਾਝਾਂ (੧੫੧) |
| ੬ | ਗੁਰਮਹਿਮਾ | ੧੪ | ਸੀਹਰਫੀਆਂ (ਚਾਰ) |
| ੭ | ਦੋਹਰੇ ਸਾਧ ਰੀਤਿ ਕੇ | ੧੫ | ਗੁਰਸਿਖ ਸੰਬਾਦ (ਵਾਰਤਕ) |
| ੮ | ਦੋਹਰੇ ਸਿਧਾਂਤ ਕੇ | | |

ਇਨ੍ਹਾਂ ਵਿਚੋਂ 'ਗੁਰੂ ਨਾਨਕ ਵਿਜਯ' ਬਹੁਤ ਵੱਡਾ ਹਿੰਦੀ ਗ੍ਰੰਥ ਹੈ ਜਿਸਦੇ ੨੪ ਹਜ਼ਾਰ ਤੋਂ ਉਤੇ ਛੰਦ ਹਨ, ਇਹ ਗੁਰੂ ਸਾਹਿਬ ਦੇ ਜੀਵਨ ਬਾਰੇ ਇਕ ਇਤਿਹਾਸਕ ਮਹਾਂ ਕਾਵਿ ਹੈ, ਹੋਰ ਵੀ ਕਈ ਨਿਕੀਆ ਰਚਨਾਵਾਂ ਹਿੰਦੀ ਵਿਚ ਹਨ। ਪੰਜਾਬੀ ਵਿਚ ਆਪਦੀ ਵਿਸ਼ੇਸ਼ ਰਚਨਾਂ ਡੇਢ ਸੌ ਮਾਝਾਂ ਤੇ ਚਾਰ ਸੀਹਰਫੀਆਂ ਹਨ ਜਿਨ੍ਹਾਂ ਰਾਹੀਂ, ਉਨ੍ਹਾਂ ਅਪਣੇ ਰਹੱਸਵਾਦੀ ਅਨੁਭਵ ਦਾ ਸੋਹਣੀ ਤਰ੍ਹਾਂ ਪ੍ਰਗਟਾਵਾ ਕੀਤਾ ਹੈ। ਕੀ ਹਿੰਦੀ, ਤੇ ਕੀ ਪੰਜਾਬੀ ਸਾਰੀਆਂ ਰਚਨਾਵਾਂ ਦਾ ਵਿਸ਼ਾ ਅਧਿਆਤਮਕ ਹੈ ਤੇ ਇਸੇ ਰੱਖੀ ਪ੍ਰੇਮ ਦੇ ਰੰਗ ਵਿਚ ਇਹ ਨਗ਼ਮੇ ਗਾਏ ਗਏ ਹਨ। ਇਨ੍ਹਾਂ ਦਾ ਲਹਿਜਾ ਸਹਿਜੇ ਹੀ ਸ਼ਾਹ ਹੁਸੈਨ ਤੇ ਬੁਲ੍ਹੇਸ਼ਾਹ ਦੀਆਂ ਕਾਫੀਆਂ ਨਾਲ ਮੇਲਿਆ ਜਾ ਸਕਦਾ ਹੈ। ਰੂਪਕ ਪੱਖ ਤੋਂ ਨਹੀਂ ਸਿਧਾਂਤਕ ਪੱਖ ਤੋਂ, ਉਨ੍ਹਾਂ 'ਕਾਫੀ' ਨੂੰ ਮਾਧਿਅਮ ਬਣਾਇਆ, ਇਨ੍ਹਾਂ ਮਾਝ ਨੂੰ। ਮਾਝ ਕੀ ਹੈ, ਇਸ ਬਾਰੇ ਸੰਖਿਪਤ ਵਿਚਾਰ ਚਰਚਾ ਜ਼ਰੂਰੀ ਹੈ।

ਵਾਰ ਤੇ ਬਾਰਾਂਮਾਹ ਵਾਂਙ 'ਮਾਝ' ਵੀ ਪੰਜਾਬੀ ਦਾ ਇਕ ਪੁਰਾਣਾ ਕਾਵਿਰੂਪ ਹੈ ਜੋ ਸ਼ਾਇਦ ਪੰਜਾਬ ਦੇ ਵਿਸ਼ੇਸ ਰਾਗ 'ਮਾਝ' ਤੋਂ ਪ੍ਰਚਲਤ ਹੋਇਆ ਲਗਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਝ ਰਾਗ ਦੀ ਵਰਤੋਂ ਤਾਂ ਹੈ, ਪਰ ਮਾਝ ਕਾਵਿਰੂਪ ਨਹੀਂ ਮਿਲਦਾ। ਇਸ ਤੋਂ ਅਸੀਂ ਇਸ ਨਤੀਜੇ ਉਤੇ ਪਹੁੰਚਦੇ ਹਾਂ ਕਿ ਜੇਕਰ ਉਸ ਸਮੇਂ ਸਾਹਿਤਕ ਖੇਤਰ ਵਿਚ ਮਾਝ ਕਾਵਿਰੂਪ ਦੀ ਵਰਤੋਂ ਹੁੰਦੀ ਤਾਂ ਗੁਰੂ ਸਾਹਿਬ ਜ਼ਰੂਰ ਇਸਦਾ ਪ੍ਰਯੋਗ ਕਰਦੇ। ਸੋ ਪਰਤੀਤ ਹੁੰਦਾ ਹੈ ਕਿ ਇਹ ਕਾਵਿਰੂਪ ਸਤਾਰ੍ਹਵੀਂ ਸਦੀ ਦੇ ਅਖੀਰ ਵਜ਼ੂਦ ਵਿਚ ਆਇਆ। ਅਠਾਰ੍ਹਵੀਂ ਸਦੀ ਵਿਚ ਇਸਦੀਆਂ ਵੰਨਗੀਆਂ ਆਮ ਮਿਲਦੀਆਂ ਹਨ। ਤੇ ਦਰਜਨਾਂ ਕਵੀ ਇਸ ਦੇ ਕਰਤੇ ਹੋਏ।

ਵਿਚਾਰਵਾਨਾਂ ਦਾ ਇਹ ਵੀ ਖਿਆਲ ਹੈ ਕਿ ਮੱਝੀਆਂ ਦੇ ਛੇੜੂ ਪੰਜਾਬੀ ਮੁੰਡੇ ਇਕ ਖਾਸ ਹੇਕ ਨਾਲ ਗੀਤ ਗਾਉਂਦੇ ਸਨ, ਇਸਨੂੰ 'ਮਾਝ' ਕਿਹਾ ਜਾਂਦਾ ਸੀ ਅਤੇ ਇਸੇ ਡਰਜ਼ ਉਤੇ ਲਿਖੀ ਗਈ ਕਾਵਿ-ਰਚਨਾ 'ਮਾਝ' ਅਖਵਾਈ। ਵੈਸੇ ਮਾਝ ਗਾਉਣ ਦਾ ਸਭ

ਤੋਂ ਪੁਰਾਣਾ ਜ਼ਿਕਰ 'ਹੀਰ ਮੁਕਬਲ' ਵਿਚ ਵੀ ਮਿਲਦਾ ਹੈ। ਕਵੀ ਕਹਿੰਦਾ ਹੈ ਕਿ ਜਦੋਂ ਰਾਂਝੇ ਨੇ 'ਮਾਝ' ਕੂਕੀ ਤਾਂ ਪੰਛੀਆਂ ਦਾ ਤੇ ਹੀਰ ਦਾ ਮਨ ਮੋਹ ਲਿਆ–

ਸੁਣੀ ਵੰਝਲੀ ਰੁੱਖਾਂ ਨੂੰ ਹਾਲ ਆਇਆ ਡਿਗ ਪਏ ਪੰਖੇਰੂ ਜਾਂ 'ਮਾਝ' ਕੂਕੀ।

ਜਾਂ

ਰਾਂਝੇ ਵੰਝਲੀ ਵਾਹ ਕੇ 'ਮਾਝ' ਕੂਕੀ ਜੀਉ ਹੀਰ ਦਾ ਅਪਣੇ ਵਸ ਕੀਤਾ।

'ਹੀਰ ਵਾਰਸ' ਵਿਚ ਵੀ ਐਸਾ ਜ਼ਿਕਰ ਹੈ। ਮੁਕਬਲ ਨੇ ੧੭੪੬ ਈ. ਵਿਚ 'ਹੀਰ' ਲਿਖੀ ਸੀ, ਇਸ ਦਾ ਭਾਵ ਇਹ ਹੈ ਕਿ ਅਠਾਰਵੀਂ ਸਦੀ ਵਿਚ ਮਾਝ ਗੀਤ-ਰੂਪ ਆਮ ਪ੍ਰਚਲਿਤ ਸੀ ਤੇ ਇਸੇ ਤਰਜ਼ ਦੇ ਅਧਾਰ ਤੇ ਕਵੀਆਂ ਨੇ 'ਮਾਝ' ਲਿਖਣ ਦੀ ਪਿਰਤ ਪਾਈ। ਬਿਹਾਰੀ, ਗੁਆਲ, ਚੂਹੜ, ਸੰਤਦਾਸ, ਸੇਵਾਦਾਸ ਤੇ ਦਰਬਾਰੀ ਕਈ ਕਵੀਆਂ ਦੀਆਂ ਮਾਝਾਂ ਮਿਲਦੀਆਂ ਹਨ, ਜਿਨ੍ਹਾਂ ਦੇ ਅਧਿਐਨ ਤੇ ਵਿਚਾਰ ਲਈ ਮੇਰੀ ਪੁਸਤਕ 'ਪੰਜਾਬੀ ਮਾਝਾਂ ਤੇ ਆਸਾਵਰੀਆਂ ਪੜ੍ਹੀ ਜਾ ਸਕਦੀ ਹੈ। ਮਾਝ ਦੀ ਖਾਸ ਖੂਬੀ ਇਹ ਹੈ ਕਿ ਇਸ ਵਿਚ ਆਮ ਤੌਰ ਤੇ ਵਿਛੋੜੇ ਦਾ ਦਰਦ ਗਾਇਆ ਜਾਂਦਾ ਹੈ ਤੇ ਛੰਦ-ਪ੍ਰਬੰਧ ਦਵਈਏ ਵਾਲਾ ਹੁੰਦਾ ਹੈ। ਏਸ ਸਮੇਂ ਦੇ ਕਵੀ ਦੋ ਸ਼੍ਰੇਣੀਆਂ ਵਿਚ ਵੰਡੇ ਜਾਪਦੇ ਹਨ, ਜੋ ਕਿੱਸਾਕਾਰੀ ਕਰਨਾ ਚਾਹੁੰਦੇ ਸਨ, ਉਹ ਬੈਂਤ ਦੀ ਵਰਤੋਂ ਕਰਦੇ ਸਨ ਤੇ ਜੋ ਸੂਖਮ ਵਿਚਾਰਾਂ ਵਾਲੇ ਕਵੀ ਅਪਣੇ ਮਨਤਰੰਗ ਪ੍ਰਗਟ ਕਰਨਾ ਲੋਚਦੇ ਸਨ ਉਹ ਮਾਝ ਕਾਵਿਰੂਪ ਅਪਣਾਉਂਦੇ ਸਨ। ਇਹ ਵਿਸ਼ੇ ਦੇ ਅਨੁਕੂਲ ਹੀ ਸੀ, ਜਿਵੇਂ ਕੋਈ ਲੱਸੀ ਨੂੰ ਛੰਨੇ ਵਿਚ ਪਾ ਕੇ ਪੀ ਲਵੇ ਤੇ **ਮੈਖਾਨੇ ਦਾ ਸ਼ੈਦਾਈ** ਸੋਹਣੇ ਜਾਮ ਦੀ ਤਲਾਸ਼ ਕਰੇ। ਇਨ੍ਹਾਂ ਸੂਖਮ-ਭਾਵੀ ਕਵੀਆਂ ਦੀ ਇਹ **ਰਚਨਾਂ ਅਪਣੇ** ਆਪ ਵਿਚ ਵਡਿਆਈ ਦਾ ਪ੍ਰਮਾਣ ਹੈ। ਉਦਾਹਰਣ ਵਜੋਂ ਕੁਝ ਵੰਨਗੀਆਂ ਧਿਆਨਯੋਗ ਹਨ —

ਬਿਹਾਰੀ-

ਆਸ਼ਕ ਨਾਲ ਬਰੋਬਰ ਕੇਹੀ, **ਜਿਸ ਧੜ ਹੈ ਸਿਰੁ ਨਾਹੀ।**
ਉਹ ਰਹਿਣ ਪਲਕਾਂ ਦੇ ਮਾਰੂ, ਜਿਉਂ ਸੂਰੇ ਰਣ ਮਾਂਹੀ।
ਗਲੀਆਂ ਵਿਚ ਫਿਰਹਿੰ ਰੂਪ ਕੀਤੇ, ਤਲੀਆਂ ਕੜਕਣ ਭਾਹੀਂ।
ਨਵੀਂ ਖੰਡੀਂ ਥਰਥਲ ਬਿਹਾਰੀ, ਜਾਂ ਆਸ਼ਕ ਕੱਢਣ ਆਹੀਂ।
ਪੀਰਾਂ ਬਾਝੁ ਮੁਰੀਦ ਨ ਸੋਹਣ, ਥੰਮਾਂ ਬਾਝੁ ਨ ਕੜੀਆਂ।
ਪੁੱਤ੍ਰਾਂ ਬਾਝੁ ਨ ਸੋਹਨ ਮਾਵਾਂ, ਲੱਖ ਹੀਰੇ ਮੋਤੀ ਜੜੀਆਂ।
ਕੰਤਾਂ ਬਾਝੂ ਨ ਸੋਹਨਿ ਨਾਰੀ, ਤੌੜੇ ਹੋਵਨਿ ਹੂਰਾਂ ਪਰੀਆਂ।
ਸੇ ਕਿਉਂ ਮਲਨਿ ਬਿਭੂਤਿ ਬਿਹਾਰੀ, ਜਿਨ ਸਿਰ ਸੁਹਾਗ ਦੀਆਂ ਧੜੀਆਂ।

ਕੇਸੋ ਦਾਸ—

**ਇਸ਼ਕ** ਨਗੀਨਾ ਸੋਈ, ਜਾਨਣ, ਜੋ ਹੋਵਣ ਆਪ ਨਗੀਨੇ।
**ਇਸ਼ਕ** ਮੁਸ਼ਕ ਦੀ ਸਾਰ ਕੀ **ਜਾਨਿ, ਕਾਇਰ ਲੋਕ ਕਮੀਨੇ।**

ਇਸ਼ਕ ਨਹੀਂ ਕੋਈ ਤਿਖੀਆਂ ਛੁਰੀਆਂ, ਘਾਉ ਕਰਨ ਵਿਚ ਸੀਨੇ।
ਭੁਹ ਨੈਣਾਂ ਦੇ ਦੇਖਣ, ਕਾਰਣ, ਕੇਸੋ' ਚਾਕਰ, ਬਾਝੁ ਮਹੀਨੇ।

ਸੰਤਦਾਸ—

ਅੱਖੀਂ ਰੰਗ ਰੰਗੀਲੇ ਰਤੀਆਂ ਜਿਨ ਕਉ ਪ੍ਰੇਮ ਖੁਮਾਰੀ।
ਜਿਸ ਦੀ ਕੈਫ ਨ ਉਤਰੀ ਕਬਹੀ, ਸਦਾ ਰਹੇ ਮਤਵਾਰੀ।
ਪੋਸਤ ਭੰਗ ਅਫ਼ੀਮਾਂ ਕੋਲੋਂ, ਪ੍ਰੇਮ ਪਿਆਲਾ ਭਾਰੀ।
ਸੰਤਦਾਸ ਜਦ ਦਿਲਬਰ ਮਿਲਿਆ, ਤਿਸ ਦਿਨ ਥੀਂ ਬਲਹਾਰੀ।

ਗੁਆਲ—

ਮਨ ਦਿਤੇ ਬਿਨ ਖਸਮ ਨ ਰੀਝੈ, ਜੇ ਸੈ ਕਰਿ ਤਾਲ ਦਿਖਾਲੇ।
ਜੋਗੀ ਜਤੀ ਤਪੀ ਸੰਨਿਆਸੀ, ਤੋੜੇ ਜਾਇ ਹਿਮਾਚਲ ਗਾਲੇ।
ਬੇਦ ਪੁਰਾਨ ਪੜ੍ਹੇ ਜੇ ਪੋਥੀ, ਲਿਖ ਘੱਤੇ ਕਾਗਤ ਕਾਲੇ।
ਤਾਂ ਤੇ ਗੁਆਲ ਨ ਰੀਝਸਿ ਸਾਂਵਲ, ਜੇ ਹੋਇ ਹਲੀਮ ਨ ਜਾਲੇ।
ਲੱਖਾਂ ਵਾਲਿਆਂ ਨੂੰ ਲੱਖ ਝੁਰਾਣੇ, ਰਾਤ ਡੀਹਾਂ ਮੂੰਹ ਗ਼ਮ ਦੇ।
ਸਦਾ ਹਲਾਕ ਹਜ਼ਾਰਾਂ ਵਾਲੇ, ਰਾਤੀਂ ਸੁੱਤ ਨ ਸਮਦੇ।
ਸੈਆਂ ਵਾਲਿਆਂ ਨੂੰ ਸੈ ਸੈ ਝੋਰੇ, ਸਾਸਿ ਸਾਸਿ ਪਲ ਦਮ ਦੇ।
ਗੁਆਲਾ ! ਸਦਾ ਸੁਖਾਲਾ ਸੋਈ, ਜੋ ਰਤੇ ਨਾਲ ਖਸਮ ਦੇ।

ਮਹਾਂ ਕਵੀ ਸੰਤਰੇਣ ਦੀਆਂ ਮਾਝਾਂ ਰਹੱਸਵਾਦੀ ਰੰਗ ਵਿਚ ਰੰਗੀਆਂ ਹੋਈਆਂ ਹਨ, ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੂੰ ਇਸ ਦਾ ਡੂੰਘਾ ਅਨੁਭਵ ਸੀ। ਇਸੇ ਅਨੁਭਵ ਸਦਕੇ ਆਪਦੇ ਕਥਨ ਵਿਚ ਸਪਸ਼ਟਤਾ, ਨਿਖਾਰ ਤੇ ਵਿਸੇਸ਼ ਜ਼ੋਰ ਹੈ ਜੋ ਕਿਸੇ ਮਹਾਨ ਵਿਅਕਤੀ ਵਿਚ ਹੀ ਹੁੰਦਾ ਹੈ। ਆਮ ਤੌਰ ਤੇ ਰਹੱਸਵਾਦ ਤੇ ਰਹੱਸਵਾਦੀ ਕਵੀਆਂ ਬਾਰੇ ਅਜ ਕੱਲ ਕੁਝ ਭਰਮ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਤੇ ਉਨ੍ਹਾਂ ਨੂੰ ਕੁਝ ਹਦ ਤਕ ਬਿਨਾਂ ਸੋਚੇ ਸਮਝੇ ਨਿੰਦ ਵੀ ਦਿਤਾ ਜਾਂਦਾ ਹੈ, ਇਹ ਰੁਚੀ ਨ ਚੰਗੀ ਹੈ ਤੇ ਨ ਠੀਕ। ਰਹੱਸਵਾਦੀ ਮਹਾਪੁਰਸ਼ਾਂ ਜਾਂ ਮਹਾਂਕਵੀਆਂ ਨੇ ਸਭਿਆਚਾਰ ਦੇ ਨਿਰਮਾਣ ਵਿਚ ਜੋ ਨਰੋਆ ਹਿੱਸਾ ਪਾਇਆ ਹੈ, ਉਹ ਛੋਟੀ ਛੋਟੀ ਨਜ਼ਰੰਦਾਜ਼ ਕੀਤੇ ਜਾਣ ਵਾਲਾ ਨਹੀਂ। ਉਹ ਹਮੇਸ਼ਾ ਪ੍ਰੇਮ ਏਕਤਾ, ਅਮਨ ਤੇ ਰਵਾਦਾਰੀ ਦਾ ਸੰਦੇਸ਼ਾ ਦੇ ਕੇ ਜ਼ਿੰਦਗੀ ਦੀ ਸਾਂਝ ਨੂੰ ਅਗੇ ਵਧਾਉਂਦੇ ਆਏ ਹਨ। ਅਜੇਹੀ ਏਕਤਾ ਦੀ ਪਛਾਣ ਜਿਤਨੀ ਰਹੱਸਵਾਦੀਆਂ ਕੀਤੀ, ਉਤਨੀ ਕਿਸੇ ਹੋਰ ਨਹੀਂ ਕੀਤੀ। ਕਈ ਆਲੋਚਕ ਮੁਕਾਬਲੇ ਉਤੇ ਪਦਾਰਥਕ ਕੀਮਤਾਂ ਨੂੰ ਕੁਛ ਵਧੇਰੇ ਮਹੱਤਤਾ ਦੇ ਕੇ ਖੁਸ਼ ਹਨ। ਗੱਲ ਇਹ ਹੈ ਕਿ ਪਦਾਰਥਕ ਵਸਤਾਂ ਦੀ ਖੋਜ, ਸ਼ਕਤੀਆਂ ਦੀ ਲੱਭਤ ਤੇ ਫਿਰ ਉਸ ਦੀ ਮਨੁਖੀ ਵਿਕਾਸ ਲਈ ਵਰਤੋਂ ਸਚਮੁਚ ਭਲੀਆਂ ਗੱਲਾਂ ਹਨ। ਮਨੁਖ ਦਾ ਕੰਮ ਹੈ, ਉਹ ਆਪਣੀ ਤੇ ਸਮਾਜ ਦੀ ਖੁਸ਼ਹਾਲੀ ਲਈ ਇਨ੍ਹਾਂ ਦਾ ਵਧ ਤੋਂ ਵਧ ਉਪਯੋਗ

ਯੋਗ ਕਰੇ। ਪਰ ਕੀ ਜ਼ਿੰਦਗੀ ਨੇ ਨਿਰੇ ਸਰੀਰਕ ਸੁਖ ਲੈ ਕੇ ਸੰਤੁਸ਼ਟਤਾ ਪਾ ਲਈ ਹੈ ? ਸੰਸਾਰ ਦਾ ਇਤਿਹਾਸ ਇਸਦੀ ਹਾਮੀ ਨਹੀਂ ਭਰਦਾ। ਜੇ ਰਾਜਭਾਗ ਤੇ ਧਨ ਪਦਾਰਥ ਨਾਲ ਗੱਲ ਪੂਰੀ ਹੁੰਦੀ ਤਾਂ ਗੌਤਮ ਬੁਧ ਤੇ ਰਾਜਾ ਗੋਪੀਚੰਦ ਵਰਗੇ ਰਾਜ ਮਹਿਲ ਨਾ ਛਡਦੇ। ਰਹੱਸ-ਵਾਦੀ ਲੋਕ ਇਸ ਹਕੀਕਤ ਤੋਂ ਭਲੀਭਾਂਤ ਜਾਣੂ ਹੋ ਕੇ ਇਕ ਨਵੇਂ ਅਨੁਭਵ ਦਾ ਚਾਨਣ ਦਿੰਦੇ ਹਨ, ਜੋ ਸਦਾ ਤੋਂ ਯੂਰਪ ਤੇ ਏਸ਼ੀਆ ਵਿਚ ਮਨੁੱਖਤਾ ਨੂੰ ਇਕ ਸਫਲ ਅਗਵਾਈ ਦਿੰਦਾ ਆਇਆ ਹੈ। ਸੋ ਪਦਾਰਥਕ ਖੋਜ ਦੀ ਬਹੁਲਤਾ ਕਰਕੇ ਇਤਿਹਾਸਕ ਤਜਰਬਿਆਂ ਨੂੰ ਅਣਡਿਠ ਨਹੀਂ ਕੀਤਾ ਜਾਣਾ ਚਾਹੀਦਾ। ਕਈ ਵਾਰ ਰਹੱਸਵਾਦੀ ਤਾਂ ਪਦਾਰਥਕ ਤੋਟੇ ਦੀ ਹਾਲਤ ਵਿਚ ਵੀ ਅਪਣੇ ਮਹਿਬੂਬ ਦੇ ਸਾਥ ਸਦਕੇ ਇਕ ਅਨੂਠੀ ਸੰਤੁਸ਼ਟਤਾ ਅਨਭਵ ਕਰਦੇ ਦਿਸਦੇ ਹਨ :—

ਜਿਨ੍ਹਾਂ ਲਗੇ ਸ਼ੌਕ ਮੌਲਾ ਦਾ, ਉਹ ਸਭ ਕਿਛ ਸਿਰ ਤੇ ਝੱਲਦੇ
ਝੱਖੜ ਝਾਂਝੇ ਤੇ ਲੱਖ ਅਨ੍ਹੇਰੀਆਂ, ਉਹ ਵਾਂਗੁ ਸੁਮੇਰੁ ਨ ਹਲਦੇ
ਭੁਖ ਵਿਖ ਰੱਜਣ, ਨੰਗ ਵਿਚ ਕੱਜਣ, ਉਹ ਭੁਖੇ ਨੀ ਇਕ ਗੱਲ ਦੇ
ਸੰਤਰੇਣ ਜਿਨ੍ਹਾਂ ਅੱਖੀਂ ਡਿਠਾ, ਕੀ ਆਖਣ ਸੁਖ ਇਕ ਪਲ ਦੇ।

ਸੰਤਰੇਣ ਜੀ ਦੀ ਮਹਾਨਤਾ ਇਸੇ ਵਿਚ ਹੈ ਕਿ ਉਨ੍ਹਾਂ ਇਤਨੇ ਮਹਾਨ ਗੰਭੀਰ ਵਿਸ਼ੇ ਨੂੰ ਕਵਿਤਾ ਰਾਹੀਂ ਸੁੰਦਰ ਭਾਂਤ ਪ੍ਰਗਟਾਇਆ ਹੈ। ਉਨ੍ਹਾਂ ਦਾ ਵਰਨਣ-ਸੰਜਮ ਭਰਪੂਰ ਤੇ ਲਚਕਦਾਰ ਹੈ। ਕਈ ਥਾਂ ਉਹ ਅਪਣੇ ਕਵੀ ਅੰਦਾਜ਼ ਨਾਲ ਹੀ ਇਸ ਅਨੁਭਵ ਨੂੰ ਇਤਨਾ ਸੋਹਣਾ ਬਣਾ ਕੇ ਪੇਸ਼ ਕਰਦੇ ਹਨ ਕਿ ਪਾਠਕ ਇਕ ਮਸਤੀ ਤੇ ਅਨੋਖੀ ਲੋਰ ਵਿਚ ਆ ਜਾਂਦਾ ਹੈ। ਜਗਿਆਸੂ ਦੀ ਅਪਣੇ ਮਹਿਬੂਬ ਪਾਸ ਮੰਗ ਹੈ ਕਿ ਉਹ ਕੁਝ ਵੀ ਮੰਗਣ ਦੀ ਇਛਾ ਨ ਕਰੇ ਕਿਉਂਕਿ ਮੰਗਣ ਜਾਂ ਲੈਣ ਵਾਲੀ ਕੋਈ ਚੀਜ਼ ਨਹੀਂ,

ਦੇਹੁ ਦਿਦਾਰ ਸਿਕ ਲਾਹੁ ਅਸਾਡੀ, ਅਸੀਂ ਦਰਸ ਤੇਰੇ ਦੇ ਪਿਆਸੇ
ਈਹੋ ਮੰਗਾਂ 'ਜੋ ਕੁਝ ਨ ਮੰਗਾਂ', ਇਹਾ ਖੈਰ ਪਵੇ ਵਿਚ ਕਾਸੇ।
ਢੂੰਢਾਂ ਤੈਨੂੰ ਅਤੇ ਲੱਭਾਂ ਮੈਨੂੰ, ਅਸੀਂ ਅਜਬ ਹੈਰਾਨ ਥੀਆਸੇ
ਸੰਤਰੇਣ ਸੋਈ ਪਿਆਰਾ, ਮਿਲਿਆ (ਜੁ) ਅਗੇ ਮਿਲਿਆ ਹੋਇਆਸੇ।

ਰਹੱਸਵਾਦੀ ਸੰਤ ਇਸ ਵਿਸ਼ਵਾਸ ਦੇ ਹਨ ਕਿ ਉਸਨੂੰ ਵਿਸਰਣ ਨਾਲ ਹੀ ਸਾਰੇ ਦੁਖ ਹੁੰਦੇ ਹਨ ਵਰਨਾ ਸੂਲੀ ਚੜ੍ਹਨਾ ਵੀ ਦੁਖਦਾਈ ਨਹੀਂ ਲਗਦਾ, ਆਪ ਲਿਖਦੇ ਹਨ :—

ਤੁਧਹੁ ਭੁਲਿਆਂ ਦੁਖ ਪੌਣ ਘਣੇਰੇ, ਤੁਧ ਡਿਠਿਆਂ ਦੁਖ ਨ ਕੋਈ
ਜੇ ਦੁਖ ਹੋਂਦ ਤ ਮਨਸੂਰ ਨ ਰੋਂਦਾ, ਜਿਹਨੂੰ ਸੂਲੀ ਸੇਜਾ ਕੋਈ
ਸ਼ਮਸ ਖੱਲ ਉਪਠੀ ਲੱਥੀ, ਦਰ ਦਰ ਮਿਲੇ ਨ ਢੋਈ
ਸੰਤਰੇਣ ਸੁਖ ਉਹੋ ਜਾਨਣ, ਹੋਰ ਜਾਣੈ ਬਿਆ ਨ ਕੋਈ।

ਦਰਅਸਲ ਸੰਤ ਪੁਰਸ਼ ਬਣਦਾ ਹੀ ਤਦ ਹੈ ਜਦ ਉਹ ਦੁਨੀਆਂ ਦੇ ਕਸ਼ਟਾਂ ਨੂੰ ਅਪਣੇ

ਜ਼ਿੰਮੇ ਲੈ ਲੈਂਦਾ ਤੇ ਪ੍ਰਭੂ ਪਿਆਰ ਦੀ ਪੀੜਾ ਵਿਚ ਅਪਣੇ ਆਪ ਨੂੰ ਲੀਨ ਕਰ ਦਿੰਦਾ ਹੈ :

ਬਿਨਾਂ ਦਰਦ ਕੋਈ ਫਕਰ ਨ ਹੋਸੀ, ਨ ਕੋਈ ਹੋਇਆ ਨ ਹੋਂਦਾ
ਦਰਦ ਰਫੀਕ ਹਮੇਸ਼ ਫੱਕਰ ਦਾ, ਉਹ ਨਾਲ ਦਰਦ ਦੇ ਰੋਂਦਾ
ਜਿਸ ਨੂੰ ਦਰਦ, ਸੁ ਹਾਸਲ ਹੋਇਆ, ਬਿਨ ਦਰਦ ਸੁ ਦੂਰ ਖਲੋਂਦਾ
ਸੰਤਰੇਣ ਸੋਈ ਕਾਮਿਲ ਹੋਂਦਾ, ਜੋ ਹੱਥ ਦੁਨੀਆ ਤੋਂ ਧੋਂਦਾ।

ਹਰ ਰਹੱਸਵਾਦੀ ਵਾਂਙ ਸੰਤਰੇਣ ਜੀ ਦੀ ਨਸੀਹਤ ਤੇ ਸਿਖਿਆ ਇਹੋ ਹੈ ਕਿ ਖੁਦੀ ਨੂੰ ਛੱਡ ਕੇ ਪ੍ਰਭੂ-ਪਰਾਇਣ ਹੋਵੇ ਤਾਂ ਹੀ ਦੁਬਿਧਾ ਯਾ ਦੂਈ ਦਾ ਬੀ ਨਾਸ ਹੋ ਸਕਦਾ ਹੈ ਤੇ ਤਾਂ ਹੀ ਆਤਮਕ ਸ਼ਾਂਤੀ ਹਾਸਲ ਕੀਤੀ ਜਾ ਸਕਦੀ ਹੈ :

ਲਾਮਕਾਨ ਵਿਚ ਸੈਰ ਅਸਾਡਾ, ਉਥੇ ਹੋਰ ਨ ਪਹੁੰਚੇ ਕੋਈ
ਲੱਖ ਸਿਆਣੇ ਅਤੇ ਇਲਮਾਂ ਵਾਲੇ, ਹਰਗਿਜ਼ ਲਹਿਨ ਨ ਢੋਈ
ਪਹੁੰਚੇ ਸੋ ਜੋ ਖ਼ੁਦੀ ਥੀਂ ਗੁਜ਼ਰੇ, ਜਿਨ੍ਹਾਂ ਦਿਲ ਦੀ ਸਾਫੀ ਹੋਈ
ਸੰਤਰੇਣ ਕੀ ਸਰਫਾ ਸਿਰ ਦਾ, ਉਥੇ ਬਿਨ ਸਿਰ ਲੱਖ ਖਲੋਈ।

ਜਾਂ

ਤੇ ਤੂੰ ਤਰਫ ਦੂਈ ਨਹੀਂ ਜਾਵੇਂ, ਇਸ ਦੂਈ ਬਹੁਤ ਘਰ ਗਾਲੇ
ਹਿਰਸ ਹਵਾ ਤੋਂ ਰਹੀਂ ਕਿਨਾਰੇ, ਕੰਮ ਕਰੀਂ ਫਕੀਰਾਂ ਵਾਲੇ
ਜਿਹੜਾ ਰਾਹੁ ਚਲਦਾ ਸਚਿਆਰਾਂ, ਉਹ ਖੁਸ਼ੀ ਰਹੇ ਹਰ ਹਾਲੇ
ਸੰਤਰੇਣ ਦਿਲ ਤਖ਼ਤ ਸਾਈਂ ਦਾ, ਜੈਨੂੰ ਮੁਰਸ਼ਦ ਪਕੜਿ ਬਹਾਲੇ।

ਜਾਂ

ਸਾਈਂ ਦੇ ਮਿਲਣ ਦੀ ਇਹ ਨਿਸ਼ਾਨੀ, ਜੇ ਦੂਜਾ ਕੋਈ ਨ ਦਿਸੇ
ਗੱਲਾਂ ਵਾਲੇ ਫਿਰਨ ਘਣੇਰੇ, ਬਹੁਤ ਕਰੇਂਦੇ ਕਿੱਸੇ।

ਇਹ ਪੁੱਗੇ ਹੋਏ ਕਾਮਿਲ ਫਕੀਰ ਦੇ ਬਚਨ ਹਨ ਜਿਨ੍ਹਾਂ ਵਿਚ ਸੱਚ ਦਾ ਜ਼ੋਰ ਹੈ ਤੇ ਆਖਣ ਦਾ ਵੀ ਜ਼ੋਰ ਹੈ। ਵੰਨਗੀ ਵਜੋਂ ਕੁਝ ਛੰਦ ਹੋਰ ਪੇਸ਼ ਹਨ :

ਸਿਰ ਦਾ ਸਰਫਾ ਮੂਲ ਨ ਕਰਦੇ, ਸੇ ਸੂਰੇ ਸਨਮੁਖ ਜਾਂਦੇ
ਪਿਛੇ ਪੈਰ ਨ ਹਰਗਿਜ਼ ਫੇਰਨ, ਉਹ ਚੋਟ ਮੂੰਹੋਂ ਮੂੰਹ ਖਾਦੇ
ਕਾਇਰ ਸੁਣਿ ਸੁਣਿ ਘਰ ਵਿਚ ਡਰਦੇ, ਬਿਨ ਘਾਇਲ ਕੁਰਲਾਂਦੇ
ਸੰਤਰੇਣ ਜੋ ਸਿਰ ਤੋਂ ਗੁਜ਼ਰੇ, ਹੱਥ ਲਗੀ ਫਤੇ੍ਹ ਤਿਨ੍ਹਾਂ ਦੇ।
ਲਗਾ ਪ੍ਰੇਮ ਤੇ ਨੇਮ ਗਏ ਭੱਜ, ਜਿਉਂ ਸੂਰਜ ਚੜ੍ਹੇ ਅਨ੍ਹੇਰਾ
ਮਿਲਿਆ ਪਿਆਰਾ ਹੋਈ ਤਸੱਲਾ, ਸਾਨੂੰ ਕੌਣ ਤੇਰਾ ਕੌਣ ਮੇਰਾ
ਮਿਲਿਆਂ ਮੁੜਕੇ ਵਿਛੜਨ ਨਾਹੀਂ, ਤੋੜੇ ਮਿਲ ਵੇਖੇ ਇਕ ਵੇਰਾ
ਸੰਤਰੇਣ ਇਹ ਵਡਾ ਤਮਾਸ਼ਾ, ਪਰ ਵੇਖੈ ਹੋਇਕੈ ਤੇਰਾ।

ਸ਼ਾਦੀ ਗ਼ਮੀ ਉਨ੍ਹਾਂ ਇਕੋ ਜੇਹੀ, ਜਿਹੜੇ ਆਪ ਖੁਦੀ ਤੋਂ ਗੁਜ਼ਰੇ
ਅਤੇ ਜੋ ਕੁਝ ਹੋਵੇ ਸੋ ਸਿਰ ਤੇ ਮੰਨਣ, ਉਹ ਹਰਯਕ ਤੋ ਬੇਉਜ਼ਰੇ
ਜੋ ਦਮ ਕੱਢਣ ਸੋ ਯਾਦ ਸਾਈਂ ਦੀ, ਦਮ ਪਵਣ ਤਿਨ੍ਹਾਂ ਦੇ ਮੁਜਰੇ
ਸੰਤਰੇਣ ਉਨ੍ਹਾਂ ਡਿਠਾ ਤਮਾਸ਼ਾ, ਖੈਠ ਸਾਈਂ ਦੇ ਹੁਜ਼ਰੇ ।
ਜਿਨ੍ਹਾਂ ਅਪਣੀ ਖੁਦੀ ਗਵਾਈ, ਤੇ ਸਭ ਅਜ਼ਾਬੋਂ ਛੁੱਟੇ
ਉਨ੍ਹਾਂ ਜਗਾਤ ਕੇਹੀ ਫਿਰ ਲਗੇ, ਜਿਨ੍ਹਾਂ ਪੰਡ ਸਿਰੋਂ ਚਾ ਸੁੱਟੇ
ਖੁਦੀ ਗਵਾਇ ਤਾਂ ਸਭ ਕਿਛ ਪਾਇ, ਇਸ ਖੁਦੀ ਬਹੁਤ ਘਰ ਪੁੱਟੇ
ਸੰਤਰੇਣ ਰੱਬ ਮਿਲੇ ਤਿਨ੍ਹਾਂ ਨੂੰ, ਜਿਹੜੇ ਦੁਨੀਆਂ ਕੋਲੋਂ ਤੁੱਟੇ ।
ਸਾਈਂ ਸਾਨੂੰ ਮੇਲ ਉਨ੍ਹਾਂ ਨੂੰ, ਜੋ ਤੇਰੇ ਰਹਿਣ ਹਜ਼ੂਰੀ
ਰਹਿਣ ਹਜ਼ੂਰੀ ਤੇ ਬੇਮਗ਼ਰੂਰੀ, ਸੇ ਖਾਸ ਬੰਦੇ ਉਹ ਨੂਰੀ
ਕਰਨ ਕਨਾਇਤ ਤੇ ਪਕੜਨ ਗੋਸ਼ਾ, ਉਥੇ ਕਾਰ ਇਹਾ ਮਨਜ਼ੂਰੀ
ਸੰਤਰੇਣ ਉਹ ਕਾਮਲ ਹੋਏ, ਜਿਨ੍ਹਾਂ ਜ਼ਿਕਰ ਕੀਤਾ ਮਨਸੂਰੀ ।
ਸਾਈਂ ਨਾਲ ਮੁਹੱਬਤ ਜਿਸਦੀ, ਉਹ ਸਰਫਾ ਕੋਈ ਨ ਕਰਦਾ
ਜੋ ਕੁਝ ਹੋਵੇ ਸੋ ਸਿਰ ਤੇ ਮੰਨੇ, ਉਹ ਮਰਨ ਥੀਂ ਅਗੇ ਮਰਦਾ
ਜਿਹੜਾ ਕੰਮ ਲਗੇ ਸਚਿਆਰਾਂ, ਓਸ ਰਹਿਆ ਨ ਕੋਈ ਪਰਦਾ
ਸੰਤਰੇਣ ਜਿਸ ਆਪਾ ਛੱਡਿਆ, ਸੋ ਵਾਰਿਸ ਹੋਇਆ ਘਰ ਦਾ ।

ਕੁਝ ਲੋਕਾਂ ਦਾ ਇਹ ਵੀ ਖਿਆਲ ਹੈ ਕਿ ਅਧਿਆਤਮਕ ਲੋਕ ਕੇਵਲ ਧੁੰਦਲੀਆਂ ਗੱਲਾਂ ਕਰਕੇ ਲੋਕਾਂ ਨੂੰ ਵਰਗਲਾ ਲੈਂਦੇ ਹਨ । ਜੇ ਐਸਾ ਹੀ ਹੁੰਦਾ ਤਾਂ ਫਿਰ ਸੱਚੇ ਰਹੱਸ-ਵਾਦੀਆਂ ਨੂੰ ਦੰਭਾਂ ਪਖੰਡਾਂ ਦਾ ਖੰਡਨ ਕਰਨ ਦੀ ਲੋੜ ਨ ਪੈਂਦੀ । ਪਰਮਾਰਥ ਦੇ ਨਾਂ ਤੇ ਫੋਕੀਆਂ ਟਾਹਰਾਂ ਮਾਰਨ ਵਾਲਿਆਂ ਨੂੰ ਉਨ੍ਹਾਂ ਜ਼ਰੂਰ ਸਮਝਾਇਆ ਕਿ ਸੱਚੀ ਕਰਣੀ ਦੁਆਰਾ ਹੀ ਧਰਮ ਦੇ ਮਾਰਗ ਤੇ ਤੁਰਿਆ ਜਾ ਸਕਦਾ ਹੈ, ਇਸ ਲਈ ਦਮ ਤੇ ਕਦਮ ਦੋਵੇਂ ਇਕੱਠੇ ਚਲਣੇ ਜ਼ਰੂਰੀ ਹਨ-

ਦਮ ਕਦਮ ਜਿਨ੍ਹਾਂ ਦੇ ਦੋਇ ਬਰਾਬਰ, ਸੇ ਸਾਂਈ ਵਲ ਆਵਨ ।
ਦਮ ਪਿਛੇ ਤੇ ਕਦਮ ਅਗੇਰੇ, ਉਹ ਖਾਸ ਫਕੀਰ ਸਦਾਵਨ ।
ਕਦਮ ਪਿਛੇ ਦਮ ਅੱਗੇ ਮਾਰਨ, ਉਹ ਹਰਗਿਜ਼ ਸਾਈਂ ਨ ਭਾਵਨ ।
ਸੰਤਰੇਣ ਰੱਬ ਮਿਲੇ ਤਿਨ੍ਹਾਂ ਨੋ, ਜਿਹੜੇ ਗੈਰ ਦਲੀਲ ਨ ਆਵਨ ।

ਫਿਰ ਇਤਨੀ ਉਚ ਪਰਾਪਤੀ ਬਾਦ ਨਿੰਮਰਤਾ ਤੇ ਹਲੀਮੀ ਦਾ ਭੂਸ਼ਣ ਧਾਰਨਾ ਅਤਿਅੰਤ ਜ਼ਰੂਰੀ ਹੈ । ਹਰ ਰਹੱਸਵਾਦੀ ਅਪਣੇ ਮਹਿਬੂਬ ਲਈ ਸਭ ਕੁਝ ਕੁਰਬਾਨ ਕਰਕੇ ਵੀ ਆਖਦਾ ਹੈ-

ਸਭ ਕੁਛ ਬਣਿਆ ਤੇ ਕੁਛ ਨ ਬਣਿਆ, ਅਸਾਂ ਲੱਧੀ ਢੂੰਡ ਨਿਸ਼ਾਨੀ ।
ਸਭ ਕੁਛ ਕਰਦੇ ਤੇ ਕੁਛ ਨ ਕਰਦੇ, ਇਥੇ ਚਾਲ ਇਹਾ ਇਨਸਾਨੀ ।
ਜੋ ਬਣਿਆ ਸੋ ਆਪੇ ਬਣਿਆ, ਨਹੀਂ ਦੂਜਾ ਜ਼ਿਕਰ ਜ਼ਬਾਨੀ ।
ਸੰਤਰੇਣ ਅਸਾਂ ਕੀ ਲੈ ਵਾਰਿਆ, ਜੇ ਜੀਉ ਕੀਤਾ ਕੁਰਬਾਨੀ ।

# ਮੁਹੰਮਦ ਬਖਸ਼

ਪੰਜਾਬੀ ਉਤੇ ਫਾਰਸੀ ਅਦਬ ਤੇ ਜ਼ਬਾਨ ਦਾ ਘਣੇਰਾ ਅਸਰ ਹੈ, ਆਖਿਰ ਇਕ ਹਜ਼ਾਰ ਵਰ੍ਹੇ ਦੇ ਤੱਅਲਕਾਤ ਕੋਈ ਮਾਮੂਲੀ ਗੱਲ ਨਹੀਂ । ਇਹ ਅਸਰ ਕੇਵਲ ਸ਼ਬਦਾਵਲੀ ਤਕ ਹੀ ਸੀਮਤ ਨਹੀਂ ਬਲਕਿ ਬਿੰਬਾਵਲੀ ਤੇ ਪ੍ਰਸੰਗਾਵਲੀ ਦੇ ਮਾਮਲੇ ਵਿਚ ਵੀ ਅਤਿ ਡੂੰਘਾ ਹੈ । ਇਸ ਸਾਰੇ ਪ੍ਰਭਾਵ ਨੂੰ ਸਾਂਗੋਪਾਂਗ ਦੇਖਣ ਲਈ ਮੁਹੰਮਦ ਬਖਸ਼ ਦੀ ਅਮਰ ਰਚਨਾ 'ਸੈਫਲ ਮਲੂਕ' ਸਹਿਜੇ ਹੀ ਪੇਸ਼ ਕੀਤੀ ਜਾ ਸਕਦੀ ਹੈ । ਸੰਸਕ੍ਰਿਤ ਦੇ ਮਹਾਂ-ਕਾਵਾਂ ਵਾਂਙ ਫਾਰਸੀ ਵਿਚ ਮਮਨਵੀਆਂ ਲਿਖਣ ਦਾ ਰਿਵਾਜ ਰਿਹਾ ਹੈ ਤੇ ਮੁਹੰਮਦ ਬਖਸ਼ ਨੇ ਪੰਜਾਬੀ ਵਿਚ 'ਸੈਫੁਲ ਮਲੂਕ' ਜੇਹੀ ਇਕ ਵਧੀਆ ਮਸਨਵੀ ਲਿਖਕੇ ਇਹ ਸਾਬਤ ਕਰ ਦਿਤਾ ਹੈ ਕਿ ਪੰਜਾਬੀ ਦੀ ਸਮਰੱਥਾ ਤੇ ਯੋਗਤਾ ਕਿਤੇ ਗੱਲੋਂ ਘੱਟ ਨਹੀਂ ।

ਮੀਆਂ ਮੁਹੰਮਦ ਬਖਸ਼ ਦਾ ਜਨਮ ਜਿਹਲਮ ਤੋਂ ੧੦–੧੨ ਮੀਲ ਦੀ ਵਿਥ ਤੇ, ਇਕ ਛੋਟੇ ਜੇਹੇ ਪਿੰਡਾਂ ਗੜ੍ਹੀ ਮਲਕ ਵਿਚ ਮੀਆਂ ਸ਼ੱਮਸੁਦੀਨ ਕਾਦਰੀ ਦੇ ਘਰ ੧੮੩੦ ਈ. ਨੂੰ ਹੋਇਆ ਤੇ ਦੇਹਾਂਤ ੧੯੦੪ ਵਿਚ ।

ਆਪ ਨੇ ਮੁਢਲੀ ਪੜ੍ਹਾਈ ਬਾਦ ਫਾਰਸੀ ਦਾ ਸੂਫੀ ਸਾਹਿਤ ਵੀ ਵਧ ਤੋਂ ਵਧ ਪੜ੍ਹਿਆ । ਆਪ ਦਾ ਮੁਰਸ਼ਦ, ਸ਼ਾਹ ਗੁਲਾਮ ਮੁਹੰਮਦ ਸੀ, ਉਸੇ ਦੀ ਬਰਕਤ ਸਦਕਾ ਸ਼ਾਇਰੀ ਤੇ ਫਕੀਰੀ ਦਾ ਕਮਾਲ ਹਾਸਲ ਹੋਇਆ । ਆਪ ਦੀਆਂ ਰਚਨਾਵਾਂ ਇਹ ਦੱਸੀਆਂ ਗਈਆਂ ਹਨ—

| | | | |
|---|---|---|---|
| ੧ | ਸੈਫੁਲ ਮਲੂਕ | ੯ | ਕਿੱਸਾ ਸਖ਼ੀ ਖਾਸ ਖ਼ਾਂ |
| ੨ | ਸ਼ੀਰੀਂ ਫਰਹਾਦ | ੧੦ | ਕਿੱਸਾ ਸ਼ੇਖ ਸਨਿਆਂ |
| ੩ | ਸੋਹਣੀ ਮਹੀਵਾਲ | ੧੧ | ਕਿੱਸਾ ਸ਼ਾਹ ਮਨਸੂਰ |
| ੪ | ਮਿਰਜ਼ਾ ਸਾਹਿਬਾਂ | ੧੨ | ਗ਼ਨੀਮਤ ਦੀ ਮਸਨਵੀ |
| ੫ | ਗੁਲਜ਼ਾਰਿ ਫ਼ਕਰ | | ਨੀਰੰਗਿ ਇਸ਼ਕ ਦਾ ਪੰਜਾਬੀ ਅਨੁਵਾਦ |
| ੬ | ਹਦਾਇਤੁਲ ਮੁਸਲਮੀਨ | ੧੩ | ਸੀਹਰਫੀਆਂ |
| ੭ | ਤੁਹਫਾਇ ਮੀਰਾਂ | ੧੪ | ਤਜ਼ਕਰਾਏ ਮੁਕੀਮੀ (ਫਾਰਸੀ) |
| ੮ | ਤੁਹਫ਼ਾਇ ਰਸੂਲੀਆ | | |

ਮੁਹੰਮਦ ਬਖਸ਼ ਕੋਈ ਮਾਮੂਲੀ ਕਿੱਸਾਕਾਰ ਨਹੀਂ ਬਲਕਿ ਇਕ ਤਕੜਾ ਵਿਦਵਾਨ ਕਵੀ ਸੀ । ਜਿਸ ਨੇ ਤਰ੍ਹਾਂ ਤਰ੍ਹਾਂ ਦੀਆਂ ਰਚਨਾਵਾਂ ਰਚਕੇ ਪੰਜਾਬੀ ਦਾ ਭੰਡਾਰ ਭਰਿਆ ।

ਉਸ ਦੀ ਇਕੋ ਇਕ ਰਚਨਾ 'ਸੈਫੁਲਮਲੂਕ' ਜਿਸ ਦੇ ਨੌਂ ਹਜ਼ਾਰ ਤੋਂ ਉਤੇ ਬੈਂਤ ਹਨ ਤੇ ਜੋ ਆਕਾਰ ਵਿਚ 'ਹੀਰ ਵਾਰਸ' ਨਾਲੋਂ ਤਿਗੁਣੀ ਹੈ, ਅਪਣੇ ਆਪ ਵਿਚ ਇਕ ਮਹਾਨ ਪ੍ਰਾਪਤੀ ਹੈ। ਭਾਵੇਂ ਅਹਿਮਦ ਯਾਰ, ਲੁਤਫਅਲੀ ਨੇ ਤੇ ਹੋਰਾਂ ਵੀ ਇਹ ਕਿੱਸਾ ਰਚਿਆ ਪਰ ਉਨ੍ਹਾਂ ਨੂੰ ਇਹ ਸਨਮਾਨ ਨਹੀਂ ਮਿਲਿਆ। ਸੱਚ ਪੁਛੋ ਤਾਂ ਅਜੇਹਾ ਫਾਰਸੀ ਢਾਂਚੇ ਦਾ ਸ਼ਾਹਕਾਰ ਪੰਜਾਬੀ ਵਿਚ ਹੋਰ ਲਿਖਿਆ ਹੀ ਨਹੀਂ ਗਿਆ। ਜਿਸ ਖੂਬਸੂਰਤੀ ਤੇ ਸਫਾਈ ਨਾਲ ਕਵੀ ਨੇ ਇਸ ਅਨੋਖੀ ਬਿਦੇਸੀ ਕਹਾਣੀ ਨੂੰ ਪੰਜਾਬੀ ਵਿਚ ਗੁੰਦਿਆ ਤੇ ਨਾਲ ਨਾਲ ਜੀਵਨ ਦੇ ਜ਼ਰੂਰੀ ਨੁਕਤੇ ਮੋਤੀਆਂ ਵਾਂਗ ਪਰੋਏ ਹਨ, ਉਹ ਇਕ ਕਮਾਲ ਹੀ ਹੈ ਤੇ ਇਸੇ ਕਮਾਲ ਦੇ ਸਦਕੇ ਪੱਛਮੀ ਪੰਜਾਬ ਦੇ ਮੁਸਲਮਾਨਾਂ ਵਿਚ ਪਿਛਲੇ ਸੌ ਵਰ੍ਹੇ ਤੋਂ ਇਸ ਕਿੱਸੇ ਨੂੰ 'ਹੀਰ ਵਾਰਸ' ਵਾਂਗ ਪੜ੍ਹਿਆ ਸੁਣਿਆ ਜਾਂਦਾ ਹੈ। ਜੇ ਮੈਂ ਭੁਲਦਾ ਨਹੀਂ ਤਾਂ ਗਣੇਸ਼ਦਾਸ ਵਡੈਹਰਾਨੇ 'ਚਹਾਰ ਬਾਗਿ ਪੰਜਾਬ' ਵਿਚ ਜਿਸ ਮੁਹੰਮਦ ਬਖਸ ਦੀ ਵੱਡੀ ਤਾਰੀਫ ਕੀਤੀ ਹੈ, ਉਹ ਇਹੋ ਹੀ ਹੈ। ਇਹ ਸਿਖ ਰਾਜ ਤੋਂ ਬਾਦ ਅੰਗ੍ਰੇਜ਼ੀ ਰਾਜ ਸਮੇਂ ਗੁਜਰਾਤ ਵਿਚ ਤਹਿਸੀਲਦਾਰ ਦੇ ਅਹੁਦੇ ਤੇ ਕੰਮ ਕਰਦਾ ਸੀ। ਗਣੇਸ਼ਦਾਸ ਇਸ ਦੇ ਪ੍ਰਤੱਖ ਦਰਸ਼ਨ ਕਰਕੇ ਲਿਖਦਾ ਹੈ—

'ਇਸ ਉਚੇ ਇਖਲਾਕੀ ਗੁਣਾਂ ਅਤੇ ਅਪਣੇ ਮਿਹਰਵਾਨ ਸੁਭਾ ਸਦਕੇ ਇਹ ਬਹੁਤ ਹੀ ਲੋਕ ਪ੍ਰਿਯ ਹੈ। ਬਹੁਤ ਵੱਡੇ ਇਲਾਕੇ ਦੇ ਇੰਤਜ਼ਾਮੀਆ ਰੁਝੇਵੇਂ ਤੇ ਹੋਰ ਸਰਕਾਰੀ ਕੰਮਾਂ ਦੇ ਗਾੜ੍ਹ ਕਰਕੇ ਵੀ ਅਦਭੁਤ ਹੁਨਰਾਂ ਦਾ ਸ਼ੌਕ, ਉਤਮ ਗ੍ਰੰਥਾਂ ਦਾ ਅਧਿਐਨ, ਅੰਗ੍ਰੇਜ਼ੀ ਕਾਨੂੰਨ ਨੂੰ ਯਾਦ ਰੱਖਣਾ, ਦਫਤਰੀ ਜ਼ਾਬਤੇ ਦੀ ਪਾਬੰਦੀ ਨਿਭਾਉਣਾ, ਹਿਸਾਬ-ਕਿਤਾਬ ਦੇ ਨੇਮਾਂ ਉਪਨੇਮਾਂ ਦੀ ਘੋਖ ਪੜਤਾਲ, ਤਾਰੀਖਾਂ ਤੇ ਹੋਰ ਲਿਖਤਾਂ ਦੀ ਜਾਣਕਾਰੀ, ਬਾਦਸ਼ਾਹੀ ਦਸਤੂਰਾਂ ਅਤੇ ਨੇਕ ਅਮਲਾਂ ਦੀ ਵਾਕਫੀ ਬਾਰੇ ਅਹਿਮ ਪੁਸਤਕਾਂ ਦਾ ਸੰਗ੍ਰਹਿ ਉਸ ਦੇ ਮਨਭਾਉਂਦੇ ਸ਼ੌਕ ਹਨ।

ਉਸਦੀ ਕਾਵਿ ਸੈਲੀ, ਬੁਧ ਸਤਾਰੇ ਨੂੰ ਮਾਤ ਪਾਉਂਦੀ ਹੈ
ਉਸ ਦੇ ਨੂਰਾਨੀ ਦਿਲ ਦੇ ਸਾਮ੍ਹਣੇ, ਸੂਰਜ ਈਰਖਾ ਨਾਲ ਸੜਦਾ ਬਲਦਾ ਹੈ
ਉਸ ਦੇ ਖਿੜੇ ਮਸਤਕ ਦੇ ਮੁਕਾਬਲੇ ਤੇ
ਪਹਿਲੀ ਰਾਤ ਦਾ ਚੰਦ੍ਰਮਾ, ਕਿਆਮਤ ਤਕ ਨਹੀਂ ਪਹੁੰਚ ਸਕਦਾ।

[ਫਾਰਸੀ ਸ਼ਿਅਰ ਦਾ ਹਵਾਲਾ

ਉਸ ਦੀ ਮਧੁਰ ਮੁਸਕਾਨ ਤੇ ਰੋਚਕ ਵਾਰਤਾਲਾਪ ਦੇ ਵਾਰੇ ਵਾਰੇ ਜਾਈਏ, ਉਸ ਦੀ ਜਾਦੂ ਭਰੀ ਬੋਲਚਾਲ ਨੇ, ਅਰਬੀ ਮਹਾਵਰੇ—(ਅੱਲ੍ਹਾ ਦੀ ਜ਼ਬਾਨ ਸਭ ਤੋਂ ਮਿਠੀ ਹੈ।)

ਅਨੁਸਾਰ ਉਸੇ ਤੋਂ ਮਿਠਾਸ ਲਈ ਹੋਈ ਹੈ। ਜੇ ਕਦੀ ਜ਼ਹਿਰ ਭਰੀਆਂ ਕੌੜੀਆਂ ਗੱਲਾਂ ਵੀ ਉਸ ਦੇ ਬੁੱਲ੍ਹਾਂ ਉਤੋਂ ਦੀ ਲੰਘ ਜਾਣ ਤਾਂ ਅਤਿਅੰਤ ਮਿਠੀਆਂ ਹੋ ਜਾਂਦੀਆਂ

ਹਨ। ਜਿਸ ਨੇ ਉਸ ਦਾ ਚੇਹਰਾ ਨਹੀਂ ਦੇਖਿਆ, ਉਸ ਨੇ ਜਗ ਵਿਚ ਕੀ ਦੇਖਿਆਂ, ਜਿਸ ਨੇ ਉਸ ਦੀ ਗੁਫਤਗੂ ਨਹੀਂ ਸੁਣੀ, ਉਸ ਨੇ ਕੀ ਸੁਣਿਆ ਹੈ। ਮੈਂ ਸਹੁੰ ਖਾ ਕੇ ਕਹਿ ਸਕਦਾ ਹਾਂ, ਇਹ ਹਕੀਕਤ ਹੈ, ਕਿਸੇ ਵੀ ਵਾਰੀਖਦਾਨ ਨੇ ਅਪਣੀ ਤ੍ਵਾਰੀਖ ਵਿਚ ਅਜੇਹੇ ਸਿਰ-ਕੱਢ ਸ਼ਾਇਰ, ਸਰਬ-ਪੱਖੀ ਆਲਮ ਫਾਜ਼ਲ ਤੇ ਸੋਝੀਵਾਨ ਹਾਕਮ ਬਾਰੇ ਨਹੀਂ ਲਿਖਿਆ।' (ਚਿਹਾਰਬਾਗਿ ਪੰਜਾਬ

ਇਹ ਸਮਕਾਲੀ ਗਵਾਹੀ ਦਸਦੀ ਹੈ ਕਿ ਜਿਨ੍ਹਾਂ ਗੁਣਾਂ ਦਾ ਚਰਚਾ ਇਹ ਸਿਆਣਾ ਇਤਿਹਾਸਕਾਰ ਕਰਦਾ ਹੈ, ਉਹ ਸਭੇ ਹੀ ਮੁਹੰਮਦ ਬਖਸ ਦੀ ਸ਼ਖਸੀਅਤ ਤੇ ਉਸ ਦੇ ਕਲਾਮ ਵਿਚ ਸਾਨੂੰ ਮਿਲਦੇ ਹਨ। ਇਸ ਕਿੱਸੇ ਦੀ ਕਹਾਣੀ ਤਾਂ ਅਰਬੀ ਸੋਮੇ ਦੀ ਹੈ ਜਿਸ ਨੂੰ ਸੁਲਤਾਨ ਮਹਿਮੂਦ ਗਜ਼ਨਵੀ ਦੇ ਵਜ਼ੀਰ ਹਸਨ ਮਹਿਮੰਦੀ ਨੇ ਦਮਿਸ਼ਕ ਤੋਂ ਹਾਸਲ ਕੀਤਾ ਸੀ ਕਹਾਣੀ ਇਹ ਹੈ, ਮਿਸਰ ਦੇ ਬਾਦਸ਼ਾਹ ਆਸਮਸ਼ਾਹ ਦਾ ਸ਼ਹਿਜ਼ਾਦਾ ਸੈਫੁਲਮਲੂਕ ਹੈ ਜੋ ਚੌਦਾਂ ਵਰ੍ਹੇ ਦੀ ਉਮਰ ਵਿਚ ਦੋ ਸੁਲੇਮਾਨੀ ਸ਼ਾਹਮੁਹਰੇ ਵੇਖਦਾ ਹੈ, ਇਨ੍ਹਾਂ ਵਿਚੋਂ ਇਕ ਤੇ ਸ਼ਹਿਜ਼ਾਦੇ ਦੀ ਅਪਣੀ ਮੂਰਤ ਹੈ ਤੇ ਦੂਜੇ ਤੇ ਬਦੀਅਉਲ ਜਮਾਲ ਦੀ।

ਇਸੇ ਮੂਰਤ ਨੂੰ ਵੇਖਕੇ ਉਹ ਇਸ ਸ਼ਾਹਪਰੀ ਉਤੇ ਆਸ਼ਕ ਹੋ ਜਾਂਦਾ ਹੈ। ਇਹ ਪਰੀ ਸੁਲੇਮਾਨ ਦੀ ਪੜਪੋਤੀ ਤੇ ਸ਼ਾਹਪਾਲ ਦੀ ਧੀ ਸੀ। ਸਾਮੀ ਮਜ਼ਬਾਂ ਵਿਚ ਸੁਲੇਮਾਨ ਇਕ ਐਸਾ ਪੈਗੰਬਰ ਹੈ ਜਿਸਦੇ ਅਧੀਨ ਪਰੀਆਂ, ਦੇਵਤੇ, ਜਿੰਨ ਆਦਿ ਸਭੇ ਹਨ। ਐਸੀ ਮਹਾਨ ਬੰਸ ਦੀ ਸ਼ਹਿਜ਼ਾਦੀ ਨੂੰ ਵਰਨਾ ਕੋਈ ਸੌਖਾ ਕੰਮ ਨਹੀਂ ਸੀ ਪਰ ਇਹ ਸ਼ਹਿਜ਼ਾਦਾ ਸੈਫੁਲਮਲੂਕ ਇਸਦੀ ਭਾਲ ਵਿਚ ਲੰਮੇ ਸਫਰ ਝਾਗਦਾ, ਸਮੁੰਦਰ ਪਰਬਤ ਚੀਰਦਾ, ਟਾਪੂ ਗਾਹੁੰਦਾ ਤੇ ਕਈ ਸੰਕਟਾਂ ਦਾ ਸ਼ਿਕਾਰ ਹੁੰਦਾ ਆਖਿਰ ਇਸਨੂੰ ਪਾ ਹੀ ਲੈਂਦਾ ਹੈ।

ਇਹ ਬਿਖੜੇ ਪੈਂਡਿਆਂ ਦੀ ਕਹਾਣੀ ਹੀ ਇਹ ਕਿੱਸਾ ਹੈ, ਜਿਸਨੂੰ ਕਵੀ ਨੇ 'ਸਫਰੁਲ ਇਸ਼ਕ' (ਪ੍ਰੇਮ-ਪੰਧ) ਦਾ ਨਾਮ ਦਿਤਾ ਹੈ। ਪਹਿਲੋਂ ਸ਼ਹਿਜ਼ਾਦਾ ਅੱਠ ਮਹੀਨੇ ਦੇ ਸਫਰ ਬਾਦ ਇਕ ਟਾਪੂ ਵਿਚ ਪਹੁੰਚਦਾ ਤੇ ਉਥੇ ਚੀਨ ਦਾ ਸ਼ਾਹ ਫਗਫੂਰ ਉਸਦੀ ਆਗਤ ਭਾਗਤ ਕਰਦਾ ਹੈ। ਇਥੋਂ ਬਾਗਿ ਇਰਮ ਤੇ ਸ਼ਹਿਜ਼ਾਦੀ ਬਦੀਉਲਜਮਾਲ ਦੀ ਕੋਈ ਸੂਹ ਨਹੀਂ ਮਿਲਦੀ। ਇਹ ਫਿਰ ਅਗੇ ਚਲਕੇ ਐਸੇ ਟਾਪੂ ਵਿਚ ਪਹੁੰਚੇ ਜਿਥੇ ਖ਼ੂਨੀ ਬਾਘ ਸ਼ਹਿਜ਼ਾਦੇ ਦੇ ਘੋੜਿਆਂ ਤੇ ਬੰਦਿਆਂ ਨੂੰ ਚੁਕ ਚੁਕ ਮਾਰੀ ਜਾਂਦੇ ਸਨ। ਇਥੋਂ ਹਿੰਦ ਦੇ ਇਕ ਟਾਪੂ ਤੇ ਫਿਰ ਤਿਬਤ ਪਹੁੰਚੇ, ਫਿਰ ਅੱਗੇ ਨਿਕਲੇ ਤਾਂ ਹਬਸ਼ੀਆਂ ਨਾਲ ਲੜਾਈਆਂ ਹੋਈਆਂ। ਅਗਾਂਹ ਗਏ ਤਾਂ ਇਕ ਪੰਛੀ ਨੇ ਕਈ ਝਪਟ ਲਏ, ਅਗੇ ਇਕ ਜੰਗਲ ਸੀ, ਜਿਸ ਵਿਚ ਭਿਆਨਕ ਜਾਨਵਰ ਸਨ। ਸ਼ਹਿਜ਼ਾਦੇ ਦੇ ਕਾਫੀ ਸਾਥੀ ਮਾਰੇ ਮੁਕਾਏ ਗਏ। ਫਿਰ ਅੱਗੇ ਐਸਾ ਇਲਾਕਾ ਆਇਆ, ਜਿਥੇ ਤ੍ਰਿਯਾਰਾਜ ਸੀ, ਇਨ੍ਹਾਂ ਦੇ ਜਾਲ ਵਿਚੋਂ ਨਿਕਲ ਕੇ ਸ਼ਹਿਜ਼ਾਦੇ ਨੇ ਅਗੇ ਕਦਮ ਵਧਾਏ। ਕੈਕਾਈਲ ਫਰਿਸਤਾ ਮਿਲਿਆ ਜਿਸਨੇ ਆਬਿਹਯਾਤ ਪਿਲਾ ਕੇ ਧੀਰਜ ਦਿਤੀ ਕਿ ਤੇਰੀਆਂ ਮੁਸੀਬਤਾਂ ਦਾ ਅੰਤ ਹੋਣ ਵਾਲਾ ਹੈ। ਹੋਰ ਅਗੇ

ਤੁਰੇ ਤਾ ਸਰਾਂਦੀਪ ਦੇ ਬਾਦਸ਼ਾਹ ਦੀ ਧੀ ਮਲਕਾ ਖ਼ਾਤੂੰਨ ਮਿਲ ਗਈ ਜਿਸ ਨੂੰ ਹਾਸ਼ਮ ਦਿਉ ਦਾ ਪੁੱਤ ਬਹਿਰਾਮ ਇਥੇ ਚੁਕ ਲਿਆਇਆ ਸੀ। ਬਹਰਾਮ ਦਾ ਅੰਤ ਹੋਣ ਤੇ ਮਹਾਂਦੀਪ ਪੁਜੇ ਤਾਂ ਇਥੇ ਹੀ ਬਦੀਉਲ ਜਮਾਲ ਦੀ ਦੱਸ ਪਈ ਜਦੋਂ ਸ਼ਹਿਜ਼ਾਦੀ ਨੇ ਤੱਕਿਆ, ਉਹ ਦੇਖਣ ਸਾਰ ਸੈਫੁਲਮਲੂਕ ਤੇ ਆਸ਼ਕ ਹੋ ਗਈ। ਫਿਰ ਇਕ ਵਾਰ ਬਿਪਤਾ ਆਈ ਹਾਸ਼ਮ ਦੇਉ ਦੀਆਂ ਪਰੀਆ ਸੈਫੁਲ ਮਲੂਕ ਨੂੰ ਚੁਕਕੇ ਲੈ ਗਈਆਂ, ਕਈ ਔਕੜਾਂ ਆਈਆਂ ਪਰ ਅਖੀਰ ਦੋਹਾਂ ਦਾ ਮੇਲ ਹੋ ਜਾਂਦਾ ਤੇ ਦੋਵੇਂ ਵਿਆਹ ਕਰ ਲੈਂਦੇ ਹਨ।

ਜੈਸਾ ਕਿ ਅਸਾਂ ਪਹਿਲੇ ਕਿਹਾ ਹੈ, ਕਿੱਸਾ ਸਾਮੀ ਸਾਹਿਤ ਦੀ ਚੀਜ਼ ਹੈ, ਅਲਫਲੈਲਾ ਦੀ ਇਕ ਕਹਾਣੀ ਤੋਂ ਇਸਨੂੰ ਵਿਸਤਾਰਿਆ ਗਿਆ ਹੈ। ਫਾਰਸੀ ਵਿਚ ਇਸ ਕਹਾਣੀ ਨੂੰ ਅੱਡ ਅੱਡ ਕਲਮਾਂ ਨੇ ਆਪਣੀ ਤਰ੍ਹਾਂ ਲਿਖਿਆ ਹੈ। ਮੁਹੰਮਦ ਬਖ਼ਸ਼ ਨੇ ਇਸ ਸਾਰੇ ਮਾਮਲੇ ਨੂੰ ਪੜ੍ਹਕੇ ਅਪਣੀ ਕਲਪਣਾ ਤੇ ਰੰਗ ਢੰਗ ਅਨੁਸਾਰ ਪੰਜਾਬੀ ਵਿਚ ਨਜ਼ਮਾਉਣ ਦੀ ਪਹਿਲ ਕੀਤੀ ਹੈ। ਇਹ ਕਿੱਸਾ ਕੀ ਹੈ, ਪਰਾਸਰੀਰਕ ਅਦਭੁਤ ਘਟਨਾਵਾਂ ਦਾ ਸੰਗਮ, ਪਰੀਆਂ ਦਿਓਆਂ ਦੀ ਜੰਗ ਭੂਮੀ, ਹੁਸੀਨਾਂ ਦੀ **ਰੰਗ ਭੂਮੀ,** ਇਸਲਾਮੀ ਸਭਿਆਚਾਰ ਦਾ ਬਗੀਚਾ ਤੇ ਦਰਦ, ਸੋਜ਼ ਦਾ ਭੰਡਾਰਾ, ਕਵੀ ਖੁਦ ਕਹਿੰਦਾ ਹੈ :-

ਜਿਸ ਦਿਲ ਅੰਦਰ ਹੋਵੇ ਭਾਈ, ਹਿਕ ਰੱਤੀ ਚੰਗਿਆੜੀ
ਇਹ ਕਿੱਸਾ ਪੜ੍ਹ ਭਾਂਬੜ ਬਲਦਾ, ਨਾਲ ਤੱਬੇ ਦੇ ਯਾਰੀ।

ਜਿਥੋਂ ਤਕ ਮੁਹੰਮਦ ਬਖਸ਼ ਦੀ ਕਾਵਿ ਕਲਾ ਦਾ ਸਬੰਧ ਹੈ, ਉਹ ਕੋਈ ਲੁਕੀ ਛਿਪੀ ਚੀਜ਼ ਨਹੀਂ। ਇਹ ਠੀਕ ਹੈ ਕਿ ਉਸ ਦੇ ਕਿੱਸੇ ਗੁਰਮੁਖੀ ਅੱਖਰਾਂ ਵਿਚ ਨ ਛਪਣ ਕਾਰਣ ਅਜੇ ਤੱਕ ਆਮ ਪੰਜਾਬੀ ਸਾਹਿਤਕਾਰਾਂ ਦੇ ਧਿਆਨ ਵਿਚ ਨਹੀਂ ਆਏ ਪਰ ਉਸ ਦਾ ਕਲਮੀ ਕਮਾਲ ਅਦਭੁਤ ਹੈ। 'ਸੈਫੁਲਮਲੂਕ' ਜੇਹੀ ਇਕੱਲੀ ਰਚਨਾ ਹੀ ਇਹ ਸਿੱਧ ਕਰਨ ਲਈ ਕਾਫੀ ਹੈ ਕਿ ਇਸ ਸ਼ਾਹਕਾਰ ਨੂੰ ਲਿਖਣ ਵਾਲਾ ਕੋਈ ਸਾਧਾਰਣ ਨਹੀਂ ਬਲਕਿ ਉਚ ਪ੍ਰਤਿਭਾਵਾਨ ਮਹਾਨ ਕਵੀ ਸੀ। ਕੇਵਲ ਇਲਮੀਅਤ ਕਰਕੇ ਹੀ ਨਹੀਂ ਆਪਣੇ ਜਪ ਤਪ ਤੇ ਦਰਵੇਸ਼ੀ ਗੁਣਾਂ ਕਰਕੇ ਵੀ ਉਹ ਇਕ ਦਰਦ ਸੋਜ਼ ਵਾਲਾ ਉੱਚਾ ਫਕੀਰ ਪੁਰਸ਼ ਸੀ, ਇਹੋ ਅੰਦਰੂਨੀ ਦਰਦ ਤੇ ਦੈਵੀ ਗਿਆਨ ਦਾ ਰੰਗ ਹੈ ਜੋ ਉਸਦੀ ਸ਼ਾਇਰੀ ਨੂੰ ਉਚਾ ਚੜ੍ਹਾਉਂਦਾ ਹੈ। ਉਹ ਖੁਦ ਕਹਿੰਦਾ ਹੈ-

ਕਿੱਸੇ ਹੋਰ ਕਿਸੇ ਦੇ ਅੰਦਰ, ਦਰਦ ਐਨੇ ਕਦ ਹੋਵਣ।
ਬਿਨ ਪੀੜਾਂ ਤਾਸੀਰਾਂ ਨਾਹੀਂ, ਬੇਪੀੜੇ ਕਦ ਰੋਵਣ।
ਦਰਦ ਹੋਵੇ ਤਾਂ ਹਾ ਨਿਕਲਦੀ, ਕੋਈ ਨ ਰਹਿੰਦਾ ਜਰ ਕੇ।
ਦਿਲਬਰ ਅਪਣੇ ਦੀ ਗੱਲ ਕੀਜੇ, ਹੋਰਾਂ ਨੂੰ ਮੂੰਹ ਧਰ ਕੇ।
ਜਿਸ ਵਿਚ ਗੁੱਝੀ ਰਮਜ਼ ਨ ਹੋਵੇ, ਦਰਦਮੰਦਾਂ ਦੇ ਹਾਲੋਂ।
ਬਿਹਤਰ ਚੁਪ ਮੁਹੰਮਦ ਬਖਸ਼ਾ, ਸੁਖਨ ਇਜੇਹੇ ਨਾਲੋਂ।

ਜੋ ਸ਼ਾਇਰ ਬੇਪੀੜਾ ਹੋਵੇ, ਸੁਖ਼ਨ ਉਹਦੇ ਵੀ ਰੁੱਖੇ ।
ਬੇਪੀੜੇ ਥੀਂ ਸ਼ਿਅਰ ਨ ਹੁੰਦਾ, ਅੱਗ ਬਿਨ ਧੂੰਅ ਨ ਧੁੱਖੇ ।
ਸੁਖ਼ਨ ਭਲਾ ਜੋ ਦਰਦੋਂ ਭਰਿਆ, ਬਿਨ ਦਰਦੋਂ ਕੁਝ ਨਾਹੀ ।
ਨੜਾਂ ਕਮਾਦਾਂ ਫਰਕ ਰਹੰਦਾ, ਕਿਆ ਕਾਨੇ ਕਿਆ ਕਾਹੀਂ ।
ਦਰਦਮੰਦਾਂ ਦੇ ਸੁਖ਼ਨ ਮੁਹੰਮਦ, ਦੇਣ ਗਵਾਹੀ ਹਾਲੋਂ ।
ਜਿਸ ਪੱਲੇ ਫੁਲ ਬੱਧੇ ਹੋਵਣ, ਆਵੇ ਬੂ ਰੁਮਾਲੋਂ ।
ਹਿਕ ਇਲਮ ਦੇ ਜ਼ੋਰੋਂ ਕਰਦੇ, ਉਹ ਭੀ ਜ਼ਾਹਰ ਦਿਸਦਾ ।
ਜਿਸ ਪਰ ਹੋਇ ਅਤਾ ਇਲਾਹੀ, ਸੁਖ਼ਨ ਨ ਛਿਪਦਾ ਤਿਸਦਾ ।

ਮੁਹੰਮਦ ਬਖਸ਼ ਦੇ ਆਖਣ ਵਿਚ ਸਫਾਈ ਤੇ ਖਿਆਲ ਵਿਚ ਪਕਿਆਈ ਹੈ ਤੇ ਉਸਦੀ ਜ਼ਬਾਨ ਬਿਨਾ ਕਿਸੇ ਰੋਕ ਦੇ ਨਿਰਮਲ ਝਰਨੇ ਵਾਂਙ ਵਗਦੀ ਜਾਂਦੀ ਹੈ, ਉਹ ਕਿਤੇ ਅਟਕਦਾ ਨਹੀਂ । ਹਰ ਥਾਂ ਕੁਦਰਤ ਦੇ ਰੰਗ ਦਾ ਵਰਨਣ ਕਰਦਾ, ਸੂਫੀਆਨਾ ਭੇਦ ਸਮਝਾਉਂਦਾ, ਅਪਣੀ ਕਹਾਣੀ ਨੂੰ ਤੋਰੀ ਜਾਂਦਾ ਹੈ । ਕਹਾਣੀ ਭਾਵੇਂ ਬਿਦੇਸ਼ੀ ਹੈ ਪਰ ਪੰਜਾਬੀ ਰੰਗ ਥਾਂ ਥਾਂ ਆ ਉਘੜਦਾ ਹੈ । ਮਿਸਾਲ ਲਈ ਜਦ ਸ਼ਹਿਜ਼ਾਦਾ ਪੜ੍ਹਦਾ ਲਿਖਦਾ ਹੈ ਕਵੀ ਉਸਨੂੰ ਬੇਦ-ਅੱਛਰੀ, ਗੁਰਮੁਖੀ, ਡੋਗਰੀ ਲਿਪੀ ਤਕ ਪੜ੍ਹਿਆ ਦਸਦਾ ਹੈ ਜੋ ਸੰਭਵ ਨਹੀਂ । ਇਵੇਂ ਜਿਵੇਂ ਜਦੋਂ ਵਿਆਹ ਸਮੇਂ ਪਰੀਆਂ ਸ਼ਹਿਜ਼ਾਦੇ ਨੂੰ ਜਗਾਉਂਦੀਆਂ ਹਨ ਤਾਂ ਕਵੀ ਪੰਜਾਬੀ ਰੰਗ ਵਿਚ ਹੀ ਉਨ੍ਹਾਂ ਤੋਂ ਅਖਵਾਉਂਦਾ ਹੈ :—

ਉਠ ਵੇ ਲਾਲਾ ਸੁਤਿਆ, ਮੱਤਿਆ, ਸਾਲੜੀਆਂ ਹਲ ਆਈਆਂ ।
ਵੇਖਣ ਬੰਨੀ ਬੰਨੇ ਨੂੰ, ਬਾਲੜੀਆਂ ਚਲ ਆਈਆਂ ।
ਸੁਰਮਾ ਮਹਿੰਦੀ ਤੇ ਤਿਲ ਵਟਣਾ, ਇਤਰ ਫੁਲੇਲ ਲਿਆਈਆਂ ।
ਫੁਲ ਗੁਲਾਬ ਪਰੋਤੇ ਸਿਹਰੇ, ਇਤਰ ਗੁੰਦ ਰਵੇਲ ਲਿਆਈਆਂ ।
ਉਠ ਵੇ ਬੰਨਿਆ ! ਜਾਗ ਸਵੇਲੇ; ਬੰਨ੍ਹ ਸਿਰੇ ਪਰ ਚੀਰਾ ।
ਵਾਲੀਂ ਤੇਲ ਫੁਲੇਲ ਮਲਾਈਂ, ਅੱਖੀਂ ਸੁਰਮਾ ਵੀਰਾ ।

ਇਉਂ ਪੰਜਾਬੀ ਵਿਚ ਉਸ ਨਵੇਂ ਕਿੱਸਿਆਂ ਦੀ ਵਾਰਤਾ ਛੋਹੀ, ਖਾਸ ਕਰਕੇ 'ਸੈਫੁਲ ਮਲੂਕ' ਜੇਹੇ ਵਿਸ਼ਾਲ ਮਹਾ ਕਾਵਿ ਰਚਣ ਵਿਚ ਤਾਂ ਉਸਨੇ ਕਮਾਲ ਹੀ ਕਰ ਦਿਤਾ, ਇਹ ਛੇ ਸੱਤ ਸੌ ਪੰਨੇ ਦਾ ਕਾਵਿ ਗ੍ਰੰਥ ਸਿਧਾ ਪ੍ਰਮਾਣ ਹੈ । ਪਰ ਬਾਵਜੂਦ ਇਤਨੀ ਮਹੱਤਤਾ ਦੇ ਮੁਹੰਮਦ ਬਖਸ਼ ਇਸ ਦਾ ਪੂਰਾ ਵਿਸਤਾਰ ਕਰਦਾ ਹੋਇਆ ਅਪਣੀ ਸੁੰਦਰ ਬਿਆਨੀਆ ਸ਼ਕਤੀ ਦਾ ਗੁਮਾਨ ਤਕ ਨਹੀਂ ਕਰਦਾ, ਸਗੋਂ ਮੁੱਢ ਵਿਚ ਹੀ ਮੰਗਲਾਚਰਣ ਅੰਦਰ ਹਲੀਮੀ ਪ੍ਰਗਟ ਕਰਦਾ ਕਹਿੰਦਾ ਹੈ-

ਜੇਹੇ ਭਾਂਡੇ ਤੇਹੇ ਅਵਾਜ਼ੇ, ਕਿਆ ਨੀਵੇਂ ਕਿਆ ਉੱਚੇ ।
ਮੈਂ ਹਾਂ ਨਾਲ ਪਲੀਤੀ ਭਰਿਆ, ਸੁਖ਼ਨ ਹੋਵਣ ਕਦ ਸੁੱਚੇ ।

ਸੁਖ਼ਨ ਮੇਰੇ ਚਾ ਪਾਕ ਬਣਾਵਣ, ਹੈ ਤੌਫੀਕ ਆਜ਼ਾਦਾਂ ।
ਚੂਹੜੇ ਦਾ ਪੁੱਤ ਮੋਮਨ ਹੋਂਦਾ, ਜਾਂ ਮਿਲਦਾ ਉਸਤਾਦਾ ।
ਸ਼ਿਆਰ ਮੇਰੇ ਤੇ ਕਰੋ ਨਿਗਾਹਾਂ, ਪਾਰਸ ਨਜ਼ਰ ਜਿਨ੍ਹਾਂ ਦੀ ।
ਲੋਹੇ ਪੱਥਰ ਸੁਖ਼ਨ ਬੰਦੇ ਦੇ, ਕਰਿਓ ਸੋਨੇ ਚਾਂਦੀ ।
ਵੇਖ ਅਲਗੋਜ਼ਾ ਸੁੱਕੀ ਲਕੜੀ, ਅੱਗੇ ਬਾਲਣ ਵਾਲੀ ।
ਹਰ ਹਰ ਜਾਈ ਰਖਦਾ ਮੋਰੀ, ਅੰਦਰ ਸਾਰਾ ਖਾਲੀ ।
ਜਾਂ ਮਰਦੇ ਮੂੰਹ ਲਾਇਆ ਭਾਈ, ਵੱਜ ਗਈ ਹਰ ਮੋਰੀ ।
ਨੇਕ ਅਨੇਕ ਅਵਾਜ਼ੇ ਨਿਕਲੇ, ਫੂਕ ਵਿਚ ਜਦੋਂ ਦੌੜੀ ।
ਸਾਰੰਗੀਓਂ ਤੱਕ ਹਾਲ ਅਸਾਡਾ, ਖੁਸ਼ਕ ਲੱਕੜ ਕਿਸ ਕੰਮ ਦੀ ।
ਵਿਚੋਂ ਵਿੰਗੀ ਬਾਹਰੋਂ ਡਿੰਗੀ, ਕੱਜੀ ਕੱਚੇ ਚੰਮ ਦੀ ।
ਕਿੱਲੀਆਂ ਮੂੰਹ ਤੇ ਲਗੀਆਂ ਹੋਈਆਂ, ਛੇਕ ਪਏ ਹਰ ਜਾਏ ।
ਲਗਦਾ ਗਾਵਣ ਜਦੋਂ ਕਲਾਂਵਤ, ਤਾਰਾਂ ਚਾੜ੍ਹ ਵਜਾਏ ।
ਅੰਦਰ ਖਾਲੀ ਤੇ ਮੂੰਹ ਕਾਲਾ, ਤਬਲਾ ਚੰਮ ਕੱਚੇ ਦਾ ।
ਪੱਕੇ ਬੋਲ ਸੁਣਾਂਦਾ ਜਾਂਦਾ, ਜਾਂ ਸਿਰ ਹੱਥ ਸੱਚੇ ਦਾ ।
ਇਤਨੀ ਰਮਜ਼ ਪਛਾਣੋ ਯਾਰੋ, ਬਹੁਤ ਕਹਾਂ ਕੀ ਗੱਲਾਂ ।
ਮੈਂ ਕਰਹਾ ਹੱਥ ਵਾਗ ਬਲੋਚੇ, ਜਿਧਰ ਚਲਾਵੇ ਚੱਲਾਂ ।
ਪਰਦਾਪੋਸ਼ੀ ਕੰਮ ਫਕਰ ਦਾ, ਮੈਂ ਤਾਲਿਬ ਫੁਕਰਾਵਾਂ ।
ਐਬ ਕਿਸੇ ਦੇ ਫੋਲ ਨ ਸਕਾਂ, ਹਰ ਇਕ ਥੀਂ ਸ਼ਰਮਾਵਾਂ ।
ਜਿਸ ਨੂੰ ਇਸ਼ਕ ਕਿਸੇ ਦਾ ਹੋਵੇ, ਤਿਸਦੇ ਐਬ ਨ ਦਿਸਦੇ ।
ਸੁਖ਼ਨਾਂ ਦੇ ਜੋ ਆਸ਼ਕ ਹੋਂਦੇ, ਐਬ ਨ ਢੂੰਡਣ ਇਸਦੇ ।
ਮੈਂ ਭੁਲਾਂ ਤੇ ਤੁਸੀਂ ਨ ਭੁਲੋ, ਸਮਝ ਬਣਾਇਓ ਮਾਅਨੇ ।
ਚਲਦੇ ਘੋੜੇ ਨੂੰ ਮਤ ਮਾਰੋ, ਚਾਬਕ ਮਿਹਣੇ ਤਾਅਨੇ ।

ਫਿਰ ਉਸ ਆਪਣੇ ਕਿੱਸੇ ਦੇ ਪਾਠਕਾਂ ਨੂੰ ਇਹ ਵੀ ਤਾਕੀਦ ਕੀਤੀ ਹੈ ਕਿ ਇਸ ਨੂੰ ਗਾ ਗਾ ਕੇ ਪਿਆਰ ਨਾਲ ਪੜ੍ਹਨ । ਇਹ ਮੇਰੇ ਬੈਂਤ ਮੇਰੇ ਪਿਆਰੇ ਮਾਸੂਮ ਬੱਚੇ ਹਨ, ਇਨ੍ਹਾਂ ਨਾਜ਼ਕ ਫੁਲਾਂ ਨੂੰ ਤੋੜਿਆ-ਮਰੋੜਿਆ ਨ ਜਾਵੇ :—

ਕਰੇ ਸਵਾਲ ਫਕੀਰ ਮੁਹੰਦਰ, ਪੜ੍ਹਨੇ ਵਾਲਿਆਂ ਤਾਈਂ ।
ਰੋਣਕ ਖੜੀਂ ਨ ਸ਼ਿਅਰ ਮੇਰੇ ਦੀ, ਨਾਲ ਅਦਾਇ ਸੁਣਾਈਂ ।

ਬਾਝ ਅਦਾ ਅਵਾਜ਼ ਰਸੀਲੀ, ਲਗਦਾ ਸ਼ਿਅਰ ਅਲੂਣਾ ।
ਦੁਧ ਅੰਦਰ ਜੇ ਖੰਡ ਰਲਾਈਏ, ਮਿੱਠਾ ਹੁੰਦਾ ਦੂਣਾ ।
ਜੀ ਨੂੰ ਫਿੱਕਾ ਕਰ ਕੇ ਪੜ੍ਹਿਆਂ, ਲੱਜ਼ਤ ਕੁਝ ਨ ਰਹਿੰਦੀ ।
ਜਿਸਦੇ ਬੰਦੇ ਨੂੰ ਕੋਈ ਮਾਰੇ, ਕਦ ਉਸਦੀ ਜਿੰਦ ਸਹਿੰਦੀ ।
ਜਿਉਂ ਕਰ ਬੇਟੇ ਤੁਸਾਂ ਪਿਆਰੇ, ਤਿਵੇਂ ਹੀ ਬੈਂਤ ਅਸਾਨੂੰ ।
ਬੇਟੇ ਨੂੰ ਕੋਈ ਉਂਗਲ ਲਾਏ, ਲਗਦੇ ਬੈਂਤ ਅਸਾਨੂੰ ।
ਦੁਸ਼ਮਣ ਵਾਂਙ ਦਿਸੇ ਉਹ ਸਾਨੂੰ, ਜੋ ਕੋਈ ਬੈਂਤ ਤ੍ਰੋੜੇ ।
ਬੇਟੇ ਨਾਜ਼ਕ ਲਾਲ ਸੁੰਦਰ ਦੇ, ਐਵੇਂ ਕੌਨ ਮਰੋੜੇ ।

ਇਨ੍ਹਾਂ ਲਾਲਾਂ ਦੀ ਪੂਰੀ ਵੰਨਗੀ ਦੇਣੀ ਔਖੀ ਹੈ, ਮਿਸਾਲ ਵਜੋਂ ਕੁਝ ਕੁ ਪੱਖ ਵਿਚਾਰਨੇ ਜ਼ਰੂਰੀ ਹਨ । ਜਿਥੇ ਕਿਤੇ ਸ਼ਹਿਜ਼ਾਦੇ ਯਾ ਪਰੀ ਦੀ ਸੁੰਦਰਤਾ ਦਾ ਨਕਸ਼ਾ ਖਿਚਿਆ ਹੈ, ਪੂਰੀ ਤਸਵੀਰ ਚਿਤ੍ਰੀ ਹੈ । ਮਿਸਾਲ ਵਜੋਂ, ਸੈਫੁਲ ਮਲੂਕ ਦਾ ਹੁਸਨ ਇਉਂ ਸੁਝਾਇਆ ਹੈ–

ਹੁਸਨ ਰਸੀਲਾ ਖ਼ੂ ਹਲੀਮੀ, ਸਾਦਾ ਮੁਖ ਸਫਾਈ ।
ਸੋਹਣੇ ਵੇਖਿ ਹੋਵਣ ਸ਼ਰਮਿੰਦਾ, ਲਾਲ ਨ ਝੱਲਦਾ ਕਾਈ ।
ਰੋਸ਼ਨ ਸ਼ਮ੍ਹਾਂ ਨੂਰਾਨੀ ਚਿਹਰਾ, ਪਹੁੰਚੇ ਲਾਟ ਅਸਮਾਨੀਂ ।
ਵਾਂਙ ਪਤੰਗਾਂ ਸੜਨ ਚੁਫੇਰੇ, ਆਸ਼ਕ ਮਰਦ ਜ਼ਨਾਨੀ ।
ਜੇ ਉਹ ਨਜ਼ਰ ਕਰੇ ਵਲ ਅੰਬਰ, ਚਮਕ ਨ ਝੱਲਣ ਤਾਰੇ ।
ਤਾਰੇ ਜਿਸ ਵਲ ਮਿਹਰੀਂ ਆਵਣ, ਕਰਦਾ ਪਾਰ ਉਤਾਰੇ ।
ਨੀਵੀਂ ਤੱਕੇ ਧਰਤੀ ਲਗਣ, ਬਿਜਲੀ ਦੇ ਚਮਕਾਰੇ ।
ਐਸੇ ਰੂਪ ਅਨੂਪ ਕਰਮ ਦੀ, ਸਿਫਤ ਕਰੇਂਦੇ ਸਾਰੇ ।

ਇਸੇ ਤਰ੍ਹਾਂ ਇੰਦਰਾਵਤੀ, ਮਲਕਾ ਖ਼ਾਤੂਨ ਤੇ ਬਦੀਉਲ ਜਮਾਲ ਆਦਿ ਕਈ ਨਾਇ-ਕਾਵਾਂ ਦਾ ਹੁਸਨ ਵਰਣਨ ਵੀ ਬਹੁਤ ਰੀਝ ਤੇ ਨੀਝ ਨਾਲ ਕੀਤਾ ਗਿਆ ਹੈ । ਉਦਾਹਰਣ ਵਜੋਂ ਮਲਕਾ ਖ਼ਾਤੂਨ ਦਾ ਹੁਸਨ ਤੱਕੋ :—

'ਰੂਪ ਅਨੂਪ ਕੁੜੀ ਦਾ ਆਹਾ, ਵਾਂਙ ਬਹਾਰ ਚਮਨ ਦੀ ।
ਨਵੀਂ ਜਵਾਨੀ ਹੁਸਨ ਅਰਜ਼ਾਨੀ, ਨਾਜ਼ਕ ਸ਼ਾਖ ਸਮਨ ਦੀ ।
ਕੱਦ ਸਫੈਦਾ ਸਰੂ ਰੰਗੀਲਾ, ਯਾ ਸ਼ਮਸ਼ਾਦ ਗੁਲਿਸਤਾਂ ।
ਵਕਤ ਬਹਾਰ ਸ਼ਗੂਫੇ ਵਾਂਗਣ, ਮੂੰਹ ਕੱਢੇ ਸਨ ਪਿਸਤਾਂ ।
ਸੁੰਬਲ ਵਾਲ ਜੰਜ਼ੀਰੀ ਬੱਧੀ, ਚਿਹਰਾ ਫੁਲ ਗੁਲਾਬੀ ।
ਨਰਗਸ ਮਸਤ ਦੇ ਵਾਂਗਣ ਅੱਖੀਂ, ਦਿਸਣ ਖ਼ੂਬ ਸ਼ਰਾਬੀ ।

ਜਾਦੂਗਰ ਦੋ ਨੈਣ ਕੁੜੀ ਦੇ, ਵਿਚ ਕਜਲੇ ਦੀ ਧਾਰੀ ।
ਸੂਫੀ ਦੇਖਿ ਹੋਵਣ ਮਸਤਾਨੇ; ਛੱਡਣ ਸ਼ਬ ਬੇਦਾਰੀ ।
ਜਿਉਂ ਚਾਂਦੀ ਦੀ ਫੁਲੀ ਸੋਂਹਦੀ, ਤਿਉਂਹੀ ਨੱਕ ਉਚੇਰਾ।
ਚਿਹਰਾ ਸੂਰਜ ਚਸ਼ਮੇ ਅੰਦਰ. ਹਰਦਮ ਰੱਖੇ ਡੇਰਾ ।
ਕਾਲੀ ਰਾਤ ਹੋਵੇ ਰੁਸ਼ਨਾਈ, ਜੇ ਉਹ ਜਾਦੂ ਡਾਲੇ ।
ਅੱਖ ਕਾਲੀ ਜ਼ੁਲਮਾਤ ਖਿਜ਼ਰ ਦੀ, ਆਬਹਯਾਤੀ ਵਾਲੇ ।
ਜ਼ੁਲਫਾਂ ਦੀ ਖੁਸ਼ਬੋਈ ਹੁੱਲੇ, ਤਾਜ਼ਾ ਕਰਨ ਦਿਮਾਗਾਂ ।
ਆਦਮ ਦੇਖਿ ਮਰਨ ਜਿਉਂ ਮਰਦੇ, ਵੇਖਿ ਪਤੰਗ ਚਰਾਗਾਂ ।
ਹੁਸਨ ਉਹਦੇ ਦੀ ਫੁਲਾਂ ਖਾਰੀ, ਬਾਗਿ ਇਰਮ ਵਿਚ ਵਿਕਦੀ।
ਹੂਰ ਪਰੀ ਜਿਹੀ ਸੂਰਤ ਸੋਹਣੀ, ਹਰ ਕੋਈ ਉਸਨੂੰ ਸਿਕਦੀ ।
ਜੇ ਬਾਗਾਂ ਵਿਚ ਵਾਉ ਫਜ਼ਰ ਦੀ, ਲੋੜ ਕਰੇ ਸੈ ਬਰਸਾਂ ।
ਐਸਾ ਸੁੰਦਰ ਫੁਲ ਨ ਲੱਭੇ, ਮੈਂ ਕੀ ਸਿਫਤਾਂ ਕਰਸਾਂ ।

ਇਸੇ ਤਰ੍ਹਾਂ ਸ਼ਾਹ ਪਰੀ ਦੀ ਸੁੰਦਰਤਾ ਦਾ ਬਿਆਨ ਇਸਤੋਂ ਵੀ ਵਧ ਰੋਚਕ ਤੇ ਆਕਰਸ਼ਕ ਬਣਾਕੇ ਕੀਤਾ ਹੈ । ਇਜੇਹੇ ਵਰਣਨ ਦੇ ਨਾਲ ਨਾਲ ਕਵੀ ਅਧਿਆਤਮਕ ਸਚਾਈਆਂ ਦੇ ਬਚਨ ਵੀ ਸੁਣਾਉਂਦਾ ਜਾਂਦਾ ਹੈ, ਕੇਵਲ ਬਹਾਨਾ ਮਿਲਣ ਦੀ ਲੋੜ ਹੈ। ਕਵੀ ਜੀਵਨ ਦੀ ਅਣਸਿਥਿਰਤਾ ਤੇ ਸੰਕੇਤ ਕਰਦਾ ਕਹਿੰਦਾ ਹੈ-

'ਮਾਣ ਨ ਕੀਜੇ ਰੂਪ ਘਣੇ ਦਾ, ਵਾਰਿਸ ਕੌਣ ਹੁਸਨ ਦਾ ।
ਸਦਾ ਨ ਰਹਿਸਣ ਸ਼ਾਖਾਂ ਹਰੀਆਂ, ਸਦਾ ਨ ਫੁਲ ਚਮਨ ਦਾ ।
ਸਦਾ ਨ ਭੌਰ ਹਜ਼ਾਰਾਂ ਦਿਸਣ, ਸਦਾ ਨ ਵਕਤ ਅਮਨ ਦਾ ।
ਮਾਲੀ ਹੁਕਮ ਨ ਦੇਇ ਮੁਹੰਮਦ, ਕਿਉਂ ਅਜ ਸੈਰ ਕਰਨ ਦਾ ।
ਸਦਾ ਨ ਲਾਟ ਚਰਾਗਾਂ ਵਾਲੀ, ਸਦਾ ਨ ਸੋਜ਼ ਪਤੰਗਾਂ ।
ਸਦਾ ਉਡਾਰਾਂ ਨਾਲ ਕਤਾਰਾਂ, ਰਹਿਸਣ ਕਦਕੁ ਕੂਲੰਗਾਂ ।
ਸਦਾ ਨਹੀਂ ਹੱਥ ਮਹਿੰਦੀ ਰੱਤੇ, ਸਦਾ ਨ ਛਣਕਣ ਵੰਗਾਂ ।
ਸਦਾ ਨ ਛੋਪੇ ਪਾਇ ਮੁਹੰਮਦ, ਰਲ ਮਿਲ ਭੈਣਾਂ ਸੰਗਾਂ ।
ਸਦਾ ਨਹੀਂ ਮੁਰਗਾਈਆਂ ਬਹਿਣਾ, ਸਦਾਂ ਨਹੀਂ ਸਰ ਪਾਣੀ ।
ਸਦਾ ਨ ਸੀਸ ਸਈਆਂ ਗੁੰਦਾਵਣ, ਸਦਾ ਨ ਸੁਰਖੀ ਲਾਣੀ ।
ਲੱਖ ਹਜ਼ਾਰ ਬਹਾਰ ਹੁਸਨ ਦੀ, ਖਾਕੂ ਵਿਚ ਸਮਾਣੀ ।
ਲਾਇ ਪ੍ਰੀਤਿ ਮੁਹੰਮਦ ਜਿਸ ਥੀਂ, ਜਗ ਵਿਚ ਰਹੇ ਕਹਾਣੀ ।
ਲੋਏ ਲੋਏ ਭਰ ਲੈ ਕੁੜੀਏ ! ਜੇ ਤੁਝ ਭਾਂਡਾ ਭਰਨਾ ।
ਸ਼ਾਮ ਪਈ, ਬਿਨ ਸ਼ਾਮ ਮੁਹੰਮਦ, ਘਰਿ ਜਾਂਦੀ ਨੇ ਡਰਨਾ ।

ਇਸ ਤੋਂ ਇਲਾਵਾ ਮਾਰਫਤ ਦੇ ਸ਼ਿਅਰ ਤਾਂ ਆਮ ਹਨ। ਗਜ਼ਲਾਂ, ਦੋਹੜੇ, ਗੀਤ ਵੀ ਲਿਖੇ ਹਨ ਸ਼ਾਇਦ ਪੰਜਾਬੀ ਵਿਚ ਗਜ਼ਲ ਲਿਖਣ ਦਾ ਮੁੱਢ ਇਸੇ ਕਵੀ ਨੇ ਬੰਨ੍ਹਿਆ। ਵੰਨਗੀ ਵਜੋਂ ਕੁਝ ਦਿੰਦੇ ਹਾਂ–

ਆਦਮ ਪਰੀਆਂ ਕਿਸੇ ਬਣਾਏ, ਹਿਕੋ ਸਿਰਜਨਹਾਰਾ।
ਹੁਸਨ ਇਸ਼ਕ ਦੋ ਨਾਮ ਰਖਾਇਓਸੁ, ਨੂਰ ਇਕੋ ਮੁੱਢ ਸਾਰਾ।
ਮਹਿਬੂਬਾਂ ਦੀ ਸੂਰਤ ਉਤੇ, ਉਸੇ ਦਾ ਚਮਕਾਰਾਂ।
ਆਸ਼ਕ ਦੇ ਦਿਲ ਇਸ਼ਕ ਮੁਹੰਮਦ, ਉਹੋ ਸਿਰ੍ਹ ਨਿਆਰਾ।
ਜੋ ਬਾਤਨ ਉਸ ਨਾਮ ਮੁਹੱਬਤ, ਜ਼ਾਹਰ ਹੁਸਨ ਕਹਾਵੇ।
ਹੁਸਨ ਮੁਹੱਬਤ ਮਹਿਰਮ ਤੋੜੋਂ, ਕਿਉਂ ਮਹਰਮ ਸ਼ਰਮਾਵੇ।
ਮਹਿਰਮ ਨਾਲ ਮਿਲੇ ਜਦ ਮਹਿਰਮ, ਅੰਗ ਨਿਸੰਗ ਲਗਾਵੇ।
ਹੁਸਨ ਇਸ਼ਕ ਇਕ ਜ਼ਾਤ ਮੁਹੰਮਦ, ਤੋੜੇ ਕੋਈ ਸਦਾਵੇ।
ਵਾਹਦਤ ਦਾ ਦਰਿਆ ਵਡੇਰਾ, ਜਾਂ ਮੌਜਾਂ ਵਿਚ ਆਵੇ।
ਢਾਬਾਂ ਛਪੜੀਆਂ ਭਰ ਟੁਰਦਾ, ਹਿਕੋ ਲਹਰ ਬਣਾਵੇ।
ਕਤਰਾ ਵੰਞ ਪਿਆ ਦਰਿਆਵੇ, ਤਾਂ ਉਹ ਕੌਣ ਕਹਾਵੇ।
ਜਿਸ ਨੇ ਅਪਣਾ ਆਪ ਗਵਾਇਆ, ਆਪ ਉਹੋ ਬਣ ਜਾਵੇ।
ਜੇ ਤੂੰ ਆਸ਼ਕ ਬਣਿਆ ਲੋੜੇਂ, ਪੱਲਾ ਪਕੜ ਸਜਨ ਦਾ।
ਜਾਨ ਮੰਗੇ ਤਾਂ ਦੇਇ ਸ਼ਿਤਾਬੀ, ਸਰਫਾ ਕਰੀਂ ਨਾ ਤਨ ਦਾ।
ਜੇ ਲਖ ਜ਼ੁਹਦੋ ਇਬਾਦਤ ਕਰੀਏ, ਬਿਨ ਇਸ਼ਕੋਂ ਕਿਸ ਕਾਰੀ।
ਜਾਂ ਜਾਂ ਇਸ਼ਕ ਨ ਸਾੜੇ ਤਨ ਨੂੰ, ਤਾਂ ਤਾਂ ਨਿਭੇ ਨ ਯਾਰੀ।
ਜੇ ਮਹਿਬੂਬ ਪਿਆਰਾ ਇਕ ਦਿਨ, ਵੱਸੋ ਨਾਲ ਅਸਾਡੇ।
ਜਾਣਾਂ ਅਜ ਹੁਮਾ ਪੰਖੇਰੂ, ਫਾਥਾ ਜਾਲ ਅਸਾਡੇ।
ਆਸ਼ਕ ਦਾ ਜੋ ਦਾਰੂ ਦਸੇ, ਬਾਝੁ ਮਿਲਾਪ ਸਜਨ ਦੇ।
ਉਹ ਸਿਆਣਾ ਜਾਣ ਇਵਾਨਾ, ਰੰਗ ਨ ਜਾਣੇ ਮਨ ਦੇ।
ਦਿਲਬਰ ਦੇ ਵਿਛੋੜੇ ਅੰਦਰ, ਅਜੇ ਰਿਹਾ ਮੈਂ ਜ਼ਿੰਦਾ।
ਏਸ ਗੁਨਾਹੋਂ ਆਖ਼ਰ ਤੋੜੀ, ਸਦਾ ਰਹਾਂ ਸ਼ਰਮਿੰਦਾ।

ਇਸ ਕਿਸਮ ਦੇ ਕਾਵਿ ਮੋਤੀ ਉਸ ਦੇ ਕਥਨਾਂ ਵਿਚ ਆਮ-ਹਨ, ਜਿਸ ਤੋਂ ਕਵੀ ਦੀ ਵਿਦਵਤਾ, ਕਲਪਣਾ ਤੇ ਅਨੁਭਵ ਦੀ ਵਿਸ਼ਾਲਤਾ ਦਾ ਪਤਾ ਲਗਦਾ ਹੈ। ਜੇਕਰ ਉਸਦੇ ਸਾਰੇ ਕਿੱਸਿਆਂ ਤੇ ਹੋਰ ਰਚਨਾਵਾਂ ਦਾ ਅਧਿਐਨ ਕੀਤਾ ਜਾਵੇ ਤਾਂ ਅਜੇਹੀਆਂ ਖੂਬੀਆਂ ਵਧੇਰੇ ਪ੍ਰਗਟ ਹੋ ਸਕਦੀਆਂ ਹਨ। ਜੈਸਾ ਕਿ ਅਸਾਂ ਪਹਿਲੇ ਕਿਹਾ ਹੈ, ਮੁਹੰਮਦ ਬਖ਼ਸ਼ ਇਕ ਆਲਮ ਫਾਜ਼ਲ ਆਦਮੀ ਸੀ, ਇਸ ਕਰਕੇ ਉਸ ਨੇ ਆਪਣੇ ਤੋਂ ਪਹਿਲਾਂ ਹੋਏ ਪੰਜਾਬੀ ਕਵੀਆਂ ਬਾਰੇ ਆਪਣੀ ਰਾਇ ਵੀ ਵਿਸਤਾਰ ਨਾਲ ਦਿਤੀ ਹੈ। ਇਹ ਠੀਕ ਹੈ ਇਸ ਤੋਂ

ਪਹਿਲਾਂ ਅਹਿਮਦ ਯਾਰ ਇਸ ਉਪਰੋਕਤ ਪੜਚੋਲ ਦਾ ਮੁੱਢ ਬੰਨ੍ਹ ਚੁਕਾ ਸੀ ਪਰੰਤੂ ਮੁਹੰਮਦ ਬਖ਼ਸ਼ ਨੇ ਹੋਰ ਵਧੇਰੇ ਪੁਣਛਾਣ ਨਾਲ ਇਹ ਸਮਾਲੋਚਨਾ ਕੀਤੀ ਹੈ। ਸਾਡੇ ਖੋਜੀਆਂ ਤੇ ਆਲੋਚਕਾਂ ਲਈ ਇਹ ਚਰਚਾ ਕੰਮ ਆਉਣ ਵਾਲੀ ਹੈ, ਇਸ ਕਰਕੇ ਅਸਾਂ ਇਹ ਸਾਰਾ ਹਵਾਲਾ ਹੀ ਇਥੇ ਦੇਣ ਦਾ ਲੋਭ ਕਰ ਲਿਆ ਹੈ, ਜੋਕਿ 'ਸੈਫੁਲ ਮਲੂਕ' ਕਿੱਸੇ ਦੇ ਅੰਤ ਵਿਚ ਇਸ ਪ੍ਰਕਾਰ ਆਇਆ ਹੈ :—

ਪੰਖੀ ਖੁਸ਼ਅਵਾਜ਼ ਹਜ਼ਾਰਾਂ, ਜੋ ਬਾਗਾਂ ਵਿਚ ਬੋਲਣ
ਸ਼ਾਇਰ ਘਣੇ ਉਨ੍ਹਾਂ ਥੀਂ ਹੋਏ, ਸੁਖ਼ਨ ਜਵਾਹਰ ਤੋਲਣ।
ਆਪੋ ਅਪਣੇ ਬੋਲ ਅਵਾਜ਼ੇ, ਕੋਈ ਨ ਕਿਸੇ ਜੈਸਾ
ਹਿਕਨਾਂ ਦਾ ਮੁੱਲ ਮੋਹਰਾਂ ਮੋਤੀ, ਹਿਕਨਾਂ ਧੇਲਾ ਪੈਸਾ।
ਜੈਸਾ ਜੈਸਾ ਦਾਨ ਕਿਸੇ ਨੂੰ, ਦਿਤਾ ਦੇਵਣਹਾਰੇ
ਸੋਈਓ ਵਰਤਣ ਹੋਂਦਾ ਭਾਈ ਦੇਂਦਾ ਕੌਣ ਉਧਾਰੇ।
ਜੋ ਜੋ ਚੀਜ਼ ਹੱਟੀ ਵਿਚ ਹੋਸੀ, ਸੋ ਕੱਢਣੀ ਵਣਜਾਰੇ
ਹਿਕ ਵਣਜਾਰੇ ਮੋਤੀ ਵੇਚਣ, ਹਿਕ ਮਣਕੇ ਕਚਕਾਰੇ।
ਸੁਖ਼ਨ ਕਿਸੇ ਦੇ ਹੀਰੇ ਮੋਤੀ, ਕੋਈ ਜਵਾਹਰ ਲਾਲਾਂ
ਹਿਕ ਦੀਵੇ ਹਿਕ ਸ਼ਮਅ ਮੁਹੰਮਦ, ਹਿਕ ਮਾਨਿੰਦ ਮਸ਼ਾਲਾਂ।
ਰੌਸ਼ਨ ਸ਼ਮਾਂ ਮਿਸਾਲਾਂ ਜਿਥੇ, ਹੋਰ ਚਰਾਗ ਉਚੇਰੇ
ਕੀ ਚਵਾਤੀ ਤੇਰੀ ਉਥੇ, ਕਹਿਸਨ 'ਰੱਖ ਪਰੇਰੇ।'
ਆਪ ਵਲੋਂ ਤੁਧ ਮੋਹਰਾਂ ਟਿਕੀਆਂ, ਕਰ ਫਿਕਰੋਂ ਛਿਕ ਸਾਰੀ
ਪਰ ਜੇ ਤਰਨ ਸਰਾਫਾਂ ਅੱਗੇ, ਨਾ ਆਵਣ ਮਤ ਕਾਰੀ।
ਜਿਨ੍ਹਾਂ ਸਰਾਫਾਂ ਅਗੇ ਰੁਲਦੇ, ਲਾਲ ਜਵਾਹਰ ਪੰਨੇ
ਕੱਚੇ ਮਣਕੇ ਵੇਖ ਅਸਾਡੇ, ਕਦ ਓਨ੍ਹਾਂ ਦਿਲ ਮੰਨੇ।
ਵੱਡੇ ਨਜ਼ਮ ਕਿਤਾਬਾਂ ਵਾਲੇ ਕੌਣ ਉਨ੍ਹਾਂ ਨੂੰ ਰਲਦਾ
ਮਦਹ ਉਨ੍ਹਾਂ ਦੀ ਆਖਣ ਜੋਗਾ, ਨਾਹੀ ਕਦਰ ਅਕਲ ਦਾ।
ਸ਼ਾਇਰ ਬਹੁਤ ਪੰਜਾਬ ਜ਼ਿਮੀਂ ਦੇ, ਹੋਏ ਦਾਨਿਸ਼ ਵਾਲੇ
ਕਾਫੀ, ਬਾਰਾਂਮਾਹ ਜਿਨ੍ਹਾਂ ਦੇ, ਦੋਹੜੇ ਬੈਂਤ ਉਜਾਲੇ।
ਹਿਕਨਾਂ ਬਹੁਤ ਕਿਤਾਬਾਂ ਲਿਖੀਆਂ, ਕਿੱਸੇ ਹੋਰ ਰਸਾਲੇ
ਕਿਧਰ ਗਏ ਉਹ ਸੰਗ ਮੁਹੰਮਦ, ਕਰਕੇ ਵੇਖ ਸਮ੍ਹਾਲੇ।
ਅੱਵਲ ਸ਼ੇਖ ਫ਼ਰੀਦ ਸ਼ੱਕਰ ਗੰਜ, ਆਰਿਫ ਅਹਲਿ ਵਲਾਯਤ
ਹਿਕ ਹਿਕ ਸੁਖ਼ਨ ਜ਼ਬਾਂ ਉਹਦੀ ਦਾ, ਰਹਿਬਰ ਰਾਹ ਹਦਾਯਤ।
ਫੇਰ ਸੁਲਤਾਨ ਬਾਹੂ ਹਿਕ ਹੋਇਆ, ਖਾਸਾ ਮਰਦ ਹੱਕਾਨੀ
ਦੋਹੜੇ ਪਾਕ ਜ਼ਬਾਂ ਉਹਦੀ ਦੇ, ਰੋਸ਼ਨ ਦੋਹੀਂ ਜਹਾਨੀਂ।

ਬੁਲ੍ਹੇ ਸ਼ਾਹ ਦੀ ਕਾਫੀ ਸੁਣਕੇ, ਤਰੁਟਦਾ ਕੁਫਰ ਅੰਦਰ ਦਾ
ਵਾਹਦਤ ਦੇ ਦਰਿਆਵੇ ਅੰਦਰ, ਉਹ ਭੀ ਵਤਿਆ ਤਰਦਾ।
ਫਰਦ ਫਕੀਰ ਹੋਇਆ ਕੋਈ ਖਾਸਾ, ਮਰਦ ਸਫਾਈ ਵਾਲਾ
ਫਿਕਾਅ ਅੰਦਰ ਭੀ ਚੁਸਤ ਸੁਖਨ ਹੈ, ਇਸ਼ਕ ਅੰਦਰ ਖੁਸ਼ਹਾਲਾ।
ਬਾਬੋ ਬਾਬ ਫਕਰ ਦੇ ਅੰਦਰ, ਵਤਿਆ ਨਾਲ ਸੰਭਾਲੇ
ਬੈਂਤ ਤਰਾਜ਼ੂ ਤੋਲ ਬਣਾਇਓਸੁ, ਮਸਲੇ ਦਸਿਓਸੁ ਨਾਲੇ।
ਸਿਲਸਿਲ ਲਾਲ ਪ੍ਰੋਤੇ ਤਸਬੀ, ਮਰਦ ਜ਼ਰੀਫ ਮੱਦਾਹੀ
ਬਿਹਬਲ, ਬਹਿਲ ਸੁਖ਼ਨ ਦੀ ਪੜ੍ਹਿਆ, ਪੀ ਕੇ ਮਸਤ ਸੁਰਾਹੀ।
ਹਿਕ ਕੋਈ ਜਾਨ ਮੁਹੰਮਦ ਹੋਇਆ, ਰਸੀਏ ਸੁਖਨ ਸੁਣਾਂਦਾ
ਦੋਹੜਾ ਉਸਦਾ ਮੁਇਆਂ ਦਿਲਾਂ ਨੂੰ, ਜਾਨ, ਮੁਹੰਮਦ ਪਾਂਦਾ।
ਕੀ ਕੋਈ ਦੋਹੜਾ ਆਖ ਸੁਣਾਇਆ, ਹੋਰ ਕਿਸੇ ਮਸਤਾਨੇ
ਉਸਦਾ ਭੀ ਹਰ ਤੀਰ ਮੁਹੰਮਦ, ਲਗਦਾ ਵਿਚ ਨਿਸ਼ਾਨੇ।
ਸ਼ਾਹ ਚਰਾਗ਼ ਹੋਇਆ ਇਕ ਸੱਯਦ, ਦੀਵਾ ਦੀਨ ਦੁਨੀ ਦਾ
ਧੈਨੀ ਮੁਲਕ ਮਕਾਨ ਉਨ੍ਹਾਂ ਦਾ, ਸ਼ਹਿਰ ਚੌਹਾਨ ਸੁਣੀਂਦਾ।
ਹਰ ਹਰ ਸੁਖਨ ਉਨ੍ਹਾਂ ਦਾ ਸੋਹਣਾ, ਮੋਤੀ ਬਹਿਰ ਸਫਾਈਓਂ
ਜਿਉਂ ਦਿਲਬਰ ਦਾ ਚੇਹਰਾ ਰੌਸ਼ਨ, ਜੋਬਨ ਜ਼ਾਤ ਖੁਦਾਈਓਂ।
ਸੇਵਕ ਖਾਸ ਉਨ੍ਹਾਂ ਦਾ ਹੋਇਆ, ਦੁਨੀਚੰਦ ਰਾਇਜ਼ਾਦਾ
ਬਾਜ਼ੀ ਜਿਤ ਸੁਖਨ ਦੀ ਉਸ ਭੀ, ਕਹੇ ਕਬਿੱਤ ਜ਼ਿਆਦਾ।
ਛੜੀ ਛੜੀ ਗੱਲ ਆਖੀ ਲੇਕਿਨ, ਜੋ ਆਖੀ ਸੋ ਹੱਛੀ
ਪੀਲੂ ਸੁਥਰਾ ਪਹਿਲੇ ਹੋਏ, ਬਹੁਤ ਜ਼ਿਮੀ ਜਦ ਕੱਛੀ।
ਖਾਲੀ ਖਲਲੋਂ ਕਹੇ ਖਲੀਲੀ, ਖ਼ੂਬ ਸੁਖ਼ਨ ਖੁਦ ਥੋੜੇ
ਦਰਦਮੰਦਾਂ ਨੂੰ ਫੈਜ਼ ਪਹੁੰਚਾਵਣ, ਫੈਜ਼ ਬਖਸ਼ ਦੇ ਦੋਹੜੇ।
ਸੁਖ਼ਨ ਸ਼ਰੀਫ਼ ਸ਼ਰਫ ਦੇ ਰੱਜੇ, ਕਥੇ ਸ਼ਾਹ ਸ਼ਰਫ ਦੇ
ਪੰਧ ਪਇਆਂ ਨੂੰ ਰਾਹ ਦਿਖਾਲਣ, ਰਹਿਬਰ ਉਸ ਤਰਫ਼ ਦੇ।
ਹਿਕ ਤ੍ਰਿਨੋਟ ਗਿਰਾਵੋਂ ਅੰਦਰਿ, ਸ਼ਖਸ਼ ਹੋਇਆ ਅਬਦੁੱਲਾ
ਦੋਹੜੇ ਬੈਂਤ ਕਹੇ ਉਸ ਚੰਗੇ, ਨਹੀਂ ਕਿਤਾਬੀਂ ਖੁਲ੍ਹਾ।
ਮੀਆਂ ਹਿਕ ਇਮਾਮ ਬਖ਼ਸ਼ ਸੀ, ਰਹਿੰਦਾ ਉਹ ਨਿਬਾਹੇ
ਸ਼ਿਅਰ ਉਹਦਾ ਭੀ ਵਾਂਙ ਸਬੂਣੇ, ਮੈਲ ਦਿਲਾਂ ਦੀ ਲਾਹੇ।
ਵਾਰਸਸ਼ਾਹ ਸੁਖ਼ਨ ਦਾ ਵਾਰਿਸ, ਨਿੰਦੇ ਕੌਣ ਉਨ੍ਹਾਂ ਨੂੰ
ਹਰਫ ਉਹ ਦੇ ਤੇ ਉਂਗਲ ਧਰਨੀ, ਨਾਹੀ ਕਦਰ ਅਸਾਨੂੰ।
ਜਿਹੜੀ ਉਸ 'ਚੂਹੜੇਟੜੀ' ਆਖੀ, ਜੇ ਸਮਝੇ ਕੋਈ ਸਾਰੀ

ਹਿਕ ਹਿਕ ਸੁਖਨ ਅੰਦਰ ਖੁਸ਼ਬੋਈ, ਵਾਂਙ ਫੁਲਾਂ ਦੀ ਖਾਰੀ ।
ਸ਼ਾਹਮੁਰਾਦ ਜਣੇ ਦੇ ਕਥੇ, ਸੁਖਨ ਮੁਰਾਦਾਂ ਵਾਲੇ
ਮਹਿਬੂਬਾਂ ਦੇ ਝੂੰਡ ਲਹਾਵਣ, ਵਾਹ ਮਸਤਾਂ ਦੇ ਚਾਲੇ
ਮੁਕਬਲ ਦੀ ਗੱਲ ਸਿਧੀ ਸਾਦੀ, ਹੈ ਮਕਬੂਲ ਪਿਆਰੀ
ਲਫਜ਼ ਕਮੀਨ ਤੇ ਮਾਅਨੈ ਬਹੁਤੇ, ਯਾਦ ਰੱਖਣ ਦੇ ਕਾਰੀ ।
ਮੱਦਹ ਮੁਬਾਰਕ ਅੰਦਰ ਪਹਿਲਾਂ, ਬੈਂਤ ਕਹਿਆ ਉਸ ਜੈਸਾ
ਹਿਕੋ ਬਾਤ ਲੱਖਾਂ ਥੀਂ ਅੱਛੀ, ਧੰਨ ਮੁਸੰਨਿਫ਼ ਐਸਾ ।
ਮੀਰ ਅਲੀ ਕੋਈ ਨਾਲ ਸਿਦਕ ਦੇ, ਮੱਦਹ ਮੁਬਾਰਕ ਕਹਿੰਦਾ ।
ਹਿਕ ਹਿਕ ਲਫਜੇ ਦਾ ਮੁੱਲ ਭਾਈ, ਲੱਖ ਲੱਖ ਲਾਲ ਨ ਲਹਿੰਦਾ ।
ਅਸ਼ਰਫ ਬਖਸ਼ ਨੌਸ਼ਾਹੀ ਹੋਇਆ, ਅਸ਼ਰਫੀਆਂ ਸ਼ੇਅਰ ਉਸ ਦੇ
ਵਾਸਿਲ ਦੇ ਹੁਣ ਬੈਂਤ ਮੁਹੱਬਤੀ, ਬੱਕਰੇ ਵਾਂਗਰ ਕੁਸਦੇ ।
ਹੈਦਰ ਦੇ ਸੁਣਿ ਬੈਂਤ ਮਰੀਂਦਾ, ਯੈਬਰ ਨਫਸ ਸ਼ੈਤਾਨੀ
ਬੈਂਤ ਸਿਧੇ ਦੀਦਾਰ ਬਖਸ਼ ਦੇ, ਸਖ਼ਤ ਕਮਾਨੋਂ ਕਾਨੀ ।
ਵਾਹ ਦੋਹੜੇ ਮਹਿਮੂਦ ਸੱਜਣ ਦੇ, ਖੂਨ ਗਮਾਂ ਦੇ ਰੱਤੇ
ਮੀਰਨ ਦੇ ਕੋਈ ਬੈਂਤ ਅਜਾਇਬ, ਦਰਦ ਹਵਾੜੋਂ ਤੱਤੇ ।
ਕੋਈ ਕੋਈ ਬੈਂਤ ਪੁਰਾਣਾ ਕਿਧਰੇ, ਸੁਣਿਆ ਸ਼ਾਹ ਫਜਲ ਦਾ
ਪਰ ਉਹ ਭੀ ਕੋਈ ਦੁਖੀਂ ਭਰਿਆ, ਬੋਲੇ ਜਲਦਾ-ਬਲਦਾ ।
ਹੋਰ ਗੁਲਾਮ ਹੋਇਆ ਉਸ ਆਖੇ, ਉਮਦਾ ਬੈਂਤ ਸੱਸੀ ਦੇ
ਵਾਹ ਵਾਹ ਹੀਰ ਹੁਸੈਨ ਸੁਣਾਈ, ਖੂਬ ਜਵਾਬ ਦੱਸੀਂਦੇ ।
ਮੁਸਤਫਾ ਹੋਇਆ ਸੱਲਕੋਟੀ, ਜਾਂ ਚਾਇਆ ਉਸ ਦਰਦੇ
ਜੰਗ ਇਮਾਮਅਲੀ ਅਲਹੱਕ ਦਾ, ਖੂਬ ਕਹਿਆ ਉਸ ਮਰਦੇ ।
ਹਾਮਿਦ ਜਿਸ ਇਮਾਮ ਸਾਹਿਬ ਦਾ, 'ਵੱਡਾ ਜੰਗ' ਬਣਾਇਆ
ਹਿਕ ਹਿਕ ਸੁਖ਼ਨ ਉਹਦੇ ਦਾ ਹਰਗਿਜ਼, ਮੁੱਲ ਨ ਜਾਂਦਾ ਪਾਇਆ
ਹੋਰ ਹੋਇਆ ਕੋਈ ਪੀਰ ਮੁਹੰਮਦ, ਉਸ ਭੀ 'ਜੰਗ' ਬਣਾਏ
ਮੋਤੀ ਸਾਫ ਜ਼ਮੁਰਦੇ ਸੁੱਚੇ, ਲੜੀਆਂ ਬੰਨ੍ਹਿ ਟਿਕਾਏ ।
ਦੂਜਾ ਪੀਰ ਮੁਹੰਮਦ ਚੱਠਾ, ਮੋਜ਼ਿਆ ਨੂਨਾਂ ਵਾਲੀ
ਚੱਠੇ ਦੀ ਇਸ ਵਾਰ ਬਣਾਈ, ਮੁਹਰੀਂ ਭਰਿਓਸੁ ਥਾਲੀ ।
ਮੀਆਂ ਮੁਅੱਜ਼ਮਦੀਨ ਹੁਰਾਂ ਨੂੰ, ਅਜ਼ਮਤ ਮਿਲੀ ਹਜ਼ੂਰੋਂ
ਗੌਹਰ ਸੁਖ਼ਨ ਪ੍ਰੋਤੇ ਉਸ ਨੇ, ਹਜਰਤ ਜੀਉ ਦੇ ਨੂਰੋਂ ।
ਜਿਸ 'ਅਨਵਾਇ ਸ਼ਰੀਫ਼' ਬਣਾਈ, ਹੋਰ ਹੋਇਆ ਕੋਈ ਅਬਦੀ
ਕੀਤੋਸੁ ਖੂਬ ਬਿਆਨ ਫਿਕਾ ਦਾ, ਸਭਨਾਂ ਰਹਿਮਤ ਰੱਬ ਦੀ ।

ਰਾਂਝਾ ਬਰਖੁਰਦਾਰ ਸੁਣੀਂਦਾ, ਬੁਲਬੁਲ ਬਾਗ ਸੁਖਨ ਦੀ
ਸ਼ਿਅਰ ਉਹਦਾ ਜਿਉਂ ਵਾਉ ਫਜ਼ਰ ਦੀ, ਆਵੇ ਵਾਸ ਚਮਨ ਦੀ।
ਹਾਫਜ਼ ਬਰਖੁਰਦਾਰ ਮੁਸੰਨਫ, ਗੋਰ ਜਿਨ੍ਹਾਂ ਦੀ ਚਿੱਟੀ
ਹਰ ਹਰ ਬੈਂਤ ਉਹ ਦਾ ਭੀ ਮਿਠਾ, ਜਿਉਂ ਮਿਸਰੀ ਦੀ ਖਿਟੀ।
ਅਬਦੁਲ ਹਕੀਮ ਜ਼ੁਲੈਖਾ ਜਿਸ ਨੇ, ਹਿੰਦੀ ਵਿਚ ਬਣਾਈ
ਉਹ ਭੀ ਦਰਦੋਂ ਖਾਲੀ ਨਾਹੇਂ, ਫਾਰਸੀਓਂ ਉਲਟਾਈ।
ਹਿਕ ਸਦੀਕ ਕਹਾਵੇ ਲਾਲੀ, ਮਰਦ ਭਲਾ ਕੋਈ ਹੋਇਆ
ਮਿਹਤਰ ਯੂਸਫ ਦਾ ਉਸ ਸਿਹਰਾ, ਚੁਣ ਚੁਣ ਫੁਲ ਪ੍ਰੋਇਆ।
ਆਇਤ ਅਤੇ ਹਦੀਸ ਪ੍ਰੋਤੀ, ਵਿਚ ਵਿਚ ਵਾਂਙ ਗੁਲਾਬਾਂ
ਸਭਨਾਂ ਨੂੰ ਉਹ ਸਾਹਿਬ ਬਖਸ਼ੇ, ਨਾਲੇ ਅਸਾਂ ਖ਼ਰਾਬਾਂ।
ਹਾਸ਼ਮ ਸ਼ਾਹ ਦੀ ਹਸ਼ਮਤ ਬਰਕਤ, ਗਿਣਤਰ ਵਿਚ ਨ ਆਵੇ
ਦੁਰਿ ਯਤੀਮ ਜਵਾਹਰ ਲੜੀਆਂ, ਜ਼ਾਹਰ ਕੱਢ ਲੁਟਾਵੇ।
ਉਹ ਭੀ ਮੁਲਕ ਸੁਖਨ ਦੇ ਅੰਦਰ, ਰਾਜਾ ਸੀ ਸਰਕਰਦਾ
ਜਿਸ ਕਿੱਸੇ ਦੀ ਚੜ੍ਹੇ ਮੁਹਿੰਮੇ, ਸੋਈਓ ਸੀ ਸਰ ਕਰਦਾ।
ਮੁਖਤਸਰ ਕਲਾਮ ਉਨ੍ਹਾਂ ਦੀ, ਦਰਦੋਂ-ਭੁੱਜੀ ਬੋਟੀ
ਦਰਦ ਹੋਇਆ ਤਾਂ ਸਭ ਕਿਛੁ ਹੋਇਆ, ਕਿਆ ਲੰਮੀ ਕਿਆ ਛੋਟੀ।
ਹਿਕ ਸ਼ੀਰੀਂ ਫਰਹਾਦੋ ਵਾਲੀ, ਗੱਲ ਵਟਾਇ ਸੁਣਾਇਓਨੁ
ਆਮ ਖਲਕ ਥੀਂ ਸੁਣੀ ਸੁਣਾਈ, ਚਾ ਤਸਨੀਫ ਬਣਾਇਓਸੁ!
ਹਜ਼ਰਤ ਖੁਸਰੋ ਸ਼ੇਖ ਨਿਜ਼ਾਮੀ, ਦਸਦੇ ਹੋਰ ਕਿਤਾਬੀਂ
ਹਾਸ਼ਮ ਨੇ ਕੁਛ ਹੋਰ ਸੁਣਾਏ, ਨਾਹੀ ਰਵਾਂ ਹਿਸਾਬੀਂ।
ਯਾ ਉਹ ਹੋਰ ਹੋਇਆ ਕੋਈ ਹਾਸ਼ਮ, ਹਾਸ਼ਮਸ਼ਾਹ ਨ ਹੋਇਆ
ਯਾ ਉਸ ਸ਼ੀਰੀਂ ਖੁਸਰੋ ਵਾਲਾ, ਮਾਲੂਮ ਰਾਹ ਨ ਹੋਇਆ।
ਢੂੰਢਿ ਰਵਾਇਤ ਸੱਚੀ ਕੂੜੀ, ਕਰਨਾ ਸੀ ਇਹ ਕਾਰਾ
ਖੈਰ ਸੁ ਦਰਦ ਬਿਆਂ ਕਰਨ ਦਾ, ਆਹਾ ਮਤਲਬ ਸਾਰਾ।
ਮੁਤਕਦਮੀਨਾਂ ਦੇ ਫੁਰਮਾਏ, ਭੰਗ ਨ ਪਵੇ ਪਿਆਰੇ
ਸੁਣੀ ਸੁਣਾਈ ਉਸ ਭੀ ਆਖੀ, ਕੀ ਸਿਰ ਦੋਸ਼ ਬਿਚਾਰੇ।
ਬੈਂਤ ਤਰਾਜ਼ੂ ਤੋਲ ਬਣਾਇਓਸੁ, ਸਾਰੇ ਲੱਜ਼ਤ ਵਾਲੇ
ਕਲੀਆਂ ਚੁਣ ਚੁਣ ਹਾਰ ਪਰੋਤੇਸੁ, ਨਰਗਸ ਤੇ ਗੁਲਲਾਲੇ।
ਫੇਰ ਵਲਾਯਤ ਸ਼ਿਅਰ ਸੁਖ਼ਨ ਦੀ, ਅਹਿਮਦ ਯਾਰ ਸੰਭਾਲੀ
ਧੌਂਸਾ ਮਾਰ ਤਖਤ ਪਰ ਬੈਠਾ, ਮੌਲਿ ਪੰਜਾਬ ਹਵਾਲੀ।
ਤੇਗਿ ਜ਼ਬਾਨ ਚਲਾਇਓਸੁ ਤ੍ਰਿਖੀ, ਵਿਚ ਪੰਜਾਬ ਜ਼ਿਮੀਨੇ

ਸਿੱਕਾ ਮੁਲਕ ਸੁਖਨ ਦੇ ਉਤੇ, ਜੜਿਓਸੁ ਨਾਲ ਆਈਨੇਂ ।
ਐਸੀ ਗ਼ਾਲਿਬ ਬਣਕੇ ਚਲੀ, ਜ਼ਰਬ ਉਹਦੀ ਵਿਚ ਧਰਤੀਂ
ਬਹੁਤ ਸਰਾਫਾਂ ਨੇ ਛਣਕਾਈ, ਵੱਟਾ ਲਾ ਨ ਪਰਤੀ ।
ਭਰਿ ਭਰਿ ਬੁੱਕ ਸੁਟੇ ਉਸ ਮੋਤੀ, ਮੁਲਕਾਂ ਅੰਦਰ ਵੰਡੇ
ਸੋਹਣੇ ਸਾਫ ਘਣੇਰੇ ਕਤਰੇ, ਬੱਦਲ ਵਾਂਙੂ ਛੰਡੇ ।
ਬਾਜ਼ ਤਬੀਅਤ ਉਸ ਦੀ ਵਾਲਾ, ਗਗਨੋਂ ਹੋ ਕੇ ਲੱਥਾ
ਜਿਸ ਉਹ ਬਾਜ਼ ਵਗਾਇਆ ਮੁੜ ਮੁੜ, ਧੰਨ ਤੂੰ ਹੈ ਓ ਹੱਥਾ !
ਹਰ ਕਿੱਸੇ ਦੀ ਭੱਠੀ ਉਸ ਨੇ, ਜ਼ੇਵਰ ਲਾਇ ਸ਼ਿੰਗਾਰੀਂ
ਸਨਅਤ ਤੇ ਤਸਨੀਫੋਂ ਗ਼ਹਿਣੇ, ਜ਼ੀਨਤ ਕਰਿ ਕਰਿ ਸਾਰੀ ।
ਕਾਦਰ ਬਖਸ਼ ਕਲਮ ਦਾ ਘੋੜਾ, ਇਸ ਮੈਦਾਨ ਹਿਲਾਇਆ
ਛੋਟੇ ਜੁਮਲੇ ਛਾਲ ਨ ਦਿਸੇ, ਚਾਲ ਸਫਾਇ ਚਲਾਇਆ ।
ਸਾਦ-ਮੁਰਾਦੇ ਬੈਂਤ ਵ ਲੇਕਿਨ, ਯੁਮਨ ਤੇ ਬਰਕਤ ਵਾਲੇ
ਮਿੱਠਾ ਹਲਵਾ ਕੀਤੋਸੁ ਇਸ ਵਿਚ, ਪਾਂਦਾ ਕੌਣ ਮਸਾਲੇ ।
ਜਾਂ 'ਮਿਅਰਾਜ' ਮੁਬਾਰਕ ਕਹਿਓਸੁ, ਨਦੀ ਸੁਖਨ ਦੀ ਤਰਿਆ
ਪਾਕ ਹੋਇਆ ਹਰ ਐਬ ਖ਼ਤਾਇਓ, ਨੂਰੋਂ ਮੂੰਹ ਹੱਥ ਭਰਿਆ ।
ਗੋਜਰ ਅੰਦਰ ਛੋਹਰਾਂ ਵਾਲੀ, ਮਰਦ ਹੋਇਆ ਕੋਈ ਅੱਗੇ
ਉਸ ਭੀ ਨਾਮ ਮੁਹੰਮਦ ਆਹਾ, ਲੱਗਾ ਇਸ ਉਸਰੱਗੇ ।
ਥੋੜੇ ਜੈਸੇ ਬੈਂਤ ਬਣਾਇਓਸੁ, ਸੁੱਤੇ ਦਰਦ ਜਗਾਂਦੇ
ਸਾਂਗ ਗਜ਼ਬ ਦੀ ਵਾਂਙ ਮੁਹੰਮਦ, ਸੱਲ ਕਲੇਜਾ ਜਾਂਦੇ ।
ਮੇਰੇ ਉਸ ਦੇ ਬੈਂਤ ਨ ਰਲਦੇ, ਜੇਕਰ ਸਮਝੇ ਭਾਈ
ਏਨ੍ਹਾਂ ਅੰਦਰ ਸਨਅਤ ਡੂੰਘੀ, ਓਨ੍ਹਾਂ ਵਿਚ ਸਫਾਈ ।
ਨਾਲੇ ਹੋਰ ਨਿਸ਼ਾਨੀ ਮੇਰੀ, ਮਾਲੂਮ ਹੋਂਦੀ ਜ਼ਾਹਿਰ
ਵਜ਼ਨ ਹਿਸਾਬ ਨਜ਼ਮ ਦੇ ਵਿਚੋਂ, ਨਾਮ ਨ ਹੋਸੀ ਬਾਹਰ ।
ਮਿਸਰੇ ਅੰਦਰ ਜੜਿਆ ਹੋਸੀ, ਜਿਉਂ ਥੇਵਾ ਵਿਚ ਛਾਪੇ ।
ਜੋ ਕੋਈ ਡੂੰਘੀ 'ਨਜ਼ਰੀਂ' ਵੇਖੇ, ਬੈਂਤੋਂ ਬੈਂਤ ਸਿਵਾਪੇ ।
ਕਿਸੇ ਕਬਾਬ ਕਿਸੇ ਮਿਠਿਆਈਆਂ, ਕਿਸੇ ਪੁਲਾਅ ਪਕਾਏ
ਕਿਸੇ ਅਚਾਰ ਮੁਰੱਬੇ ਉਸ ਦੇ, ਕਲੀਏ ਕਿਸੇ ਟਿਕਾਏ ।
ਮਿੱਸਾ ਲੂਣਾ ਜੋ ਕੁਝ ਜੁੜਿਆ, ਟੁਕੜਾ ਅਸਾਂ ਗਦਾਈ
ਹੀਲੋ ਹੁੱਜਤ ਕੋਇ ਨ ਕੀਤੀ, ਖਾਵਣ ਬੱਰਰਾ ਖੁਦਾਈ ।
ਸ਼ਾਇਰ ਨਾਮ ਧਰਾਵਣ ਲਾਇਕ, ਕਦਰ ਨਹੀਂ ਕੁਝ ਮੇਰਾ
ਉਹ ਖੇਤਾਂ ਦੇ ਸਾਈਂ ਮੇਰਾ, ਖਾਲ ਬੰਨੇ ਪਰ ਡੇਰਾ ।

ਗੁਜ਼ਰੀ ਵਿਥਿਆ ਫੂਕੀ ਛੰਡੀ, ਪੂਣ ਮਿਣ ਟੋਪਾ ਧਾੜੀ
ਯਾਰ ਭਿਰਾਵਾਂ ਦੀ ਕਰਿ ਖਾਤਰ, ਮੈਂ ਭੀ ਖਿਚੜੀ ਚਾੜ੍ਹੀ।

ਮੁਹੰਮਦ ਬਖਸ਼ ਅਖੀਰ ਅਪਣੀ ਸੁੰਦਰ ਸੁਆਦੀ ਰਚਨਾ ਨੂੰ ਮਾਮੂਲੀ ਖਿਚੜੀ ਕਹਿ ਕੇ ਨਿੰਮ੍ਰਤਾ ਦਾ ਪ੍ਰਗਟਾਵਾ ਕਰਦਾ ਹੈ। ਪਰ ਇਸ ਵਿਸਲੇਸ਼ਨ ਦੀ ਸ਼ੈਲੀ ਤੇ ਬੋਲੀ ਤੋਂ ਹੀ ਪਰਗਟ ਹੈ ਕਿ ਕਵੀ ਦਾ ਅੰਦਾਜ਼ ਕਿਤਨਾ ਸੋਹਣਾ ਤੇ ਉਸਨੇ ਸਾਰੀ ਗੱਲ ਨੂੰ ਕੇਹੀ ਸੋਹਣੀ ਜ਼ਬਾਨ ਵਿਚ ਅਦਾ ਕੀਤਾ ਹੈ। ਇਹ ਜ਼ਬਾਨ ਨਿਰੋਲ ਟਕਸਾਲੀ ਜ਼ਬਾਨ ਹੈ ਜਿਸ ਤੇ ਸਮੇਂ ਮੁਤਾਬਿਕ ਫ਼ਾਰਸੀ ਦੀ ਝਾਲ ਫੇਰੀ ਗਈ ਹੈ। ਕੁਝ ਸੱਜਣਾਂ ਇਹ ਵੀ ਕਿਹਾ ਹੈ ਕਿ ਉਸ ਦੀ ਬੋਲੀ ਪੋਠੋਹਾਰ ਦੀ ਹੈ ਯਾ ਉਹ ਨੇ ਪੋਠੋਹਾਰੀ ਉਪ-ਬੋਲੀਆਂ ਦਾ ਸੰਗਮ ਕੀਤਾ ਹੈ। ਪਰ ਇਹ ਗੱਲ ਠੀਕ ਨਹੀਂ, ਕਵੀ ਦੀ ਜ਼ਬਾਨ ਸ਼ੁੱਧ ਟਕਸਾਲੀ ਪੰਜਾਬੀ ਹੈ ਤੇ ਕਿਤੇ ਕਿਤੇ ਕੁਝ ਸਥਾਨਕ ਬੋਲੀ ਦੇ ਪਦ ਜ਼ਰੂਰ ਆਏ ਹਨ, ਪਰ ਏਸ ਕਾਰਣ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਪੋਠੋਹਾਰੀ ਵਿਚ ਰਚਿਆ ਗਿਆ ਹੈ। ਹਾਂ, ਇਹ ਗੱਲ ਤਾਂ ਜ਼ਰੂਰ ਹੈ ਜਿਵੇਂ ਮਾਲਵੇ ਵਿਚ ਹੀਰ ਭਗਵਾਨ ਸਿੰਘ, ਮੱਧ ਪੰਜਾਬ ਵਿਚ ਹੀਰ ਵਾਰਸ ਪੜ੍ਹੀ ਜਾਂਦੀ ਰਹੀ ਹੈ, ਤਿਵੇਂ ਪੋਠੋਹਾਰ ਦੇ ਇਲਾਕੇ ਵਿਚ 'ਸੈਫ਼ੁਲ ਮਲੂਕ' ਬਹੁਤ ਸ਼ੌਕ ਨਾਲ ਪੜ੍ਹਿਆ ਸੁਣਿਆ ਜਾਂਦਾ ਰਿਹਾ ਹੈ। ਹੁਣ ਵੀ ਜੇਹਲਮ ਦੇ ਕੰਢੇ ਵਸਣ ਵਾਲਾ ਇਹ ਮਹਾਂ ਕਵੀ ਜੇਹਲਮ ਨੂੰ ਅਤਿ ਪਿਆਰਾ ਹੈ ਤੇ ਪੰਜਾਂ ਦਰਿਆਵਾਂ ਵਾਲੇ ਵੀ ਇਸ ਦਾ ਆਦਰ ਮਾਣ ਕਰਦੇ ਨਹੀਂ ਥੱਕਦੇ। ਕਿਉਂਕਿ ਉਸ ਦੀ ਸ਼ਾਇਰੀ ਸੈਫ਼ ਵਾਂਙ ਤਿਖੀ ਹੁੰਦੀ ਹੋਈ ਵੀ ਨਾਜ਼ਕ ਤੇ ਮਲੂਕ ਹੈ।

—0—

# ਕਿਸ਼ਨ ਸਿੰਘ ਆਰਿਫ਼

ਉੱਨੀਂਵੀ ਸਦੀ ਦਾ ਆਖਰੀ ਸਮਾ ਪੰਜਾਬ ਵਿਚ ਰਵਾਇਤੀ ਕਿੱਸਾਕਾਰੀ ਦਾ ਆਖਰੀ ਸਮਾ ਹੈ ਜਦੋਂ ਕਿ ਸੱਯਦ ਫਜ਼ਲਸ਼ਾਹ, ਗੁਲਾਮ ਰਸੂਲ, ਭਗਵਾਨ ਸਿੰਘ ਤੇ ਕਿਸ਼ਨ ਸਿੰਘ ਆਰਿਫ ਆਦਿ ਦੇ ਰੂਪ ਵਿਚ ਇਸ ਬੁਝਦੇ ਦੀਵੇ ਦੀ ਲਾਟ, ਉਚੀ ਉਚੀ ਹੋ ਕੇ ਚਮਕੀ। ਕਿਸ਼ਨ ਸਿੰਘ ਨਿਰਾ-ਪੁਰਾ ਕਿੱਸਾਕਾਰ ਹੀ ਨਹੀਂ ਸੀ, ਉਸਦੇ ਨਾਂ ਲਗੀ ਆਰਿਫ ਵਾਲੀ ਪਦਵੀ ਉਸਨੂੰ ਚੰਗਾ ਤਕੜਾ ਧਾਰਮਕ ਰੁਚੀਆਂ ਦਾ ਗਿਆਨੀ ਪੁਰਸ਼ ਵੀ ਸਿਧ ਕਰਦੀ ਹੈ। ਪਰ ਇਹ ਗਿਆਨ ਸਮਾਜਕ ਜਾਂ ਰਾਜਸੀ ਚੇਤਨਾ ਵਾਲਾ ਨਹੀਂ, ਬਲਕਿ ਰਵਾਇਤੀ ਢੰਗ ਦਾ ਗਿਆਨ ਸੀ ਜੋ ਕਰਮਸ਼ੀਲ ਯਾ ਪ੍ਰਗਤੀਸ਼ੀਲ ਹਰਗਿਜ਼ ਨਹੀਂ ਸੀ। ਇਹੋ ਕਾਰਣ ਹੈ ਕਿ ਇਹ ਸਾਹਿਤਕਾਰ ਕਿਸੇ ਸਮਾਜਕ ਪਰਿਵਰਤਨ ਲਈ ਕਲਮ ਚਲਾਉਣ ਦੀ ਥਾਂ ਰਵਾਇਤੀ ਕਿੱਸੇ ਕਹਾਣੀਆਂ ਦਾ ਹੀ ਕਿੱਸਾ ਛੇੜਦੇ ਰਹੇ। ਹਾਂ, ਇਸਦੇ ਦੋ ਲਾਭ ਜ਼ਰੂਰ ਹੋਏ-ਲੋਕਾਂ ਦਾ ਦਿਲ ਪਰਚਾਵਾ ਚਲਦਾ ਰਿਹਾ ਤੇ ਪੰਜਾਬੀ ਬੋਲੀ ਦਾ ਸਾਹਿਤਕ ਧੂੰਣਾ ਧੁਖਦਾ ਰਿਹਾ। ਆਰਿਫ ਦੀਆਂ ਰਚਨਾਵਾਂ ਸਦਾਚਾਰਕ ਸਿਖਿਆਵਾਂ ਤੇ ਨਸੀਹਤਾਂ ਦੀ ਵੀ ਚੋਖੀ ਸਮੱਗਰੀ ਰਖਦੀਆਂ ਹਨ, ਇਸ ਕਰਕੇ ਉਸ ਦੀ ਕਿੱਸਾਕਾਰੀ ਅਪਣੇ ਸਮਕਾਲੀਆਂ ਨਾਲੋਂ ਕੁਝ ਹਦ ਤਕ ਨਿਆਰੀ ਹੈ।

ਆਪ ਦਾ ਜਨਮ ਭਾਈ ਨਰਾਇਣ ਸਿੰਘ ਜੀ ਦੇ ਘਰ ਅੰਮ੍ਰਿਤਸਰ ਵਿਚ ੧੮੩੬ ਈ. ਨੂੰ ਹੋਇਆ ਤੇ ਦੇਹਾਂਤ ੧੯੦੪ ਈ. ਨੂੰ। ਆਪ ਦੇ ਪਿਤਾ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਵਿਚ ਕਿਤਾਬਾਂ ਦੀ ਦੁਕਾਨ ਕਰਦੇ ਸਨ ਤੇ ਇਥੋਂ ਹੀ ਕਿਸ਼ਨ ਸਿੰਘ ਨੂੰ ਕਿੱਸੇ ਕਿਤਾਬਾਂ ਪੜ੍ਹਨ ਦਾ ਸ਼ੌਕ ਲੱਗਾ ਤੇ ਫਿਰ ਪਿਤਾ ਤੋਂ ਬਾਦ ਇਸੇ ਥਾਂ ਉਹ ਖੁਦ ਬਹੁਤ ਸਮਾਂ ਕਿਤਾਬਾਂ ਛਾਪਣ ਤੇ ਵੇਚਣ ਦੀ ਦੁਕਾਨ ਕਰਦੇ ਰਹੇ। ਸੁਰਗਵਾਸੀ ਲਾਲਾ ਧਨੀਰਾਮ ਚਾਤ੍ਰਿਕ ਜੀ ਦੇ ਜ਼ਬਾਨੀ ਦੱਸਣ ਅਨੁਸਾਰ ਇਹ ਆਰਿਫ਼ ਜੀ ਦੀ ਦੁਕਾਨ ਫਿਰ ਭਾਈ ਵਸਾਵਾ ਸਿੰਘ ਨੇ ਲੈ ਲਈ. ਜੋਕਿ ਬਾਜ਼ਾਰ ਦੇ ਦਰਮਿਆਨ ਭਾਈ ਜਵਾਹਰ ਸਿੰਘ ਪੁਸਤਕਾਂ ਵਾਲੇ ਦੀ ਹੱਟੀ ਦੇ ਲਾਗੇਚਾਗੇ ਸੀ। ਆਰਿਫ਼ ਜੀ ਨੇ ਆਪ ਕਈ ਥਾਂ ਲਿਖਿਆ ਹੈ :-

ਕਿਸ਼ਨ ਸਿੰਘ ਸੁਤ ਸਿੰਘ ਨਰਾਇਣ ਅੰਮ੍ਰਿਤਸਰ ਵਿਚ ਰਹਿੰਦਾ
ਬਚਨ ਬਿਲਾਸ ਹੁਲਾਸ ਪਾਇਕੇ, ਤਰਹ ਤਰਹ ਦੇ ਕਹਿੰਦਾ।
ਸਤਿਗੁਰ ਦਾਸ ਗੁਲਾਬ ਹਮਾਰੇ, ਹੋਏ ਚੌਠਿਆਂ ਵਾਲੇ

ਜਿਨ੍ਹਾਂ ਸੰਗਤ ਉਨ ਕੀ ਕੀਨੀ, ਪੀਤੇ ਪ੍ਰੇਮ ਪਿਆਲੇ ।੬੬੯।
ਅੰਮ੍ਰਿਤਸਰ ਵਿਚ ਰਹਿੰਦਾ ਹਾਂ ਮੈਂ, ਕੁਤਬ ਫਰੋਸ਼ੀ ਕਰਦਾ
ਪਾਸ ਅਖਾੜੇ ਚਿਟੇ ਦੇ ਆਸ਼ਕ ਹਰ ਦਿਲਬਰ ਦਾ
ਕਟੜੇ ਮਾਈ ਸੇਵਾਂ ਵਾਲੇ, ਪਾਸ ਗੁਰੂ ਦਰਬਾਰੇ
ਕਿਸ਼ਨ ਸਿੰਘ ਜੋ ਮਿਲਿਆ ਚਾਹੇ, ਆਵੇ ਪਾਸ ਹਮਾਰੇ ।

(ਕਿਸ਼ਨ ਕਟਾਰ

ਥਾਂ ਥਾਂ ਕਵੀ ਨੇ ਕਿੱਸਿਆਂ ਵਿਚ ਅਪਣੇ ਗੁਰੂ ਗੁਲਾਬ ਦਾਸ ਦੀ ਰੱਜ ਕੇ ਪ੍ਰਸ਼ੰਸਾ ਕੀਤੀ ਹੈ । ਗੁਲਾਬ ਦਾਸ (੧੮੦੯-੧੮੭੩ ਈ.) ਖੁਲ੍ਹੇ ਖਿਆਲਾਂ ਦੇ ਦਬੰਗ ਸਾਧ ਸਨ । ਜੋ ਕਸੂਰ ਲਾਗੇ ਚੱਠਿਆਂ ਵਾਲੇ ਡੇਰਾ ਬਣਾ ਕੇ ਰਹਿੰਦੇ ਸਨ । ਆਪ ਵੇਦਾਂਤੀ ਸਾਧੂ ਤੇ ਚੰਗੇ ਤਰਕਵਾਦੀ ਸਨ, ਏਸੇ ਕਰਕੇ ਕਈ ਪੜ੍ਹੇ ਲਿਖੇ ਵੀ ਇਨ੍ਹਾਂ ਦੇ ਸ਼ਰਧਾਲੂ ਹੋਏ । ਸਿੰਘ ਸਭਾ ਲਹਿਰ ਦੇ ਮੋਢੀ ਸੇਵਕ-ਗਿਆਨੀ ਦਿਤ ਸਿੰਘ, ਭਾਈ ਮਈਆ ਤੇ ਸਿੰਘ ਭਾਈ ਜਵਾਹਰ ਸਿੰਘ ਆਦਿ ਸੱਜਣ ਪਹਿਲੇ ਗੁਲਾਬਦਾਸੀਏ ਹੀ ਸਨ ।

ਗੁਲਾਬਦਾਸ ਨੇ ਅਪਣੇ ਖਿਆਲਾਂ ਦੇ ਪ੍ਰਚਾਰ ਲਈ ਸਾਧਭਾਸ਼ਾ ਵਿਚ ਰਚਨਾ ਕੀਤੀ ਜੋ ਕਿ 'ਗੁਲਾਬ ਚਮਨ' ਤੇ 'ਉਪਦੇਸ਼ ਵਿਲਾਸ' ਪੁਸਤਕਾਂ ਵਿਚ ਮਿਲ਼ਦੀ ਹੈ । ਕਿਸ਼ਨ ਸਿੰਘ ਆਰਿਫ ਪੱਕਾ ਗੁਲਾਬਦਾਸੀਆ ਸੀ, ਇਸ ਕਰਕੇ ਸੰਤ ਗੁਲਾਬਦਾਸ ਦੇ ਵਿਚਾਰਾਂ ਦੇ ਅਸਰ ਹੇਠ ਉਸਦਾ ਜੀਵਨ-ਚਿਤਰ ਤਿਆਰ ਹੋਇਆ । ਜਿਥੇ ਕਿੱਤੇ ਕਿਤਾਬਾਂ ਵੇਚਣ ਦੇ ਕਿੱਤੇ ਨੇ ਉਸਨੂੰ ਕਿੱਸਾਕਾਰ ਬਣਾਇਆ, ਉਥੇ ਅੰਮ੍ਰਿਤਸਰ ਦੇ ਧਾਰਮਕ ਵਾਤਾਵਰਣ ਅਤੇ ਸੰਤ ਗੁਲਾਬਦਾਸ ਦੀ ਆਜ਼ਾਦ-ਖਿਆਲੀ ਨੇ ਕਵੀ ਨੂੰ ਆਰਫਾਨਾ ਰੰਗ ਵੀ ਦਿਤਾ । ਆਰਫ ਦਾ ਭਾਵ ਤਾਂ ਬ੍ਰਹਮ ਗਿਆਨੀ ਹੀ ਹੈ, ਇਸ ਕਰਕੇ ਪਹੁੰਚੇ ਹੋਏ ਸੰਤ ਸਾਧੂ ਆਰਫ ਕਹੇ ਜਾਂਦੇ ਸਨ ਅਤੇ ਪੰਜਾਬੀ ਕਵੀਆਂ ਵਿਚ ਪਾਲ ਸਿੰਘ ਆਰਫ, ਦਯਾ ਸਿੰਘ ਆਰਫ ਹਰਨਾਮ ਸਿੰਘ ਆਰਫ ਮਸਹੂਰ ਹਨ । ਇਹੋ ਕਾਰਨ ਹੈ, ਉਸਦੀ ਕਿੱਸਾਕਾਰੀ ਵੇਦਾਂਤੀ ਵਿਚਾਰਾਂ ਨਾਲ ਸੁਆਰੀ ਸ਼ਿੰਗਾਰੀ ਹੋਈ ਹੈ, ਇਸਦਾ ਉਪਦੇਸ਼ਾਤਕ ਤੱਤ ਇਸਦੇ ਗੌਰਵ ਨੂੰ ਵਧਾਉਂਦਾ ਹੈ । ਕਿੱਸਿਆਂ ਤੋਂ ਇਲਾਵਾ ਫਕੀਰੀ ਬਚਨਾਂ ਦੇ ਬੈਂਤ, ਕੋਟੜੇ, ਖਟਪਦੇ, ਕੁੰਡਲੀਏ ਤੇ ਕਬਿੱਤ ਸਵਈਏ ਆਦਿ ਵੀ ਕਾਫੀ ਮਿਲਦੇ ਹਨ ਜੋ ਸਾਧਾਭਾਸ਼ਾ ਵਿਚ ਹਨ । ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :—

੧ ਕਲੀਆਂ ਵਾਲੀ ਹੀਰ
੨ ਸ਼ੀਰੀਂ ਫਰਹਾਦ
੩ ਪੂਰਨ ਭਗਤ
੪ ਰਾਜਾ ਭਰਥਰੀ
੫ ਰਾਜਾ ਰਸਾਲੂ
੬ ਦੁੱਲੀ ਭੱਟਾ
੭ ਕਾਫੀਆਂ
੮ ਕੋਟੜੇ ਖਟਪਦੇ
੯ ਕੁੰਡਲੀਏ ਆਰਿਫ
੧੦ ਕ੍ਰਿਸ਼ਨ ਕਟਾਰ

| | | | |
|---|---|---|---|
| ੧੧ | ਬਿਬੇਕ ਬਾਣ | ੧੯ | ਸਤਵਾਰ |
| ੧੨ | ਸਰਬੰਗੀ | ੨੦ | ਸੀਹਰਫ਼ੀ |
| ੧੩ | ਕਸੀਦਾ ਆਰਿਫ | ੨੧ | ਪੈਂਤੀ ਅੱਖਰੀ |
| ੧੪ | ਗਿਆਨ ਚਰਖਾ | ੨੨ | ਸਤੀ ਸ਼ਿੰਗਾਰ |
| ੧੫ | ਰਾਜਨੀਤੀ | ੨੩ | ਹੋਲੀਆਂ |
| ੧੬ | ਜੀਵ ਸਿਆਪਾ | ੨੪ | ਹਰੀ ਹਰ ਅਸਤੋਤ੍ਰ |
| ੧੭ | ਬੁਝਾਰਤਾਂ | ੨੫ | ਕਾਰ ਸਰੋਵਰ |
| ੧੮ | ਬਾਰਾਂਮਾਹ (ਦੋ) | ੨੬ | ਪੋਥੀ ਸੁਧਰਮੀ (ਵਾਰਤਕ) |

ਕਿੱਸਿਆਂ ਵਿਚੋਂ 'ਕਲੀਆਂ ਵਾਲੀ ਹੀਰ' (੧੮੮੯ ਈ.) ਕਵੀ ਦੀ ਵਿਸ਼ੇਸ਼ ਰਚਨਾ ਹੈ. ਜਿਸਨੂੰ ਆਪਣੇ ਰੂਪਕ ਗੌਰਵ ਕਾਰਣ ਸ਼ਿਰੋਮਣੀ 'ਹੀਰਾਂ' ਵਿਚ ਗਿਣਿਆ ਜਾਂਦਾ ਹੈ। ਸ਼ੀਰੀਂ ਫਰਹਾਦ ਦਾ ਕਿੱਸਾ ਵੀ ਉਸ (੧੮੭੨ ਈ.) ਬੈਂਤਾਂ ਵਿਚ ਕਾਫੀ ਵਿਸਤਾਰ ਨਾਲ ਲਿਖਿਆ ਪਰ ਸ਼ਾਯਦ ਕਵੀ ਉਤਨੀ ਸਫਲਤਾ ਨਹੀਂ ਪਾ ਸਕਿਆ। ਸ਼ਾਇਦ ਦੁੱਲਾ ਭੱਟੀ ਦਾ ਕਿੱਸਾ ਪਹਿਲੀ ਵਾਰੀ ਆਰਿਫ ਨੇ ਹੀ ਰਚਿਆ, ਬਾਕੀ ਕਿੱਸੇ ਛੋਟੇ ਛੋਟੇ ਹਨ। ਇਸ ਕਿੱਸਾ-ਸਾਹਿਤ ਤੋਂ ਇਲਾਵਾ ਜੋ ਉਸ ਫਕੀਰੀ ਸਾਹਿਤ ਦੀ ਰਚਨਾ ਕੀਤੀ, ਉਸਤੋਂ ਉਸਦੀ ਅਜ਼ਾਦਖਿਆਲੀ, ਬੇਪਰਵਾਹੀ ਤੇ ਸਰਬੰਗੀ ਜੀਵਨ-ਦ੍ਰਿਸ਼ਟੀ ਦਾ ਪਤਾ ਲਗਦਾ ਹੈ। ਭਾਵੇਂ ਇਹ ਰਚਨਾ ਵਧੇਰੇ ਸਾਧਭਾਸ਼ਾ ਵਿਚ ਹੈ ਪਰ ਪੰਜਾਬੀ ਰੰਗ ਜ਼ੋਰਾਵਰ ਹੈ। ਵੰਨਗੀ ਵਜੋਂ ਕੁਝ ਛੰਦ ਇਥੇ ਦਿੰਦੇ ਹਾਂ :—

ਸਾਚਾ ਪ੍ਰੇਮ ਜਿਨ੍ਹਾਂ ਕੋ ਲਾਗਾ, ਤਿਨ ਕਹੁ ਕੂੜ ਕਮਾਣਾ ਕੀ
ਸ਼ੌਕ ਸ਼ਰਾਬ ਜਿਨ੍ਹਾਂ ਨੇ ਪੀਤੀ, ਤਿਨਕੋ ਨਸ਼ਾ ਪਿਲਾਣਾ ਕੀ
ਅੱਗ ਇਸ਼ਕ ਦੀ ਨਾਲ ਜਲੇ ਜੋ, ਉਨ ਕੋ ਔਰ ਜਲਾਣਾ ਕੀ
ਜਿਨ੍ਹਾਂ ਆਪ ਆਪ ਕਉ ਖਾਇਆ, ਲੋਕ ਕੋ ਨੁਕਲ ਖਿਲਾਣਾ ਕੀ।
ਦੀਨ ਮਜ਼ਬ ਔਰ ਤੀਨ ਲਾਜ ਲੌਂ, ਬਰਨ ਆਸ਼੍ਰਮ ਉਠਾਏ ਹੈਂ
ਖੁਦੀ ਛੋੜ ਖੁਦ ਖ਼ਾਵੰਦ ਹੂਏ, ਅਨਲਹੱਕ ਜਤਾਏ ਹੈਂ
ਹਿੰਦੂ ਤੁਰਕ ਦੀ ਹੱਦ ਉਠਾਈ, ਅਨਹਦ ਰਾਗ ਸੁਣਾਏ ਹੈਂ
ਕਿਸ਼ਨ ਸਿੰਘ ਸਰਬੰਗੀ ਹੋਕਰ, ਰੰਗ ਨਿਹੰਗ ਬਤਾਏ ਹੈਂ।
ਬਡੀ ਜਾਤ ਮੇਂ ਬਡ਼ੀ ਹੰਗਤਾ, ਮਾਨ ਬਡਾਈ ਮਾਰੇ ਰੇ
ਹਸਤੀ ਊਂਠ ਬਡ਼ੇ ਜਗ ਮੋ ਹੈ, ਬੋਝ ਉਠਾਵੇਂ ਭਾਰੇ ਰੇ
ਪੰਡਿਤ ਕਾਜ਼ੀ ਸੱਯਦ ਬਾਵੇ, ਮਰ ਜਾਵਹਿ ਹੰਕਾਰੇ ਰੇ
ਛਤ੍ਰੀ ਬ੍ਰਾਹਮਣ ਪੀਰ ਪ੍ਰੈਕੰਬਰ, ਸਭੀ ਹੰਗਤਾ ਜਾਰੇ ਰੇ।
ਗਿਆਨਵਾਨ ਚਮਿਆਰ ਭਲਾ ਹੈ, ਮਸਤ ਰਹੇ ਹਰ ਹਾਲੀ ਰੇ
ਬੁਰਾ ਬ੍ਰਾਹਮਣ ਨੀਚ ਜਾਨ ਜੋ, ਬ੍ਰਹਿਮ ਗਿਆਨ ਤੋਂ ਖਾਲੀ ਰੇ। [ਕਿੱਟਰੇ ਖਟਪਦੇ

'ਸਾਈਂ' ਸਾਧੂ ਵਾਸਤੇ, ਰਹਿਣਾ ਭਲੋ ਇਕੰਤ
ਰਹੇ ਅਕੇਲਾ ਮੌਜ ਮੇਂ, ਤੋੜ ਮੋਹ ਕੀ ਤੰਤ
ਤੋੜ ਮੋਹ ਕੀ ਤੰਤ, ਸੰਤ ਜੀ ਹੈ ਯੋਹ ਰੀਤਾ
ਕੋ ਆਵੈ ਕੋ ਜਾਵੈ, ਫਿਕਰ ਇਕ ਰੌਚ ਨ ਕੀਤਾ
ਕਿਸ਼ਨ ਸਿੰਘ ਤੂੰ ਸੰਗ ਕਿਸੀ ਕੇ ਚਿਤ ਨ ਲਾਈਂ
ਰਹੋ ਇਕੰਤ ਸਦੀਵ ਸਦਾ ਸੁਖ ਭੋਗਹੁ ਸਾਈਂ।'
ਫਕੀਰੀ ਵੀ ਇਕ ਚੀਜ਼ ਹੈ, ਜੋ ਕੋਈ ਹੋਇ ਫਕੀਰ
ਲਿਖੇ ਨ ਉਪਰ ਚਸ਼ਮ ਕੇ, ਸ਼ਾਹ ਅਮੀਰ ਵਜ਼ੀਰ
ਸ਼ਾਹ ਅਮੀਰ ਵਜ਼ੀਰ ਪੀਰ ਪੈਗੰਬਰ ਸਾਰੇ
ਬ੍ਰਹਿਮਾ ਬਿਸ਼ਨ ਮਹੇਸ਼, ਪੇਸ਼ ਦਰਵੇਸ਼ ਨਿਤਾਰੇ
ਕਿਸ਼ਨ ਸਿੰਘ ਸੋਹੰ ਕਹੈ, ਫਿਰ ਕਿਆ ਦਿਲਗੀਰੀ
ਐਸੀ ਪਦਵੀ ਕੌਣ, ਜਗਤ ਮੇਂ ਜੌਨ ਫਕੀਰੀ।'
ਖਾਨਾ ਹੈ ਦਰਵੇਸ਼ ਕਾ, ਯਹ ਜੋ ਸਗਲ ਜਹਾਨ
ਚਾਰ ਤਰਫ ਦੀਵਾਰ ਹੈ, ਅਰਸ਼ ਛਾਤ ਪਹਿਚਾਨ
ਅਰਸ਼ ਛਾਤ ਪਹਿਚਾਨ, ਫਰਸ਼ ਹੈ ਧਰਤੀ ਸਾਰੀ
ਸੂਰਜ ਚਾਂਦ ਚਰਾਗ, ਬਾਗ ਸਭ ਖੇਤੀਬਾਰੀ
ਕਿਸ਼ਨ ਸਿੰਘ ਹੈ ਜਹਾਂ ਤਹਾਂ, ਆਰਫ ਮਸਤਾਨਾ
ਚੌਦੀਂ ਤਬਕੀਂ ਸੈਰ, ਫੱਕਰ ਦਾ ਸਭ ਜਗ ਖਾਨਾ।
'ਓਹੀ' ਕਹਿਆ ਫਿਰਔਨ ਨੇ, ਓਹੀ ਕਹਿਆ ਮਨਸੂਰ
ਅਨਲਹੱਕ ਤੋ ਏਕ ਹੈ, ਕਹਿਨੇ ਮੇਂ ਦਸਤੂਰ
ਕਹ ਨੇ ਮੇਂ ਦਸਤੂਰ ਦੂਰ ਕਰ, ਖੁਦ ਕੋ ਬੋਲੈ
ਅਦਲ ਉਸੀ ਕਾ ਜਾਨ, ਬਰਾਬਰ ਕਰਕੇ ਤੋਲੈ
ਕਿਸ਼ਨ ਸਿੰਘ ਫਿਰਔਨ ਗਾਵਨ ਮਨਸੂਰ ਮੁਖੋਂ ਹੀ
ਕਹਿਨੇ ਮੇਂ ਹੈ ਭੇਦ, ਬਾਤ ਓਹੀ ਕੀ ਓਹੀ।'
ਪੈਗੰਬਰ ਕਿਆ ਚੀਜ਼ ਹੈ, ਕਈ ਕੋਟ ਅਵਤਾਰ
ਲੱਖ ਮੁਹੰਮਦ ਔਲੀਏ, ਤੇਰੇ ਖਿਦਮਤਗਾਰ
ਤੇਰੇ ਖਿਦਮਤਗਾਰ, ਚਾਰੋਂ ਸਿਰ ਨਾਵੈਂ
ਆਦਮ ਹੱਵਾ ਆਦਿ, ਦੇਵਤੇ ਨਿਤ ਗੁਣ ਗਾਵੇਂ
ਕਿਸਨ ਸਿੰਘ ਤੂੰ ਸਰਬ ਠਉਰ, ਜਿਉਂ ਘਟ ਮਹਿੰ ਅੰਬਰ
ਕਹੁ ਤੂੰ ਅਨਲ ਹੱਕ, ਹੱਕ ਕੇ ਸਭ ਪੈਗੰਬਰ। [ਕੁੰਡਲੀਏ ਆਰਫ
ਸਾਰਿਆਂ ਦੇ ਨਾਲ ਰਲ ਮਿਲਕੇ ਨਿਹਾਲ ਰਹੀਏ
ਸਾਰਿਆਂ ਦੇ ਵਿਚ ਪਰਮੇਸ਼ਰ ਪਛਾਣੀਏ

ਸੁਇਨੇ ਦੇ ਜੋ ਗਹਿਣੇ ਸੋ ਸੋਨਾ ਕਰ ਵੇਖੀਏ ਤੇ
ਰੱਬ ਦਿਆਂ ਬੰਦਿਆਂ ਨੂੰ ਰੱਬ ਰੂਪ ਜਾਣੀਏ
ਵੈਰ ਤੇ ਵਿਰੋਧ ਕਾਹਨੂੰ ਕਿਸੇ ਨਾਲ ਰੱਖਣਾ ਹੈ
ਸਗੋਂ ਸਭ ਸੋਹਣੇ ਦੀ ਸੂਰਤ ਸਿਆਣੀਏ
ਕਿਸ਼ਨ ਸਿੰਘ ਪਿਆਰੇ ਜਦੋਂ ਦਿਲੋਂ ਦੂਈ ਦੂਰ ਹੋਵੇ
ਤਦੋਂ ਘਰਬਾਰ ਸਾਰੇ ਬੈਠ ਮੌਜਾਂ ਮਾਣੀਏ ।'
ਸ਼ੇਰਾਂ ਦੀਆਂ ਧਾੜਾਂ ਨਹੀਂ ਹੰਸਾਂ ਦੀਆਂ ਡਾਰਾਂ ਕਿਤੇ
ਮੋਤੀ ਦੇ ਹਾਟਾਂ ਦੇ ਨ ਢੇਰ ਕਿਤੇ ਲਗਦੇ
ਪਾਂਰਸਾਂ ਦੇ ਪਰਬਤ ਨ ਚੰਨਣ ਦੇ ਰੁੱਖ ਸਾਰੇ
ਅੰਮ੍ਰਿਤ ਸੰਦੇ ਦਰਿਆਓ ਨਹੀਂ ਵਗਦੇ
ਖੋਜੀਆਂ ਤੇ ਪਿੰਡ ਤੇ ਰਸਾਇਣੀ ਨ ਗਾਮ ਗਾਮ
ਬੋਹਲ ਨ ਹੋਂਦੇ ਪੰਨੇ, ਹੀਰੇ ਅਤੇ ਨਗ ਦੇ
ਕਿਸ਼ਨ ਸਿੰਘ ਸਾਈਂ ਦੀ ਪਛਾਣ ਵਾਲਾ ਇਕ ਕੋਈ
ਠੱਗ ਤੇ ਬਹੁਰੂਪੀਏ ਬਤੇਰੇ ਵਿਚ ਜਗ ਦੇ ।'
ਸੋਨਾ ਕੁੱਟ ਕੁੱਟ ਸੁਨਿਆਰ ਅੱਗ ਵਿਚ ਤਾਵੇ
ਵਾਲਾ ਬਣ ਜਾਵੇ ਕੰਨੀਂ ਰਾਣੀਆਂ ਸੁਹਾਵਸੀ
ਕਪੜੇ ਨੂੰ ਕਾਰੀਗਰ ਲੀਰ ਲੀਰ ਕਰੇ ਪਹਿਲੇ
ਫੇਰ ਚੋਲਾ ਬਣੇ ਗਲ ਰਾਜਿਆਂ ਨੂੰ ਲਾਵਸੀ
ਕੰਘੀ ਪਹਿਲੇ ਪੇਟ ਨੂੰ ਚਿਰਾਵੇ ਚੜ੍ਹੇ ਸੀਸ ਉਤੇ
ਮਿਟੀ ਪੈਰਾਂ ਹੇਠ ਹੋ ਕੇ ਮਹਿਲਾਂ ਸਿਰ ਜਾਵਸੀ
ਕਿਸ਼ਨ ਸਿੰਘ ਯਾਰ ਦੇ ਵਿਛੋੜੇ ਦਾ ਜੋ ਦੁਖ ਦੇਖੇ
ਮਿਲਕੇ ਮਹਿਬੂਬ ਤਾਈਂ ਸੋਈ ਸੁਖ ਪਾਵਸੀ । ੨੪੬ । [ਕ੍ਰਿਸ਼ਨ ਕਟਾਰ

ਆਰਿਫ ਨੇ ਦੋ ਬਾਰਾਂਮਾਹ ਲਿਖੇ, ਇਹ ਬਾਰਾਂਮਾਹ ਐਸੇ ਹਨ ਜਿਨ੍ਹਾਂ ਵਿਚ ਮਹੀਨੇ ਦੇ ਨਾਂ ਦੇ ਪਹਿਲੇ ਅੱਖਰਾਂ ਨੂੰ ਲੈਕੇ ਸਾਰੇ ਛੰਦ ਹੀ ਅਨੁਪ੍ਰਾਸ ਅਲੰਕਾਰ ਨਾਲ ਸਜਾਏ ਗਏ ਹਨ ਮੁਕੰਮਲ ਬਾਰਾਂਮਾਹਿਆਂ ਦਾ ਪਾਠ ਵੇਖਣ ਲਈ ਮੇਰੀ ਪੁਸਤਕ 'ਪੰਜਾਬੀ ਬਾਰਾਂਮਾਹੇ' ਦੇਖੀ ਜਾ ਸਕਦੀ ਹੈ । ਨਮੂਨੇ ਵਜੋਂ ਇਕ ਇਕ ਛੰਦ ਪੇਸ਼ ਕਰਦੇ ਹਾਂ —

ਚੇਤਰ ਚੋਰਾਂ ਚਿਤ ਚੁਰਾਇਓ, ਚਸ਼ਮਾਂ ਚੋਟ ਚਲਾਕੇ
ਚਿਖਿਆ ਚਾੜ੍ਹ ਚਕੋਰਾਂ ਚੰਦਾ ! ਚਲਿਓ ਚੈਨ ਚੁਰਾਕੇ
ਚੂੜਾ ਚੌਂਕਿ ਚੂਰ ਚਿਟ ਚੋਲੀ, ਚੀਰੇ ਚੁੰਨੀ ਚਾ ਕੇ
ਕਿਸ਼ਨ ਸਿੰਘ ਚਲ ਚਾਲ ਚੰਗੇਰੀ, ਚਾਹ ਚੱਛ ਚਮਕਾਕੇ
ਚੇਤ੍ਰ ਚਿਤ ਡੋਲੇ ਵਿਚ ਡੋਲੇ ਮੇਰਾ, ਬਾਲ੍ਹਪੀਆ ਦੇ ਗਲ ਦੀ ਖਬਰ ਨ ਗੱਲ ਦੀ

ਨਾਲ ਹਿਜਰ ਦੇ ਮੈਂ ਨਿਤ ਜਲਦੀ, ਜੈਸੇ ਮਛਲੀ ਜਲਦੀ ਜਲਬਿਨ ਜਲਦੀ
ਵਾਂਙ ਨਦੀ ਦੇ ਦੀਦੇ ਵਗਦੇ, ਬਿਨ ਬੇੜੀ ਮੈਂ ਠਲ੍ਹਦੀ ਮੂਲ ਨ ਠਲ੍ਹਦੀ
ਕਿਸ਼ਨ ਸਿੰਘ ਮੈਂ ਢੂੰਢਾਂ ਤੈਨੂੰ, ਖਬਰ ਮਿਲੇ ਜੇ ਝਲ ਦੀ ਨ ਦੁਖ ਝੱਲ ਦੀ।

ਇਹ ਕਾਵਿ ਵੰਨਗੀਆਂ ਆਰਿਫ ਦੀ ਵਿਚਾਰਧਾਰਾ ਤੇ ਕਾਵਿ ਕਲਾ ਨੂੰ ਚੰਗੀ ਤਰ੍ਹਾਂ ਪ੍ਰਗਟ ਕਰ ਰਹੀਆਂ ਹਨ, ਜੈਸਾ ਕਿ ਅਸਾਂ ਪਹਿਲੇ ਕਿਹਾ ਸੀ ਕਿ ਇਕ ਫੁਟਕਲ ਰਚਨਾਵਲੀ ਤੋਂ ਇਲਾਵਾ ਕਵੀ ਦੀ ਪ੍ਰਮੁਖ ਰਚਨਾ 'ਕਲੀਆਂ ਵਾਲੀ ਹੀਰ' ਹੈ। ਇਸਦੀ ਮੁਖ ਵਡਿਆਈ ਕਲੀਆਂ ਵਿਚ ਲਿਖਿਆ ਜਾਣਾ ਹੈ। ਪੰਜਾਬ ਵਿਚ ਦੋਹਰੇ ਦੇ ਬਹਿਰ ਨੂੰ ਬਹੁਤ ਪ੍ਰਸਿਧੀ ਮਿਲੀ ਹੈ, ਇਸਦੀ ਤੁਕ ਛੋਟੀ ਹੋਣ ਕਰਕੇ ਯਾਦ ਵੀ ਛੇਤੀ ਹੋ ਜਾਂਦੀ ਹੈ ਤੇ ਗਾਈ ਵੀ ਜਾ ਸਕਦੀ ਹੈ। ਇਸ ਲਈ ਇਸ ਲੋਕ-ਛੰਦ ਵਿਚ ਹੀਰ ਰਾਝੇ ਦੀ ਪ੍ਰੇਮ ਲਿਖਣਾ ਇਕ ਸਮੇਂ ਦੀ ਮੰਗ ਸੀ, ਜਿਸਨੂੰ ਪੇਂਡੂ ਲੋਕ ਮਿਰਜ਼ੇ ਦੀਆਂ ਸੁਰਾਂ ਤੇ ਗਾ ਸਕਣ। ਕਵੀ ਲਿਖਦਾ ਹੈ :—

ਕੀਤਾ ਯਾਰਾਂ ਦੋਸਤਾਂ ਰਲ-ਮਿਲ ਇਹ ਫੁਰਮਾਨ
ਕਿੱਸਾ ਰਾਂਝੇ ਹੀਰ ਦਾ, ਚੰਗਾ ਕਰੋ ਬਿਆਨ
ਭਾਵੇਂ ਕਈਆਂ ਸ਼ਾਇਰਾਂ, ਅੱਗੇ ਆਖੀ ਜਾਣ
ਤਾਂ ਭੀ ਤੁਸੀਂ ਬਣਾ ਦਿਓ, ਲਾ ਕੇ ਅਪਨਾ ਤਾਣ
ਬੋਲੀ ਹੋ ਪੰਜਾਬ ਦੀ, ਅੱਛੀ ਸਾਫ ਜ਼ਬਾਨ
ਜੱਟ ਲੋਕ ਜਿਸ ਸ਼ੇਅਰ ਨੂੰ, ਮਿਰਜ਼ੇ ਵਾਂਙੂ ਗਾਣ
ਕਿਸਨ ਸਿੰਘ ਖੁਸ਼ ਹੋਇਕੇ, ਵਾਹ ਵਾਹ ਕਲੀਆਂ ਲਾਣ।੧੦।

ਇਉਂ ਕਿਸਨ ਸਿੰਘ ਨੇ ਹੋਰ ਕਵੀਆਂ ਨਾਲੋਂ ਅਪਣੇ ਕਿੱਸੇ ਨੂੰ **ਵੱਖਰਿਆਉਣ** ਤੇ ਲੋੜ ਮੰਗ ਨੂੰ ਪੂਰਾਂ ਕਰਨ ਲਈ ਕਲੀਆਂ ਵਿਚ ਇਹ ਕਿੱਸਾ ਰਚਿਆ। **ਕਲੀ** ਇਕ ਤੁਕ ਨੂੰ ਕਿਹਾ ਗਿਆ ਹੈ ਤੇ ਇਕ ਛੰਦ (ਬੈਂਤ) ਵਿਚ ਸੱਤ ਸੱਤ ਕਲੀਆਂ ਹਨ।

ਅੰਦਰ ਇਕ ਇਕ 'ਬੈਂਤ' ਦੇ 'ਸੱਤ ਸੱਤ ਕਲੀਆਂ ਧਾਰ।

ਸੋ ਇਹ ਬੈਂਤ ਦੋਹਰੇ ਦਾ ਹੀ ਪਸਰਿਆ ਰੂਪ ਹੈ। ਦੋਹਰੇ ਵਿਚ ਦੋ ਤੁਕਾਂ ਹੁੰਦੀਆਂ ਹਨ, ਇਸ ਵਿਚ ਸੱਤ। ਇਸ ਤਰ੍ਹਾਂ 'ਹੀਰ' ਦੀ ਸਹਾਨਤਾ ਜਿਥੇ ਰੂਪਕ ਪੱਖੋਂ ਨਿਰਾਲੀ ਹੈ, ਕਾਵਿ ਗੁਣਾਂ ਕਰਕੇ ਵੀ ਸਲਾਹੁਣ ਯੋਗ ਹੈ। ਮਿਸਾਲ ਲਈ ਕਵੀ ਤਸ਼ਬੀਰਾਂ ਦੀ ਭਰਮਾਰ ਲਾਉਂਦਾ, ਹੀਰ ਦੇ ਹੁਸਨ ਦਾ ਵਰਣਨ ਇਉਂ ਕਰਦਾ ਹੈ :—

ਸਿਰ ਤੇ ਜ਼ੁਲਫਾਂ ਕਾਲੀਆਂ, ਜ਼ਹਿਰੀ ਜਿਵੇਂ ਭੁਜੰਗ
ਨਾਗ ਲਪੇਟੇ ਵਾਲ ਵਾਲ, ਮਾਰਨ ਡੰਗ ਨਿਸ਼ੰਗ
ਅਬਰੂ ਵਾਂਗ ਕਮਾਨ ਦੇ, ਚਲੇ ਨਜ਼ਰ ਖਤੰਗ
ਚਸ਼ਮਾਂ ਬਲਨ ਚਰਾਗ ਜਿਉਂ, ਆਸ਼ਕ ਜਲਣ ਪਤੰਗ

ਠੋਡੀ ਵਾਂਙ ਬਦਾਮ ਸੀ, ਗਰਦਨ ਮਿਸਲ ਕੁਲੰਗ
ਗੱਲ੍ਹਾਂ ਸਿਉ ਕਸ਼ਮੀਰ ਦੇ, ਸੋਹਣਾ ਸੁੰਦਰ ਰੰਗ।
ਬਾਹਾਂ ਸੁੰਦਰ ਕੂਲੀਆਂ, ਪਿਤਾਂ ਜਿਵੇਂ ਅਨਾਰ
ਫਲੀਆਂ ਵਾਂਗੂ ਉਂਗਲਾਂ, ਹੁਸਨ ਖਿੜੀ ਗੁਲਜ਼ਾਰ
ਪੇਟ ਸਰ੍ਹਾਣਾ ਮਖਮਲੀ, ਨਾਫਾ ਮੁਸ਼ਕ ਤਤਾਰ
ਨਾਜ਼ਕ ਲੱਕ ਪਲੰਗ ਜਿਉਂ, ਚਾਲ ਚਕੋਰ ਵਿਚਾਰ
ਕੋਇਲ ਵਾਂਗੂ ਬੋਲਦੀ, ਕੁਮਰੀ ਕਰੇ ਪੁਕਾਰ
ਸਾਦੀ ਸੋਹਣੀ ਲਗਦੀ, ਬਾਝੋਂ ਹਾਰ ਸ਼ਿੰਗਾਰ
ਸ਼ਕਲ ਹੀਰ ਦੀ ਕਿਸ਼ਨ ਸਿੰਘ, ਜਿਉਂ ਨੰਗੀ ਤਲਵਾਰ। ੧੩੧।

ਜਦੋਂ ਰਾਂਝਾ ਹੁਸਨ ਦੇ ਜਾਲ ਵਿਚ ਫਸ ਜਾਂਦਾ ਹੈ ਤਾਂ ਕਵੀ ਉਸ ਦੀ ਅਵਸਥਾ ਅੰਕਿਤ ਕਰਦਾ ਲਿਖਦਾ ਹੈ—

ਮਨ ਪੰਖੀ ਫਸ ਜਾਂਵਦਾ, ਦੇਖ ਜ਼ੁਲਫ ਦਾ ਜਾਲ
ਦਾਣਾ ਪਾ ਕੇ ਹੁਸਨ ਦਾ ਹੁੰਦਾ, ਆਪ ਹਲਾਲ
ਇਸ਼ਕ ਸਮੁੰਦਰ ਵਿਚ ਜਾ, ਜੇ ਕੋਈ ਮਾਰੇ ਛਾਲ
ਫਿਰ ਕਿਤਨਾ ਹੀ ਜ਼ੋਰ ਲਾ, ਹੁੰਦਾ ਨਹੀਂ ਨਿਕਾਲ।

ਕਿਸ਼ਨ ਸਿੰਘ ਨੇ ਜੋ ਕਲੀ ਦਾ ਕਾਵਿਰੂਪ ਅਪਣਾਇਆ, ਉਸ ਵਿਚ ਉਹ ਬਹੁਤ ਸਫਲ ਰਿਹਾ ਹੈ। ਖਾਸ ਕਰਕੇ ਮਿਰਜ਼ੇ ਦੀਆਂ ਸੂਰਾਂ ਦਾ ਰੰਗ ਢੰਗ ਉਸਦੇ ਸਾਮ੍ਹਣੇ ਸੀ, ਏਸ ਕਰਕੇ ਉਹ ਅਪਣੇ ਨਾਇਕ ਰਾਂਝੇ ਨੂੰ ਉਸ ਰੂਪ ਵਿਚ ਪੇਸ਼ ਕਰਕੇ ਪ੍ਰਸੰਨ ਹੁੰਦਾ ਹੈ। ਜਦ ਰਾਂਝਾ ਹੀਰ ਦੀ ਤਲਾਸ਼ ਵਿਚ ਪਿੰਡ ਪਿੰਡ ਗਾਹੁੰਦਾ ਫਿਰਦਾ ਹੈ ਤਾਂ ਕਵੀ ਉਸਦੀ ਜੋਗੀਆਂ ਵਾਲੀ ਫੇਰੀ ਨੂੰ ਇਕ ਸੂਰਮਗਤੀ ਦਾ ਕੰਮ ਦਸਦਾ ਹੈ :—

'ਤੇਲ ਕੰਨਾਂ ਵਿਚ ਪਾਇ ਕੇ ਫਿਰਦਾ ਗਲੀ ਗਲੀ
ਗੱਲ ਨ ਸੁਣਦਾ ਕਿਸੇ ਦੀ, ਆਸ਼ਕ ਮਰਦ ਬਲੀ
ਲੱਗੀ ਅੱਗ ਫ਼ਿਰਾਕ ਦੀ ਸਾਰੀ ਜਾਨ ਗਲੀ
ਸ਼ਹਿਰ ਸੱਜਣ ਦੇ ਜਾਵਣਾ, ਧਰਕੇ ਜਾਨ ਤਲੀ
ਜਿਉਂ ਗਾਜ਼ੀ ਮੈਦਾਨ ਵਿਚ ਕਰਦੇ ਅਲੀ ਅਲੀ
ਖਾਤਰ ਦਿਲਬਰ ਮੰਗਦੇ, ਫਿਰਦੇ ਮਰਦ ਵਲੀ। ੪੮੯।

ਇਸੇ ਤਰ੍ਹਾਂ ਹੋਰ ਵੀ ਅਨੇਕ ਸਥਾਨ ਹਨ ਜਿਥੇ ਕਵੀ ਨੇ ਇਸ ਇਸ਼ਕ ਦੀ ਵਾਰਤਾ ਨੂੰ ਬਹਾਦਰੀ ਦਾ ਸਾਕਾ ਬਣਾਕੇ ਪੇਸ਼ ਕੀਤਾ ਹੈ, ਇਸ ਨਾਲ ਅਣਖ ਦਾ ਜੀਵਨ ਜੀਉਣ ਵਾਲੇ ਪੇਂਡੂ ਪੰਜਾਬੀਆਂ ਦੇ ਜਜ਼ਬਿਆਂ ਨੂੰ ਖਾਸ ਹੁਲਾਰਾ ਮਿਲਦਾ ਹੈ। ਸਦਾਚਾਰਕ ਸਿਖਿਆਵਾਂ ਦੀ ਥਾਂ ਥਾਂ ਮਾਲਾ ਪ੍ਰੋਤੀ ਹੈ ਤੇ ਵਾਰਸ ਵਾਂਙ ਇਸ ਮਜਾਜ਼ੀ ਕਿੱਸੇ ਨੂੰ ਹਕੀਕੀ

ਦਾ ਰੂਪ ਦੇਕੇ ਆਰਿਫ ਨੇ ਆਪਣੀ ਆਤਮਿਕ ਸੰਤੁਸ਼ਟਤਾ ਵੀ ਲੱਭੀ ਹੈ, ਰੂਪਕ ਇਹ ਹੈ :-

ਹੀਰ ਹਮਾਰੀ ਬੁਧਿ ਹੈ, ਰਾਂਝਾ ਰੱਬ ਰਸਾਲ
ਦੀਨ ਰੰਗਪੁਰ ਸਾਹੁਰੇ, ਦੁਨੀਆਂ ਝੰਗ ਸਿਆਲ
ਮਾਇਆ ਮਲਕੀ ਮਾਉਂ ਹੈ, ਤੇ ਪਿਉ ਚੂਚਕ ਲਾਲ
ਦਲੀਲਾਂ ਦਿਲੀ ਸਹੇਲੀਆਂ, ਖੇਡਣ ਜਿਨ੍ਹਾਂ ਨਾਲ
ਖੇੜਾ ਖਸਮ ਜਹਾਨ ਹੈ, ਗਫਲਤ ਸੱਜ ਸੰਭਾਲ
ਸਹਿਤੀ ਸੁਰਤੀ ਸੁਧ ਹੈ, ਸਹੁਰਾ ਸੱਚ ਵਸਾਲ
ਕਿਸ਼ਨ ਸਿੰਘ ਗੁਰਪੀਰ ਹੈ, ਕੈਦੋ ਨਫਸ ਖਿਆਲ । ੨੮ ।

ਇਕ ਗੱਲ ਹੋਰ, ਜੋ ਇਸ 'ਹੀਰ' ਨੂੰ ਵਧੇਰੇ ਗੁਣਵੰਤ ਸਿਧ ਕਰਦੀ ਹੈ, ਉਹ ਅਟੱਲ ਸਚਾਈਆਂ ਦਾ ਜ਼ੋਰਦਾਰ ਬਿਆਨ ਹੈ, ਜੋ ਸ੍ਰੋਤੇ ਨੂੰ ਖਾਸ ਥਾਂ ਪਹੁੰਚਾਕੇ ਦਮ ਲੈਂਦਾ ਹੈ। ਫਿਰ ਹਰ ਗੱਲ ਨੂੰ ਸੁਪਸ਼ਟ ਕਰਨ ਲਈ ਦ੍ਰਿਸ਼ਟਾਂਤਾਂ ਦੀ ਵੀ ਝੜੀ ਲਾਈ ਹੈ, ਅਜੇਹੀਆਂ ਸਤਰਾਂ ਬੇਅੰਤ ਲੱਭੀਆਂ ਜਾ ਸਕਦੀਆਂ ਹਨ ਜੋ ਕਿ ਤਸਰਬੇਕਾਰ ਕਲਮ ਦਾ ਸਿੱਟਾ ਹਨ ਤੇ ਇਸ 'ਹੀਰ' ਦੀ ਵਡਿਆਈ ਵਿਚ ਬਲਵਾਨ ਭਾਗ ਪਾਉਂਦੀਆਂ ਹਨ :-

ਸ਼ੇਰ ਨ ਮੁੜਨ ਸ਼ਿਕਾਰ ਤੋਂ, ਭਾਵੇਂ ਹੋਣ ਹਲਾਲ
ਮਰਦ ਨ ਮੁੜਦੇ ਜੰਗ ਤੋਂ, ਲੈ ਹੱਥ ਖੰਜਰ ਢਾਲ
ਸਤੀ ਚਿਖਾ ਤੇ ਨ ਮੁੜੇ, ਮੁੜੇ ਤੇ ਮੰਦੇ ਹਾਲ
ਜੋਗੀ ਆਸਣ ਛੱਡਕੇ, ਫਿਰੇ ਤਾਂ ਭੌਂਦੂ ਭਾਲ
ਆਸ਼ਕ ਇਸ਼ਕੋਂ ਜੇ ਫਿਰਨ, ਹੁੰਦੇ ਨਹੀ ਕਮਾਲ
ਬਾਜ਼ ਜਵਾਰ ਨ ਖਾਂਵਦੇ, ਸ਼ੇਰ ਨ ਘਾਹ ਅਹਾਰ
ਸਾਹਨਾਂ ਨੂੰ ਹਲ ਵਾਹੁਣਾ, ਹੁੰਦਾ ਹੈ ਦੁਸ਼ਵਾਰ
ਫਿਰ ਨਹੀਂ ਫਿਰਦੇ ਸੂਰਮੇ, ਫੜ ਨੰਗੀ ਤਲਵਾਰ
ਚੱਟੀ ਹੁੰਦੀ ਆਸ਼ਕਾਂ, ਦੁਨੀਆਂ ਵਾਲੀ ਕਾਰ ।
ਅੰਦਰ ਮਜਲਸ ਆਸ਼ਕਾਂ, ਜਾਣ ਨ ਮਿਲਦੇ ਗੈਰ
ਕ੍ਰਿਸ਼ਨ ਸਿੰਘ ਵਿਚ ਬਾਗ ਦੇ, ਕੀ ਅੰਧੇ ਨੂੰ ਸੈਰ ।
ਸੌਖੀ ਨਹੀਂ ਲਿਤਾੜਨੀ, ਮਾਸ਼ੂਕਾਂ ਦੀ ਖੱਟ
ਪ੍ਰੇਮ ਸ਼ਹਿਦ ਮਹਿਬੂਬ ਦੀ, ਸੰਮਲ ਸੰਮਲ ਚੱਟ ।

ਪੰਜਾਬੀ ਸਭਿਆਚਾਰਕ ਮਰਯਾਦਾ ਅਨੁਸਾਰ ਪ੍ਰਾਚੀਨ ਯੁਗ ਵਿਚ ਪਗੜੀ ਇਜ਼ਤ ਦਾ ਚਿੰਨ੍ਹ ਮੰਨੀ ਜਾਂਦੀ ਸੀ ਤੇ ਟੋਪੀ ਹੀਣਤ ਦਾ, ਰਾਂਝਾ ਮਿਠੀ ਨੈਣ ਨੂੰ ਕਹਿੰਦਾ ਹੈ-

ਉਸ ਤੁਰ ਜਾਣਾ ਸਾਹੁਰੇ, ਮੈਨੂੰ ਲਾ ਕੇ ਅੱਗ
ਟੋਪੀ ਪਾਸਾਂ ਕਿਸ਼ਨ ਸਿੰਘ, ਲਾਹ ਸਿਰੇ ਤੋਂ ਪੱਗ ।

ਇਉਂ ਪੱਗ ਦੀ ਥਾਂ ਟੋਪੀ ਪਹਿਨਣਾ ਬੇਪਤੀ ਦੀ ਨਿਸ਼ਾਨੀ ਸੀ ਕਿਉਂ ਕਿ ਬਿਦੇਸ਼ੀ ਹਮਲਾਵਰਾਂ ਹਿੰਦੁਸਤਾਨੀਆਂ ਨੂੰ ਬੇਪਤ ਕਰਨ ਲਈ ਹੀ ਅਜੇਹਾ ਤਰੀਕਾ ਅਪਣਾਇਆ ਸੀ। ਪਰ ਅੱਜ ਇਹ ਗੁਲਾਮੀ ਦਾ ਨਿਸ਼ਾਨ ਅਗਿਆਨ ਕਾਰਣ ਕਿਸੇ ਨੂੰ ਰੜਕਦਾ ਨਹੀਂ।

ਹਵਾਇਤੀ ਕਿੱਸਾਕਾਰਾਂ ਦੀ ਆਦਤ ਅਨੁਸਾਰ ਕਿਸ਼ਨ ਸਿੰਘ ਕਿਸੇ ਕਿੱਸੇ ਵਿਚ ਵੀ ਸਮੇਂ ਦੇ ਰਾਜ ਸਮਾਜ ਦੀ ਕੋਈ ਨਿਖਰਵੀਂ ਗੱਲ ਨਹੀਂ ਕਰਦਾ। ਸੰਸਾਰ ਨੂੰ ਮਿਥਿਆ ਕਹਿਣਾ, ਤਿਆਗ ਤੇ ਜ਼ੋਰ ਦੇਣਾ, ਤ੍ਰੀਮਤਾਂ ਦੀ ਨਿੰਦਾ ਆਦਿ ਰਵਾਇਤੀ ਪਰਪਾਟੀ ਦਾ ਸ਼ੁਗਲ ਸਨ। ਆਰਫ ਇਨ੍ਹਾਂ ਤੋਂ ਬਚ ਨਹੀਂ ਸਕਿਆ। ਉਸ ਨੇ 'ਹੀਰ' ੧੮੮੯ ਈ. ਵਿਚ ਪੂਰੀ ਕੀਤੀ, ਇਹ ਜ਼ਮਾਨਾ ਸੁਧਾਰ ਦਾ ਜ਼ਮਾਨਾ ਸੀ, ਪੰਜਾਬ ਵਿਚ ਸਿੰਘ ਸਭਾ ਲਹਿਰ, ਆਰੀਆ ਸਮਾਜ, ਦੇਵ ਸਮਾਜ ਆਦਿ ਲਹਿਰਾਂ ਜ਼ੋਰਾਂ ਤੇ ਸਨ। ਬਾਵਜੂਦ ਪੰਜਾਬ ਦੀ ਸੁਤੰਤਰਤਾ ਬੁਰੀ ਤਰ੍ਹਾਂ ਖੋਹੇ ਜਾਣ ਦੇ ਬਿਦੇਸ਼ੀ ਸਾਮਰਾਜ ਵਿਰੁਧ ਘਿਰਣਾ ਦਾ ਜਜ਼ਬਾ ਕਿਧਰੇ ਨਜ਼ਰੀਂ ਨਹੀਂ ਸੀ ਪੈਂਦਾ ਹਾਲਾਂਕਿ ਕੱਲ ਫਿਰੰਗੀ ਨੇ ਕੂਕਾ ਲਹਿਰ ਦੇ ਸੇਵਕਾਂ ਨੂੰ ਤੋਪਾਂ ਮੂਹਰੇ ਰੱਖ ਕੇ ਰੂੰ ਵਾਂਙ ਪਿੰਜ ਛਡਿਆ ਸੀ। ਫਿਰ ਵੀ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦਾ ਪ੍ਰਚਾਰ ਜ਼ੋਰਾਂ ਤੇ ਸੀ ਤੇ ਕਵੀ ਇਸ ਐਬ ਤੋਂ ਬਚ ਨਹੀਂ ਸਕਿਆ। ਕਾਰਣ ਸਪਸ਼ਟ ਹੈ ਰਵਾਇਤੀ ਕਿੱਸਾਕਾਰੀ ਰਾਜ ਸਮਾਜ ਦੀਆਂ ਨਵੀਆਂ ਕੀਮਤਾਂ ਲਈ ਚੇਤਨ ਹੀ ਨਹੀਂ ਸੀ।

—0—

# ਸਾਧੂ ਦਯਾ ਸਿੰਘ ਆਰਿਫ

ਸਾਹਿਤਕਾਰੀ ਦੇ ਬਾਗ ਵਿਚ ਭਾਵੇਂ ਕਿੱਸਾਕਾਰੀ ਦੀ ਕਿਆਰੀ ਛੋਟੀ ਜੇਹੀ ਹੀ ਕਹੀ ਜਾਂਦੀ ਹੈ ਪਰ ਇਹ ਹਕੀਕਤ ਪਰਵਾਣ ਕਰਨੀ ਬਣਦੀ ਹੈ ਕਿ ਇਸ ਨੇ ਜਿਥੇ ਬਹੁ-ਗਿਣਤੀ ਦਾ ਮਨੋਰੰਜਨ ਕੀਤਾ ਹੈ, ਉਥੇ ਸਿਖਿਆ ਤੇ ਨਸੀਹਤਾਂ ਦੇ ਕੇ ਪੇਂਡੂ ਮਨੁੱਖ ਨੂੰ ਸਭਯ ਤੇ ਸਿਆਣਾ ਵੀ ਬਣਾਇਆ ਹੈ।

ਬੇਅੰਦਾਜ਼ ਕਿੱਸੇ ਲਿਖੇ ਗਏ ਜਿਨ੍ਹਾਂ ਦੀ ਗਿਣਤੀ ਹਜ਼ਾਰਾਂ ਵਿਚ ਹੈ, ਵਧੇਰੇ ਗਿਣਤੀ ਪ੍ਰੀਤਿ-ਕਿੱਸਿਆਂ ਜਾਂ ਬੀਰ-ਕਿੱਸਿਆਂ ਦੀ ਹੈ। ਸਾਧੂ ਦਯਾ ਸਿੰਘ ਪਾਸ ਕਾਵਿ-ਸ਼ਕਤੀ ਤੇ ਸ਼ਬਦ-ਸ਼ਕਤੀ ਇਤਨੀ ਵਿਸ਼ਾਲ ਸੀ ਕਿ ਉਹ ਦਰਜਨਾਂ ਹੀ ਅਜੇਹੇ ਕਿੱਸੇ ਲਿਖ ਸਕਦਾ ਸੀ ਪਰ ਉਸ ਨੇ ਮਨੁੱਖ ਨੂੰ ਸ੍ਰੇਸ਼ਟ ਤੇ ਸਭਯ ਬਣਾਉਣ ਲਈ ਕੇਵਲ ਨਸੀਹਤਾਂ ਤੇ ਉਪ-ਦੇਸਾਂ ਦੇ ਹੀ ਕਿੱਸੇ ਲਿਖੇ ਜੋ ਬੜੇ ਮਕਬੂਲ ਹੋਏ। 'ਜ਼ਿੰਦਗੀ ਬਿਲਾਸ' ਨੂੰ ਕੌਣ ਨਹੀਂ ਜਾਣਦਾ, ਇਸ ਤੋਂ ਕਰੋੜਾਂ ਪਾਠਕ ਪ੍ਰਭਾਵਤ ਹੋਏ ਹਨ ਤੇ ਲੱਖਾਂ ਦੀ ਗਿਣਤੀ ਵਿਚ ਇਹ ਛਪਿਆ ਹੈ ਜਿਸ ਤੋਂ ਸਾਧਾਰਣ ਇਨਸਾਨ ਤੇ ਵਿਦਵਾਨ ਨੇ ਬਰਾਬਰ ਅਸਰ ਕਬੂਲ ਕੀਤਾ ਹੈ। ਇਸ ਦਾ ਕਾਰਣ ਉਸ ਦੀ ਮੁਹਾਵਰੇਦਾਰ ਜ਼ਬਾਨ ਤੇ ਆਮ ਪ੍ਰਚਲਤ ਅਲੰਕਾਰਕ ਸਮਾਨ ਹੈ, ਜਿਸ ਰਾਹੀਂ ਇਹ ਕਵੀ ਪਾਠਕ ਉਤੇ ਛਾ ਜਾਂਦਾ ਤੇ ਉਸ ਨੂੰ ਆਪਣੇ ਨਾਲ ਲੈ ਤੁਰਦਾ ਹੈ। ਦੂਜੀ ਗੱਲ ਇਹ ਵੀ ਹੈ ਕਿ ਉਹ ਖੁਦ ਮੁੱਢ ਤੋਂ ਸਾਧੂ ਬਿਰਤੀ ਦਾ ਧਾਰਨੀ ਸੀ ਤੇ ਉਸ ਨੇ ਹਿੰਦੂ ਮੁਸਲਿਮ ਤੇ ਸਿੱਖ-ਗ੍ਰੰਥਾਂ ਦੀ ਬਾਣੀ ਦੀ ਮੱਟੀ ਵਿਚ ਜ਼ਿੰਦਗੀ ਦਾ ਚੋਲਾ ਰੰਗਿਆ ਹੋਇਆ ਸੀ। ਇਸ ਕਰਕੇ ਉਸ ਦਾ ਕੋਈ ਬਚਨ ਆਲ੍ਹਾ ਨਹੀਂ ਜਾਂਦਾ ਸਗੋਂ ਸਭ ਨੂੰ ਆਪਣੇ ਰੰਗ ਰੰਗਦਾ ਦਿਸਦਾ ਹੈ।

'ਆਰਿਫ' ਬ੍ਰਹਿਮ ਗਿਆਨੀ ਨੂੰ ਕਹਿੰਦੇ ਹਨ, ਦਯਾ ਸਿੰਘ ਨਾਲ ਦੋ ਵਿਸ਼ੇਸ਼ਣ ਲਗੇ ਹੋਏ ਹਨ, ਪਹਿਲੇ 'ਸਾਧੂ' ਤੇ ਫਿਰ 'ਆਰਿਫ'। ਇਹ ਦੋਵੇਂ ਵਿਸ਼ੇਸ਼ਣ ਉਸ ਦੀ ਸ੍ਰੇਸ਼ਟਤਾ ਤੇ ਸੰਪੂਰਣਤਾ ਪ੍ਰਗਟਾਉਂਦੇ ਦਸਦੇ ਹਨ ਕਿ ਉਹ ਕੋਈ ਸਾਧਾਰਣ ਕਿੱਸਾਕਾਰ ਮਾਤਰ ਨਹੀਂ ਸੀ ਸਗੋਂ ਉਚੇ ਦਰਜੇ ਦਾ ਪਹੁੰਚਿਆ ਹੋਇਆ ਪੁਰਸ਼ ਸੀ ਤੇ ਉਸ ਦਾ ਕਲਾਮ ਵੀ ਪਾਠਕ ਨੂੰ ਉਸੇ ਮੰਜ਼ਲ ਤੇ ਪਹੁੰਚਾਉਣ ਦੇ ਸਮਰਥ ਦਿਸਦਾ ਹੈ।

ਆਪ ਦਾ ਜਨਮ ਪਿੰਡ ਜਲਾਲਾਬਾਦ ਜ਼ਿ: ਫੀਰੋਜ਼ਪੁਰ ਵਿਖੇ ਮਜ਼ਬੀ ਪਰਵਾਰ ਭਾਈ ਮੈਤਾ ਸਿੰਘ ਦੇ ਘਰ ੨੯ ਦਸੰਬਰ ੧੯੯੪ ਈ. ਨੂੰ ਹੋਇਆ, ਇਸ ਪਿੰਡ ਦੀ ਬਹੁਤੀ

ਆਬਾਦੀ ਮੁਸਲਮਾਨ ਸੀ। ਇਸ ਕਰਕੇ ਬਚਪਨ ਵਿਚ ਦਯਾ ਸਿੰਘ ਦੀ ਤਾਲੀਮ ਉਰਦੂ ਫਾਰਸੀ ਵਿਚ ਜ਼ਿਆਦਾ ਹੋਈ, ਗੁਰਮੁਖੀ ਵੀ ਪੜ੍ਹੀ ਤੇ ਗੁਰਬਾਣੀ ਦਾ ਪਾਠ ਵੀ ਸਿਖਿਆ, ਪਿੰਡ ਦੇ ਸੂਫ਼ੀ ਫਕੀਰ ਬਾਬਾ ਸ਼ਾਦੀ ਖਾਂ ਤੋਂ ਕੁਝ ਇਸਲਾਮ ਤੇ ਤਸੱਵਫ਼ ਦੇ ਰਸਾਲੇ ਅਤੇ ਕਿੱਸੇ ਵੀ ਪੜ੍ਹੇ।

ਉਸ ਜ਼ਮਾਨੇ ਕਾਲੀਦਾਸ, ਗੁਜਰਾਂ ਵਾਲੀਏ ਦਾ ਪੂਰਨ ਭਗਤ, ਦੌਲਤ ਰਾਮ ਦਾ 'ਰੂਪ ਬਸੰਤ' ਅਤੇ ਅਬਦੁਲ ਸਤਾਰ ਦਾ 'ਯੂਸਫ ਜ਼ੁਲੈਖਾ' ਬਹੁਤ ਪ੍ਰਚਲਤ ਸੀ, ਦਯਾ ਸਿੰਘ ਨੇ ਵੀ ਇਹ ਕਿੱਸੇ ਬੜੇ ਸ਼ੌਕ ਨਾਲ ਪੜ੍ਹੇ ਪਰ ਗੁਰਬਾਣੀ ਨਾਲ ਉਸ ਦਾ ਡਾਢਾ ਲਗਾਉ ਸੀ। ਹੁਣ ਉਹ ਚੜ੍ਹਦੀ ਜਵਾਨੀ ਵਿਚ ਸੀ ਜਦ ਉਹ ਗੁਰੂ ਗ੍ਰੰਥ ਸਾਹਿਬ ਦਾ ਚੰਗਾ ਪਾਠੀ ਹੋ ਗਿਆ ਤੇ ਪਾਠਾਂ ਦੇ ਸਦਕੇ ਕੁਝ ਆਰਥਿਕ ਸੁਤੰਤ੍ਰਤਾ ਵੀ ਹਾਸਲ ਹੋ ਗਈ। ਹੌਲੀ-ਹੌਲੀ ਢਾਡੀ ਜਥਾ ਬਣਾ ਲਿਆ ਜੋ ਚੰਗਾ ਪ੍ਰਸਿਧ ਹੋ ਗਿਆ। ਦਯਾ ਸਿੰਘ ਚਿਟਾ ਚੋਲਾ ਤੇ ਚੂੜੀਦਾਰ ਪਜਾਮਾ ਪਾਉਂਦਾ ਸੀ, ਪੱਗ ਫਿਫਟੀਦਾਰ ਤੇ ਮੋਢਿਆਂ ਤੇ ਭੂਰੀ ਰੱਖਣਾ ਉਸ ਦਾ ਸ਼ੌਕ ਸੀ।* ਜਥੇ ਦਾ ਨਾਂ ਹੋਣੇ ਕਾਰਣ ਮਲਾਇਆ ਤੋਂ ਸੱਦਾ ਆ ਗਿਆ ਤੇ ਉਥੇ ਸਿੱਖ ਸੰਗਤਾਂ ਬਹੁਤ ਆਦਰ ਕੀਤਾ, ਸਾਲ ਭਰ ਰੱਖਿਆ ਤੇ ਲਗਭਗ ਵੀਹ ਹਜ਼ਾਰ ਦਮੜੇ ਭੇਟ ਕੀਤੇ। ਵਾਪਸ ਆਕੇ ਆਰਫ ਨੇ ਇਸ ਰਕਮ ਨਾਲ ਇਕ ਕੁਟੀਆ ਬਣਾ ਲਈ ਤੇ ਨਾਲ ਗੁਰਦੁਆਰਾ ਵੀ ਬਣਾ ਲਿਆ ਤੇ ਉਮਰ ਭਰ ਇਥੇ ਹੀ ਰਿਹੈਸ਼ ਰੱਖੀ। ਭਾਵੇਂ ਉਸ ਨੇ ਜਥੇ ਦੇ ਗਾਉਣ ਲਈ ਕਈ ਪ੍ਰਸੰਗ ਲਿਖੇ ਪਰ ਛਪੇ ਪੁਸਤਕ ਤਿੰਨ ਹੀ ਹਨ—

੧ ਫਨਾਹ ਦਾ ਮਕਾਨ—੧੯੧੫, ਇਸ ਵਿਚ ਦੋ ਪੈਂਤੀਸ ਅਖਰੀਆਂ ਤੇ ਇਕ ਸੀਹਰਫੀ ਹੈ। ਮੇਰੇ ਪਾਸ ੧੯੧੨ ਈ. ਦੀ ਛਾਪ ਵੀ ਹੈ ਜਿਸ ਵਿਚ ਅੰਤ ਇਹ ਲਿਖਿਆ ਹੈ—

'ਇਕੀ ਸਾਲ ਦੀ ਉਮਰ ਪਛਾਨਣੀ ਜੇ, ਦਯਾ ਸਿੰਘ ਦੀ ਬਿਰਧ ਵਰੇਸ ਨਾਹੀ।'
ਇਸ ਹਿਸਾਬ ਉਸ ਦਾ ਜਨਮ ਸਾਲ ੧੮੯੧ ਈ. ਬਣਦਾ ਹੈ।

੨ ਜਿੰਦਗੀ ਬਿਲਾਸ੍ਰ - ੧੯੧੬ ਈ. ਮਨੁੱਖ ਦੀ ਉਮਰ ਸੌ ਸਾਲ ਮੰਨਕੇ ਹਰ ਵਰ੍ਹੇ ਲਈ ਵੱਖ-ਵੱਖ ਉਪਦੇਸ਼ ਦਿੱਤੇ ਹਨ।

੩ ਸਪੁੱਤਰ ਬਿਲਾਸ—੧੯੨੨ ਈ., ਇਸ ਦਾ 'ਸੇਵਕ ਬਿਲਾਸ' ਨਾਂ ਵੀ ਸੀ। ਇਸ ਵਿਚ ਆਪਣੇ ਵਡੇ ਪੁਤਰ ਕੁਲਤਾਰ ਸਿੰਘ ਨੂੰ ਸੰਬੋਧਨ ਕਰ ਕੇ ਸੌ ਸੁਖ਼ਨ ਅੰਕਿਤ ਕੀਤੇ ਹਨ।

---

*ਭੂਰੀ ਨਾਲ ਪ੍ਰੀਤਿ ਹੈ ਦਯਾ ਸਿੰਘਾ, ਦਿਲ ਨੂੰ ਭਾਂਵਦੀ ਚਿਕਨ ਬਨਾਤ ਨਾਹੀ
ਆਸ਼ਕ ਭੂਰੀਆਂ ਪਾਕੇ ਖੁਸ਼ ਰਹਿੰਦੇ, ਦੁਨੀਆ ਹੋਵਦੀ ਖ਼ੁਸ਼ ਖੀਨਖਾਫ ਤਾਈਂ।
[ਜਿੰ. ਬਿਲਾਸ]

ਮਜ਼ਮੂਨ ਇਨ੍ਹਾਂ ਸਾਰੀਆਂ ਰਚਨਾਵਾਂ ਵਿਚ ਇਹੋ ਬਾਰ ਬਾਰ ਚੱਕ੍ਰ ਲਾਉਂਦਾ ਹੈ ਕਿ ਇਹ ਸੰਸਾਰ ਨਾਸ਼ਮਾਨ ਹੈ ਤੇ ਮੌਤ ਦਾ ਹੱਲਾ ਅਟਲ ਹੈ। ਇਸ ਹਾਲਤ ਵਿਚ ਮਨੁਖ ਦਾ ਫਰਜ਼ ਹੈ ਕਿ ਉਹ ਰੱਬ ਦਾ ਭਜਨ ਕਰੇ ਤੇ ਨੇਕੀ, ਉਪਕਾਰ ਦਾ ਭੰਡਾਰ ਭਰੇ ਕਿਉਂਕਿ ਇਹੋ ਦੌਲਤ ਹੈ ਜੋ ਉਸ ਦੇ ਨਾਲ ਜਾਣੀ ਹੈ। ਕਈ ਪਦਾਰਥਵਾਦੀ ਆਲੋਚਕ ਅਜੇਹੀਆਂ ਰਚਨਾਵਾਂ ਤੋਂ ਨੱਕ ਸੰਕੋੜ ਕੇ ਇਹ ਕਹਿੰਦੇ ਹਨ ਕਿ ਇਹ ਤਿਆਗ ਵੈਰਾਗ ਮਨੁੱਖ ਨੂੰ ਆਲਸੀ ਬਣਾਉਂਦਾ ਤੇ ਖ਼ਾਹਮਖਾਹ ਕਰਮਯੋਗ ਤੋਂ ਦੂਰ ਭਜਾਉਂਦਾ ਹੈ ਲੇਕਿਨ ਸਿਆਣੇ ਕਿੱਸਾਕਾਰ ਇਸ ਦਾ ਇਹ ਜਵਾਬ ਦਿੰਦੇ ਹਨ ਕਿ ਜਗਤ ਦੀ ਨਾਸ਼ਮਾਨਤਾ ਤੇ ਮੌਤ ਦੀ ਅਮੋੜਤਾ ਦੱਸਣ ਦਾ ਮੰਤਵ ਇਤਨਾ ਹੀ ਹੈ ਕਿ ਮਨੁੱਖ ਐਸ਼ ਇਸ਼ਰਤ ਤੇ ਭੋਗ ਬਿਲਾਸ ਦਾ ਸ਼ਿਕਾਰ ਹੋਕੇ ਜ਼ਿੰਦਗੀ ਨੂੰ ਤਬਾਹੀ ਦੇ ਮੂੰਹ ਨ ਪਾਵੇ ਸਗੋਂ ਉਚੇ ਸੁੱਚੇ ਇਖਲਾਕੀ ਗੁਣ ਪੈਦਾ ਕਰਕੇ ਤੇ ਪਰੋਪਕਾਰੀ ਹੋ ਕੇ ਲੋਕ-ਭਲਾਈ ਦਾ ਕਰਤੱਬ ਨਿਭਾਵੇ। ਸਾਧੂ ਦਯਾ ਸਿੰਘ ਦੇ ਕਿੱਸੇ ਅਜੇਹੇ ਚੰਗੇ ਸਬਕ ਦ੍ਰਿੜਾਉਣ ਵਾਲੇ ਹਨ ਤੇ ਕਾਫੀ ਹਰਮਨ ਪਿਆਰੇ ਰਹੇ ਹਨ। ਮੈਂ ਜਦ ਇੰਗਲੈਂਡ ਗਿਆ ਤਾਂ ਮੈਨੂੰ ਇਕ ਬਜ਼ੁਰਗ ਗਿਆਨੀ ਪੁਰਸ਼ ਮਿਲਿਆ ਜੋ ਕਿ ਗੁਰਬਾਣੀ ਦਾ ਚੰਗਾ ਬੋਧ ਰੱਖਦਾ ਸੀ। ਉਸ ਨੇ ਮੰਗ ਪਾਈ ਕਿ ਮੈਨੂੰ ਤੁਸੀਂ ਦੇਸ ਤੋਂ 'ਜ਼ਿੰਦਗੀ ਬਿਲਾਸ' ਦਾ ਕਿੱਸਾ ਜ਼ਰੂਰ ਭੇਜਣਾ। ਸੋ ਮੈਂ ਭੇਜ ਦਿੱਤਾ। ਇਸ ਤੋਂ ਪਰਗਟ ਹੈ ਕਿ ਉਸ ਦੀ ਇਹ ਰਚਨਾ ਥਾਂ ਥਾਂ ਪੜ੍ਹੀ ਜਾਂਦੀ ਰਹੀ ਹੈ, ਦੇਸ਼ ਕਾਲ ਦਾ ਉਸ ਤੇ ਕੋਈ ਅਸਰ ਨਹੀਂ।

ਕਵੀ ਦਾ ਦੇਹਾਂਤ ੬ ਅਗਸਤ ੧੯੪੬ ਈ. ਨੂੰ ਜਲਾਲਬਾਦ ਵਿਚ ਹੋਇਆ।

ਇਹ ਗੱਲ ਵੀ ਵਰਣਨਯੋਗ ਹੈ ਕਿ ਦਯਾ ਸਿੰਘ ਸਿਖੀ ਅਸੂਲਾਂ ਵਿਚ ਬੜਾ ਪਰਿਪੱਕ ਸੀ। ਮੁੱਢ ਤੋਂ ਹੀ ਉਹ ਨਿਤਨੇਮੀ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠੀ ਸੀ। ਭਾਵੇਂ ਉਸ ਨੇ ਹਿੰਦੂ ਮੁਸਲਮਾਨਾਂ ਦੇ ਧਰਮ ਗ੍ਰੰਥ ਵੀ ਵਾਚੇ ਸਨ ਪਰ ਉਸ ਦਾ ਨਿਸਚਾ ਸੀ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕ ਲਾਸਾਨੀ ਚੀਜ਼ ਹੈ।

ਵੇਦ ਤੇ ਪੁਰਾਣ ਸਾਰੇ ਫਰੋਲ ਕੇ ਤਮਾਮ ਦੇਖੇ
ਦੁਨੀਆ ਕੇ ਬੀਚ ਔਰ ਪੁਸਤਕੋਂ ਕਾ ਅੰਤ ਕੀ
ਸਿੰਮ੍ਰਿਤੀ ਸਤਾਈ ਖਟ ਸ਼ਾਸਤ੍ਰੋਂ ਕੀ ਸੋਝੀ ਪਾਈ
ਕਵਿਤਾ ਉਚਾਰੀ ਪੜ੍ਹੀ ਕਵੀਅਨ ਅਨੰਤ ਕੀ।
ਨਾਨਕ ਅਵਤਾਰੀ ਨਿਰੰਕਾਰੀ ਨੇ ਉਚਾਰੀ ਜਿਹੜੀ
ਬਾਣੀ ਸਿਰਿ ਬਾਣੀ ਵਿਚ ਮਹਿਮਾ ਭਗਵੰਤ ਕੀ
ਪਿਛੇ ਨਹੀਂ ਦੇਖੀ, ਅੱਗੇ ਦੇਖਣੀ ਨੀ ਦਯਾ ਸਿੰਘਾ
ਜੈਸੀ ਨਿਰਪੱਖ ਬਾਣੀ ਸ੍ਰੀ ਗੁਰੂ ਗ੍ਰੰਥ ਕੀ।
ਰਚਨਾ ਘਨਹੂੰ ਕੀ ਦੇਖੀ, ਸਿੰਮ੍ਰਿਤੀ ਮਨੂ ਕੀ ਦੇਖੀ
ਲਿਖੀ ਮਰਯਾਦਾ ਵਰਣ ਊਚ ਤੇ ਨੀਚੰਤ ਕੀ

ਜਗਤ ਹਰੀ ਰੂਪ ਕੋ ਬਣਾ ਚਾਰ ਵਰਨ ਦੀਆ
ਹੁਕਮ-ਅਦੂਲੀ ਕੀਤੀ ਕਰਤਾ ਬੇਅੰਤ ਕੀ
ਭਾਗਵਤ, ਗਰੁੜ ਪੜ੍ਹੇ, ਦੁਗਣੀ ਦ੍ਵੈਤ ਬੜ੍ਹੇ
ਖਿਰਤੀ ਵਿਗਾੜੀ ਇਨ ਵਿਚਾਰਵਾਨ ਸੰਤ ਕੀ
ਪਿਛੇ ਨਹੀਂ ਦੇਖੀ, ਅੱਗੇ ਦੇਖਣੀ ਨੀ ਦਯਾ ਸਿੰਘਾ
ਐਸੀ ਨਿਰਪੱਖ ਬਾਣੀ, ਸ੍ਰੀ ਗੁਰੂ ਗ੍ਰੰਥ ਕੀ ।

ਬਿਨਾ ਕਿਸੇ ਟਿਪਣੀ ਦੇ ਕਵੀ ਦੇ ਕੁਝ ਛੰਦ ਵੰਨਗੀ ਵਜੋਂ ਇਥੇ ਦਿੱਤੇ ਜਾ ਰਹੇ ਹਨ :

(੧) ਜ਼ਿੰਦਗੀ ਬਿਲਾਸ ਵਿਚੋਂ :

ਉੱਨੀ ਸਾਲ ਵਿਚ ਉੂਤ ਨਾ ਸੋਚਿਆ ਤੈਂ, ਸਦਾ ਨਹੀਂ ਅਰਾਮ ਦੀ ਘੜੀ ਰਹਿਣੀ
ਖਾ ਲੈ ਖਰਚ ਲੈ ਪੁੰਨ ਤੇ ਦਾਨ ਕਰਲੈ, ਦੌਲਤ ਵਿਚ ਜ਼ਮੀਨ ਦੇ ਪੜੀ ਰਹਿਣੀ
ਕੋਈ ਰੋਜ਼ ਤੂੰ ਸੜਕ ਤੇ ਸੈਰ ਕਰਲੈ, ਬੱਘੀ ਵਿਚ ਤਬੇਲਿਆਂ ਖੜੀ ਰਹਿਣੀ
ਕੇਹੜੀ ਗੱਲ ਤੇ ਖੁਦੀ ਗੁਮਾਨ ਕਰਦਾ, ਸਦਾ ਨਹੀਂ ਜੋ ਹੁਸਨ ਦੀ ਝੜੀ ਰਹਿਣੀ
ਆਖਰ ਉਮਰ ਦੀ ਡੋਰ ਨੇ ਟੁਟ ਜਾਣਾ, ਗੁੱਡੀ ਜੱਗ ਤੇ ਸਦਾ ਨਹੀਂ ਚੜ੍ਹੀ ਰਹਿਣੀ
ਤੇਜ਼ ਰੇਲ ਦੇ ਵਾਂਗਰਾਂ ਉਮਰ ਚਲਦੀ, ਸਦਾ ਬਿਛ ਦੇ ਵਾਂਗ ਨਾ ਜੜੀ ਰਹਿਣੀ
ਏਹਨੇ ਛਡ ਕਲਬੂਤ ਨੂੰ ਜਾਵਣਾ ਏ, ਜਿੰਦ ਜਿਸਮ ਦੇ ਵਿਚ ਨਾ ਵੜੀ ਰਹਿਣੀ
ਦਾਰੂ ਬੂਟੀਆਂ ਲੱਖ ਇਲਾਜ ਕਰਲੈ, ਜਿੰਦ ਨਹੀਂ ਹਕੀਮ ਦੀ ਫੜੀ ਰਹਿਣੀ
ਮੌਤ ਬਾਜ਼ ਦੇ ਵਾਂਗਰਾਂ ਝਪਟ ਮਾਰੂ, ਜਿੰਦ ਵਾਂਗ ਬਟੇਰੇ ਨਾ ਦੜੀ ਰਹਿਣੀ
ਫੜ ਕੇ ਅਜਲ ਜੰਬੂਰ ਨੇ ਕੱਢਣੀ ਏ, ਜਾਨ ਸੰਘ ਦੇ ਵਿਚ ਨ ਅੜੀ ਰਹਿਣੀ
ਸੋਹਣੇ ਨੈਣ ਨਾ ਰਹਿਣ ਹਮੇਸ਼ ਤਾਈਂ, ਦੰਦ ਨਹੀਂ ਜੋ ਮੋਤੀਆਂ ਲੜੀ ਰਹਿਣੀ
ਸੋਹਣਾ ਨਾਮ ਨਿਸ਼ਾਨ ਤਾਂ ਰਿਹਾ ਕਿਧਰੇ, ਬਲਕਿ ਨਹੀਂ ਜੋ ਗੋਰ ਤੇ ਕੜੀ ਰਹਿਣੀ
ਦੁਨੀਆਂ ਹੈ ਤਹਕੀਕ ਫਨਾਹ ਫਿੱਲਾ, ਕੋਠਾ ਕੰਧ ਸ਼ਤੀਰ ਨਾ ਕੜੀ ਰਹਿਣੀ
ਨਾ ਹੱਟ ਬਜ਼ਾਰ ਨਾ ਬਾਣੀਆਂ ਈ, ਵੱਟਾ ਤਕੜੀ ਸੇਰ ਨਾ ਧੜੀ ਰਹਿਣੀ
ਦੋਯਾ ਸਿੰਘ ਜੋ ਬਚਨ ਅਮੋਲ ਕਰਦੀ, ਜਿੰਦ ਨਹੀਂ ਜੇ ਇਲਮ ਇਹ ਪੜ੍ਹੀ ਰਹਿਣੀ

'ਉਮਰ ਤੇਤੀਵੇਂ ਸਾਲ ਦੀ ਹੋਈ ਤੇਰੀ, ਮੌਜਾਂ ਮਾਣੀਆਂ ਵਿਚ ਚੁਬਾਰਿਆਂ ਦੇ
ਲਾਵਾਂ ਲੈ ਲੀਆਂ ਨਾਲ ਜ਼ਨਾਨੀਆਂ ਦੇ, ਉਪਰ ਬੈਠ ਕੇ ਨੀਂਗਰਾਂ ਖਾਰਿਆਂ ਦੇ
ਨਾਲ ਸ਼ੌਕ ਦੇ ਮਹਿਲ ਮਹੱਲ ਪਾਏ, ਜੇਹੜੇ ਚਮਕਦੇ ਮਿਸਲ ਗੁਬਾਰਿਆਂ ਦੇ
ਸੁੰਦਰ ਔਰਤਾਂ ਰੱਬ ਨੇ ਦਿੱਤੀਆਂ ਨੇ, ਦੰਦ ਚਮਕਦੇ ਵਾਂਗ ਸਤਾਰਿਆਂ ਦੇ
ਖਾਵੇਂ ਨਿਆਮਤਾਂ ਲਵੇਂ ਹਵਾ ਠੰਢੀ, ਵਿਚ ਬੈਠ ਕੇ ਮਹਿਲ ਮੁਨਾਰਿਆਂ ਦੇ
ਵਿਚ ਮੰਦਰਾਂ ਗੈਸ ਤੇ ਲੈਂਪ ਜਗਦੇ, ਦੂਰੋਂ ਚਮਕਦੇ ਵਾਂਗਰਾਂ ਤਾਰਿਆਂ ਦੇ
ਘਰ ਵਿਚ ਰੱਬ ਨੇ ਨਫਰ ਗੁਲਾਮ ਦਿੱਤੇ, ਘੰਟੇ ਖੜਕਦੇ ਵਾਂਗ ਨਗਾਰਿਆਂ ਦੇ

ਜਾਰੀ ਹੁਕਮ ਹਕੂਮਤਾਂ ਚਲ ਰਹੀਆਂ, ਖੜੇ ਅਰਦਲੀ ਰਾਜ ਦੁਆਰਿਆਂ ਦੇ
ਦਸਤਰਖਾਨ ਵਿਛਾ ਕੇ ਤ੍ਰਾਮ ਖਾਵੇਂ, ਨ੍ਹਾਵੇ ਬੈਠ ਕੇ ਹੇਠ ਫੁਹਾਰਿਆਂ ਦੇ।'

ਚੱਲੀ ਉਮਰ ਚੁਰਿੰਜਵੇਂ ਸਾਲ ਦੀ ਏ, ਚਲਦੀ ਜਿਸ ਤਰਾਂ ਤੇਜ਼ ਹਵਾ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਮੌਸਮ ਸੌਣ ਦੇ ਸਮਝ ਦਰਿਆ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਭੱਜੇ ਜਾਂਵਦੇ ਮਿਹਰ ਤੇ ਮਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਜਾਂਦਾ ਉਡਿਆ ਹੰਸ ਹੁਮਾ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਬੇੜੀ ਤੋਰਦਾ ਮਰਦ ਮਲਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਜਾਂਦਾ ਨਦੀ ਦਾ ਤੇਜ਼ ਪਰਵਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਉਡਦੀ ਜਾਂਵਦੀ ਖਾਕ ਸਵਾਹ ਜੈਸੇ
ਤੇਰੀ ਉਮਰ ਹੈ ਗਾਫਲਾ ਚਲੀ ਜਾਂਦੀ, ਰੇਲ ਛਡਦੀ ਚਾਹੜ ਕੇ ਤਾ ਜੈਸੇ
ਦੇਯਾ ਸਿੰਘ ਪਿਆਰਿਆ ਉਮਰ ਜਾਂਦੀ, ਜਾਂਦੀ ਦਮਾਂ ਦੇ ਨਾਲ ਰਵਾਹ ਜੈਸੇ।

ਉਮਰ ਸੈਂਕੜੇ ਸਾਲ ਦੀ ਗਈ ਐਂਵੇਂ, ਹੋ ਗਈ ਗੁੰਮ ਪਰਾਣੀਆ ਅਕਲ ਤੇਰੀ
ਸ਼ੀਸ਼ੇ ਵਿਚ ਤੂੰ ਦੇਖ ਲੈ ਸੱਜਣਾ ਓਏ, ਕੈਸੀ ਘੜੀ ਤਰਖਾਣ ਨੇ ਸ਼ਕਲ ਤੇਰੀ
ਕੀਤਾ ਰੱਬ ਨੇ ਅਸਲ ਸਰਦਾਰ ਤੈਨੂੰ, ਜੂਨਾਂ ਸਾਰੀਆਂ ਸਮਝ ਲੈ ਨਕਲ ਤੇਰੀ
ਦੈਯਾ ਸਿੰਘ ਤੂੰ ਮਰਦ ਮਰਦਾਨਿਆਂ ਓਏ, ਹੋ ਗਈ ਮੌਤ ਦੇ ਜੰਗ 'ਚ ਕਤਲ ਤੇਰੀ।

ਉਮਰ ਸੈਂਕੜੇ ਸਾਲ ਦੀ ਗਈ ਐਂਵੇਂ, ਬੰਦੇ ਜਨਮ ਅਮੋਲ ਨੂੰ ਗਾਲਿਆ ਓਏ
ਵਿਸਰ ਗਿਆ ਜੇ ਸ੍ਰੀ ਭਗਵਾਨ ਤੈਨੂੰ, ਨੇਹੁੜਾ ਨਾਲ ਸ਼ੈਤਾਨ ਦੇ ਲਾ ਲਿਆ ਓਏ
ਨਾਲ ਵਿਸ਼ੇ ਵਿਕਾਰ ਦੀ ਗੰਦਗੀ ਦੇ, ਭਰ ਗਿਆ ਤੂੰ ਅਜਬ ਚੁਸ਼ਾਲਿਆ ਓਏ
ਦੈਯਾ ਸਿੰਘ ਟਕਸਾਲ ਦਾ, ਖਰਾਸੀ ਤੂੰ, ਖੋਟਾ ਹੋ ਗਿਆ ਚੀਨ ਦਿਆ ਢਾਲਿਆ ਓਏ

(੨) 'ਫਨਾਹ ਦਾ ਮਕਾਨ ਵਿਚੋਂ'—

ਜੀਹਨੂੰ ਕੇਵੜੇ ਦੀ ਇਸਤੇਮਾਲ ਕਰਦਾ, ਬੁਤ ਖਾਕ ਦੇ ਵਿਚ ਸਮਾਵਣਾਈ
ਇਕ ਰੋਜ਼ ਨੂੰ ਆਵਣੀ ਨੀਂਦ ਗਾੜ੍ਹੀ, ਨਹੀਂ ਸੁੱਤਿਆਂ ਕਿਨ੍ਹੇ ਜਗਾਵਣਾਈ
ਸਦਾ ਸਵੇਂ ਨਹੀਂ ਲੇਫ ਤਲਾਈਆਂ ਤੇ, ਅੰਤ ਹੋਵਣਾ ਖਾਕ ਵਿਛਾਵਣਾਈ
ਪੰਜ ਤੱਤ ਉਸਾਰਿਆ ਬੁਰਜ ਪਿਆਰੇ, ਅੰਤ ਮੌਤ ਦੀ ਕਹੀ ਨੇ ਢਾਵਣਾ ਈ,
ਖੱਟਾ ਪਾਇਕੇ ਸੀਸ ਦੇ ਵਿਚ ਤੇਰੇ, ਜਾਂਦੀ ਵਾਰ ਅਸ਼ਨਾਨ ਕਰਾਵਣਾਈ
ਮਿਣਕੇ ਅੱਡੀਓਂ ਚੋਟੀ ਦੇਹ ਤੇਰੀ, ਕਫਨ ਬਦਨ ਦੇ ਮੇਚ ਦਾ ਪਾਵਣਾਈ
ਡੋਲੀ ਕਾਠ ਤੇ ਪਾਇਕੇ ਬੰਦਿਆ ਓਇ, ਚਵਾਂ ਜਣਿਆਂ ਕੰਨ੍ਹੀ ਉਠਾਵਣਾਈ
ਘਰੋਂ ਚੱਕ ਕੇ ਬਾਹਰ ਲੈ ਜਾਣਸਨਗੇ, ਝੂਟਾ ਆਖਰੀ ਵਾਰ ਦਾ ਆਵਣਾਈ
ਐਤ ਪਿਆਰੀਆਂ ਅੰਗ ਸਹੇਲੀਆਂ ਨੇ, ਖਾਤਰ ਵਿਦਿਆ ਕਰਨ ਦੀ ਜਾਵਣਾਈ
ਦੱਬ ਫੂਕ ਕੇ ਝਾਕ ਮੁਕਾਇ ਤੇਰੀ, ਛੱਕੇ ਸਿੱਟ ਕੇ ਘਰਾਂ ਨੂੰ ਆਵਣਾਈ
ਜਿਥੇ ਬਰਸ ਗੁਜ਼ਾਰ ਲਏ ਦਯਾ ਸਿੰਘਾ, ਐਥਾ ਬਣ ਗਿਆ ਰਾਤ ਕਟਾਵਣਾਈ

ਪਪਾ ਆਖਦਾ ਪ੍ਰੇਮ ਦੇ ਫਲ ਬਾਝੋਂ, ਰੱਬਾ ਰੁੱਖ ਸਰੀਰ ਦਾ ਸੁੱਕ ਜਾਏ
ਬੂਟਾ ਫਲ ਦੀ ਆਸ ਉਮੈਦ ਕਿਆ ਹੈ, ਬੀਤ ਚੇਤ ਬਸੰਤ ਕੀ ਰੁਤ ਜਾਏ
ਲੱਖ ਬਰਸ਼ ਦੀ ਜਮ੍ਹਾਂ ਗੁੰਜਾਇਸ਼ ਕੀਤੀ, ਭਾਵੇਂ ਅਜ ਹੀ ਚੰਗਾ ਨਿਖੁੱਟ ਜਾਏ
ਰਾਹੀ ਰੂਹ ਸਰੀਰ ਮੇਂ ਵਸ ਰਿਹਾ, ਭਾਵੇਂ ਅਜ ਹੀ ਛੋੜ ਕੇ ਬੁਤ ਜਾਏ
ਜ਼ੇਕਰ ਮਰਨ ਦੇ ਵਕਤ ਨੂੰ ਯਾਦ ਰੱਖੇਂ, ਬੰਦਾ ਰੱਬ ਦੀ ਤਰਫ ਨੂੰ ਝੁਕ ਜਾਏ
ਪੂਰਾ ਮਿਲੇ ਗੁਰਦੇਵ ਤਬੀਬ ਕੋਈ, ਤਾਹੀਂ ਦੂਈ ਦੁਰਮਤਿ ਦਾ ਦੁਖ ਜਾਏ
ਮਰ ਜਾਣ ਤੋਂ ਪ੍ਰਿਥਮੇ ਮਰਨ ਚੰਗਾ, ਜੇਕਰ ਮਰਨ ਦਾ ਫੈਸਲਾ ਮੁਕ ਜਾਏ
ਭਲੇ ਭਜਨ ਬਿਨ ਇਸਤ੍ਰੀ ਮਰਦ ਨਾਹੀ, ਸਾੜੀ ਦੁਹਾਂ ਦੀ ਪੱਗ ਤੇ ਗੁੱਤ ਜਾਏ
ਭਾਵੇਂ ਰਾਜ ਕਰੀਏ ਨੌਂ ਖੰਡ ਪ੍ਰਿਥਵੀ ਦਾ, ਭੋਗ ਭੋਗਿਆਂ ਦਿਲੋਂ ਨਾ ਭੁੱਖ ਜਾਏ
ਦਯਾ ਸਿੰਘ ਤੂੰ ਇਸ਼ਕ ਸ਼ਰਾਬ ਪੀ ਲੈ, ਮੱਤ ਕੌਲ ਕਲਬੂਤ ਦਾ ਫੁੱਟ ਜਾਏ।

* * * *

ਜਿਨ੍ਹਾਂ ਅਲਫ ਦੇ ਹਰਫ ਨੂੰ ਹਿਫਜ਼ ਕੀਤਾ ਉਹ ਕੀ ਜਾਨਣ ਇਲਮ ਕਿਤਾਬੀਆਂ ਨੂੰ
ਜਿਨ੍ਹਾਂ ਅੰਦਰੋਂ ਫੇਰ ਦੀਦਾਰ ਕੀਤਾ, ਉਹ ਕੀ ਜਾਣਦੇ ਨੇ ਕਾਅਬੇ ਹਾਜੀਆਂ ਨੂੰ
ਜਿਨ੍ਹਾਂ ਰੱਖਿਆ ਇਕ ਮਹਿਬੂਬ ਰਾਜ਼ੀ, ਉਹ ਕੀ ਜਾਣਦੇ ਹੋਰ ਨਾਰਾਜ਼ੀਆਂ ਨੂੰ
ਜਿਹੜੇ ਰਹਿਣ ਨਿਹਾਲ ਹਰ ਹਾਲ ਅੰਦਰ, ਉਹ ਕੀ ਜਾਣਦੇ ਮਦਰਾਂ ਸ਼ਰਾਬੀਆਂ ਨੂੰ
ਹੋਈ ਜਿਨ੍ਹਾਂ ਦੀ ਠੀਕ ਨਿਸਚਲ ਬਿਰਤੀ, ਉਹ ਕੀ ਜਾਣਦੇ ਕੂੜ ਸਮਾਧੀਆਂ ਨੂੰ
ਜਿੰਦਾ ਜਿਗਰ ਦਾ ਖੁਲ੍ਹਿਆ ਦੈਯਾ ਸਿੰਘਾ, ਹਥ ਲੱਗਿਆ ਜਿਨ੍ਹਾਂ ਦਾ ਚਾਬੀਆਂ ਨੂੰ

ਕਬਿਤ :-

ਮੰਮਾ ਆਖੇ ਮੌਤ ਗੱਡੀ ਚਲਣੇ ਤਯਾਰ ਖੜੀ,
ਬਾਬੂ ਜਮਦੂਤ ਹਥੀਂ ਟਿਕਟਾਂ ਫੜਾਂਵਦਾ।
ਕੂਕਦਾ ਜੁ ਕਾਲ ਸੋਈ ਇੰਜਣ ਸਮਾਨ ਜਾਣੋ,
ਮੁਲਕਿ ਅਦਮ ਕੇ ਸਟੇਸ਼ਨ ਪਹੁੰਚਾਂਵਦਾ।
ਦਰਜੇ ਬਦੱਰਜੇ ਦਾ ਦੇਖਦਾ ਟਿਕਟ ਖੜਾ,
ਚਿਤ੍ਰ ਤੇ ਗੁਪਤ ਅੱਗੇ ਫਾਟਕੋਂ ਲੰਘਾਵਦਾ।
ਅਮਲ ਦਾ ਕਿਰਾਯਾ ਜੀਹਦੇ ਪਾਸ ਹੈ ਨੀ, ਦਯਾ ਸਿੰਘਾ,
ਸੱਚੇ ਦਰਬਾਰ ਮੇਂ ਸਖਤ ਸਜ਼ਾ ਪਾਂਵਦਾ।

ਸੱਚੀ ਬਾਤ ਜੇਕਰ ਸੱਜਨੋਂ ਪੁਛਦੇ ਹੋ, ਕੋਈ ਅਸਾਂ ਦਾ ਵਤਨ ਤੇ ਦੇਸ ਨਾਹੀ
ਅੰਗ ਸਾਕ ਨੇ ਭੈਣ ਭਰਾਇ ਕੋਈ, ਰਿਸ਼ਤੇਦਾਰ ਕਬੀਲੜਾ ਖੇਸ਼ ਨਾਹੀ
ਰੋਜ਼ ਵਾਂਗੂ ਮੁਸਾਫਰਾਂ ਕੱਟਦੇ ਹਾਂ ਰਹਿਣ ਸਮਝਿਆ ਜਗਤ ਹਮੇਸ਼ ਨਾਹੀ
ਇੱਕੀ ਸਾਲ ਦੀ ਉਮਰ ਪਛਾਨਣੀ ਜੇ ਦਯਾ ਸਿੰਘ ਦੀ ਬਿਰਧ ਵਰੇਸ ਨਾਹੀ।
'ਅਸੀਂ ਵਾਂਗੂ ਪਰਦੇਸੀਆਂ ਸੈਰ ਕਰਦੇ, ਇਸ ਜਗਤ ਨੂੰ ਸਮਝਿਆ ਸ਼ਹਿਰ ਯਾਰੋ

ਨਹੀਂ ਹਿੰਦੂਆਂ ਨਾਲ ਮਿਲਾਪ ਸਾਡਾ, ਮੁਸਲਮਾਨ ਦੇ ਨਾਲ ਨ ਵੈਰ ਯਾਰੋ
ਮੰਦਾ ਅਸੀਂ ਨ ਕਿਸੇ ਨੂੰ ਸਮਝਣਾ ਈ, ਆਪ ਮਰੂ ਜੋ ਖਾਵਸੀ ਜ਼ਹਿਰ ਯਾਰੋ
ਦੈਯਾ ਸਿੰਘ ਹੈ ਸਭੀ ਇਨਸਾਨ ਚੰਗੇ, ਅਸੀਂ ਆਪ ਨੂੰ ਸਮਝਦੇ ਗ਼ੈਰ ਯਾਰੋ।'

(੩) 'ਸਪੁੱਤਰ ਬਿਲਾਸ' ਵਿਚੋਂ :

ਤੈਨੂੰ ਆਖਿਆ ਬੋਲ ਕੇ ਲੱਖ ਵਾਰੀ, ਬੇਟਾ ! ਰੱਖਣੀ ਕੈਪ ਦਲੀਲ ਏਥੇ
ਕੋਈ ਰੋਜ਼ ਦੀ ਜਗ ਤੇ ਜ਼ਿੰਦਗਾਨੀ, ਪੱਕੀ ਉਮਰ ਦੀ ਨਹੀਂ ਫਸੀਲ ਏਥੇ
ਸਦਾ ਨਹੀਂ ਜੇ ਰਾਜਿਆਂ ਰਾਜ ਕਰਨੇ, ਛਡ ਜਾਵਣੇ ਨੇ ਹਾਥੀ ਫੀਲ ਏਥੇ
ਲੱਦ ਗਏ ਅਦਾਲਤਾਂ ਕਰਨ ਵਾਲੇ, ਪੜੇ ਰਹੇ ਨੇ ਜ਼ਿਲੇ ਤਹਿਸੀਲ ਏਥੇ
ਆਲਮ ਲੱਦਗੇ ਛੱਡਕੇ ਕੁਤਬਖਾਨੇ, ਪੜੇ ਰਹੇ ਫੁਰਕਾਨ ਅੰਜੀਲ ਏਥੇ
ਕੀਤਾ ਜਗ ਤੋਂ ਕੂਚ ਆਰਾਮ-ਤਲਬਾਂ, ਛਡ ਗਏ ਨੇ ਪਲੰਘ ਰੰਗੀਲ ਏਥੇ
ਮੌਤ ਮਾਰਿਆ ਨਬੀ ਪੈਗੰਬਰਾਂ ਨੂੰ, ਸਦਾ ਰਹੇ ਨ ਵਲੀ ਖਲੀਲ ਏਥੇ
ਕਾਇਮ ਰੱਬ ਰਹੀਮ ਦੀ ਪਾਤਸ਼ਾਹੀ, ਹੁੰਦੇ ਪਾਤਸ਼ਾਹ ਲੱਖ ਤਬਦੀਲ ਏਥੇ
ਆਵਣ ਔਣ ਵਾਲੇ ਜਾਵਣ ਜਾਣ ਵਾਲੇ, ਹੋਂਦੀ ਰੋਜ਼ ਬਰੋਜ਼ ਤਾਮੀਲ ਏਥੇ
ਹੋਯਾ ਜਿਨਾਂ ਨੂੰ ਅਜਲ ਦਾ ਜੇਲ੍ਹਖਾਨਾ, ਚੁੱਪਾਂ ਵੱਟ ਗਏ ਕੁਲ ਵਕੀਲ ਏਥੇ
ਬੁਰਾ ਮੌਤ ਮੁਕੱਦਮਾ ਦਯਾ ਸਿੰਘਾ, ਨਹੀਂ ਹੋਂਵਦੀ ਉਜ਼ਰ ਅਪੀਲ ਏਥੇ।

ਅੰਤ ਨਿੰਮ੍ਰਤਾ ਇਉਂ ਪ੍ਰਗਟਾਈ ਹੈ –

ਸੁਣੋ ਸੱਜਣੋ ! ਬੇਨਤੀ ਫੱਕਰਾਂ ਦੀ, ਕਵੀ ਬਹੁਤ ਜਹਾਨ ਤੇ ਬਹਿਰ ਵਰਗੇ
ਕਵੀਰਾਜ ਪਰਧਾਨ ਹੈਂ ਵਾਂਗ ਸਾਗਰ, ਅਸੀਂ ਨਹੀਂ ਗ਼ਰੀਬਣੀ ਨਹਿਰ ਵਰਗੇ
ਸੂਰਬੀਰ ਹੈਂ ਕਵੀ ਬਲਵੰਤ ਬਹੁਤੇ, ਸਾਡੇ ਵਿਚ ਬਲ ਆਦਮੀ ਕਇਰ ਵਰਗੇ
ਸਾਨੂੰ ਸੁਰਗ ਬੈਕੁੰਠ ਦੀ ਆਸ ਕਿਥੋਂ, ਸਾਡੇ ਕਰਮ ਹੈਂ ਆਦਮੀ ਗ਼ੈਰ ਵਰਗੇ
ਸਾਨੂੰ ਔੜ ਦੇ ਬੱਦਲਾਂ ਵਾਂਗ ਜਾਣੋਂ, ਕਵੀ ਸਾਉਣ ਬਹਾਰ ਦੀ ਲਹਿਰ ਵਰਗੇ
ਪਿੰਡ, ਮਾਜਰੇ ਮਿਸਲ ਪਛਾਣ ਸਾਨੂੰ, ਕਵੀਰਾਜ ਹੈਂ ਰੌਣਕੀ ਸ਼ਹਿਰ ਵਰਗੇ
ਕਵਿਤਾ ਕਵਿ ਜਨ ਦੀ ਮਿਠੀ ਖੰਡ ਵਾਂਙੂ, ਸਾਡੇ ਸੁਖਨ ਯਾਰੋ ਕੌੜੀ ਜ਼ਹਿਰ ਵਰਗੇ
ਸਾਡੇ ਸੁਖਨ ਜਿਉਂ ਚਣੇ ਦੀ ਚੋਟ ਵਜੇ, ਕਵਿ ਕੇ ਬਚਨ ਬੰਦੂਕ ਦੇ ਫਾਇਰ ਵਰਗੇ
ਦੈਯਾ ਸਿੰਘ ਆਖੇ ਕਵੀਓ ਮਾਫ ਕਰਨਾ, ਅਸੀਂ ਨਹੀਂ ਜੇ ਕਿਸੇ ਦੇ ਪੈਰ ਵਰਗੇ।

[ਸਪੁਤਰ ਬਿਲਾਸ

—0—

# ਪੰਡਿਤ ਸ਼ਰਧਾਰਾਮ ਫਿਲੌਰੀ

ਉਨੀਵੀਂ ਸਦੀ ਦਾ ਉਤਰਾਰਧ ਅਜੇਹੀ ਉਥਲ-ਪੁਥਲ ਦਾ ਸਮਾ ਹੈ ਜਦੋਂ ਪੰਜਾਬੀ ਸੁਰਾਜ ਦੀ ਕਬਰ ਉਦੇ ਪੱਛਮੀ ਪ੍ਰਭਾਵ ਦਾ ਝੰਡਾ ਝੂਲਦਾ ਹੈ। ਫ਼ਿਰੰਗੀ ਇਕ ਹੱਥ ਤਲਵਾਰ ਤੇ ਤੱਕੜੀ ਅਤੇ ਦੂਜੇ ਵਿਚ ਬਾਇਬਲ ਤੇ ਨਵੀਂ ਪੱਛਮੀ ਰੌਸਨੀ ਲੈ ਕੇ ਦੇਸ ਵਿਚ ਦਾਖਲ ਹੁੰਦੇ ਹਨ ਤਾਂਕਿ ਰਾਜਸੀ ਦਾਬੇ ਨਾਲ ਆਤਮਕ ਕਬਜ਼ਾ ਵੀ ਸਹਿਜੇ ਹੀ ਕੀਤਾ ਜਾ ਸਕੇ। ਇਸ ਆਮਦ ਦੇ ਹਾਣ ਲਾਭ ਦੋਵੇਂ ਹੀ ਬੱਜਰ ਕਿਸਮ ਦੇ ਹਨ। ਵੱਡਾ ਹਾਣ ਇਹ ਕਿ ਪੰਜਾਬੀਆਂ ਦੀ ਆਜ਼ਾਦੀ ਖੋਹੀ ਗਈ, ਮਾਨੋ ਸਭ ਕੁਝ ਖੋਹਿਆ ਗਿਆ। ਅਸਿਧੇ ਤਰੀਕੇ ਨਾਲ ਲਾਭ ਵਾਲੀ ਗੱਲ ਇਹ ਕਿ ਅੰਗਰੇਜ਼ੀ ਰਾਜ ਕਾਰਣ, ਪੱਛਮੀ ਗਿਆਨ ਵਿਗਿਆਨ ਨਾਲ ਸਾਡਾ ਵਾਸਤਾ ਪਿਆ ਤੇ ਨਵੀਆ ਸੰਭਾਵਨਾਵਾਂ ਉਜਾਗਰ ਹੋਈਆਂ। ਪੰਜਾਬੀ ਲਈ ਇਹ ਨਵੇਂ ਫੁਟਾਰੇ ਦਾ ਸਮਾ ਹੈ ਜਦੋਂ ਪੈਰਾ ਤੇ ਵਿਸਰਾਮ ਚਿੰਨ੍ਹਾਂ ਦੀ ਮਰਯਾਦਾ ਵਾਲੀ ਲਿਖਤ ਚਲਦੀ ਹੈ, ਨਵੀਂ ਵਾਰਤਕ ਤੇ ਨਵੇਂ ਢੰਗ ਦੇ ਕੋਸ਼ ਤੇ ਵਿਆਕਰਣ ਲਿਖਣੇ ਸ਼ੁਰੂ ਹੁੰਦੇ ਹਨ ਅਤੇ ਪ੍ਰੈਸ ਤੇ ਪੱਤਰਕਾਰੀ ਦੇ ਖੰਭ ਲਾ ਕੇ ਹੋਰਾਂ ਭਾਸ਼ਾਵਾਂ ਵਾਂਙ ਪੰਜਾਬੀ ਵੀ ਉਡਣ ਲਈ ਪਰ ਤੋਲਦੀ ਹੈ।

ਇਹ ਗੱਲ ੧੭੯੯ ਈ. ਦੀ ਹੈ, ਮ. ਰਣਜੀਤ ਸਿੰਘ ਨੇ ਲਾਹੌਰ ਤੇ ਕਬਜ਼ਾ ਕਰਕੇ ਸਿਖ ਰਾਜ ਦੀ ਪੱਕੀ ਬੁਨਿਆਦ ਰੱਖੀ ਤੇ ਡਾ. ਵਿਲੀਅਮ ਕੇਰੀ ਨੇ (੧੭੬੧-੧੮੩੪ਈ.) ਜਿਸ ਨੂੰ ਭਾਰਤ ਵਿਚ ਈਸਾਈ ਪ੍ਰਚਾਰ ਦਾ ਮੋਢੀ ਮੰਨਿਆ ਜਾਂਦਾ ਹੈ, ਇਸੇ ਸਾਲ ਕਲਕੱਤੇ ਤੋਂ ੧੫-੧੬ ਮੀਲ ਦੀ ਵਿੱਥ ਤੇ ਸੀਰਾਮਪੁਰ ਵਿਚ 'ਸੀਰਾਮਪੁਰ ਮਿਸ਼ਨ' ਦੀ ਸਥਾਪਨਾ ਕੀਤੀ। ਉਸ ਨੇ ਸਮੂੰਹ ਭਾਰਤੀ ਭਾਸ਼ਾਵਾਂ ਦਾ ਅਧਿਐਨ ਇਸ ਲਈ ਕੀਤਾ ਕਿ ਈਸਟ ਇੰਡੀਆ ਕੰਪਨੀ ਦੇ ਰਾਜ ਬਲ ਆਸਰੇ ਦੇਸ ਦੇ ਕੋਨੇ ਕੋਨੇ ਵਿਚ ਮਸੀਹੀ ਪੈਗ਼ਾਮ ਪਹੁੰਚਾਇਆ ਜਾਵੇ। ਇਸੇ ਮਨੋਰਥ ਲਈ ਇਸ ਸਾਹਸੀ ਵਿਦਵਾਨ ਨੇ ਹਿੰਦ ਦੀਆਂ ਲਗਭਗ ਚਾਲੀ ਜ਼ਬਾਨਾਂ ਵਿਚ 'ਨਿਊ ਟੈਸਟਮੈਂਟ' ਦੇ ਅਨੁਵਾਦ ਕੀਤੇ। ਫਿਰ ਇਥੋਂ ਦੀਆਂ ਵੱਖ ਵੱਖ ਲਿਪੀਆਂ ਦੇ ਅੱਖਰ ਢਾਲਕੇ ਪ੍ਰਚਾਰ ਲਈ ਬਾਇਬਲਾਂ ਛਾਪੀਆਂ। ਸਾਡੇ ਦੇਸ ਲਈ ਇਹ ਇਕ ਨਵੀਂ ਗੱਲ ਸੀ। ਵਿਦਿਆ ਦੇ ਪ੍ਰਚਾਰ ਤੇ ਪ੍ਰਸਾਰ ਲਈ ਮਸ਼ੀਨੀ ਛਪਾਈ ਦੀ ਕਾਢ ਬਿਲਕੁਲ ਕਾਇਆ ਪਲਟਣ ਵਾਲੀ ਇਤਿਹਾਸਕ ਘਟਨਾ ਸੀ।

ਵਿਲੀਅਮ ਕੇਰੀ ਨੇ ਸੀਰਾਮਪੁਰ ਵਿਚ ਹੀ ੧੮੦੮ ਈ. ਵਿਚ ਗੁਰਮੁਖੀ ਦਾ ਟਾਇਪ

ਕੀਤਾ। ੧੮੧੧ ਈ. ਵਿਚ ਨਿਊਟੈਸਟਮੈਂਟ ਦਾ ਪੰਜਾਬੀ ਉਲਥਾ ਛਾਪਿਆ, ੬੪੭ ਪੰਨੇ ਦੀ 'ਧਰਮਪੋਥੀ'। ਤੇ ੧੮੧੨ ਵਿਚ 'ਏ ਗ੍ਰਾਮਰ ਆਫ ਪੰਜਾਬੀ ਲੈਂਗੁਏਜ' ਪ੍ਰਕਾਸ਼ਤ ਕੀਤੀ ਜਿਸਦੇ ੯੯ ਪੰਨੇ ਸਨ। ਇਸ ਤੋਂ ਬਿਨਾ ਮੁਲਤਾਨੀ, ਭਟਨੇਰੀ ਤੇ ਡੋਗਰੀ ਵਿਚ ਇੰਜੀਲ ਅਨੁਵਾਦਣ ਦੇ ਸੰਕੇਤ ਵੀ ਮਿਲਦੇ ਹਨ ਜੋ ਮਿਸ਼ਨਰੀਆਂ ਦੇ ਉਤਸ਼ਾਹ ਤੇ ਲਗਨ ਨੂੰ ਪ੍ਰਗਟ ਕਰਦੇ ਹਨ।

ਇਹ ਗੱਲ ਵੀ ਇਸੇ ਸਮੇਂ ਦੀ ਹੈ ਜਦ ੧੮੦੯ ਈ. ਵਿਚ ਮ. ਰਣਜੀਤ ਸਿੰਘ ਦੀ ਚੜ੍ਹਤ ਰੋਕਣ ਲਈ ਕਰਨਲ ਅਖ਼ਤਰ ਲੋਨੀ ਦੀ ਕਮਾਨ ਹੇਠ ਅੰਗਰੇਜ਼ੀ ਫੌਜ ਨੇ ਲੁਧਿਆਣੇ ਡੇਰਾ ਪਾਇਆ। ਫਿਰ ਸਮੇਂ ਦੀ ਅਨੁਕੂਲਤਾ ਦੇਖਕੇ ਅਮਰੀਕਨ ਪ੍ਰੈਸਬਿਟੇਰੀਅਨ ਮਿਸ਼ਨ ਦਾ ਪਾਦਰੀ ਜੌਹਨ ਸੀ, ਲਾਊਰੀ ੫ ਨਵੰਬਰ ੧੮੩੪ ਈ. ਨੂੰ ਲੁਧਿਆਣੇ ਪੁਜਾ, ਜਿਸ ਲਾਹੌਰ ਜਾ ਕੇ ਪੰਜਾਬੀ ਇੰਜੀਲ ਦੀ ਛਪੀ ਕਾਪੀ ਸ਼ੇਰਿ ਪੰਜਾਬ ਨੂੰ ਭੇਟ ਕੀਤੀ। ਦਸੰਬਰ ੧੮੩੫ ਵਿਚ ਪਾਦਰੀ ਜਾਨ ਨਿਊਟਨ (੧੮੧੦-੯੧ ਈ.) ਆਇਆ ਤੇ ੨੯ ਅਪ੍ਰੈਲ ੧੮੩੭ ਈ. ਨੂੰ ਇਸ 'ਲੁਧਿਆਣਾ ਮਿਸ਼ਨ' ਦੀ ਬੁਨਿਆਦ ਰੱਖੀ। ਇਉਂ ਪਹਿਲੇ ਲੁਧਿਆਣਾ ਅੰਗਰੇਜ਼ਾਂ ਦੀਆਂ ਰਾਜਸੀ ਤੇ ਈਸਾਈਅਤ ਪ੍ਰਚਾਰਕ ਸਰਗਰਮੀਆਂ ਦਾ ਕੇਂਦਰ ਬਣਦਾ ਹੈ।

ਇਹੋ ਸਾਲ ਪੰਡਿਤ ਸਰਧਾ ਰਾਮ ਫਿਲੌਰੀ ਦਾ ਜਨਮ ਸਾਲ ਹੈ ਜਿਸ ਨੇ ਅੰਗ੍ਰੇਜ਼ੀ ਕਾਲ ਦਾ ਪਹਿਲਾ ਪੰਜਾਬੀ ਲੇਖਕ ਹੋਣ ਦੇ ਨਾਤੇ ਨਵੀਨ ਗੱਦਕਾਰੀ ਦਾ ਉਦਘਾਟਨ ਕੀਤਾ ਤੇ ਕਈ ਟ੍ਰੈਕਟ ਤੇ ਕਿਤਾਬਾਂ ਲਿਖੀਆਂ।

ਲੁਧਿਆਣਾ ਮਿਸ਼ਨ ਨੇ ਕਲਕੱਤਿਓਂ ਟਾਇਪ ਮੰਗਾ ਕੇ ਜਲਦੀ ਹੀ ਅਪਣਾ ਪ੍ਰੈਸ ਵੀ ਲਾ ਲਿਆ। ਜੌਹਨ ਨਿਊਟਨ ਤੇ ਲੇਵੀ ਜੈਨਵੀਅਰ, ਦੋ ਪਾਦਰੀ ਇਸ ਦੇ ਮੁਖ ਪ੍ਰਬੰਧਕ ਸਨ। ਇਨ੍ਹਾਂ ੧੮੪੬ ਵਿਚ 'ਈਡਿਓਮੈਟਿਕ ਸੈਨਟੈਂਸਜ਼ ਇਨ ਇੰਗਲਿਸ਼ ਐਂਡ ਪੰਜਾਬੀ,' ਪੁਸਤਕ ਛਾਪੀ ਜੋਕਿ ਪੰਜਾਬ ਵਿਚ ਛਪੀ ਆਪਣੀ ਕਿਸਮ ਦੀ ਪਹਿਲੀ ਕਿਤਾਬ ਸੀ। ੧੮੪੯ ਈ. ਵਿਚ ਸਿਖ ਰਾਜ ਦਾ ਖਾਤਮਾ ਕਰਕੇ ਅੰਗਰੇਜ਼ਾਂ ਪੰਜਾਬ ਉਤੇ ਮੁਕੰਮਲ ਕਬਜ਼ਾ ਜਮਾ ਲਿਆ। ਹੁਣ ਚੂੰਕਿ ਈਸਾਈਅਤ ਦੇ ਪ੍ਰਚਾਰ ਤੋਂ ਇਲਾਵਾ ਰਾਜਨੀਤਕ ਲੋੜਾਂ ਲਈ ਸਿਖਾਂ ਦੀ ਰਹਿਣੀ ਬਹਿਣੀ, ਇਤਿਹਾਸ, ਭਾਸ਼ਾ ਤੇ ਸਾਹਿਤ ਆਦਿ ਦਾ ਗਿਆਨ ਵਧੇਰੇ ਜ਼ਰੂਰੀ ਸੀ। ਏਸ ਕਰਕੇ ਨਿਊਟਨ ਨੇ ੧੮੫੧ ਈ. ਵਿਚ 'ਏ ਗ੍ਰਾਮਰ ਆਫ ਪੰਜਾਬੀ ਲੈਂਗੁਏਜ' ਤੇ ੧੮੫੪ ਵਿਚ 'ਏ ਡਿਕਸ਼ਨਰੀ ਆਫ ਪੰਜਾਬੀ ਲੈਂਗੁਏਜ' (੪੩੮ ਪੰਨੇ) ਪ੍ਰਕਾਸ਼ਤ ਕੀਤੀ ਜਿਸਦੀ ਤਿਆਰੀ ਲਈ ੧੦-੧੨ ਵਰ੍ਹੇ ਲਾ ਕੇ ਲੇਵੀ ਜੈਨਵੀਅਰ ਨੇ ਬਹੁਤਾ ਕੰਮ ਕੀਤਾ ਸੀ। ਇਹ ਭਾਸ਼ਾ-ਵਿਗਿਆਨੀ ੨੪ ਮਾਰਚ ੧੮੬੪ ਨੂੰ ਭੁਲੇਖੇ ਵਿਚ ਇਕ ਨਿਹੰਗ ਸਿੰਘ ਹੱਥੋਂ ਮਾਰਿਆ ਗਿਆ ਪਰ ਨਿਊਟਨ ਬਾਦ ਵਿਚ ਵੀ ਇਥੇ ਤਕੜਾ ਅਰਸਾ ਕੰਮ ਕਰਦਾ ਰਿਹਾ।

ਦਰਅਸਲ ਵਰ੍ਹਿਆਂ-ਬੱਧੀ ਲੁਧਿਆਣੇ ਰਹਿੰਦਿਆਂ ਨਿਊਟਨ ਦਾ ਪੰਜਾਬ ਨਾਲ, ਖਾਸ ਕਰਕੇ ਸਿਖਾਂ ਨਾਲ ਡੂੰਘਾ ਸਨੇਹ ਹੋ ਗਿਆ ਸੀ। ਉਹ ਲਿਖਦਾ ਹੈ 'ਹਿੰਦ ਦਾ

ਕੋਈ ਹੋਰ ਹਿਸਾ ਇਤਨਾ ਆਕਰਸ਼ਕ ਨਹੀਂ, ਜਿਤਨਾਂ ਪੰਜਾਬ । ਇਹ ਮੁਲਕ ਸਿਖਾਂ ਦਾ ਸੀ ਜੋ ਚੰਗੇ ਨਰੋਏ ਸੇਹਤਮੰਦ ਤੇ ਖੁਲੇ ਡੁਲ੍ਹੇ ਆਚਾਰ ਦੇ ਹਨ । ਇਉਂ ਨਿਊਟਨ ਇਸ ਗੂੜ੍ਹੇ ਮੇਲ ਜੋਲ ਦੇ ਸਦਕੇ ਪੰਜਾਬੀਆਂ ਵਿਚ ਘੁਲ ਮਿਲ ਗਿਆ ਤੇ ਉਸਨੇ ਪੰਜਾਬੀ ਭਾਸ਼ਾ ਦਾ ਪੂਰਨ ਗਿਆਨ ਪਾਉਣ ਵਿਚ ਸਫਲਤਾ ਪਾਈ । ਵਿਆਕਰਣ ਤੋਂ ਇਲਾਵਾ ਉਸਨੇ 'ਮੰਗਲ ਸਮਾਚਾਰ', 'ਰਸੂਲਾਂ ਦੇ ਕਰਤਵ', ਪੰਜਾਬ ਦਾ ਜੁਗ੍ਰਾਫੀਆ, ਤੇ ਮੁਹਾਵਰਾ-ਸੰਗ੍ਰਹਿ ਆਦਿ ਪੁਸਤਕਾਂ ਵੀ ਤਿਆਰ ਕੀਤੀਆਂ ।

ਜੇ ਗਹੁ ਨਾਲ ਵੇਖੀਏ ਤਾਂ ਲੁਧਿਆਣਾ ਮਿਸ਼ਨ ਦੀਆਂ ਇਨ੍ਹਾਂ ਭਾਸ਼ਈ ਤੇ ਛਪਾਈ ਸਰਗਰਮੀਆਂ ਨੂੰ ਮਾਮੂਲੀ ਨਹੀਂ ਕਿਹਾ ਜਾ ਸਕਦਾ, ਇਨ੍ਹਾਂ ਨੇ ਚੰਗੇ ਤੇ ਚੋਖੇ ਪ੍ਰਭਾਵ ਪਾਏ । ਨਵੇਂ ਕਲਮਧਾਰੀਆਂ ਨੂੰ ਜਨਮ ਦਿਤਾ, ਜਿਨ੍ਹਾਂ ਵਿਚ ਮੋਹਰੀ ਨਾਂ ਸ਼ਰਧਾ ਰਾਮ ਫਿਲੌਰੀ ਦਾ ਹੈ ।

ਸ਼ਰਧਾ ਰਾਮ ਦਾ ਜਨਮ ਫਿਲੌਰ ਜ਼ਿ. ਜਲੰਧਰ ਵਿਚ ਪੰ. ਜੈ ਦਿਆਲ ਦੇ ਘਰ ੩੦ ਸਤੰਬਰ ੧੮੩੭ ਈ. ਨੂੰ ਤੇ ਇਥੇ ਹੀ ੨੫ ਜੂਨ ੧੮੮੧ ਈ. ਨੂੰ ਦੇਹਾਂਤ । *ਬਚਪਨ ਸਮੇਂ ਪੰ. ਰਾਮਚੰਦ੍ਰ ਤੋਂ ਸੰਸਕ੍ਰਿਤ ਤੇ ਸੱਯਦ ਅਬਦੁਲ ਸ਼ਾਹ ਤੋਂ ਫਾਰਸੀ ਪੜ੍ਹੀ । ਪਿਤਾ ਜੀ ਦੇ ਪ੍ਰਭਾਵ ਕਾਰਣ ਸੰਗੀਤ ਦਾ ਅਭਿਆਸ ਕੀਤਾ । ਨੱਚਣ, ਗਾਉਣ, ਸ੍ਵਾਂਗ ਰਚਾਉਣ ਤੇ ਤਰਨ ਦਾ ਡਾਢਾ ਸ਼ੌਕ ਸੀ, ਪਹਿਲੇ ਪਹਿਲ ਪੰਜਾਬੀ ਵਿਚ ਬੈਂਤਬਾਜ਼ੀ ਵੀ ਕੀਤੀ । ਰਾਹੋਂ ਵਾਲੇ ਸਾਧੂ ਮਈਆ ਰਾਮ ਦੀ ਸੰਗਤ ਨਾਲ ਅਧਿਆਤਮਕ ਪਾਸੇ ਦੀ ਰੁਚੀ ਜਾਗੀ । ਵਿਦਿਆ ਪ੍ਰਾਪਤੀ ਬਾਦ ਫੌਰਨ ਆਪ ਨੇ ਫਿਲੌਰ ਵਿਚ ਹੀ ਮਹਾਂਭਾਰਤ ਦੀ ਕਥਾ ਅਰੰਭ ਦਿਤੀ । ਫਿਲੌਰ ਦੇ ਕਿਲੇ ਵਿਚ ਪੂਰਬੀਏ ਫੌਜੀ ਰਹਿੰਦੇ ਸਨ, ਉਹ ਵੀ ਕਥਾ ਸੁਣਨ ਆਉਂਦੇ । ਕਿਸੇ ਨੇ ਵਿਚੋਂ ਹੀ ਚੁਗਲੀ ਕਰ ਦਿਤੀ ਕਿ ਇਹ ਨਵਾਂ ਪੰਡਤ ਮਹਾਂ ਭਾਰਤ ਦੇ ਜੰਗ ਸੁਣਾਉਂਦਾ ਹੈ, ਖ਼ੈਰ ਨਹੀਂ । ਇਨ੍ਹਾਂ ਦਿਨਾਂ ਵਿਚ ਅੰਗਰੇਜ਼ ੫੭ ਦੇ ਗ਼ਦਰ ਤੋਂ ਡਰੇ ਹੋਏ ਸਨ । ਏਸ ਹਾਲਤ ਵਿਚ ਪੰਡਤ ਜੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਉਨ੍ਹਾਂ ਨੂੰ ਇਹ ਕਹਿਕੇ ਛੱਡਿਆ ਗਿਆ ਕਿ ਉਹ ਅੱਗੇ ਨੂੰ ਫਿਲੌਰ ਵਿਚ ਪੈਰ ਨਾ ਪਾਉਣ ।*

ਭਾਸ਼ਨ ਕਲਾ ਦਾ ਇਹ ਇਕ ਵਧੀਆ ਇਨਾਮ ਸੀ, ਜੋ ਨੌਜੁਆਨ ਪੰਡਤ ਨੂੰ ਸੈਰ-ਸਪਾਟੇ ਲਈ ਦੂਰ ਦੂਰ ਲੈ ਗਿਆ । ਸਰਕਾਰੀ ਹੁਕਮ ਅਧੀਨ ਆਪ ਫਿਲੌਰ ਤੋਂ ਪਟਿਆਲੇ ਆਏ । ਮ. ਨਰਿੰਦਰ ਸਿੰਘ (੧੮੨੩-੧੮੬੨) ਨੇ, ਜੋ ਵਿਦਵਾਨਾਂ ਕਦਰਦਾਨ ਸੀ ਰਸਦ ਲਾ ਦਿਤੀ ਤੇ ੧੦੧ ਰੁਪਈਆ ਦਿਤਾ । ਆਪ ਅਠਾਰਾਂ ਦਿਨ ਇਥੇ ਰਹਿਕੇ ਰਿਸ਼ੀਕੇਸ਼ ਚਲੇ ਗਏ ਤੇ ਉਥੇ ਉਪਨਿਸ਼ਦਾਂ ਦਾ ਅਧਿਐਨ ਕੀਤਾ । ਫਿਰ ਵਾਪਸ ਲੁਧਿਆਣੇ ਆ ਗਏ ਕਿਉਂਕਿ ਫਿਲੌਰ ਜਾਣਾ ਬੰਦ ਸੀ, ਇਥੇ ਰਹਿੰਦਿਆਂ ਹੀ ਪਾਦਰੀ ਨਿਊਟਨ ਨਾਲ ਵਾਕਫੀ ਹੋ ਗਈ । ਨਿਊਟਨ ਨੇ ਆਪ ਨੂੰ ਪ੍ਰੈਸ ਵਿਚ ਰਖ ਲਿਆ ਤੇ ਆਪ ਤੋਂ ਈਸਾਈ ਸਾਹਿਤ

---

*ਸਾਧੂ ਤੁਲਸੀਦੇਵ ਕ੍ਰਿਤ 'ਸੁਧਾ ਪ੍ਰਕਾਸ਼' (੧੮੯੬ ਈ.) ਦੇ ਅਧਾਰ ਤੇ

ਦੀਆਂ ਕੁਝ ਪੁਸਤਕਾਂ ਦੇ ਹਿੰਦੀ ਪੰਜਾਬੀ ਅਨੁਵਾਦ ਕਰਾਏ । ਇਹ ਗੱਲ ੧੮੫੮ ਤੋਂ ੬੧ ਤਕ ਦੀ ਹੈ । ਨਿਊਟਨ ਆਪਦੀ ਯੋਗਤਾ ਤੇ ਬਹੁਤ ਖੁਸ਼ ਸੀ ਤੇ ਉਸ ਨੇ ਕਹਿਕੇ ਫਿਲੌਰ-ਪ੍ਰਵੇਸ਼ ਦੀ ਬੰਦੀ ਵੀ ਹਟਵਾ ਦਿਤੀ । ਇਉਂ ਵਿਦਵਾਨ ਪਾਦਰੀ ਦੀ ਸੰਗਤ ਸਦਕਾ ਸ਼ਰਧਾ ਰਾਮ ਨੂੰ ਲਿਖਾਰੀ ਬਣਨ ਦੀ ਜਾਗ ਲਗੀ । ਇਸਤੋਂ ਪੰਜ ਦਸ ਸਾਲ ਪਹਿਲਾਂ ਨਿਊਟਨ ਪੰਜਾਬੀ ਦੇ ਕੋਸ਼ ਤੇ ਵਿਆਕਰਣ ਲਿਖ ਚੁਕਾ ਸੀ । ਇਸ ਕਰਕੇ ਇਹ ਕਥਨ ਠੀਕ ਨਹੀਂ ਕਿ ਨਿਊਟਨ ਨੇ ਸ਼ਰਧਾ ਰਾਮ ਤੋਂ ਹਿੰਦੀ ਪੰਜਾਬੀ ਸਿਖੀ ਬਲਕਿ ਇਹ ਕਹਿਣਾ ਉਚਿਤ ਹੈ ਕਿ ਉਸ ਨੇ ਪੰਡਤ ਜੀ ਨੂੰ ਲਿਖਾਰੀ ਬਣਾਇਆ । ਨਿਊਟਨ ਸਦਾ ਆਪਨੂੰ ਅਪਣੇ ਪਾਸ ਰਖਦਾ ਤੇ ਗਰਮੀਆਂ ਵਿਚ ਸ਼ਿਮਲੇ, ਸਪਾਟੂ ਵੀ ਨਾਲ ਲੈ ਜਾਂਦਾ । ਪੰਡਤ ਜੀ ਦੀ ਤਬੀਅਤ ਆਜ਼ਾਦ ਸੀ, ਕੁਝ ਜੁਆਨੀ ਕਾਰਣ ਬੇਪ੍ਰਵਾਹੀ ਤੇ ਕੁਝ ਗਿਆਨ ਦੀ ਤੇਜ਼ੀ । ਅਜੇਹੀ ਹਾਲਤ ਵਿਚ ਇਕ ਵਾਰ ਉਹ ਪਾਦਰੀ ਨੂੰ ਬਿਨਾ ਦੱਸੇ ਸ਼ਿਮਲਿਓਂ ਆ ਗਏ ਤੇ ਆ ਕੇ ਅਸਤੀਫਾ ਦੇ ਦਿਤਾ । ਪਰ ਨਿਊਟਨ ਆਪ ਜੈਸੇ ਸੁਯੋਗ ਪੁਰਸ਼ ਨੂੰ ਛੱਡਕੇ ਰਾਜ਼ੀ ਨਹੀਂ ਸੀ ਕਿਉਂਕਿ ਆਪ ਸੰਸਕ੍ਰਿਤ, ਫਾਰਸੀ ਦੇ ਵਿਦਵਾਨ ਤੇ ਹਿੰਦੀ, ਉਰਦੂ ਪੰਜਾਬੀ ਤਿੰਨੇ ਜ਼ਬਾਨਾਂ ਵਿਚ ਲਿਖ ਸਕਦੇ ਸਨ । ਉਹ ਆਖਿਆ ਕਰਦਾ ਸੀ, 'ਇਸ ਦੀ ਸੰਸਕ੍ਰਿਤ ਤੇ ਪੰਜਾਬੀ ਦੀ ਯੋਗਤਾ ਕਮਾਲ ਦੀ ਹੈ । ਮੈਨੂੰ ਇਹ ਇਕੱਲਾ ਆਦਮੀ ਤਿੰਨ ਪੰਡਤਾਂ ਦਾ ਕੰਮ ਦਿੰਦਾ ਹੈ ਪਰ ਇਸਦਾ ਮਨ ਮੌਜੀ ਤੇ ਬੇਪ੍ਰਵਾਹ ਹੈ । ਜਿੰਨਾ ਚਿਰ ਮੇਰੇ ਪਾਸ ਰਿਹਾ, ਤਿੰਨ ਵਾਰੀ ਅਸਤੀਫਾ ਦਿਤਾ । ਮੈਨੂੰ ਅਫ਼ਸੋਸ ਹੈ ਕਿ ਇਹ ਕਿਸੇ ਬੰਨ੍ਹਣ ਵਿਚ ਰਹਿ ਕੇ ਰਾਜ਼ੀ ਨਹੀਂ ।'

ਆਖਿਰ ਇਸ ਵਾਰ ਪੰਡਤ ਜੀ ਨੇ ਮਿਸ਼ਨ ਪ੍ਰੈਸ ਦੇ ਕੰਮ ਤੋਂ ਆਜ਼ਾਦੀ ਲੈ ਹੀ ਲਈ ਤੇ ੧੮੬੧ ਈ. ਵਿਚ ਲੁਧਿਆਣੇ ਯੋਗ ਵਸਿਸ਼ਟ ਦੀ ਕਥਾ ਅਰੰਭ ਦਿਤੀ । ਫਿਰ ਬਾਹਰ ਪ੍ਰਚਾਰ-ਦੌਰੇ ਸ਼ੁਰੂ ਕੀਤੇ । ਪੰਜ ਸਾਥੀ ਨਾਲ ਲਏ, ਤਿੰਨ ਰਬਾਬੀ, ਇਕ ਰਸੋਈਆ ਅਤੇ ਇਕ ਸੇਵਾਦਾਰ । ਇਸ ਸਮੇਂ ਪੰਜਾਬ ਵਿਚ ਹਿੰਦੂਆਂ, ਮੁਸਲਮਾਨਾਂ ਅਤੇ ਖਾਸ ਕਰਕੇ ਈਸਾਈ ਮਿਸ਼ਨਰੀਆਂ ਦੇ ਧਾਰਮਿਕ ਬਹਿਸ ਮੁਬਾਹਿਸੇ ਚਲ ਰਹੇ ਸਨ । ਪੰਡਿਤ ਜੀ ਨੇ ਸਨਾਤਨ ਧਰਮ ਦਾ ਝੰਡਾ ਝੁਲਾਇਆ ਤੇ ਖਾਸ ਕਰਕੇ ਈਸਾਈ ਅਤੇ ਆਰੀਆ ਸਮਾਜੀਆਂ ਦੇ ਬੇਲੋੜੇ ਸੁਧਾਰਾਂ ਦਾ ਡਟਕੇ ਵਿਰੋਧ ਕੀਤਾ । ੧੮੬੩ ਵਿਚ ਮ. ਰਣਧੀਰ ਸਿੰਘ ਕਪੂਰ-ਥਲਾ ਗੋਲਕਨਾਥ ਮਿਸ਼ਨਰੀ ਦੀ ਪ੍ਰੇਰਨਾ ਕਰਕੇ ਕੁਝ ਈਸਾਈਅਤ ਦੇ ਅਸਰ ਹੇਠ ਜਾ ਰਹੇ ਸਨ, ਆਪ ਨੇ ਉਨ੍ਹਾਂ ਨੂੰ ਭਾਰਤੀ ਧਰਮ ਦੀ ਵਿਸ਼ੇਸ਼ਤਾ ਦਸਕੇ ਇਸ ਪਾਸਿਓਂ ਵਰਜਿਆ । ਮਹਾਰਾਜਾ ਆਪ ਦੀ ਵਿਦਵਤਾ ਦਾ ਕਾਇਲ ਹੋ ਗਿਆ ਤੇ ਕਈ ਵਰ੍ਹੇ ਪੰਜ ਸੌ ਰੁਪਏ ਸਾਲਾਨਾ ਦਿੰਦਾ ਰਿਹਾ ।

੧੮੬੩ ਈ., ਆਪ ਪਹਿਲੀ ਵਾਰ ਲਾਹੌਰ ਗਏ, ਇਥੇ ਲਾਲਾ ਬਿਹਾਰੀ ਲਾਲ ਨਾਲ ਕਿਸੇ ਗੱਲੋਂ ਮਤਭੇਦ ਹੋ ਗਿਆ ਅਤੇ ਇਹ ਵਿਰੋਧ ਉਮਰ ਭਰ ਰਿਹਾ । ਇਸੇ ਸਾਲ

ਫਿਲੌਰ ਅੰਨ ਦਾ ਸਦਾਬ੍ਰਤ ਸ਼ੁਰੂ ਕੀਤਾ ਜੋ ੭-੮ ਵਰ੍ਹੇ ਚਲਦਾ ਰਿਹਾ। ਇਸੇ ਸਾਲ ਲੁਧਿਆਣੇ ਸੰਸਕ੍ਰਿਤ ਫਾਰਸੀ ਦਾ 'ਹਿੰਦੂ ਸਕੂਲ' ਕਾਇਮ ਕੀਤਾ ਤੇ ਹਿੰਦੂ ਧਰਮ ਪ੍ਰਕਾਸ਼ਕ ਸਭਾ' ਬਣਾਈ। ਇਥੇ ਮੁਨਸ਼ੀ ਕਨ੍ਹਈਆ ਲਾਲ ਅਲਖ ਧਾਰੀ ਆਪ ਦੇ ਸਨਾਤਨੀ ਵਿਚਾਰਾਂ ਨਾਲ ਸੰਮਤੀ ਨਹੀਂ ਸੀ ਰਖਦੇ, ਇਸ ਕਰਕੇ ਅਲਖਧਾਰੀ ਦੀਆਂ ਲਿਖਤਾਂ ਦਾ ਆਪ ਨੇ 'ਧਰਮ ਕਸੌਟੀ' ਨਾਮੀ ਪੁਸਤਕ ਵਿਚ ਮੂੰਹ-ਤੋੜ ਉਤਰ ਦਿਤਾ। ੧੮੬੮ ਵਿਚ ਫਿਰ ਲਾਹੌਰ ਆਏ ਲੋਕਾਂ ਨੂੰ ਸਮਝਾਇਆ ਕਿ ਜੇ ਤੁਸੀਂ ਆਜ਼ਾਦੀ ਤੇ ਖੁਲ੍ਹ ਹੀ ਚਾਹੁੰਦੇ ਹੋ ਤਾਂ ਸਾਡਾ ਧਰਮ ਪੂਰੀ ਖੁਲ੍ਹ ਦਿੰਦਾ ਹੈ, ਕੇਵਲ ਸ਼ਰਾਬ, ਮਾਸ ਖਾਣ ਯਾ ਜੂਠਾ ਖਾਣ ਦੀ ਖੁਲ੍ਹ ਨਹੀਂ ਦੇਂਦਾ। ੧੮੭੦ ਵਿਚ ਕਾਂਗੜੇ, ਮੰਡੀ ਸਕੇਤ ਤੇ ਚੰਬੇ ਵਲ ਗਏ, ਪਹਾੜੀ ਰਾਜਿਆਂ ਆਪ ਦਾ ਚੰਗਾ ਆਦਰ ਕੀਤਾ। ਫਿਰ ਅੰਮ੍ਰਿਤਸਰ ਕਈ ਦਿਨ ਕਥਾ ਕੀਤੀ ਜਿਸ ਨਾਲ ਸਿਖਾਂ ਵਿਚ ਕੁਝ ਰੋਸ ਪੈਦਾ ਹੋਇਆ। ਇਸ ਤੋਂ ਪਿਛੋਂ ਜਲੰਧਰ ਲਾਹੌਰ ਕਈ ਵਾਰ ਆਪ ਦਾ ਦਇਆਨੰਦ ਜੀ ਨਾਲ ਮੇਲ ਹੋਇਆ ਤੇ ਆਪ ਨੇ ਸੁਆਮੀ ਜੀ ਨੂੰ ਸ਼ਾਸਤ੍ਰਾਰਥ ਲਈ ਵੰਗਾਰਿਆ ਪਰ ਉਹ ਖਿਸਕਦੇ ਰਹੇ। ਮਹਾਰਾਜਾ ਜੰਮੂ ਨੇ ਦਯਾਨੰਦ ਜੀ ਦੇ ਆਉਣ ਤੇ ਬੰਦੀ ਲਾ ਦਿਤੀ ਤੇ ਪੰ. ਸ਼ਰਧਾਰਾਮ ਜੀ ਨੂੰ ੧੮੭੮ ਈ. ਵਿਚ ਉਚੇਚਾ ਜੰਮੂ ਸੱਦਿਆ ਤੇ ਸਨਾਤਨ ਧਰਮ ਦਾ ਵਿਜੇਤਾ ਪੰਡਤ ਹੋਣ ਦੇ ਨਾਤੇ ਨੌਂ ਸੌ ਨਕਦ ਤੇ ਖਿਲਅਤ ਦੇ ਕੇ ਸਨਮਾਨਿਆ। ਇਥੋਂ ਵਾਪਸ ਆ ਕੇ ਆਪ ਨੇ ਲਾਹੌਰ 'ਗਿਆਨ ਮੰਦਰ' ਦੀ ਸਥਾਪਨਾ ਕੀਤੀ ਤੇ ਇਸੇ ਤਰ੍ਹਾਂ ਦਾ ਹਰੀ ਮੰਦਰ ਫਿਲੌਰ ਬਣਾਇਆ। ੧੮੭੯ ਵਿਚ ਹਰਿਦੁਆਰ ਕੁੰਭ ਦੇ ਮੇਲੇ ਤੇ ਗਏ! ਇਉਂ ਲਗਭਗ ਵੀਹ ਵਰ੍ਹੇ ਉਹ ਪੰਜਾਬ ਵਿਚ ਸਨਾਤਨ ਧਰਮ ਦਾ ਪ੍ਰਚਾਰ ਕਰਦੇ ਰਹੇ। ਲੈਫਟੀਨੈਂਟ ਗਵਰਨਰ ਪੰਜਾਬ ਰਾਬਰਟ ਈਜਰਟਨ ਦੇ ਕਹਿਣ ਤੇ ੧੮੮੦ ਈ. ਵਿਚ 'ਦਬਿਸਤਾਨਿ ਮਜ਼ਾਹਬ' ਦਾ ਉਰਦੂ ਤਰਜਮਾ ਕੀਤਾ ਅਤੇ ਇਹ ਤਰਜਮਾ ਲਾਟ ਸਾਹਿਬ ਨੂੰ ਭੇਟ ਕਰਨ ਲਈ ਆਪ ਸ਼ਿਮਲੇ ਵਲ ਚਲੇ ਸਨ, ਤਬੀਅਤ ਠੀਕ ਨ ਹੋਣ ਕਾਰਣ ਅੰਬਾਲੇ ਤੋਂ ਵਾਪਸ ਫਿਲੌਰ ਆ ਗਏ ਤੇ ਇਥੇ ਬੀਮਾਰ ਪੈ ਕੇ ਹਾੜ ਵਦੀ ਤ੍ਰੌਦਸ਼ੀ ੧੯੩੮ ਬਿ. ਮੁਤਾਬਕ ੨੪ ਜੂਨ ੧੮੮੧ ਈ. ਨੂੰ ਚਲਾਣਾ ਕਰ ਗਏ।

ਆਪ ਹਿੰਦੀ, ਉਰਦੂ ਤੇ ਪੰਜਾਬੀ ਦੇ ਚੰਗੇ ਮੰਨੇ-ਦੰਨੇ ਲੇਖਕ ਸਨ, ਵਧੇਰੇ ਉਨ੍ਹਾਂ ਹਿੰਦੀ, ਉਰਦੂ ਵਿਚ ਹੀ ਲਿਖਿਆ। ਸੰਸਕ੍ਰਿਤ ਤੇ ਫਾਰਸੀ ਦੇ ਆਲਮ ਸਨ ਤੇ ਥੋੜੀ ਬਹੁਤੀ ਅੰਗਰੇਜ਼ੀ ਵੀ ਜਾਣਦੇ ਸਨ। ਪਰ ਲੁਧਿਆਣਾ ਮਿਸ਼ਨ ਤੇ ਅੰਗ੍ਰੇਜ਼ ਸਰਕਾਰ ਦੀ ਮੰਗ ਪੂਰੀ ਕਰਨ ਲਈ ਪੰਜਾਬੀ ਵਿਚ ਵੀ ਕਲਮ ਚਲਾਈ।

ਆਪਦੀ ਰਚਨਾਵਲੀ ਇਸ ਪ੍ਰਕਾਰ ਹੈ—

ਪੰਜਾਬੀ—

੧ ਸਿਖਾਂ ਦੇ ਰਾਜ ਦੀ ਵਿਥਿਆ (੧੮੬੬ ਈ.) ੨ ਇੰਜੀਲ ਦਾ ਉਲਥਾ (੧੮੬੮ ਈ.)
੩ ਪੰਜਾਬੀ ਬਾਤ ਚੀਤ (੧੮੭੫ ਈ.) ੪ ਬਾਰਾਂਮਾਹ

ਹਿੰਦੀ —

੫ ਸਤਯ ਅੰਮ੍ਰਿਤ ਪ੍ਰਵਾਹ (ਦੋ ਭਾਗ)
੬ ਉਪਦੇਸ਼ ਸੰਗ੍ਰਹਿ (ਦੋ ਭਾਗ)
੭ ਧਰਮ ਸੰਵਾਦ
੮ ਧਰਮ ਰਖਸ਼ਾ
੯ ਸ਼ਤ ਉਪਦੇਸ਼ (ਸੌ ਦੋਹਾ ਸੰਗ੍ਰਹਿ)
੧੦ ਭਾਗਯਵਤੀ (ਇਸਤਰੀ-ਸੁਧਾਰ ਨਾਵਲ)
੧੧ ਸਤਯ ਧਰਮ ਮੁਕਤਾਵਲੀ (ਭਜਨ ਸੰਗ੍ਰਹਿ, ਤਿੰਨ ਭਾਗ)
੧੨ ਰਮਲ ਕਾਮਧੇਨੂ
੧੩ ਬੀਜ ਮੰਤ੍ਰ

ਸੰਸਕ੍ਰਿਤ –

੧੪ ਨਿਤ ਪ੍ਰਾਰਥਨਾ (ਸੰਸਕ੍ਰਿਤ)
੧੫ ਆਤਮਾ ਚਕਿਤਸਾ (ਸੰਸਕ੍ਰਿਤ)

ਉਰਦੂ —

੧੬ ਦੁਰਜਨ ਮੁਖ ਚਪੇਟਿਕਾ
੧੭ ਤਤ੍ਰ ਦੀਪਕ
੧੮ ਧਰਮ ਕਸੌਟੀ (ਅਲਖਧਾਰੀ ਦੀਆਂ ਲਿਖਤਾਂ ਦਾ ਜਵਾਬ)
੧੯ ਅਸੂਲਿ ਮਜ਼ਾਹਬ (ਦੁਬਿਸਤਾਨਿ ਮਜ਼ਾਹਬ ਦਾ ਤਰਜਮਾ)
੨੦ ਪਾਕ ਸਾਧਨੀ (ਅਪ੍ਰਕਾਸ਼ਤ)
੨੧ ਕੌਤਕ ਸੰਗ੍ਰਹਿ ”
੨੨ ਜੀਵਨ ਚਰਿਤ੍ਰ ”

ਪੰਡਤ ਜੀ ਨੇ ਮਰਨ ਤੋਂ ਪਹਿਲਾਂ ਕਿਹਾ ਸੀ, 'ਭਾਰਤ ਵਿਚ ਭਾਸ਼ਾ ਦੇ ਲੇਖਕ ਦੋ ਹਨ, ਇਕ ਕਾਂਸ਼ੀ ਵਿਚ (ਬਾਬੂ ਹਰਿਸ਼ਚੰਦ੍ਰ ਵਲ ਸੰਕੇਤ ਹੈ) ਦੂਜਾ ਪੰਜਾਬ ਵਿਚ। ਪਰ ਅੱਜ ਇਕੋ ਰਹਿ ਜਾਵੇਗਾ।' ਇਸ ਤੋਂ ਜ਼ਾਹਰ ਹੈ ਉਹ ਹਿੰਦੀ ਦੇ ਬੜੇ ਉੱਘੇ ਤੇ ਨਵੇਂ ਪੂਰਨੇ ਪਾਉਣ ਵਾਲੇ ਲੇਖਕ ਸਨ। ਉਰਦੂ ਵਿਚ ਵੀ ਉਨ੍ਹਾਂ ਕਾਫੀ ਲਿਖਿਆ ਪਰ ਉਨ੍ਹਾਂ ਦੀਆਂ ਬਹੁਤੀਆਂ ਰਚਨਾਵਾਂ ਵਿਰੋਧੀਆਂ ਦੇ ਇਤਰਾਜ਼ਾਂ ਤੇ ਸ਼ੰਕਿਆਂ ਦਾ ਜਵਾਬ ਹਨ। ਆਪ ਦਾ ਹਿੰਦੀ ਦਾ ਸਭ ਤੋਂ ਜ਼ਰੂਰੀ ਤੇ ਵਿਸ਼ੇਸ਼ ਗ੍ਰੰਥ 'ਸਤਯਾਮ੍ਰਿਤ ਪ੍ਰਵਾਹ' ਹੈ। ਇਸ ਵਿਚ ਮਤ ਮਤਾਂਤਰਾਂ ਦੇ ਵਿਚਾਰ ਦੇ ਕੇ ਸਚਾਈ ਸੰਬੰਧੀ ਲੇਖਕ ਨੇ ਆਪਣੇ ਨਿਰਣੇ ਦਰਜ ਕੀਤੇ ਹਨ, ਇਹ ਗ੍ਰੰਥ ਉਰਦੂ ਵਿਚ ਵੀ ਪ੍ਰਕਾਸ਼ਤ ਹੋਇਆ ਸੀ।

ਪੰਜਾਬੀ ਵਿਚ ਪੰਡਿਤ ਜੀ ਦੀਆਂ ਦੋ ਪਰਸਿੱਧ ਰਚਨਾਵਾਂ ਹਨ ਜੋ ਉਨ੍ਹਾਂ ਅੰਗਰੇਜ਼ ਹਾਕਮਾਂ ਦੇ ਕਹਿਣ ਤੇ ਲਿਖੀਆ, ਇਹ ਹਨ 'ਸਿੱਖਾਂ ਦੇ ਰਾਜ ਦੀ ਵਿਥਿਆਂ, ਤੇ 'ਪੰਜਾਬੀ ਬਾਤਚੀਤ'। ਅਸਲੀਅਤ ਇਹ ਸੀ ਕਿ ਨਵੇਂ ਨਵੇਂ ਆਏ ਅੰਗਰੇਜ਼ ਕੱਲ ਦੀ ਹਾਕਮ ਸ਼ਰੇਣੀ-ਸਿਖਾਂ ਸਬੰਧੀ ਜਾਣਕਾਰੀ ਚਾਹੁੰਦੇ ਸਨ ਅਤੇ ਰਾਜਪ੍ਰਬੰਧਕ ਲੋੜਾਂ ਲਈ ਪੰਜਾਬ ਦੇ ਰੀਤ ਰਿਵਾਜ ਤੇ ਇਥੋਂ ਦੀ ਭਾਸ਼ਾ ਦਾ ਗਿਆਨ ਵੀ ਨਿਹਾਇਤ ਜ਼ਰੂਰੀ ਸੀ, ਇਸੇ ਮੰਤਵ ਲਈ ਉਪਰੋਕਤ ਦੋਵੇਂ ਕਿਤਾਬਾਂ ਲਿਖੀਆਂ ਗਈਆਂ। ਇਹ ਕਿਤਾਬਾਂ ਵਰ੍ਹਿਆਂ-ਬੱਧੀ ਅੰਗਰੇਜ਼ ਅਫਸਰਾਂ ਲਈ ਕੋਰਸ ਲਗੀਆਂ ਰਹੀਆਂ, ਰੋਮਨ ਅੱਖਰਾਂ ਵਿਚ ਵੀ ਛਪੀਆਂ ਤੇ ਅੰਗਰੇਜ਼ੀ ਵੀ ਇਨ੍ਹਾਂ ਦੇ ਤਰਜਮੇ ਹੋਏ। ਮਕਸਦ ਕੇਵਲ ਇਤਨਾ ਹੀ ਸੀ ਕਿ ਰਾਜ-ਪ੍ਰਬੰਧਕ ਜਮਾਤ ਦੇ ਕਰਮਚਾਰੀ ਸਿਖਾਂ ਬਾਰੇ ਅਤੇ ਪੰਜਾਬੀ ਜੀਵਨ ਤੇ ਭਾਸ਼ਾ ਸਬੰਧੀ ਇਨ੍ਹਾਂ ਰਾਹੀਂ ਲੋੜੀਂਦੀ ਨਿਪੁੰਣਤਾ ਪ੍ਰਾਪਤ ਕਰ ਸਕਣ।

'ਸਿਖਾਂ ਦੇ ਰਾਜ ਦੀ ਵਿਥਿਆ' ਦੇ ਤਿੰਨ ਭਾਗ ਹਨ, ਪਹਿਲੇ ਵਿਚ ਸਿਖ ਗੁਰੂਆਂ ਦਾ ਹਾਲ ਹੈ, ਦੂਜੇ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਖਾਨਦਾਨ ਦਾ, ਤੀਜੇ ਭਾਗ ਵਿਚ ਪੰਜਾਬ ਦੀਆਂ ਜਾਤਾਂ ਗੋਤਾਂ, ਰਸਮ ਰਿਵਾਜਾਂ ਅਤੇ ਗੀਤਾਂ ਮੁਹਾਵਰਿਆਂ ਸਬੰਧੀ ਸੰਖੇਪ ਜਾਣ-ਪਛਾਣ ਹੈ। ਮੁੱਢ ਵਿਚ ਲਿਖਿਆ ਹੈ, 'ਇਹ ਪੋਥੀ ਸ੍ਰੀ ਮਹਾਰਾਜ ਗੁਣ ਗ੍ਰਾਹਕ ਧਰਮ ਦਿਆਲ ਕਿਰਪਾਸਾਗਰ ਮਿਸਟਰ ਮੈਕਲੌਂਦ ਸਾਹਿਬ ਜੀ ਦੀ ਇਛਿਆ ਅਨੁ-ਸਾਰ, ਜੋ ਲਿਫਟਿਨੈਂਟ ਗਵਰਨਰ ਪੰਜਾਬ ਦੇ ਹਨ, ਸੰਮਤ ੧੯੨੨ ਅਰਥਾਤ ਸੰਨ ੧੮੬੬ ਈ. ਵਿਚ, ਮੈਂ ਪੰਡਿਤ ਸ਼ਰਧਾਰਾਮ, ਜੋ ਜਲੰਧਰ ਦੇ ਇਲਾਕੇ ਫਲੌਰ ਸ਼ਹਿਰ ਵਿਖੇ ਰਹਿੰਦਾ ਹਾਂ, ਤਿਆਰ ਕੀਤੀ ਹੈ। ਜੋ ਕੋਈ ਚਿਤ ਲਾ ਕੇ ਆਦਿ ਤੇ ਅੰਤ ਇਸ ਦਾ ਸੈਲ ਕਰੇਗਾ, ਪੰਜਾਬ ਦੇ ਹਾਲ ਨੂੰ ਦਿਲ ਵਿਚ ਧਰੇਗਾ।'

ਕੁਝ ਅਜੇਹੀ ਗੱਲ ਹੀ ਉਨ੍ਹਾਂ 'ਪੰਜਾਬੀ ਬਾਤ ਚੀਤ' ਦੇ ਅਰੰਭ ਵਿਚ ਆਖੀ ਹੈ—

'ਇਹ ਪੋਥੀ ਜੋ ਅੰਗਰੇਜ਼ਾਂ ਦੇ ਫਾਇਦੇ ਲਈ ਲਿਖੀ ਹੈ ਕਿ ਜੋ ਪੰਜਾਬ ਦੇ ਸਭ ਦਸਤੂਰ ਸਮਝਣੇ ਚਾਹੁੰਦੇ ਹਨ। ਇਸ ਵਾਸਤੇ ਜਿਥੋਂ ਤਾਈਂ ਪਾਰ ਬਸਾਈ, ਕੋਈ ਮੁਹਾਵਰਾ ਬਾਹਰ ਲਿਖਣੇ ਤੇ ਨਹੀਂ ਛੱਡਿਆ। ਇਸ ਪੋਥੀ ਵਿਚ ਅਹੀ ਮਨੋਕਤ ਕਥਾ ਲਿਖੀ ਹੈ ਜਿਸ ਨੂੰ ਸੁਣਕੇ ਅਰ ਪੜ੍ਹਕੇ ਇਕ ਤਾਂ ਮਨ ਨਹੀਂ ਥੱਕਦਾ, ਦੂਜੇ ਬੋਲਣੇ ਦੇ ਸਾਰੇ ਢੰਗ ਆ ਜਾਂਦੇ ਹਨ।'

ਇਹ ਕਿਤਾਬ ੧੮੭੫ ਵਿਚ ਪਾਦਰੀ ਨਿਊਟਨ ਦੀ ਪ੍ਰੇਰਨਾ ਤੇ ਲਿਖੀ ਸੀ। ਇਸ ਦੇ ਤਿੰਨ ਹਿੱਸੇ ਹਨ - ਪਹਿਲੇ ਵਿਚ ਮਾਝੇ ਦੇ ਪੇਂਡੂ, ਸ਼ਹਿਰੀਆਂ ਆਦਮੀਆਂ, ਔਰਤਾਂ ਦੇ ਬੋਲਾਂ ਵਿਚ ਉਥੋਂ ਦੀ ਰਹਿਣੀ-ਬਹਿਣੀ ਅੰਕਿਤ ਹੈ, ਦੂਜੇ ਹਿੱਸੇ ਵਿਚ ਦੁਆਬੇ ਦਾ ਹਾਲ ਚਾਲ ਹੈ, ਤੀਜੇ ਵਿਚ ਦੁਆਬੇ ਦੇ ਮੁਸਲਮਾਨਾਂ, ਮਾਲਵੇ ਦੇ ਪੇਂਡੂ ਲੋਕਾਂ ਤੇ ਕਾਂਗੜੇ ਦੇ ਪਹਾੜੀਆਂ ਦੀਆਂ ਰੀਤ ਰਸਮਾਂ, ਠੱਠੇ ਮਖੌਲ, ਗੀਤ ਗਾਣਿਆਂ ਆਦਿ ਦਾ ਵਰਣਨ ਹੈ।

ਇਸ ਪੁਸਤਕ ਤੋਂ ਦੂਹਰਾ ਲਾਭ ਲਿਆ ਜਾਂਦਾ ਰਿਹਾ ਹੈ, ਇਕ ਪੰਜਾਬੀ ਜੀਵਨ ਨੂੰ ਸਮ-ਝਣ ਦਾ, ਦੂਜੇ ਪੰਜਾਬ ਦੇ ਇਲਾਕੇ ਦੀ ਵੰਨ ਸੁਵੰਨੀ ਬੋਲੀ ਜਾਨਣ ਦਾ। ਇਨ੍ਹਾਂ ਗੁਣਾਂ ਕਰਕੇ ਇਹ ਪੁਸਤਕਾਂ ਕਈ ਵਰ੍ਹਿਆਂ ਤੱਕ ਸਰਕਾਰੀ ਖੇਤਰ ਵਿਚ ਕਾਫੀ ਆਦਰ ਸਨਮਾਨ ਪਾਉਂਦੀਆਂ ਰਹੀਆਂ ਹਨ।

ਪੰਡਿਤ ਜੀ ਦੀ ਤੀਸਰੀ ਪੰਜਾਬੀ ਰਚਨਾ, ਸ਼ਾਇਦ ਇੰਜੀਲ ਦਾ ਤਰਜਮਾ ਹੈ, ਜੋ ੧੮੬੮ ਈ ਵਿਚ ਛਪਿਆ। ਉਨ੍ਹਾਂ ਮਿਸ਼ਨ ਪ੍ਰੈਸ ਦੀ ਮੰਗ ਤੇ ਕਈ ਟ੍ਰੈਕਟਾਂ ਯਾ ਹੋਰ ਛੋਟੀਆਂ ਕਿਤਾਬਾਂ ਦਾ ਵੀ ਪੰਜਾਬੀ ਅਨੁਵਾਦ ਕੀਤਾ ਸੀ ਪਰ ਉਸ ਬਾਰੇ ਸਪਸ਼ਟ ਪਤਾ ਨਹੀਂ ਚਲਦਾ। ਲੁਧਿਆਣੇ ਤੋਂ ਈਸਾਈਆਂ ਦਾ ਇਕ ਪਰਚਾ ਨਿਕਲਦਾ ਸੀ, 'ਨੂਰ ਅਫਸ਼ਾਂ', ਇਸ ਦੇ ੧੭ ਜੁਲਾਈ ੧੮੮੧ ਈ. ਦੇ ਪਰਚੇ ਵਿਚ ਇਉਂ ਲਿਖਿਆ ਮਿਲਦਾ ਹੈ :—

'ਸ੍ਰੀ ਮਾਨ ਪੰਡਿਤ ਜੀ ਮਹਾਰਾਜ ਦੀ ਮੌਤ ਦੀ ਖਬਰ ਸੁਣ ਕੇ ਸਾਨੂੰ ਬਹੁਤ ਦੁਖ ਹੋਇਆ। ਆਪ ਪੰਜਾਬ ਵਿਚ ਪੰਜਾਬੀ ਭਾਸ਼ਾ ਦੇ ਅਦੁਤੀ ਵਿਦਵਾਨ ਸਨ। ਕੁਝ ਸਮੇਂ ਤੱਕ ਆਪ ਨੇ ਸਾਡੇ ਪ੍ਰੈਸ ਵਿਚ ਵੀ ਕੰਮ ਕੀਤਾ। ਬਹੁਤ ਸਾਰੀਆਂ ਪੰਜਾਬੀ ਬੋਲੀ ਦੀਆਂ ਕਿਤਾਬਾਂ, ਵਾਰਤਕ ਤੇ ਛੰਦਾਬੰਦੀ ਵਿਚ ਆਪ ਜੀ ਦੀ ਸਹਾਇਤਾ ਨਾਲ ਹੀ ਤਿਆਰ ਕੀਤੀਆਂ ਗਈਆਂ ਸਨ।' ਉਪਰੋਕਤ ਲਿਖਤ ਤੋਂ ਅਸੀਂ ਇਸ ਸਿੱਟੇ ਉਤੇ ਪਹੁੰਚਦੇ ਹਾਂ ਕਿ ਪੰਡਿਤ ਜੀ ਨੇ ਜੋ ਪੰਜਾਬੀ ਰਚਨਾ ਕੀਤੀ, ਉਹ ਸਰਕਾਰੀ ਅਫਸਰਾਂ ਯਾ ਈਸਾਈ ਮਿਸ਼ਨ ਦੇ ਆਖਣ ਤੇ ਕੀਤੀ ਪਰ ਅੱਜ ਸੌ ਸਾਲ ਗੁਜ਼ਰ ਜਾਣ ਬਾਦ ਇਨ੍ਹਾਂ ਲਿਖਤਾਂ ਦਾ ਵਾਰਤਕ ਖੇਤਰ ਵਿਚ ਇਕ ਵਿਸ਼ੇਸ਼ ਮਹੱਤਵ ਹੈ।

ਉਂਜ ਇਤਿਹਾਸਕ ਨੁਕਤੇ ਤੋਂ ਪਰਖਿਆਂ 'ਸਿਖਾਂ ਦੇ ਰਾਜ ਦੀ ਵਿਥਿਆ' ਕਿਤਾਬ ਗ਼ਲਤੀਆਂ ਭਰੀ ਹੈ, ਤੇ ਇਹ ਭੁੱਲਾਂ ਅੱਖੋਂ ਉਹਲੇ ਕੀਤੀਆਂ ਜਾਣ ਵਾਲੀਆਂ ਵੀ ਨਹੀਂ ਜਿਵੇਂ ਕਿ ਬਹਾਦਰ ਸ਼ਾਹ ਦੀ ਥਾਂ ਨਾਦਰਸ਼ਾਹ ਨੂੰ ਹਿੰਦ ਦਾ ਬਾਦਸ਼ਾਹ ਲਿਖਣਾ, ਗੁਰੂ ਅਰਜਨ ਦੀ ਥਾਂ ਗੁਰੂ ਹਰਗੋਬਿੰਦ ਦਾ ਨਾਂ ਵਰਤਣਾ, ਗੁਰੂ ਗੋਬਿੰਦ ਸਿੰਘ ਜੀ ਦੀ ਘਟਨਾਵਲੀ ਅਗੇ ਪਿਛੇ ਕਰਕੇ ਦਰਜ ਕਰਨਾ, ਮਹਾਰਾਣੀ ਜਿੰਦਾਂ ਦਾ ਅੰਗਰੇਜ਼ਾਂ ਨੂੰ ਟਹਿਲਣ ਹੱਥ ਗੁਪਤ ਚਿਠੀਆਂ ਲਿਖ ਕੇ ਲਾਹੌਰ ਮੰਗਵਾਉਣਾ — ਆਦਿ ਬਿਆਨ ਅਣ-ਇਤਿਹਾਸਕ ਹਨ। ਪਰੰਤੂ ਫਿਰ ਵੀ ਰੋਚਕ ਗੱਦ-ਸ਼ੈਲੀ ਕਾਰਣ ਇਹ ਰਚਨਾ ਇਕ ਖਾਸ ਅਹਿਮੀਅਤ ਰਖਦੀ ਹੈ, ਇਸ ਦੇ ਬਿਆਨੀਆਂ ਸੁਹਜ ਤੋਂ ਅੱਜ ਵੀ ਇਨਕਾਰੀ ਨਹੀਂ ਹੋ ਸਕੀਦਾ। ਜਿਸ ਸਹਿਜ ਸ਼ੈਲੀ ਤੇ ਬੋਲਚਾਲ ਦੀ ਰਵਾਂ ਬੋਲੀ ਦਾ ਵਰਤਾਰਾ ਇਸ ਵਿਚ ਹੈ, ਉਹ ਧ੍ਰੂਹ ਪਾਉਣ ਵਾਲਾ ਹੈ। ਪੰਡਿਤ ਜੀ ਸੰਸਕ੍ਰਿਤ, ਫਾਰਸੀ ਦੇ ਚੰਗੇ ਵਿਦਵਾਨ ਹੁੰਦੇ ਹੋਏ ਵੀ ਪੰਜਾਬੀ ਤਦਭਵ ਵਰਤਕੇ ਖੁਸ਼ ਹਨ ਜਿਵੇਂ ਪਖੀਰ, ਮੁਲਖ, ਲੜਾਈ, ਬੁਹਾਰ, ਕੁਸ਼ਾਮਤ, ਪਾਦਸ਼ਾਹ, ਅਕੀਨ, ਤਾਗਤ, ਖਫਨੀ, ਹਮਸੋਸ, ਡੇਰ, ਪਰੋਜਪੁਰ

ਕੰਪੂ, ਖ਼ੂਪ, ਰੈ੍ਹਤਾਰ (ਅਵਤਾਰ), ਜਾਗ੍ਹਾ, ਲੋਹੂ, ਗੱਭੇ, ਰਸਤ, ਨਗਦ, ਨਮਾ, ਛਾਟ ਆਦਿ ।

'ਪੰਜਾਬੀ ਬਾਤਚੀਤ' ਜਿਥੇ ਸਾਡੇ ਪੰਜਾਬੀ ਸਭਿਆਚਾਰ ਦੀ ਟਿਕ ਸੌ ਸਾਲ ਪੁਰਾਣੀ ਕਲਮੀ ਤਸਵੀਰ ਪੇਸ਼ ਕਰਦੀ ਹੈ, ਉਥੇ ਭਾਸ਼ਾ ਵਿਗਿਆਨੀਆਂ ਲਈ ਉਸ ਸਮੇਂ ਦੀ ਬੋਲੀ ਤੇ ਕਈ ਉਪਬੋਲੀਆਂ ਅਤੇ ਮੁਹਾਵਰਿਆਂ ਦਾ ਵੀ ਇਕ ਸੁੰਦਰ ਰਿਕਾਰਡ ਹੈ। ਪੰਡਿਤ ਜੀ ਦੀ ਖ਼ੂਬੀ ਨਿਰੋਲ ਠੇਠ ਬੋਲ ਸੰਭਾਲਣ ਵਿਚ ਹੈ। ਉਂਜ ਜੇ ਧਿਆਨ ਨਾਲ ਵੇਖੀਏ ਤਾਂ ਇਸ ਸਮੇਂ ਦੇ ਪੰਜਾਬੀ ਸੇਵਕ ਲਾਲਾ ਬਿਹਾਰੀ ਨਾਲ (੧੮੩੦-੧੮੮੫) ਬੜੇ ਪਰਸਿੱਧ ਵਿਦਵਾਨ ਹੋਏ ਹਨ, ਜਿਨ੍ਹਾਂ ਅਨੇਕ ਦਰਸ਼ਨ, ਵਿਦਿਆ ਰਤਨਾਕਰ, ਪਿੰਗਲ ਮੰਜਰੀ ਤੇ ਚਰਿਤ੍ਰਾਵਲੀ ਆਦਿ ਕਈ ਪੰਜਾਬੀ ਪੁਸਤਕਾਂ ਲਿਖੀਆਂ ਪਰ ਇਨ੍ਹਾਂ ਦੀ ਬੋਲੀ ਪੰਡਤ ਜੀ ਦੀ ਸਰਲਤਾ, ਰੋਚਕਿਤਾ ਤੇ ਰਸਰੰਗ ਨੂੰ ਨਹੀਂ ਪਹੁੰਚਦੀ। ਪੰਡਿਤ ਜੀ ਸ਼ਾਇਦ ਪਹਿਲੇ ਗੱਦਕਾਰ ਹਨ ਜਿਨ੍ਹਾਂ ਬ੍ਰਿਜ ਭਾਸ਼ਾ ਦਾ ਬੋਝ ਲਾਹਕੇ ਬੋਲ ਚਾਲ ਦੀ ਬੋਲੀ ਵਰਤੀ ਤੇ ਅਸਮਾਨੀ ਗੱਲਾਂ ਕਰਨ ਦੀ ਥਾਂ ਜਹਾਨੀ ਮਸਲਿਆਂ ਨੂੰ ਗਲਪ ਰਸ ਦੀ ਚਾਸ਼ਨੀ ਦੇ ਕੇ ਕਲਮ ਦਾ ਵਿਸ਼ਾ ਬਣਾਇਆ। ਆਪ ਦੀ ਸ਼ੈਲੀ ਬੜੀ ਹੀ ਬਾਂਕੀ ਤੇ ਰੰਗੀਲੀ ਹੈ, ਇਹ ਗੱਦ ਸ਼ੈਲੀ ਚੰਚਲ ਨਾਰ ਵਾਂਙ ਸ਼ੋਖੀਆਂ-ਭਰੀ ਹੈ ਜੋ ਪਾਠਕ ਨਾਲ ਛੇੜਖਾਨੀ ਕਰਦੀ ਤੁਰਦੀ ਹੈ। ਅਗੇ ਲੋਕ ਪਰਮਾਰਥ ਤੇ ਗਿਆਨ ਧਿਆਨ ਤਾਂ ਬਥੇਰਾ ਲਿਖਦੇ ਰਹੇ ਹਨ ਪਰ ਇਸ ਸੁਹਜ-ਭਰੇ ਜੀਵਨ ਦੇ ਅਰਥ ਅਜੇਹੇ ਚਾਅ ਮਲ੍ਹਾਰ ਨਾਲ ਕਿਸੇ ਨਹੀਂ ਸੀ ਖੋਲ੍ਹੇ। ਪੰਡਤ ਜੀ ਨੇ ਸਿੱਧੇ ਸਾਦੇ ਖੁਸ਼ੀਆਂ-ਭਰਪੂਰ ਪੰਜਾਬੀ ਜੀਵਨ ਨੂੰ ਬੜੇ ਹੀ ਦਿਲ ਚਸਪ ਢੰਗ ਨਾਲ ਅੰਕਿਤ ਕਰ ਕੇ ਦੇਸੀ ਤੇ ਪਰਦੇਸੀ ਪਾਠਕਾਂ ਸਭ ਦਾ ਮਨ ਮੋਹ ਲਿਆ ਹੈ।

ਆਪ ਦੀ ਇਕੋ ਗੱਲ ਰੜਕਣ ਵਾਲੀ ਹੈ ਕਿ ਜਦੋਂ ੫੭ ਦੇ ਗ਼ਦਰ ਰਾਹੀਂ ਲੋਕ ਆਜ਼ਾਦੀ ਲਈ ਟੱਕਰ ਲੈ ਰਹੇ ਸਨ। ਤੇ ਪੰਜਾਬ ਵਿਚ ਕੂਕਾ ਲਹਿਰ (੧੮੬੬) ਅੰਗਰੇਜ਼-ਵਿਰੋਧਤਾ ਦਾ ਨਾਦ ਪੂਰ ਰਹੀ ਸੀ ਤਾਂ ਆਪ ਪੰਜਾਬੀ ਸੁਰਾਜ ਦੀਆਂ ਖਾਮੀਆਂ ਤੇ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦਾ ਚਰਚਾ ਕਰਕੇ ਬਿਦੇਸ਼ੀ ਹਾਕਮਾਂ ਦੀ ਖ਼ੁਸ਼ਨੂਦੀ ਹਾਸਲ ਕਰ ਰਹੇ ਸਨ। ਪਰ ਜੇ ਇਹ ਗੱਲ ਨ ਹੁੰਦੀ ਤਾਂ ਸ਼ਾਇਦ ਉਹ ਪੰਜਾਬੀ ਲਿਖਦੇ ਹੀ ਨਾ, ਇਸ ਕਰ ਕੇ ਇਸ ਦੋਸ਼ ਨੂੰ ਅਣਡਿਠ ਕਰ ਕੇ ਉਨ੍ਹਾਂ ਦੀ ਗੱਦਕਾਰੀ ਦੇ ਗੁਣਾਂ ਨੂੰ ਸਲਾਹੁਣਾ ਹੀ ਬਣਦਾ ਹੈ। ਚਾਹੇ ਇਹ ਗੱਦ. ਮਾਤਰਾ ਵਿਚ ਥੋੜੀ ਹੈ ਪਰ ਇਸ ਦਾ ਗੌਰਵ ਮੋਢੀ ਰਚਨਾ ਹੋਣ ਨਾਤੇ ਸ਼ੈਲੀ ਤੇ ਬੋਲੀ ਦੇ ਪੱਖੋਂ ਮਹਾਨ ਹੈ।

—0—

# ਭਾਈ ਬਿਹਾਰੀ ਲਾਲ ਪੁਰੀ

ਉਨੀਵੀਂ ਸਦੀ ਦੇ ਪੰਜਾਬੀ ਲਾਲ ਜਵਾਹਰਾਂ ਦੀ ਮਾਲਾ ਵਿਚ ਬਿਹਾਰੀ ਲਾਲ ਪੁਰੀ ਦਾ ਨਾਂ ਮੇਰੂ ਮਣਕੇ ਸਮਾਨ ਹੈ, ਜਿਨ੍ਹਾਂ ਉਦੋਂ ਸਾਹਿਤ-ਅਚਾਰਯ ਬਣ ਕੇ ਪੰਜਾਬੀ ਵਿਕਾਸ ਲਈ ਅਨੇਕਾਂ ਵਿਉਂਤੀਆਂ ਵਿਉਂਤਾਂ ਤੇ ਅਮਲੀ ਰੂਪ ਦੇਣ ਲਈ ਬਿਨਾ ਫ਼ੀਸ ਪੰਜਾਬੀ ਸਕੂਲ ਖੋਲ੍ਹ ਕੇ, ਸਕੂਲਾਂ ਲਈ ਕੋਰਸ ਕਿਤਾਬਾਂ ਲਿਖ ਕੇ, ਭਾਰਤੀ ਸਾਹਿਤ ਸਿਧਾਂਤਾਂ ਬਾਰੇ ਗ੍ਰੰਥ ਰਚ ਕੇ ਤੇ ਗਿਆਨੀ, ਬੁਧਿਮਾਨ, ਵਿਦਵਾਨ ਆਦਿ ਕਲਾਸਾਂ ਜਾਰੀ ਕਰਵਾਕੇ ਅਨੇਕਾਂ ਮੋਢੀ ਕਾਰਜ ਕੀਤੇ। ਇਹ ਪਰਿਵਾਰ ਸਹਿਜਧਾਰੀ ਪਰਿਵਾਰ ਸੀ ਜੋ ਕਿ ਕੇਸਾ-ਧਾਰੀ ਤੇ ਦਸਤਾਰਧਾਰੀ ਵੀ ਸੀ। ਬਿਹਾਰੀ ਲਾਲ ਦੀ ਜੁਆਨੀ ਸਿਖ ਰਾਜ ਦੇ ਨਾਲ ਨਾਲ ਵੱਧ ਫੁਲ ਰਹੀ ਸੀ, ਉਸ ਨੇ ਖ਼ੁਦ ਮਰਣਜੀਤ ਸਿੰਘ, ਉਸ ਦੇ ਦਲੇਰ ਦਾਨੇ ਜਰਨੈਲਾਂ ਤੇ ਸੂਰਬੀਰ ਫ਼ੌਜਾਂ ਦੀਆਂ ਚੜ੍ਹਾਈਆਂ ਅੱਖੀਂ ਦੇਖੀਆਂ ਸਨ, ਇਸ ਕਰਕੇ ਗੁਰੂ ਘਰ ਲਈ ਉਸ ਦੇ ਮਨ ਵਿਚ ਡਾਢਾ ਪਿਆਰ ਸਤਿਕਾਰ ਤੇ ਸ਼ਰਧਾ ਸੀ ਅਤੇ ਉਸ ਦੇ ਹੋਰ ਸੰਗੀ ਸਾਥੀ ਯੋਗੀ ਸ਼ਿਵਨਾਥ, ਪੰਡਿਤ ਭਾਨੂ ਦੱਤ ਤੇ ਅਮਰ ਨਾਥ ਆਦਿ ਵੀ ਚੇਤੰਨ ਤੌਰ ਤੇ ਪੰਜਾਬੀ ਲਈ ਪ੍ਰਯਤਨਸ਼ੀਲ ਸਨ ਜਿਨਾਂ ਨੂੰ ਵਿਸਾਰਿਆ ਨਹੀਂ ਜਾ ਸਕਦਾ।

ਆਪ ਦਾ ਜਨਮ ੧੯੩੦ ਈ. ਵਿਚ ਗੁਰਦਾਸਪੁਰ ਲਾਗੇ ਪਿੰਡ ਬਹਿਰਾਮਪੁਰ ਵਿਚ ਹੋਇਆ। ਆਪ ਦੇ ਚਾਚਾ ਚੂੰਕਿ ਲੁਧਿਆਣੇ ਕੁਤਵਾਲ ਲਗੇ ਹੋਏ ਸਨ, ਇਸ ਕਰ ਕੇ ਮੁਢਲੀ ਪੜਾਈ ਮਿਸ਼ਨ ਸਕੂਲ ਲੁਧਿਆਣਾ ਵਿਚ ਕੀਤੀ। ਇਸ ਸਮੇਂ ਈਸਾਈ ਪਾਦਰੀ ਛਾਪਾਖ਼ਾਨਾ ਲਾ ਕੇ ਮਸੀਹੀ ਪ੍ਰਚਾਰ ਲਈ ਕਈ ਤਰ੍ਹਾਂ ਦੇ ਟ੍ਰੈਕਟ ਤੇ ਕਿਤਾਬਾਂ ਵੀ ਇਥੇ ਵੰਡਦੇ ਰਹਿੰਦੇ ਸਨ। ਇਨ੍ਹਾਂ ਸਾਰੀਆਂ ਸਰਗਰਮੀਆਂ ਦਾ ਨੌਜੁਆਨ ਬਿਹਾਰੀ ਲਾਲ ਉਤੇ ਬਹੁਤ ਗਹਿਰਾ ਪ੍ਰਭਾਵ ਪਿਆ। ਉਹ ਪੜ੍ਹਾਈ ਪੂਰੀ ਕਰਕੇ ਮਾਧੋਪੁਰ ਨਕਸ਼ਾ ਨਵੀਸ ਜਾ ਲਗੇ ਤੇ ਇਥੋਂ ਫਿਰ ਲਾਹੌਰ ਬਦਲੀ ਹੋ ਗਈ। ਸਿਖ ਰਾਜ ਖਤਮ ਹੋ ਚੁਕਾ ਸੀ ਤੇ ਅੰਗਰੇਜ਼ੀ ਰਾਜ ਦੀਆਂ ਨਵੀਆਂ ਨਵੀਆਂ ਸਕੀਮਾਂ ਚਾਲੂ ਹੋ ਰਹੀਆਂ ਸਨ ਤੇ ਇਧਰ ਬੁਧਿਮਾਨ ਪੰਜਾਬੀ ਵੀ ਆਪਣੇ ਧਰਮ ਤੇ ਸਭਿਆਚਾਰ ਦੀ ਰਾਖੀ ਲਈ ਲੋੜੀਂਦੇ ਜਤਨ ਕਰ ਰਹੇ ਸਨ। ੧੮੬੬ ਵਿਚ 'ਸਤਿ ਸਭਾ' ਕਾਇਮ ਕੀਤੀ ਗਈ। ਸੋਢੀ ਹੁਕਮ ਸਿੰਘ ਇਸ ਦੇ ਪ੍ਰਧਾਨ ਸਨ ਤੇ ਬਿਹਾਰੀ ਲਾਲ ਪੁਰੀ ਜੀ ਸਕੱਤਰ। ਇਸ ਸਭਾ ਵਿਚ ਵੇਦਾਂ ਸ਼ਾਸਤ੍ਰਾਂ ਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਬਾਰੇ ਵਿਚਾਰ-ਚਰਚਾ ਕੀਤਾ ਜਾਂਦਾ ਸੀ ਅਤੇ

ਪੰਜਾਬੀ ਪੜ੍ਹਾਉਣ ਲਈ ਸਕੂਲ ਖੋਲ੍ਹੇ ਜਾਂਦੇ ਸਨ। ਕਾਰਣ ਇਹ ਸੀ ਕਿ ਦੂਜੇ ਪਾਸੇ ਮਸੀਹੀ ਪ੍ਰਚਾਰਕਾਂ ਦੀ ਪ੍ਰਚਾਰ ਮੁਹਿੰਮ ਬਹੁਤ ਜ਼ੋਰਾਂ ਤੇ ਸੀ ਤੇ ਇਸ ਨੂੰ ਅੰਗਰੇਜ਼ੀ ਸਰਕਾਰ ਦੀ ਸਰਪ੍ਰਸਤੀ ਵੀ ਹਾਸਲ ਸੀ। ਸੋ ਇਸ ਹਾਲਤ ਵਿਚ ਬੁਧਿਮਾਨ ਪੰਜਾਬੀ ਪ੍ਰੇਮੀਆਂ ਯਥਾਯੋਗ ਉਪਰਾਲੇ ਕੀਤੇ। ਬਿਹਾਰੀ ਲਾਲ ਇਨ੍ਹਾਂ ਸਾਰੀਆਂ ਸਰਗਰਮੀਆਂ ਦੇ ਮੋਢੀ ਸੰਚਾਲਕ ਸਨ। ਪਰ ਬਦਕਿਸਮਤੀ ਦੀ ਗੱਲ ਇਹ ਹੋਈ ਕਿ ਆਪ ਨੌਕਰੀ ਤੋਂ ਰਿਟਾਇਰ ਹੋਏ ਹੀ ਸਨ ਕਿ ਛਿਮਾਹੀ ਬਾਦ ੧੮੮੫ ਵਿਚ ਲਾਹੌਰ ਦੇਹਾਂਤ ਪਾ ਗਏ। ਇਥੇ ਆਪ ਦੀ ਚੰਗੀ ਕੋਠੀ ਬਣੀ ਹੋਈ ਸੀ ਤੇ ਵੈਸੇ ਵੀ ਆਪ ਨੂੰ ਚੰਗਾ ਆਦਰ-ਸਤਿਕਾਰ ਪ੍ਰਾਪਤ ਸੀ ਤੇ 'ਕੋਠੀ ਵਾਲਾ ਪੁਰੀ' ਕਹਿ ਕੇ ਯਾਦ ਕੀਤਾ ਜਾਂਦਾ ਸੀ। ਆਪ ਦੀਆਂ ਰਚਨਾਵਾਂ ਤਾਂ ਦੋ ਦਰਜਨ ਤੋਂ ਉਤੇ ਹਨ ਤੇ ਵਿਸ਼ੇਸ਼ ਵਰਣਨ ਯੋਗ ਇਹ ਹਨ—

੧ ਅਨੇਕ ਦਰਸ਼ਨ (ਭਾਰਤੀ ਵਿਚਾਰਾਂ ਦੀ ਰੂਪ ਰੇਖਾ)
੨ ਵਿਦਿਆ ਰਤਨਾਕਰ (੧੮੮੦ ਈ.)
੩ ਚਰਿਤਾਵਲੀ (੧੮੬੯ ਈ. ਨੌਂ ਭਾਰਤੀ ਨਾਰੀਆਂ ਦੇ ਜੀਵਨ)
੪ ਆਤਮ ਤਤ੍ਵ ਬਿਦਯਾ (੧੮੬੬ ਈ.)
੫ ਪੰਜਾਬੀ ਬਯਾਕਰਣ
੬ ਪਿੰਗਲ ਮੰਜਰੀ
੭ ਅਨੇਕਾਰਥੀ (ਕੋਸ਼)
੮ ਬਿਨਯ ਪੱਤ੍ਰਿਕਾ (ਭਜਨ)
੯ ਪੱਤ੍ਰ ਕੌਮਦੀ (ਚਿਠੀਆਂ ਲਿਖਣ ਦੀ ਵਿਧਿ)
੧੦ ਕੱਖ ਓਹਲੇ ਲੱਖ (ਹਾਸਰਸੀ ਕਹਾਣੀਆਂ)
੧੧ ਮਨੋਹਰ ਵਾਰਤਾ
੧੨ ਬਾਲਕਾਂ ਦੀ ਸਿਖਿਆ
੧੩ ਬੀਜ ਗਣਿਤ ਆਦਿ

'ਅਨੇਕ ਦਰਸ਼ਨ' ਵਿਚ ਆਪ ਨੇ ਆਰਯ ਸਮਾਜ ਦੇ ਮੋਢੀ ਸੁਆਮੀ ਦਯਾਨੰਦ ਦੀਆਂ ਕਈ ਮੰਨਤਾਵਾਂ ਦਾ ਵੀ ਨਿਝਕ ਹੋਕੇ ਖੰਡਨ ਕੀਤਾ ਹੈ।

'ਵਿਦਿਆ ਰਤਨਾਕਰ' ਆਪ ਦੇ ਸਿਖਿਆ ਦਾਇਕ ਲੇਖਾਂ ਦੀ ਕਿਤਾਬ ਹੈ ਜੋ ਕਿ ਉਦੋਂ ਸਕੂਲ ਦੀਆਂ ਵੱਡੀਆਂ ਜਮਾਤਾਂ ਵਿਚ ਪੜ੍ਹਾਈ ਜਾਂਦੀ ਸੀ। ਇਹ ਇਕ ਤਰ੍ਹਾਂ ਪੰਜਾਬੀ ਵਿਚ ਨਿਬੰਧ-ਰਚਨਾ ਦਾ ਮੁਢ ਬੰਨ੍ਹਦੀ ਨਜ਼ਰ ਆਉਂਦੀ ਹੈ। ਅਸੀਂ ਇਸ ਪੁਸਤਕ ਦੇ ਪਹਿਲਾ ਅਧਿਆਇ (ਪੰਜਾਬੀ) ਵਿਚੋਂ ਵੰਨਗੀ ਪੇਸ਼ ਕਰ ਕੇ ਇਹ ਦੱਸਣਾ ਚਾਹੁੰਦੇ ਹਾਂ ਕਿ ਭਾਈ ਬਿਹਾਰੀ ਲਾਲ ਪੁਰੀ ਦਾ ਪੰਜਾਬ ਤੇ ਪੰਜਾਬੀ ਨਾਲ ਕਿੰਨਾਕ ਪਿਆਰ ਹੈਸੀ।

'ਇਹ ਦੇਸ਼, ਕਿ ਜਿਸ ਵਿਚ ਅਸੀਂ ਵਸ ਦੇ ਹਾਂ, ਧਰਤੀ ਦਾ ਉਹ ਖੰਡ ਹੈ, ਜਿਥੇ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਤੱਕ, ਦਸੋਂ ਗੁਰੂ ਆਪੋ ਅਪਣੀ ਵਾਰੀ ਸਿਰ ਆ ਜਗਤ ਨੂੰ ਸਤਿਨਾਮ ਦਾ ਉਪਦੇਸ਼ ਸੁਣਾ, ਲੋਕਾਂ ਨੂੰ ਕ੍ਰਿਤਾਰਥ ਕਰ ਗਏ ਹਨ। ਇਹ ਉਹ ਦੇਸ਼ ਹੈ, ਜਿਥੇ ਮ. ਰਣਜੀਤ ਸਿੰਘ ਨੇ ਜਨਮ ਲਿਆ ਅਤੇ ਜਿਸ ਵਿਖੇ ਰਾਜ ਕਰਕੇ ਯਸ਼ ਕੀਰਤਿ ਪਾਈ, ਜਿਸ ਵਿਖੇ ਰਹਿ ਕੇ ਉਸ ਨੇ ਅਨੇਕ ਪ੍ਰਕਾਰ ਦੇ ਉਪਕਾਰ ਕੀਤੇ, ਜਿਸ ਦੇ ਪ੍ਰਤਾਪ ਕਰਕੇ ਅਜ ਬਹੁਤ ਲੋਕ ਵਡੇ-ਵਡੇ ਸਰਕਾਰ ਅਤੇ ਰਈਸ ਯਾ ਪ੍ਰਧਾਨ ਕਹਾਉਂਦੇ ਹਨ, ਉਸ ਦੇਸ ਦਾ ਨਾਉਂ ਪੰਜਾਬ ਯਾ ਪੰਜ ਦੁਆਬ ਹੈ।

ਪੰਜਾਬ ਦੇਸ਼ ਹਿੰਦੂਆਂ ਦਿਆਂ ਦੇਵੀਆਂ ਦੇਵਤਿਆਂ ਅਤੇ ਮੁਸਲਮਾਨਾਂ ਦੀਆਂ ਪੀਰਾਂ ਫਕੀਰਾਂ ਦਿਆਂ ਤਕੀਆਂ ਅਤੇ ਖਾਨਕਾਹਾਂ ਅਰ ਥਾਨਾਂ ਨਾਲ ਭਰਪੂਰ ਹੈ। ਇਹ ਦੇਸ਼ ਮਿਠਨਕੋਟ ਤੋਂ ਦਾਦਰੂ ਤੱਕ ਕੋਈ ੫੦੦ ਮੀਲ ਯਾ ੪੦੦ ਕੋਹ ਲੰਮਾ ਹੈ ਅਤੇ ਦੋਹਰਿਆਂ ਨੂੰ ਪਾਕੇ ਐਨਾ ਹੀ ਚੌੜਾ ਹੈ। ਬਿਸਤ, ਬਾਰੀ, ਰਚਨਾ, ਚੱਜ ਅਤੇ ਸਿੰਧ ਸਾਗਰ ਦੁਆਬ ਪੰਜਾਬ ਵਿਖੇ ਪ੍ਰਸਿਧ ਹਨ। ਇਨ੍ਹਾ ਦੀ ਬੋਲੀ ਮੁੱਢੋਂ ਤਾਂ ਇਕ ਹੀ ਹੈ ਪਰ ਅਵਸਥਾ ਭੇਦ, ਮਤ ਭੇਦ, ਵਿਦਯਾ ਭੇਦ ਅਤੇ ਸੰਸਰਗ ਭੇਦ ਕਰਕੇ ਹਰ ਦੁਆਬੇ ਦੀ ਬੋਲੀ ਥੋੜੀ ਥੋੜੀ ਕਿਸੇ ਕਿਸੇ ਥਾਂ ਵਟ ਗਈ ਹੈ ਪਰ ਬਯਾਕਰਣ ਸਭਨਾਂ ਦਾ ਇਕੋ ਹੈ। ਜਦ ਤੇ ਗੁਰਮੁਖੀ ਰਾਣੀ ਨੇ ਇਸ ਦੀ ਬਾਂਹ ਫੜੀ ਹੈ ਤਦ ਤੇ ਇਸ ਦੀ ਉਨਤੀ ਹੋਣ ਲਗੀ।

ਇਹ ਬੋਲੀ, ਹੋਰਨਾਂ ਬਹੁਤੀਆਂ ਬੋਲੀਆਂ ਕੋਲੋਂ ਬਹੁਤ ਪੂਰੀ ਅਤੇ ਠੀਕ ਹੈ ਪਰ 'ਸੋਈ ਰਾਣੀ ਜਿਹੜੀ ਖਸਮੈ ਭਾਣੀ।' ਭਾਵੇਂ ਦਸੋਂ ਗੁਰੂ ਅਤੇ ਤਿਨ੍ਹਾਂ ਦੀ ਸੰਤਾਨ, ਮ. ਰਣਜੀਤ ਸਿੰਘ, ਤਿਸਦੇ ਵਡੇ ਵਡੇਰੇ, ਉਸ ਦੇ ਪਿਛਲੇ, ਉਸ ਦੇ ਅਮੀਰ ਵਜ਼ੀਰ, ਰਾਜੇ ਅਰ ਸਰਦਾਰ, ਸਾਰਾ ਸਿਖ ਪੰਥ, ਸਾਰੇ ਰਈਸ, ਉਨ੍ਹਾਂ ਦੇ ਬਾਲ ਬਚੇ ਟੱਬਰ ਕਬੀਲਾ, ਸਾਰੇ ਹਟਵਾਣੀਏ, ਕਿਰਸਾਣ, ਖਤਰੀ, ਬ੍ਰਾਹਮਣ ਛੋਟੇ ਵਡੇ ਸਾਰੇ ਹੀ ਇਸ ਬੋਲੀ ਨੂੰ ਬੋਲਦੇ ਆਏ ਨੇ ਅਜਦੇ ਸਮਯ ਦੇ ਸਾਰੇ ਲੋਕ ਆਪੋ ਅਪਣਿਆਂ ਘਰਾਂ ਵਿਚ ਇਸ ਪਿਆਰੀ ਬੋਲੀ ਨੂੰ ਬੋਲਦੇ ਹਨ, ਇਸੇ ਨਾਲ ਅਪਣੇ ਸਾਰੇ ਬਯਵਹਾਰ ਚਲਾਉਂਦੇ ਹਨ। ਫਿਰ ਅਜੇਹੀ ਗੁਣਾਂ ਭਰੀ ਬੋਲੀ ਨੂੰ 'ਗੁਆਰੀ' ਕਹਿਣਾ ਬੇਸਮਝੀ ਤੋਂ ਛੁਟ ਹੋਰ ਕੀ ਹੋ ਸਕਦਾ ਹੈ।

ਅੰਗ੍ਰੇਜ਼ ਲੋਕ ਅੰਗ੍ਰੇਜ਼ੀ ਬੋਲਦੇ ਨਹੀਂ ਸ਼ਰਮਾਉਂਦੇ, ਬੰਗਾਲੀ ਅਤੇ ਕਸ਼ਮੀਰੀ ਯਾ ਹੋਰ ਲੋਕ ਆਪੋ ਆਪਣੀ ਬੋਲੀ ਬੋਲਦੇ ਨਹੀਂ ਸ਼ਰਮਾਉਂਦੇ, ਨਿਰਾ ਪੰਜਾਬੀਆਂ ਨੂੰ ਹੀ ਕੁਝ ਵਾਹਿਗੁਰੂ ਦਾ ਭਾਣਾ ਵਰਤ ਗਿਆ ਹੈ ਕਿ ਅਪਣੀ ਚੰਗੀ ਮਿਠੀ ਬੋਲੀ ਬੋਲਦੇ ਸ਼ਰਮਾਉਂਦੇ ਹਨ। ਇਹ ਨਹੀਂ ਸਮਝਦੇ ਕਿ ਜਿਸ ਬੋਲੀ ਨੂੰ ਵਡੇ ਵਡੇ ਧਰਮਾਤਮਾ ਅਤੇ ਪ੍ਰਤਾਪਵਾਨ ਲੋਕ ਬੋਲਦੇ ਰਹੇ ਹਨ, ਕਿਕੁਰ ਉਹ ਬੋਲੀ ਗੁਆਰੀ ਹੋ ਸਕਦੀ ਹੈ।

ਇਸ ਦੇਸ਼ ਵਿਖੇ ਵੱਡੇ ਵੱਡੇ ਬੁਧਿਮਾਨ ਚਤੁਰ ਹਾਕਮ ਬੀ ਆਏ, ਕਿਨ੍ਹੇ ਇਹ ਨ ਵਿਚਾਰੀ ਕਿ ਸਾਰਿਆਂ ਦੇਸ਼ਾਂ ਵਿਚ ਆਪੋ ਅਪਣੀ ਬੋਲੀ ਦਾ ਵਰਤਾਰਾ ਹੈ, ਪੰਜਾਬ ਵਿਚ ਪੰਜਾਬੀ ਦਾ ਕਿਉਂ ਨਹੀਂ ? ਜੇ ਕੋਈ ਉੱਤਰ ਕਰੇ ਕਿ ਇਹ ਬੀ ਤਾਂ ਉਰਦੂ ਦੀ ਤਰ੍ਹਾਂ ਗੰਢਤੁਪ ਕੇ ਹੀ ਘੜੀ ਹੋਈ ਹੈ। ਬਹੁਤੀਆਂ ਬੋਲੀਆਂ ਦੇ ਸ਼ਬਦ ਇਸ ਵਿਚ ਮਿਲਦੇ ਹਨ, ਸੋ ਅਜੇਹੀ ਗੱਲ ਨਹੀਂ, ਪੰਜਾਬ ਦੀ ਇਹ ਸਨਾਤਨ ਬੋਲੀ ਹੈ, ਇਸ ਬਾਤ ਨੂੰ ਪਹਿਲੇ ਹੀ ਖੋਲ੍ਹ ਆਏ ਹਾਂ ਕਿ ਹਰ ਬੋਲੀ ਸੰਸਰਗ ਭੇਦ ਤੇ ਦੂਜੀ ਬੋਲੀ ਦਾ ਕੁਝ ਨ ਕੁਝ ਪਹਿਰਾਵਾ ਪਹਿਨ ਲੈਂਦੀ ਹੈ। ਜੇਹਾ ਹੋਰਨਾਂ ਬੋਲੀਆਂ ਨੇ ਆ ਕੇ ਆਪੋ ਅਪਣੇ ਠਿਕਾਣੇ ਪੰਜਾਬੀ ਨੂੰ ਨਿਰਮੇਲ ਰਹਿਣ ਨਹੀਂ ਦਿੱਤਾ, ਤੇਹਾ ਪੰਜਾਬੀ ਨੇ ਦੂਰ ਦੂਰ ਤੱਕ ਜਾ ਕੇ ਮਾਰ ਕਰਨੋਂ ਕੁਝ ਘੱਟ ਨਹੀਂ ਗੁਜ਼ਾਰੀ। ਧਿੰਗੋ ਜ਼ੋਰੀ ਉਧਰੋਂ ਸਤਲੁਜ ਟੱਪ ਅੰਬਾਲੇ ਅਤੇ ਪਟਿਆਲੇ ਤੱਕ ਇਸ ਨੇ ਜਾ ਅਪਣਾ ਅਸਰ ਕੀਤਾ, ਇਧਰੋਂ ਸਿੰਧ ਸਾਗਰ ਨੂੰ ਮਗਰ ਛਡ ਅਤੇ ਅਟਕ ਟੱਪ ਜਾ ਦੇਹੁਰਿਆਂ ਵਿਚ ਪੈਰ ਪਸਾਰੇ। ਪੰਡਿਤ ਸ਼ਿਵ ਨਾਥ ਯੋਗੀ ਨੇ ਕਿਹਾ ਹੈ—

ਬੋਲੀ ਇਥੋਂ ਦੀ ਪੰਜਾਬੀ, ਸਭ ਇਲਮਾਂ ਦੀ ਜਾਣੋ ਘਰ
ਇਸ ਦੇ ਬਾਝ੍ਹ ਨਹੀਂ ਕੰਮ ਸਰਦਾ ਭਾਵੇਂ ਹੋਵਣ ਹੋਰ ਹੁਨਰ
ਜਿਹੜੇ ਆਖਣ ਹੈ ਅੰਗਰੇਜ਼ੀ, ਸਬ ਇਲਮਾਂ ਦੀ ਖਾਣ ਉਚਰ
ਐਂਵੇ ਝੂਠੀ ਗੱਪ ਮਾਰਦੇ, ਨਾਲ ਅਸਾਡੇ ਪੈਂਦੇ ਲੜ।
ਹੁਣ ਮੈਂ ਇਹੀਓ ਗੱਲ ਆਖਦਾ, ਵਿਚ ਕਮੇਟੀ ਬਿਨਤੀ ਕਰ।
ਕਰੋ ਦੇਸੀਓ ਇਸ ਦਾ ਵਾਧਾ, ਜਿਸ ਤੇ ਹੋਇ ਤੁਸਾਡੀ ਦਰ।
ਨਹੀਂ ਤਾਂ ਹੋਵੇ ਹਾਲ ਅਜੇਹਾ ਜਿਉਂ ਪੰਖੀ ਹੋਵੇ ਬਿਨ ਪਰ।
ਪੜ੍ਹਨੀ ਹੈ ਤਾ ਪੜ੍ਹੋ ਗੁਰਮੁਖੀ, ਨਹੀਂ ਤਾਂ ਜਾ ਕੇ ਬੈਠੋ ਘਰ।

[ਵਿਦਯਾ ਰਤਨਾਕਰ, ਅਧਿਆ ਪਹਿਲਾ

—0—

# ਗਿਆਨੀ ਗਿਆਨ ਸਿੰਘ

ਨਵੀਨ ਪੰਜਾਬੀ ਗੱਦ ਦੇ ਮੋਢੀ ਉਸਰਈਆਂ ਵਿਚੋਂ ਗਿਆਨੀ ਗਿਆਨੀ ਸਿੰਘ (੧੮੨੨ ਈ.-੧੯੨੧ ਈ.) ਦਾ ਨਾਂ ਵਿਸ਼ੇਸ਼ ਤੌਰ ਤੇ ਵਰਣਨ ਯੋਗ ਤੇ ਸ਼ਿਰੋਮਣੀ ਹੈ ਜਿਨ੍ਹਾਂ ਪੰਜਾਬ ਦਾ ਚਾਰ ਪੰਜ ਸੌ ਵਰ੍ਹਿਆਂ ਦਾ ਇਤਿਹਾਸ ਲਿਖ ਕੇ ਪੰਜਾਬੀ ਜ਼ਬਾਨ ਦੀ ਤੇ ਪੰਜਾਬੀਆਂ ਦੀ ਚੋਖੀ ਸੇਵਾ ਕੀਤੀ । ਜਿਥੇ ਉਹ ਆਪਣੇ ਢੰਗ ਨਾਲ ਪੰਜਾਬੀ ਵਿਚ ਪੰਜਾਬ ਦਾ ਇਤਿਹਾਸ ਲਿਖਣ ਵਿਚ ਪਹਿਲ ਕਰਨ ਵਾਲੇ ਸਨ: ਉਥੇ ਪੰਜਾਬੀ ਗੱਦ ਦੀ ਨੁਹਾਰ ਤਿਆਰ ਕਰਨ ਵਿਚ ਵੀ ਉਨ੍ਹਾਂ ਦਾ ਪਾਇਆ ਹਿੱਸਾ ਖਾਸ ਪ੍ਰਸ਼ੰਸਾ ਦਾ ਮੁਥਾਜ ਹੈ ।

ਪੰਜਾਬੀ ਵਿਚ ਚਲ ਰਹੀ ਸਾਹਿਤਕ ਧਾਰਾ ਵਿਚ ਪਹਿਲੇ ਪਹਿਲ ਵਧੇਰੇ ਬ੍ਰਿਜ ਭਾਸ਼ਾ ਜਾਂ ਹਿੰਦੀ ਵਿਚ ਰਚਨਾ ਕਰਨ ਦਾ ਹੀ ਰਿਵਾਜ ਸੀ, ਇਸੇ ਪ੍ਰਭਾਵ ਹੇਠਾਂ ਗਿਆਨੀ ਜੀ ਨੇ ਵੀ ਪਹਿਲਾ ਸਿਖ ਪੰਥ ਦਾ ਇਤਿਹਾਸ (ਪੰਥ ਪ੍ਰਕਾਸ਼) ਹਿੰਦੀ ਜਾਂ ਬ੍ਰਿਜ ਵਿਚ ਛੰਦ ਬਧ ਕਰ ਕੇ ਲਿਖਿਆ ਪਰੰਤੂ ਜਦੋਂ ਨਵ-ਜਾਗ੍ਰਤੀ ਲਹਿਰ ਨੇ ਉਨੀਵੀਂ ਸਦੀ ਦੇ ਅੰਤ ਵਿਚ ਲੋਕਾਂ ਅੰਦਰ ਆਪਣੀਆਂ ਬੋਲੀਆਂ ਲਈ ਹਿਤ ਜਗਾਇਆ ਤਾਂ ਉਨ੍ਹਾਂ ਸਭ ਤੋਂ ਵੱਧ ਜੋ ਮਾਅਰਕੇ ਦਾ ਕੰਮ ਕੀਤਾ, ਉਹ ਇਹ ਸੀ ਕਿ ਪੰਜਾਬ ਦੇ ਤਿੰਨ ਚਾਰ ਸਦੀਆਂ ਦੇ ਇਤਿਹਾਸ ਨੂੰ ਸੋਹਣੀ ਪੰਜਾਬੀ ਵਾਰਤਕ ਵਿਚ ਲਿਖ ਕੇ ਇਕ ਨਵੀਂ ਪ੍ਰਥਾ ਦਾ ਮੁੱਢ ਰੱਖਿਆ ।

ਆਮ ਤੌਰ ਤੇ ਨਵੀਨ ਵਾਰਤਕ ਦਾ ਮੋਢੀ ਭਾਈ ਵੀਰ ਸਿੰਘ ਜੀ ਨੂੰ ਦੱਸਿਆ ਜਾਂਦਾ ਹੈ, ਪਰ ਬਹੁਤ ਘਟ ਲੋਕ ਜਾਣਦੇ ਹਨ ਕਿ ਉਨ੍ਹਾਂ ਤੋਂ ਪਹਿਲਾਂ ਜਿਨ੍ਹਾਂ ਮੋਢੀ ਉਸਰਈਆਂ ਨੇ ਕੰਮ ਕੀਤਾ, ਉਨ੍ਹਾਂ ਵਿਚ ਗਿਆਨੀ ਗਿਆਨ ਸਿੰਘ ਜੀ ਦਾ ਨਾਂ ਭੁਲਾ-ਇਆ ਜਾਣ ਵਾਲਾ ਨਹੀਂ । ਆਪ ਨੇ ਹਜ਼ਾਰਾਂ ਸਫੇ ਪੰਜਾਬੀ ਗ਼ੱਦ ਲਿਖ ਕੇ ਇਸ ਦਾ ਮੁਹਾਂਦਰਾ ਨਿਖਾਰਿਆ ਸਵਾਰਿਆ । ਇਸ ਤੋਂ ਇਲਾਵਾ ਪੰਥ ਖਾਲਸੇ ਸਬੰਧੀ ਜਿਤਨੀ ਇਤਿਹਾਸਕ ਸਮੱਗਰੀ ਉਨ੍ਹਾਂ ਸੰਚਿਤ ਕੀਤੀ, ਉਤਨੀ ਸ਼ਾਇਦ ਹੋਰ ਕਿਸੇ ਨਹੀਂ ਕੀਤੀ। ਭਾਵੇਂ ਭੁੱਲਾਂ ਵੀ ਹਨ ਪਰ ਇਹ ਚੀਜ਼ ਐਸੀ ਹੈ, ਜੋ ਪੰਜਾਬ ਦੇ ਇਤਿਹਾਸਕਾਰਾਂ ਦੇ ਸਦਾ ਕੰਮ ਆਉਂਦੀ ਰਹੇਗੀ ।

ਆਪ ਦਾ ਜਨਮ ਪੰਜ ਵਿਸਾਖ ੧੮੭੯ ਬਿ:, ਵਿਸਾਖ ਸੁਦੀ ਤੀਜ ਨੂੰ (੧੮੨੨ ਈ.) ਸਿੱਖ ਰਾਜ ਸਮੇਂ ਪ੍ਰਗਣਾ ਸੁਨਾਮ ਦੇ ਪਿੰਡ ਲੌਂਗੋਵਾਲ ਵਿਚ ਭਾਈ ਭਾਗ ਸਿੰਘ ਦੇ ਘਰ,

ਮਾਈ ਦੇਸਾਂ ਦੀ ਕੁਖੋਂ ਹੋਇਆ । ਬਚਪਨ ਗਰੀਬੀ ਵਿਚ ਲੰਘਾਇਆ ਜੁਆਨੀ ਦਾ ਸਮਾਂ, ਪੜ੍ਹਾਈ ਤੇ ਬਹੁਤ ਸੈਰ ਸਪਾਟੇ ਵਿਚ ਗੁਜ਼ਾਰਿਆ, ਸਾਧੂ ਬਣ ਕੇ ਲਗਪਗ ਚਾਲੀ ਵਰ੍ਹੇ ਹਿੰਦ ਭਰ ਦੀ ਯਾਤਰਾ ਕੀਤੀ । ਫਿਰ ਕਾਫੀ ਅਰਸਾ ਪਟਿਆਲੇ ਟਿਕੇ ਰਹੇ ਤੇ ਇਥੇ ਬੈਠ ਕੇ ਕਾਫੀ ਕੁਝ ਲਿਖਿਆ। ਦੇਹਾਂਤ ਸਵੇਰੇ ੮ ਵਜੇ, ੨੪ ਸਤੰਬਰ ੧੯੨੧ ਈ: ਨੂੰ (੯ ਅੱਸੂ) ਨਾਭੇ ਹੋਇਆ ।

**ਜੀਵਨ**

ਆਪ ਦੇ ਜੀਵਨ ਬਾਰੇ ਜਾਣਕਾਰੀ ਜਿਥੇ ਪੰਥ ਪ੍ਰਕਾਸ਼, 'ਰਿਪੁਦਮਨ ਪ੍ਰਕਾਸ਼' ਤੇ 'ਗੁਰਧਾਮ ਸੰਗ੍ਰਹਿ' ਆਦਿ ਪੁਸਤਕਾਂ ਵਿਚ ਮਿਲਦੀ ਹੈ, ਉਥੇ ਗਿਆਨੀ ਜੀ ਨੇ ਆਪਣੇ ਜਿਉਂਦਿਆਂ ਜੀ ਆਪਣੇ ਦੋਹਤਰੇ ਗਿ: ਹਮੀਰ ਸਿੰਘ ਪਾਸੋਂ ਆਪਣੀ ਜੀਵਨ-ਕਥਾ ਲਿਖ-ਵਾਈ ਸੀ । ਉਰਦੂ ਵਿਚ ਛਾਪਣ ਲਈ ਇਸ ਦੀ ਕਿਤਾਬਤ ਵੀ ਕੀਤੀ ਗਈ ਸੀ। ਪਰ ਛਪ ਨ ਸਕੀ। ਇਹ ਕਿਤਾਬਤ ਵਾਲੇ ੮੪ ਕੁ ਪੰਨੇ ਅਸਾਂ ਗਿਆਨੀ ਹਮੀਰ ਸਿੰਘ ਜੀ ਪਾਸੋਂ ਲੈ ਕੇ ੧੨ ਜਨਵਰੀ ੧੯੫੮ ਨੂੰ ਵੇਖੇ ਸਨ। ਇਨ੍ਹਾਂ ਵਿਚ ਆਪ ਜੀ ਦੀ ਮੁਢਲੀ ਸੈਲਾਨੀ ਜ਼ਿੰਦਗੀ ਦੇ ਬੜੇ ਦਿਲਚਸਪ ਹਾਲਾਤ ਮਿਲਦੇ ਹਨ। ਪਤਾ ਲਗਦਾ ਹੈ ਕਿ ਗਿਆਨੀ ਨੇ ਕੇਵਲ ਕਿਤਾਬੀ ਗਿਆਨ ਨਾਲ ਹੀ ਆਪਣੇ ਆਪ ਨੂੰ ਭਰਪੂਰ ਨਹੀਂ ਸੀ ਕੀਤਾ, ਉਨ੍ਹਾਂ ੨੫, ੩੦ ਵਰ੍ਹੇ ਹਿੰਦੁਸਤਾਨ ਦੀ ਯਾਤਰਾ ਕਰਕੇ ਵੀ ਬੜੇ ਬੜੇ ਅਨੋਖੇ ਤਜਰਬੇ ਹਾਸਲ ਕੀਤੇ ਤੇ ਸੈਲਾਨੀ ਜ਼ਿੰਦਗੀ ਦਾ ਅਨੰਦ ਮਾਣਿਆ ਸੀ ! ਅਸੀਂ ਇਸ ਅਪ੍ਰਕਾਸ਼ਤ ਖਰੜੇ ਦਾ ਸੰਖੇਪ-ਸਾਰ ਹੇਠ ਦਿੰਦੇ ਹਾਂ, ਜਿਸ ਤੋਂ ਉਨ੍ਹਾਂ ਦੇ ਮੁਢਲੇ ਅਤੇ ਸੈਲਾਨੀ ਅਨੁਭਵੀ ਜੀਵਨ ਬਾਰੇ ਕਾਫੀ ਚਾਨਣ ਪੈ ਸਕੇਗਾ।

ਆਪ ਨੇ ਭਾਈ ਦੂਲਾ ਸਿੰਘ ਤੋਂ ਅੰਮ੍ਰਿਤਪਾਨ ਕੀਤਾ ਤੇ ਭਾਈ ਭੋਲਾ ਸਿੰਘ ਤੋਂ ਗੁਰਮੁਖੀ ਵਿਦਿਆ ਪੜ੍ਹੀ । ੧੮੯੧ ਬਿ: (੧੮੩੪ ਈ.) ਵਿਚ ਆਪ ਦਾ ਮਾਮਾ ਸੂਬੇਦਾਰ ਕਰਮ ਸਿੰਘ ਇਨ੍ਹਾਂ ਨੂੰ ਲਾਹੌਰ ਲੈ ਗਿਆ । ਸੂਬੇਦਾਰ ਕਰਮ ਸਿੰਘ ਸਰਕਾਰੀ ਮਹਿਲਾਂ ਦੀ ਡਿਊਟੀ ਤੇ ਸੀ, ਇਸ ਕਰ ਕੇ ਗਿਆਨ ਸਿੰਘ ਨੂੰ ਬਚਪਨ ਵਿਚ ਕਈ ਵਾਰ ਸ਼ੇਰਿ ਪੰਜਾਬ ਤੇ ਉਨ੍ਹਾਂ ਦੇ ਦਰਬਾਰਾਂ ਨੂੰ ਨੇੜਿਓਂ ਹੋ ਕੇ ਦੇਖਣ ਦਾ ਮੌਕਾ ਮਿਲਿਆ। ਗਿਆਨੀ ਜੀ ਦਾ ਕਥਨ ਹੈ ਕਿ ਮੈਂ ਇਸ ਤੋਂ ਬਾਅਦ ਅੰਗਰੇਜ਼ੀ ਸਰਕਾਰ ਦੇ ਦੋ ਦਰਬਾਰ ਅੰਬਾਲੇ ਤੇ ਦਿੱਲੀ ਵਿਚ ਤੱਕੇ ਹਨ ਪਰ ਸ਼ੇਰਿ ਪੰਜਾਬ ਦੇ ਦਰਬਾਰਾਂ ਵਰਗੀ ਇਨ੍ਹੀ ਦੀ ਸਜ ਧਜ ਨਹੀਂ ਸੀ। ੧੮੯੮ ਬਿ: ਵਿਚ ਆਪ ਦਾ ਤਾਇਆ ਸ: ਹਰੀ ਸਿੰਘ ਟਾਮਸਨ ਵਿਰੁਧ ਹੋਈ ਪਿੰਡ ਬਾਲੂ ਬਾਟਾ (ਇਲਾਕਾ ਪਟਿਆਲਾ) ਦੀ ਜੰਗ ਵਿਚ ਮਾਰਿਆ ਗਿਆ, ਇਸ ਲਈ ਮਹਾਰਾਜਾ ਕਰਮ ਸਿੰਘ ਨੇ ਗਿਆਨ ਸਿੰਘ ਨੂੰ ਆਪਣੇ ਪਾਸ ਬੁਲਾ ਲਿਆ । 'ਹਨੂੰਮਾਨ ਨਾਟਕ' ਦੇ ਅਰਥ ਸੁਣੇ, ਉਨ੍ਹੀਂ ਦਿਨੀਂ ਇਸ ਨਾਟਕ ਦਾ ਮੁਤਾਲਿਆ ਪੜ੍ਹੇ ਲਿਖੇ ਹੋਣ ਦੀ ਕਸਵੱਟੀ ਮੰਨਿਆਂ ਜਾਂਦਾ ਸੀ। ਮਹਾਰਾਜਾ ਖੁਸ਼ ਹੋਏ, ਉਨ੍ਹਾਂ ਗਿਆਨ ਸਿੰਘ ਨੂੰ ਤਸੀਲ ਵਿਚ ਲਾ ਦਿਤਾ। ੧੯੦੨ ਬਿ: ਵਿਚ ਅੰਗਰੇਜ਼ਾਂ ਤੇ ਲਾਹੌਰ ਦਰਬਾਰ ਦੀ ਜੰਗ

ਹੋਈ ਜੋ ਪਟਿਆਲਾ ਫੌਜ ਮੁਦਕੀ, ਫੇਰੂ ਦੀ ਜੰਗ ਵਿਚ ਗਈ, ਬਦਰੁਦੀਨ ਗੁਦਰ ਦੀ ਸਰਦਾਰੀ ਹੇਠ ਉਸੇ ਦੇ ਡੇਰੇ ਨਾਲ ਗਿਆਨੀ ਜੀ ਨੂੰ ਵੀ ਜਾਣ ਦਾ ਮੌਕਾ ਮਿਲਿਆ। ਜੰਗੀ ਫਤੂ ਤੋਂ ਬਾਦ ਫੌਜੀ ਪਟਿਆਲੇ ਆ ਗਏ ਤੇ ਮਹਾਰਾਜੇ ਨੇ ਸਾਰੀ ਫੌਜ ਨੂੰ ਇਨਾਮ ਵਜੋਂ ਚਾਰ ਚਾਰ ਮਹੀਨੇ ਦੀ ਪੇਸ਼ਗੀ ਤਨਖਾਹ ਦਿੱਤੀ। ਫਿਰ ੧੯੦੬-੭ ਬਿ: ਵਿਚ ਕੁਝ ਚੋਧਰੀ ਅਹਿਲਕਾਰ ਰਾਜਾ ਸਰੂਪ ਸਿੰਘ ਜੀਂਦ ਤੋਂ ਬਾਗੀ ਹੋ ਗਏ, ਇਸ ਦੀ ਮੱਦਦ ਲਈ ਪਟਿਆਲਿਓਂ ਫੌਜ ਗਈ।* ਪਟਿਆਲਾ ਫੌਜ ਦੇ ੮੩ ਸਿਪਾਹੀ ਜ਼ਖ਼ਮੀ ਤੇ ੩੩ ਜੰਗ ਵਿਚ ਸ਼ਹੀਦ ਹੋਏ। ਇਸੇ ਲੜਾਈ ਵਿਚ ਗਿਆਨੀ ਜੀ ਦੀ ਖੱਬੀ ਲੱਤ ਤੇ ਗੋਲੀ ਲੱਗੀ, ਇਹ ਜ਼ਖ਼ਮ ਡੇਢ ਸਾਲ ਰਿਹਾ ਤੇ ਮਸਾਂ ਠੀਕ ਹੋਇਆ। ੧੯੦੯ ਵਿਚ ਇਕ ਦੂੰਬਲ ਫੋੜਾ ਨਿਕਲ ਆਇਆ, ਇਸ ਕਰਕੇ ਆਪ ਨੂੰ ਦੇਰ ਤਕ ਗੈਰ ਹਾਜ਼ਰ ਰਹਿਣਾ ਪਿਆ ਤੇ ਨਾਂ ਕੱਟਿਆ ਗਿਆ। ੧੯੧੦ ਵਿਚ ਇਨ੍ਹਾਂ ਦੇ ਪਿਤਾ ਦਾ ਦੇਹਾਂਤ ਹੋ ਗਿਆ। ਇਸ ਸਮੇਂ ਗਿਆਨੀ ਜੀ ਨੇ ਬੜੀ ਗਰੀਬੀ ਵਿਚ ਦਿਨ ਬਿਤਾਏ। ਡੇਲੇ (ਪੇਂਝੂ) ਉਬਾਲ ਉਬਾਲ ਕੇ ਵੀ ਖਾਧੇ ਤੇ ਕਾਫੀ ਕਰਜ਼ੇ ਹੇਠ ਆ ਗਏ। ਕਈ ਵਾਰ ਚੱਕੀ ਵੀ ਪੀਹਣੀ ਤੇ ਚਰਖਾ ਵੀ ਕੱਤਣਾ ਕਿਉਂਕਿ ਜੰਗ ਵਿਚ ਲੱਤ ਨਿਕਾਰੀ ਹੋਣ ਕਰਕੇ ਹੁਣ ਖੇਤੀ ਵਗੈਰਾ ਦਾ ਕਠਿਨ ਕੰਮ ਕਰ ਨਹੀਂ ਸਕਦੇ ਸਨ।

ਕੁਲ ਕਾਰਜ ਮਮ ਦੋਊ ਥੇ, ਖੇਤੀ ਔ ਸੰਗ੍ਰਾਮ
ਲਾਤ ਨਿਕਾਰੀ ਹੋਨ ਤੇ, ਛੁਟ ਗਏ ਦੋਨੋਂ ਕਾਮ।

ਇਕ ਵਾਰ ਤੰਗ ਆ ਕੇ ਆਤਮਘਾਤ ਲਈ ਖੂਹ ਵਿਚ ਛਾਲ ਮਾਰਨ ਲਗੇ ਤੇ ਸਾਧੂ ਜਾਨਕੀ ਦਾਸ ਨੇ ਰੋਕ ਲਿਆ। ਉਸ ਨੇ ਕਿਹਾ, 'ਮੁਸੀਬਤਾਂ ਲੰਘ ਜਾਣਗੀਆਂ ਤੇ ਤੂੰ ਦੇਸਾਟਨ ਕਰੇਂਗਾ।' ਇਨ੍ਹਾਂ ਦਾ ਤਇਆ ਪ੍ਰੇਮ ਸਿੰਘ ਆਇਆ, ਗਿਆਨੀ ਜੀ ਚਰਖਾ ਕੱਤ ਰਹੇ ਸਨ, ਉਸ ਨੇ ਆਪ ਤੋਂ ਹਨੂਮਾਨ ਨਾਟਕ ਦੇ ਅਰਥ ਸੁਣੇ, ਉਹ ਬੜਾ ਖੁਸ਼ ਹੋਇਆ। ਇਉਂ ਉਸ ਦੇ ਹੀਲੇ ਨਾਲ ੩॥=) ਮਾਸਕ ਤੇ ਪਟਿਆਲੇ ਆ ਗ੍ਰੰਥੀ ਹੋਏ। ਧਰਮ ਸਿੰਘ ਤੋਂ ਖੁਸ਼ਖਤੀ ਸਿਖ ਲਈ ਤੇ ੧੦) ਰੁਪਏ ਮਾਸਕ ਹੋਰ ਕਮਾਉਣ ਲਗੇ। ਆਤਮਾ ਰਾਮ ਸਾਧੂ ਤੋਂ ਸਾਰੁਕਤਾਵਲੀ ਵਗੈਰਾ ਕਿਤਾਬਾਂ ਪੜ੍ਹੀਆਂ। ਜਦੋਂ ਡੇਢ ਸਾਲ ਬਾਦ ਘਰ ਆਏ ਤਾਂ ਮਾਤਾ ਨੂੰ ੩੦) ਰੁਪਏ ਲਿਆ ਕੇ ਦਿੱਤੇ ਤਾਂ ਉਹ ਬੜੀ ਖੁਸ਼ ਹੋਈ।

ਇਨ੍ਹਾਂ ਦੇ ਪਿਤਾ ਦੇ ਵਾਕਫ ਇਕ ਉਦਾਸੀ ਸਾਧੂ ਮਸਤਰਾਮ ਸਨ, ਗਿਆਨੀ ਜੀ

---

*ਇਥੇ ਬਾਂਗਰੂਆਂ ਦਾ ਇਕ ਗੀਤ ਦਿੱਤਾ ਹੈ :—

'ਸਰੂਪੇ ਰੇ, ਸਰੂਪੇ ਰੇ, ਤੇਰੇ ਮਹਿਲੋਂ ਮੇਂ ਪੜ ਗਏ ਰੂਕੇ ਰੇ
ਤੂੰ ਗਠੜੀ ਬੰਧਾ ਲੇ ਪਾਲੇ ਕੀ, ਤੂੰ ਫੌਜ ਮੰਗਾ ਲੇ ਆਲੇ ਕੀ
ਤੇਰਾ ਗੋਲਾ ਚਾਲੇ ਗੋਬਰ ਕਾ, ਨਿਗਾਹੀਆ ਜਾਟ ਬਰਾਬਰ ਕਾ।'

ਘਰੋਂ ਗਹਿਣੇ ਲੈ ਕੇ ਉਨ੍ਹਾਂ ਦੇ ਨਾਲ ਚਲੇ ਗਏ । ਕਾਸ਼ੀ ਵੀਹ ਦਿਨ ਰਹੇ । ਫਿਰ ਗੰਗੋਤਰੀ ਬਦਰੀ ਨਾਥ, ਸ੍ਰੀ ਨਗਰ, ਸ਼ਤਪਥ ਆਦਿ ਵਲ ਨਿਕਲ ਗਏ । ੧੯੧੨ ਬਿ: ਵਿਚ ਕੁਰਖੇਤਰ, ਥਾਨੇਸਰ ਵਲ ਆ ਗਏ, ਮਾਲਵੇ ਦਾ ਦੌਰਾ ਕੀਤਾ ਤੇ ਸਾਧੂਆਂ ਪਾਸੋਂ ਕਈ ਕਿਤਾਬਾਂ ਪੜ੍ਹੀਆਂ । ਰਿਖੀ ਕੇਸ਼ ਲਾਗੇ ਭਾਈ ਧੰਨਾ ਸਿੰਘ ਪਾਸ ਰਹੇ, ਫਿਰ ਮਥਰਾ, ਬਿੰਦਰਾਬਨ ਦੀ ਯਾਤਰਾ ਕੀਤੀ । ੧੭ ਵਿਸਾਖ ੧੯੧੪ ਨੂੰ ਗਦਰ ਸ਼ੁਰੂ ਹੋ ਗਿਆ । ਕਈ ਸਾਧੂ ਜਾਸੂਸ ਸਮਝ ਕੇ ਮਾਰੇ ਗਏ, ਪਾਨੀਪਤ ਲਾਗੇ ਗਿਆਨੀ ਜੀ ਵੀ ਗ੍ਰਿਫ਼ਤਾਰ ਕਰ ਲਏ ਗਏ, ੧੫ ਦਿਨ ਕੈਦ ਕੱਟੀ । ਫਿਰ ਦਮਦਮੇ ਸਾਹਿਬ ਗਏ, ਉਥੇ ਕਾਫੀ ਲਿਖਾਰੀ ਤੇ ਗਿਆਨੀ ਰਹਿੰਦੇ ਸਨ । ੧੯੧੬ ਬਿ. ਵਿਚ ਫਲਗੂ ਦਾ ਮੇਲਾ ਵੇਖਿਆ । ਫਿਰ ਦੁਆਬੇ ਵਿਚੀਂ ਅਨੰਦਪੁਰ ਗਏ, ਤੇ ਉੱਥੇ ਭਾਈ ਰਾਮ ਸਿੰਘ ਗਿਆਨੀ ਕਥਾ ਕਰਦੇ ਸਨ, ਤਿੰਨ ਮਹੀਨੇ ਕਥਾ ਸੁਣੀ । ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਵੀ ਇਸ ਸਮੇਂ ਕਥਾ ਦੇ ਭੋਗ ਤੇ ਪਹੁੰਚੇ ਹੋਏ ਸਨ । ਇਕ ਗਿਆਨ ਸਿੰਘ ਨਾਮੀ ਨਿਹੰਗ ਸਿੰਘ (ਸੂਰਮਾ) ਨੇ ਕਿਹਾ 'ਮਹਾਰਾਜਾ ਤਨਖਾਹੀਆ ਹੈ, ਇਸ ਦੇ ਲੜਕੇ ਮਹਿੰਦਰ ਸਿੰਘ ਨੂੰ ਅੰਮ੍ਰਿਤ ਨ ਛਕਾਇਆ ਜਾਵੇ ਕਿਉਂਕਿ ਇਹ ਸਿਰ ਗੁੰਮ ਤੇ ਹੁਕਾਨੋਸ਼ ਭਰਤ ਪੁਰੀਏ ਤੇ ਧੌਲਪੁਰੀਏ ਰਾਜੇ ਨਾਲ ਰਿਸ਼ਤੇ ਕਰਦਾ ਹੈ । ਮ: ਨਰਿੰਦਰ ਸਿੰਘ ਨੇ ਮਾਫੀ ਮੰਗੀ, ੧੧ ਹਜ਼ਾਰ ਤਨਖਾਹ ਦਿਤੀ ਤੇ ਮੰਜੀ ਸਾਹਿਬ ਬਣਵਾਈ ਤਾਂ ਸ਼ਹਿਜ਼ਾਦੇ ਮਹਿੰਦਰ ਸਿੰਘ ਨੂੰ ਅੰਮ੍ਰਿਤਪਾਨ ਕਰਾਇਆ ਗਿਆ ਗਿਆਨੀ ਜੀ ਹੁਸ਼ਿਆਰ ਪੁਰ ਰਾਹੀਂ ਧਰਮਸ਼ਾਲਾ ਆ ਗਏ, ਇਥੇ ਬ੍ਰਹਿਮੂ ਸਮਾਜ ਦੇ ਮਹਾਂਰਿਸ਼ੀ ਰਜਿੰਦਰ ਨਾਥ ਠਹਿਰੇ ਹੋਏ ਸਨ, ਇਨ੍ਹਾਂ ਨਾਲ ਮੇਲ ਮੁਲਾਕਾਤ ਹੋਈ । ਫਿਰ ਕਾਂਗੜਾ, ਚੰਬਾ, ਕੁਲੂ, ਮਨੀਕਰਨ ਵਲ ਚਲੇ ਗਏ ਤੇ ਬਿਮਾਰ ਹੋ ਕੇ ਲੁਧਿਆਣੇ ਪਰਤੇ ਤੇ ਰਈਸ ਬੀਰ ਦੇ ਬਾਗ ਵਿਚ ਠਹਿਰੇ, ਇਥੇ ਵੈਦਰਾਜ ਹਕੀਕਤ ਸਿੰਘ ਨੇ ਆਪ ਦਾ ਇਲਾਜ ਕੀਤਾ । ੧੯੧੭ ਬਿ. ਵਿਚ ਭਾਰਾ ਕਾਲ ਪਿਆ, ਰੁਪਏ ਦਾ ਦਸ ਸੇਰ ਆਟਾ ਮਿਲਦਾ ਸੀ । ਸੰਤ ਮਹਿਤਾਬ ਸਿੰਘ ਦੇ ਕਹਿਣ ਤੇ ਫੂਲਕੀਆਂ ਰਿਆਸਤਾਂ ਨੇ ਖੂਬ ਲੰਗਰ ਚਲਾਏ । ਇਥੇ ਪੰਡਤ ਮੋਹਨ ਲਾਲ ਤੋਂ ਆਤਮ ਗਿਆਨ ਤੇ ਪੰਡਤ ਖਜ਼ਾਨ ਸਿੰਘ ਤੋਂ 'ਤੁਲਸੀ ਰਾਮਾਇਣ' ਪੜ੍ਹੀ । ੧੯੧੮ ਬਿ: ਵਿਚ ਜਾਖਲ ਆਏ, ਤੇ ਇਥੇ ਕੁਟੀਆ ਬਣਾ ਕੇ ਰਹਿਣ ਲੱਗੇ । (ਇਸ ਸਮੇਂ ਨਿਰਮਲ ਅਖਾੜਾ ਕਾਇਮ ਹੋ ਚੁਕਾ ਸੀ ਤੇ ਗਿਆਨੀ ਜੀ ਨੂੰ ਇਸ ਅਖਾੜੇ ਵਲੋਂ ੨੧) ਰੁਪਏ ਮਾਸਕ ਮਿਲਣ ਲਗੇ ਜੋ ਕਿ ੧੯੭੧ ਬਿ: (੧੯੧੪ ਈ:) ਤਕ ਮਿਲਦੇ ਰਹੇ) ਗਿਆਨੀ ਗੁਰਬਖ਼ਸ਼ ਸਿੰਘ ਵਿਰਕਤ ਤੋਂ ਚਮਤਕਾਰ ਚੰਦ੍ਰਿਕਾ, ਪਿੰਗਲ ਤੇ ਛੰਦ ਰਤਨਾਵਲੀ ਪੜ੍ਹੀ । ਜਾਖਲ ਛਡ ਕੇ ਮਾਘੀ ਸਮੇਂ ਮੁਕਤਸਰ ਚਲੇ ਗਏ । ਇਥੇ ਭਾ: ਮਹਿਤਾਬ ਸਿੰਘ ਤੋਂ ਵੀਚਾਰ ਸਾਗਰ ਅਤੇ ਪੰਡਤ ਤਾਰਾ ਸਿੰਘ ਤੋਂ ਮੋਖ ਪੰਥ ਪੜ੍ਹਿਆ । ਪੰਡਤ ਜੀ ਤਾਂ ਪਟਿਆਲੇ ਆ ਗਏ ਪਰ ਗਿਆਨੀ ਜੀ ਗਿਆਨੀ ਬਦਨ ਸਿੰਘ ਸੇਖਵਾਂ ਪਾਸ ਕਥਾ ਸੁਣਨ ਲਗ ਪਏ ਜੋ ਕਿ ਪਿੰਡ ਰੋੜੇ ਵਿਚ ਕਥਾ ਕਰ ਰਹੇ ਸਨ । ਫਿਰ ਪੰਡਤ ਤਾਰਾ ਸਿੰਘ ਜੀ ਪਾਸ ਪਟਿਆਲੇ ਆ ਗਏ ਤੇ ਇਨ੍ਹਾਂ ਨੂੰ ਆਪਣਾ ਵਿਦਿਆ-ਗੁਰੂ ਧਾਰਿਆ ।

ਇਕ ਦਿਨ ਮਹਾਰਾਜਾ ਮਹਿੰਦਰ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣ ਰਹੇ ਸਨ. ਗ੍ਰੰਥੀ ਇਕ ਤੁਕ ਦੇ ਅਰਥ ਦੱਸਣੋਂ ਅਸਮੱਰਥ ਰਿਹਾ ਤਾਂ ਮਹਾਰਾਜੇ ਨੇ ਪੰਡਤ ਜੀ ਨੂੰ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਲਈ ਆਖਿਆ। ਪੰਡਤ ਜੀ ਸੰਸਕ੍ਰਿਤ ਦੇ ਵਿਦ-ਵਾਨ ਤਾਂ ਸਨ ਹੀ ਤੇ ਗਿਆਨੀ ਗਿਆਨ ਸਿੰਘ ਜੀ ਕਈ ਵਾਰ ਗੁਰੂ ਗ੍ਰੰਥ ਸਾਹਿਬ ਦੀ ਕਥਾ ਸੁਣ ਚੁਕੇ ਸਨ ਪਰ ਫਿਰ ਵੀ ਇਹ ਜ਼ਰੂਰੀ ਸਮਝਿਆ ਗਿਆ ਕਿ ਅੰਮ੍ਰਿਤਸਰ ਜਾ ਕੇ ਗਿਆਨੀ ਸੰਪ੍ਰਦਾ ਦੇ ਅਰਥ ਸੁਣੇ ਸਮਝੇ ਜਾਣ। ਪੰਡਤ ਜੀ ਨੇ ਗਿਆਨੀ ਗਿਆਨ ਸਿੰਘ ਜੀ ਨੂੰ ਗਿਆਨੀ ਰੋਦਾ ਸਿੰਘ ਜੀ ਪਾਸ ਅੰਮ੍ਰਿਤਸਰ ਛੱਡਿਆ ਤੇ ੨੫) ਰੁਪਏ ਮਾਸਕ ਖਰਚਾ ਦੇਣਾ ਕੀਤਾ। ਗਿਆਨ ਸਿੰਘ ਜੀ ਜੋ ਅਰਥ ਰੋਜ਼ ਸੁਣਦੇ, ਉਹ ਡਾਕ ਰਾਹੀਂ ਪਟਿਆਲੇ ਪੰਡਤ ਜੀ ਪਾਸ ਭੇਜ ਦਿੰਦੇ, ਇਨ੍ਹਾਂ ਇਕ ਸਾਲ ਵਿਚ ੧੭ ਦਸਤੇ ਕਾਗਜ਼ ਲਿਖ ਕੇ ਰਵਾਨਾ ਕੀਤੇ। ਫਿਰ ਹਰਦੁਆਰ ਚਲੇ ਗਏ, ਜਿਥੇ ਕਿ ਬਹੁਤੀ ਭੀੜ ਕਾਰਨ ਡੇਢ ਸੌ ਆਦਮੀ ਮਰ ਹੀ ਗਏ ਸਨ। ਲੁਧਿਆਣੇ, ਆਗਰੇ ਵਾਲੇ ਅਲਖਧਾਰੀ ਨਾਲ ਗਿਆਨੀ ਜੀ ਦੀ ਬਹਿਸ ਚਰਚਾ ਵੀ ਹੋਈ, ਇਹ ਗੱਲ ੧੯੨੩ ਬਿ: ਦੀ ਹੈ।

ਪੰਡਤ ਤਾਰਾ ਸਿੰਘ ਜੀ ਦੀ ਪ੍ਰੇਰਨਾ ਨਾਲ ਇਸੇ ਸਾਲ 'ਪੰਥ ਪ੍ਰਕਾਸ਼' ਦੀ ਰਚਨਾ ਸ਼ੁਰੂ ਕੀਤੀ, ਇਹ ਗ੍ਰੰਥ ਕੁਝ ਵਰ੍ਹੇ ਅਣਗੌਲਿਆ ਹੀ ਪਿਆ ਰਿਹਾ ਤੇ ਫਿਰ ੧੯੩੫ ਬਿ: ਵਿਚ ਦਿੱਲੀ ਛਪਿਆ। ਇਸ ਮੌਕੇ ਗਿਆਨੀ ਜੀ ਚਾਰ ਮਹੀਨੇ ਸਿੰਘਾਂ ਦੀ ਸਲੌਦੀ ਰਹੇ। ਫਿਰ ਕੁਝ ਅਰਸਾ ਭੈਣੀ, ਨਾਨਕ ਪ੍ਰਕਾਸ਼ ਦੀ ਕਥਾ ਕਰਦੇ ਰਹੇ। ੧੯੨੪ ਵਿਚ ਸਲੌਦੀ ਤੋਂ ਗੰਗਾ ਤੇ ਕੁੰਡ ਤੇ ਗਏ। ਫਿਰ ਦੁਆਬੇ ਵਲ ਵਿਚਰਦੇ ਰਹੇ ਤੇ ਪਿੰਡ ਕੁੰਭੇੜੀ ਕਥਾ ਕੀਤੀ। ਕੁਝ ਅਰਸਾ ਪਟਿਆਲੇ ਸ: ਵਜ਼ੀਰ ਸਿੰਘ ਪਟੂਏ ਦੇ ਚੁਬਾਰੇ ਵਿਚ ਵੀ ਰਹਿੰਦੇ ਰਹੇ।

੧੯੨੬ ਵਿਚ ਆਪਣੇ ਗੁਰੂ, ਮਹੰਤ ਬਰਨਾਲੇ ਵਾਲਿਆਂ ਨਾਲ ਪ੍ਰਾਗਰਾਜ ਦਾ ਕੁੰਭ ਜਾ ਵੇਖਿਆ। ਫਿਰ ਪੰਡਤ ਤਾਰਾ ਸਿੰਘ, ਮਹੰਤ ਮੁਹੱਬਤ ਸਿੰਘ, ਸ: ਲਾਲ ਸਿੰਘ ਤੇ ਸ: ਹਰੀ ਸਿੰਘ ਆਦਿ ਨਾਲ ਹਜ਼ੂਰ ਸਾਹਿਬ ਦੀ ਯਾਤਰਾ ਲਈ ਤੁਰ ਪਏ। ਜਬਲਪੁਰ ਤੱਕ ਰੇਲ, ਨਾਗਪੁਰ ਤਕ ਬੈਲ ਗੱਡੀ ਫਿਰ ਅਕੋਲੇ ਤੱਕ ਰੇਲ ਰਾਹੀਂ ਸਫ਼ਰ ਕੀਤਾ। ਜਦੋਂ ਅਕੋਲੇ ਪੁਜੇ ਤਾਂ ਰਸਦ ਲੈਣ ਲਈ ਗਏ ਗਿਆਨੀ ਜੀ ਤੇ ਮਹੰਤ ਮੁਹੱਬਤ ਸਿੰਘ ਜੀ ਗ੍ਰਿਫ਼ਤਾਰ ਕਰ ਲਏ ਗਏ। ਗੱਲ ਇਹ ਸੀ ਕਿ ਦੱਖਣੀ ਸਿਖਾਂ ਤਿੰਨ ਖੂਨ ਕਰ ਦਿੱਤੇ ਸਨ ਤੇ ਪੁਲੀਸ ਉਨ੍ਹਾਂ ਦੀ ਤਲਾਸ਼ ਵਿਚ ਸੀ; ਇਹ ਸ਼ੱਕ ਵਿਚ ਫੜੇ ਗਏ ਤੇ ਪਟਿਆਲੇ ਤੋਂ ਪਤਾ ਆਉਣ ਤੇ ਚੌਥੇ ਦਿਨ ਰਿਹਾ ਹੋਏ। ਸਾਥੀ ਅਗੇ ਚੱਲ ਪਏ, ਇਹ ਵੀ ਮਗਰ ਹੋ ਟੁਰੇ ਪਰ ਅਗੋਂ ਜੰਗਲ ਵਿਚ ਰਸਤਾ ਭੁਲ ਗਏ। ਅਗੇ ਭੀਲ ਨੰਗੇ ਨਾਚ ਕਰ ਰਹੇ ਸਨ, ਬੜੀ ਬਿਪਤਾ ਵਿਚ ਫਸੇ, ਬਾਣੀ ਪੜ੍ਹਨ ਲਗੇ ਤੇ ਗਿਆਨੀ ਜੀ ਨੇ ਕਪੜੇ ਉਤਾਰ ਦਿੱਤੇ ਕਿਉਂਕਿ ਇਨ੍ਹਾਂ ਸੁਣਿਆਂ ਸੀ ਕਿ ਨੰਗਿਆਂ ਨੂੰ ਇਹ ਕੁਝ ਨਹੀਂ ਕਹਿੰਦੇ। ਭੀਲ ਆਏ, ਉਨ੍ਹਾਂ ਕੁਝ ਨ ਆਖਿਆ ਸਗੋਂ ਫਲ ਖਾਣ ਨੂੰ ਦਿੱਤੇ ਪਰ ਗਿਆਨੀ ਜੀ ਦਾ

ਦਿਲ ਬਹੁਤ ਡਰਿਆ ਹੋਇਆ ਸੀ। ਚਿੜ੍ਹੇ, ਸ਼ੇਰ ਆਦਿ ਵੇਖ ਵੇਖ ਤਿੰਨ ਦਿਨ ਉਨ੍ਹਾਂ ਇਵੇਂ ਲੰਘਾਏ। ਅੰਤ ਇਕ ਮਾਰਵਾੜੀ ਵਪਾਰੀ ਦੀ ਮੱਦਦ ਨਾਲ ਹਿੰਗੋਲੀ ਪੁਜੇ ਤੇ ੬ ਵਿਸਾਖ ੧੯੨੭ ਬਿ: ਨੂੰ ਨਦੇੜ ਪਹੁੰਚੇ। ੨੦, ੨੫ ਦਿਨ ਦੇ ਵਿਛੋੜੇ ਬਾਦ ਪੰਡਤ ਜੀ ਤੇ ਹੋਰ ਸਾਥੀਆਂ ਨੂੰ ਮਿਲੇ। ੨੬ ਵਿਸਾਖ ਨੂੰ ਨਦੇੜ ਤੋਂ ਵਾਪਸੀ ਹੋਈ ਤੇ ਗਿਆਨੀ ਜੀ ਸੰਤ ਰਾਮਦਾਸ ਉਦਾਸੀ ਪਾਸ ਅਕੋਲ੍ਹੇ ਕੁਝ ਚਿਰ ਠਹਿਰੇ। ਇਸ ਮਹੰਤ ਨੇ ਕਿਹਾ ਕਿ ਮੇਰੀ ਲੜਕੀ ਨਾਲ ਸ਼ਾਦੀ ਕਰ ਲਵੋ, ਸੱਤ ਸੈ ਸਾਲਾਨਾ ਜਗੀਰ ਤੇ ਹੋਰ ਵੀ ਆਮਦਨ ਹੈ, ਇਹ ਦੇ ਵੀ ਤੁਸੀਂ ਮਾਲਕ ਬਣੋ ਪਰ ਗਿਆਨੀ ਜੀ ਨ ਮੰਨੇ।

ਮਹਾਂਰਾਸ਼ਟਰ ਵਿਚ ਹੁੰਦੇ ਪ੍ਰਾਗਰਾਜ ਕਾਂਸ਼ੀ ਆ ਗਏ। ਕਾਂਸ਼ੀ ਪੰਡਤ ਬੁੱਢਾ ਸਿੰਘ, ਮਹੰਤ ਜੈ ਰਾਮ ਕਿਸ਼ਨ ਸਿੰਘ ਦੇ ਕੋਲ ਰਹੇ। ਸੰਤ ਸਤਿਨਾਮ ਸਿੰਘ ਹੁਰਾਂ ਦੀ ਮੱਦਦ ਨਾਲ 'ਕੁਤਬਖ਼ਾਨਾ ਰਾਜਾ ਸ਼ਿਵ ਪ੍ਰਸਾਦ' ਵਿਚੋਂ ਉਰਦੂ ਹਿੰਦੀ ਵਿਚ ਕਈ ਤ੍ਵਾਰੀਖ਼ਾਂ ਪੜ੍ਹੀਆਂ ਤੇ ਇਤਿਹਾਸ ਦੀ ਚੇਟਕ ਲਗੀ। ਇਉਂ 'ਤਵਾਰੀਖ਼ ਗੁਰੂ ਖਾਲਸਾ' ਲਿਖਣ ਦੀ ਬੁਨਿਆਦ ਇਥੋਂ ਹੀ ਬੱਝੀ। ਇਥੇ ਤਿੰਨ ਮਹੀਨੇ ਕਿਤਾਬਾਂ ਪੜ੍ਹਦੇ ਰਹੇ ਤੇ ਨੋਟ ਲੈਂਦੇ ਰਹੇ ਅਤੇ ਇਹੋ ਨੋਟ ਉਨ੍ਹਾਂ ਦੇ ਅੱਗੇ ਹਵਾਲੇ ਦੇਣ ਲਗੀ ਕੰਮ ਆਏ।

ਇਥੋਂ ਚਲ ਕੇ ਭਾਦੋਂ ੧੯੨੮ ਬਿ: ਵਿਚ ਟਾਕਰੀ ਦੇ ਰਿਆਸਤੀ ਬਾਗ਼ ਵਿਚ ਜਾ ਟਿਕੇ, ਇਥੋਂ ਦੀ ਜੁਆਨ ਰਾਣੀ, ਜੋ ਨਾਬਾਲਗ ਬੱਚੇ ਦੀ ਸਰਪ੍ਰਸਤ ਸੀ, ਕਿਸੇ ਉਦਾਸੀ ਸਾਧੂ ਤੋਂ ਜਪੁਜੀ ਪੜ੍ਹੀ ਹੋਈ ਸੀ, ਇਸ ਨੇ ਕਾਫ਼ੀ ਚਿਰ ਠਹਿਰਾ ਰਖਿਆ। ਰਾਣੀ ਦੀ ਨੀਅਤ ਕੁਝ ਹੋਰ ਹੋ ਗਈ ਸੀ ਪਰ ਗਿਆਨੀ ਜੀ ਬਚ ਕੇ ਨਿਕਲ ਗਏ: ਇਥੋਂ ਗਯਾ ਆਏ ਤੇ ਫਿਰ ਧਰਮ-ਪਰਚਾਰ ਕਰਦੇ ਹੁਗਲੀ ਪਹੁੰਚ ਗਏ। ਢਾਕੇ ਵਲ ਵਿਚਰਦਿਆਂ ਕਈ ਥਾਂ ਸ਼ਾਦੀ ਕਰਨ ਦੀ ਪਰੇਰਨਾ ਹੁੰਦੀ ਰਹੀ ਪਰ ਗਿਆਨੀ ਜੀ ਕਿਸੇ ਜਾਲ ਵਿਚ ਨ ਫਸੇ।

ਕਲਕੱਤੇ ਆ ਕਈ ਬ੍ਰਹਿਮੂ ਸਮਾਜ ਦੇ ਆਗੂਆਂ ਨੂੰ ਮਿਲੇ। ਰਾਜਾ ਰਾਜੇਂਦਰ ਨਾਥ ਤੇ ਕੇਸ਼ਵ ਚੰਦ੍ਰ ਸੇਨ ਵਗੈਰਾ ਨੇ ਆਪ ਤੋਂ ਬਾਣੀ ਦੇ ਅਰਥ ਪੜ੍ਹੇ ਸੁਣੇ, ਦੋ ਮਹੀਨੇ ਇਥੇ ਰਹੇ। ਛੇ ਦਿਨ ਦੇ ਸਮੁੰਦਰੀ ਸਫ਼ਰ ਬਾਦ ਸਾਧੂਆਂ ਨਾਲ ਗੰਗ ਸਾਗਰ ਗਏ, ਜਿਥੇ ਕਿ ਗੰਗਾ ਸਮੁੰਦਰ ਵਿਚ ਪੈਂਦੀ ਹੈ। ਇਕ ਥਾਂ ਇਕ ਸੇਠ ਕੱਥੂ ਬਾਬੇ ਦੇ ਤੇਰ੍ਹਾਂ ਹਜ਼ਾਰ ਦੇ ਨੋਟ ਡਿਗ ਪਏ, ਗਿਆਨੀ ਜੀ ਨੂੰ ਲੱਭੇ ਤੇ ਉਨ੍ਹਾਂ ਸੇਠ ਨੂੰ ਵਾਪਸ ਕਰ ਦਿੱਤੇ ਤੇ ਉਹ ਆਪ ਦਾ ਸ਼ਰਧਾਲੂ ਹੋ ਗਿਆ। ਗੰਗਾ, ਮਟੀਆ ਬੁਰਜ ਵਾਲਾ ਬਾਗ਼ ਵੇਖਣ ਗਏ ਤਾਂ ਉਥੇ ਨਵਾਬ ਵਾਜਦਅਲੀ ਸ਼ਾਹ ਲਖਨਊ ਵਾਲੇ ਨਾਲ ਮੇਲ ਕੀਤਾ ਗਿਆ ਤੇ ਉਸ ਗਿਆਨੀ ਜੀ ਨੂੰ ਪੰਜ ਅਸ਼ਰਫ਼ੀਆਂ ਭੇਟਾ ਕੀਤੀਆਂ। ਉਹ ਅੰਗਰੇਜ਼ਾਂ ਵਲੋਂ ਨਜ਼ਰਬੰਦ ਕੀਤਾ ਹੋਇਆ ਸੀ ਪਰ ਬੰਗਾਲੀਆਂ ਬੜੀ ਹੁਸ਼ਿਆਰੀ ਨਾਲ ਇਹ ਮੁਲਾਕਾਤ ਕਰਾਈ।

ਰਿਆਸਤ ਬਰਦਵਾਨ ਵਿਚ ਖਤਰੀ ਦੇ ਠਾਕਰ ਦੁਆਰੇ ਆਏ। ਮੋਰਧੁਜ ਦੇ

ਰਾਜਾ ਸੈਨਪਾਲ ਨਾਲ 'ਤਦਬੀਰ ਤੇ ਤਕਦੀਰ' ਬਾਰੇ ਕਈ ਦਿਨ ਬਹਿਸ ਕੀਤੀ। ਫਿਰ ਜਗਨ ਨਾਥ ਪੁਰੀ ਗਏ। ਰਾਜਾ ਟੀਕਨ ਮਹਿੰਦਰ ਬਹਾਦਰ ਗਿਆਨੀ ਜੀ ਨੂੰ ਹਾਥੀ ਤੇ ਸਵਾਰ ਕਰਾਕੇ ਆਪਣੇ ਨਗਰ ਵਿਚ ਲੈਗਿਆ। ਇਹ ਰਾਜਾ ਕਾਂਸ਼ੀ ਵਾਲੇ ਪੰ: ਬੁਧ ਸਿੰਘ ਤੋਂ ਸੰਸਕ੍ਰਿਤ ਪੜ੍ਹਿਆ ਹੋਇਆ ਸੀ ਤੇ ਪੰਜਾਬੀ ਵੀ ਜਾਣਦਾ ਸੀ। ਰਾਜਾ ਤੇ ਰਾਣੀ ਦੋਵੇਂ ਗਿਆਨੀ ਜੀ ਨੂੰ ਬੜੀ ਸ਼ਰਧਾ ਤੇ ਪ੍ਰੇਮ ਨਾਲ 'ਸੁਆਮੀ ਜੀ' ਕਿਹਾ ਕਰਦੇ ਸਨ ਪਰ ਬਾਕੀ ਸਾਧੂ ਬੜੀ ਈਹਖਾ ਰਖਦੇ ਸਨ, ਚਾਰ ਮਹੀਨੇ ਇਥੇ ਰਹੇ। ਰਾਜਾ ਆਪ ਨੂੰ ਇਕ ਪਿੰਡ ਮਾਫ਼ੀ ਦਿੰਦਾ ਸੀ ਪਰ ਇਹ ਨ ਮੰਨੇ। ਆਪ ਆਮ ਕਿਹਾ ਕਰਦੇ ਸਨ :—

ਦਰਿਆ ਚਲਤਾ ਰਹੇ ਬਿਹਤਰ। ਸਾਧੂ ਰਮਤਾ ਰਹੇ ਬਿਹਤਰ।

ਇਥੇ ਕਈ ਕਿਸਮ ਦੇ ਜੰਗਲੀ ਆਦਮੀ ਵੀ ਦੇਖੇ ਜੋ ਰਾਜੇ ਦੇ ਹੁਕਮ ਅਨੁਸਾਰ ਰੇਸ਼ਮ ਦੇ ਕੀੜੇ ਪਾਲਦੇ ਸਨ। ਜਦੋਂ ਗਿਆਨੀ ਜੀ ਉਥੋਂ ਵਿਦਾ ਹੋਏ ਤਾਂ ਰਾਜਾ ਕਟਕ ਤਕ ਛੱਡਣ ਆਇਆ ਤੇ ਉਸ ਪੰਜ ਸੌ ਰੁਈਆ ਭੇਟ ਕੀਤਾ। ਇਹ ਰੁਪਈਆ ਗਿਆਨੀ ਜੀ ਨੇ ਉਸੇ ਵਕਤ ਨਿਰਮਲ ਅਖਾੜੇ ਦੇ ਨਾਂ ਮਨੀਆਰਡਰ ਕਰ ਦਿੱਤਾ।

ਆਗਰੇ, ਸਾਹਿਬ ਦਿਆਲ ਖੱਤਰੀ ਤੇ ਬਿੰਦ੍ਰਾਬਨ ਆਦਿ ਹਰੀਦਾਸ ਕੂੰਡੇਪੰਥੀ ਦੇ ਸੇਵਕ ਸਨ ਤੇ ਉਚੀ ਚੌਂਕੀ ਲਾ ਕੇ ਸਰਧਾਲੂਆਂ, ਨੂੰ ਪੀਕ ਪਿਲਾਉਂਦੇ ਸਨ, ਗਿਆਨੀ ਜੀ ਨੇ ਇਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਿਆ ਤੇ ਗੁਰਮਤਿ ਦੀ ਸਿਖਿਆ ਦਿਤੀ। ਇਹ ਤਿੰਨੇ ਭਾਈ ਬੇਔਲਾਦ ਮਰੇ, ਪੈਸਾ ਕਾਫੀ ਸੀ, ਪਿਛੋਂ ਰਾਧਾ ਸੁਆਮੀ ਮਤ ਚਲਾਉਣ ਤੇ ਖਰਚ ਹੋਇਆ। ਇਸ ਮੌਕੇ ਗਿਆਨੀ ਜੀ ਨੇ 'ਭੇਖ ਪ੍ਰਭਾਕਰ' ਅਤੇ ਇਕ ਹੋਰ ਹਿਕਮਤ ਦੀ ਕਿਤਾਬ ਵੀ ਲਿਖੀ, ਜੋ ਛਪ ਨਹੀਂ ਸਕੀ। ਪੰਥ ਪ੍ਰਕਾਸ਼ ਦੀ ਛਪਾਈ ਲਈ ਆਪ ਦਿਲੀ ਆ ਗਏ ਹੀਰਾ ਸਿੰਘ ਖੁਸ਼ਨਵੀਸ ਸੀ। ਇਸੇ ਸਮੇਂ ਗਿਆਨੀ ਜੀ ਸੀਸਗੰਜ ਰਹਿੰਦੇ ਰਹੇ ਅਤੇ ਕੰਪਨੀ ਬਾਗ ਜਾ ਕੇ ਕਥਾ ਵੀ ਕਰਦੇ ਰਹੇ।

੧੯੩੩ ਬਿ. ਵਿਚ ਅੰਮ੍ਰਿਤਸਰ ਆਏ ਤੇ ਤੇਜਾ ਸਿੰਘ ਅਕਾਲ ਬੁੰਗੇ ਵਾਲੇ ਦੇ ਘਰ ਰਹੇ। ਇਥੇ ਰਹਿ ਕੇ ਤ੍ਵਾਰੀਖੀ ਮਸਾਲਾ ਇਕੱਠਾ ਸ਼ੁਰੂ ਕੀਤਾ। ਫਿਰ ਦੀਵਾਨ ਰਾਮ ਜਸ ਕਪੂਰਥਲੇ ਵਾਲਿਆਂ ਪਾਸ ਠਹਿਰ ਕੇ ਵੀ ਇਤਿਹਾਸਕ ਸਮੱਗਰੀ ਇਕੱਤਰ ਕੀਤੀ। 'ਤ੍ਵਾਰੀਖ਼ ਪਟਿਆਲਾ' ਪੜ੍ਹੀ ਅਤੇ ਆਪਣੇ ਸ਼ਾਗਿਰਦ ਬਾਬੂ ਭੋਲਾ ਸਿੰਘ ਤੋਂ ਇਸ ਦਾ ਤਰਜਮਾ ਕਰਵਾਇਆ। ਮਹੰਤ ਤਾਰਾ ਸਿੰਘ ਅਕਾਲ ਬੁੰਗੇ ਵਾਲੇ ਨਾਲ ਲਾਹੌਰ ਹੁੰਦੇ ਮੁਲਤਾਨ ਤੇ ਫਿਰ ਬਹਾਵਲਪੁਰ ਚਲੇ ਗਏ। ਬਹਾਵਲਪੁਰ ਦੇ ਨਵਾਬ ਦੀ ਗੱਦੀ-ਨਸ਼ੀਨੀ ਦੀ ਰਸਮ ਹੋ ਰਹੀ ਸੀ, ਨਵਾਬ ਵਲੋਂ ਇਨ੍ਹਾਂ ਨੂੰ ੬੧) ਰੁਪਏ ਤੇ ਸਿਰੋਪਾ ਦਿਤੇ ਗਏ। ਫਿਰ ਸਿੰਧ ਵਲ ਨਿਕਲ ਗਏ ਤੇ ਸਾਧ ਬੇਲੇ ਤਿੰਨ ਮਹੀਨੇ ਰਹੇ। ਗਿਆਨੀ ਜੀ ਕੋਇਟੇ ਹੋ ਕੇ ਕੰਧਾਰ ਚਲੇ ਗਏ ਤੇ ਅਰੋੜਾ ਜਮਾਤ ਨਾਲ ਵਾਪਸ ਆਏ। ਕਰਾਚੀ ਰਹਿ ਕੇ ਬੜੀ ਸੈਰ ਕੀਤੀ ਕੀਤੀ, ਸਿੰਧੀ ਲੋਕ ਬੜੀ ਸ਼ਰਧਾ ਰਖਦੇ ਸਨ। ਫਿਰ ਮਥਰਾ ਪ੍ਰਸ਼ਾਦ ਦੇ

ਗੱਲੇ ਦੇ ਜਹਾਜ਼ ਤੇ ਜ਼ੰਜੀਬਾਰ ਨੂੰ ਚੜ੍ਹ ਗਏ । ੧੭ ਦਿਨ ਸਫਰ ਕੀਤਾ, ਮੁੜ ਕੇ ਮਾਂਡਵੀ, ਕਾਠੀਆਵਾੜ ਆ ਗਏ, ਇਕ ਸਾਥੀ ਕੇਹਰ ਸਿੰਘ ਨਾਲ ਸੀ, ਇਕ ਦਿਨ ਦੋਵੇਂ ਜਾ ਰਹੇ ਸਨ ਤਾਂ ਰਸਤੇ ਵਿਚ ਸ਼ੇਰ ਮਿਲਿਆ, ਇਨ੍ਹਾਂ ਦੋਹਾਂ ਸਿਰ ਉਤੇ ਕੰਬਲ ਬੰਨ੍ਹੇ ਹੋਏ ਸਨ, ਸ਼ੇਰ ਨੇ ਕੇਹਰ ਸਿੰਘ ਦੇ ਪੰਜਾ ਮਾਰਿਆ ਤੇ ਗਿਆਨੀ ਜੀ ਨੇ ਆਪਣੇ ਵਾਲੀ ਪੋਟਲੀ ਸ਼ੇਰ ਦੇ ਮੂੰਹ ਵਿਚ ਮਾਰੀ, ਉਹ ਉਸ ਦੇ ਸੰਘ ਵਿਚ ਚੜ੍ਹ ਗਈ ਤੇ ਫਿਰ ਦੋਹਾਂ ਸ਼ੇਰ ਨੂੰ ਕੁੱਟ ਕੁੱਟ ਕੇ ਮਾਰ ਦਿਤਾ । ਪਿਛੋਂ ਇਥੋਂ ਦਾ ਰਾਜਾ ਆਇਆ ਤੇ ਦੋਹਾਂ ਨੂੰ ਹਾਥੀ ਤੇ ਬਿਠਾ ਕੇ ਸ਼ਹਿਰ ਲੈ ਗਿਆ । ਲੋਕੀ ਹੈਰਾਨ ਸਨ ਕਿ ਕਿਵੇਂ ਦੋ ਸਿਖਾਂ ਨੇ ਸ਼ੇਰ ਨੂੰ ਬਿਨਾਂ ਕਿਸੇ ਹਥਿਆਰ ਤੋਂ ਮਾਰ ਦਿਤਾ ਹੈ । ਗਿਆਨੀ ਜੀ ੨੦ ਦਿਨ ਮੰਜੇ ਤੇ ਪਏ ਰਹੇ ਤਾਂ ਜ਼ਖਮ ਰਾਜ਼ੀ ਹੋਏ । ਤਿੰਨ ਮਹੀਨੇ ਪਿਛੋਂ ਜਦੋਂ ਵਿਦਾ ਹੋਏ ਤਾਂ ਰਾਜਾ ਭਾਗ ਮੱਲ ਨੇ ਦੋ ਸੌ ਰੁਪਈਆ ਨਕਦ ਤੇ ਚਾਰ ਰਸਦਾਂ ਰੋਜ਼ਾਨਾ ਮੁਕਰਰ ਕਰਕੇ ਉਥੇ ਹੀ ਰਖ ਲਿਆ । ਫਿਰ ਇਧਰੋਂ ਪਰਤ ਕੇ ਗਿਰਨਾਰ ਪਰਬਤ ਵਲ ਜੂਨਾਗੜ੍ਹ ਚਲੇ ਗਏ, ਬੜੀਆਂ ਮੁਸ਼ਕਲਾਂ ਤੇ ਕਰਕੇ ਕਈ ਔਖੀਆਂ ਪਹਾੜੀਆਂ ਨੂੰ ਪਾਰ ਕੀਤਾ, ਉਥੇ ਪਤਾ ਲਗਾ ਕਿ ਇਕ ਅਘੋਰੀ ਸਾਧੂ ਉਚੀ ਪਹਾੜੀ ਤੇ ਰਹਿੰਦਾ ਹੈ, ਉਸ ਨੂੰ ਮਿਲਣ ਚਲੇ ਗਏ ਤੇ ਨਾਲ ਕੱਛੀ ਸਮਝਣ ਬੋਲਣ ਵਾਲਾ ਦੁਭਾਸ਼ੀਆ ਲੈ ਲਿਆ । ਅਘੋਰੀ ਨੂੰ ਮਿਲੇ, ਉਸ ਦਸਿਆ ਕਿ ਮੇਰੀ ਉਮਰ ਦੋ ਸੌ ਵਰ੍ਹੇ ਦੀ ਹੈ, ਮੁਰਦੇ ਖਾਂਦਾ ਹਾਂ ਤੇ ਮਹਾਂ ਰੁਦਰ ਦੀ ਪੂਜਾ ਕਰਦਾ ਹਾਂ, ਅਘੋਰ ਮੰਤਰ ਹੀ ਮੁਕਤੀ ਦਾ ਰਾਹ ਹੈ ।' ਗਿਆਨੀ ਜੀ ਉਸ ਨੂੰ ਗੁਰਮਤਿ ਦਾ ਨਾਮ ਮਾਰਗ ਸਮਝਾਉਂਦੇ ਮੁੜ ਦੇਸ਼ ਪਰਤ ਆਏ ।

ਇਤਨੀ ਕੁ ਵਾਰਤਾ ਦਸਦਾ ਇਹ ੮੪ ਪੰਨੇ ਦਾ ਖੁਸ਼ਖਤ ਲਿਖਿਆ ਅਧੂਰਾ ਸਫ਼ਰ-ਨਾਮਾ ਇਥੇ ਮੁਕ ਜਾਂਦਾ ਹੈ ।

ਉਪਰਕਤ ਘਟਨਾਵਾਂ ਤੋਂ ਗਿਆਨੀ ਜੀ ਦੀ ਸੈਲਾਨੀ ਬਿਰਤੀ, ਮੁਤਾਲਏ ਦੀ ਦਿਲਚਸਪੀ ਅਤੇ ਉਚ ਆਚਰਣ ਦੀ ਗਵਾਹੀ ਮਿਲਦੀ ਹੈ ।

'ਗੁਰਧਾਮ ਸੰਗ੍ਰਹਿ' ਦੇ ਮੁਢ ਵਿਚ ਆਏ ਨੋਟ ਤੋਂ ਵੀ ਇਨ੍ਹਾਂ ਵਾਕਿਆਤ ਦੀ ਪੁਸ਼ਟੀ ਹੁੰਦੀ ਹੈ, ਇਸ ਲਈ ਪਾਠਕਾਂ ਦੀ ਜਾਣਕਾਰੀ ਹਿਤ ਇਹ ਟੂਕ ਵੀ ਇਥੇ ਦਰਜ ਕੀਤੀ ਜਾਂਦੀ ਹੈ:—

'ਅਠਾਰਾਂ ਸੈ ਅਠਾਨਵੇਂ', ਪਟਿਆਲੇ ਨ੍ਰਿਪ ਕੇਰ
ਅਸਵਾਰੋਂ ਮੇਂ ਨੌਕਰੀ, ਕੀਨੀ ਹੋਇ ਦਲੇਰ ।
ਉੱਨੀ ਸੈ ਦੋ ਮੈਂ ਭਇਓ ਮਹਾਂ ਘੋਰ ਸੰਗ੍ਰਾਮ
ਅੰਗਰੇਜ਼ੋਂ ਕੀ ਸੇਵ ਹਿਤ ਪਠੀ ਫੌਜ ਨ੍ਰਿਪ ਆਮ ।
ਤਿਸਮੇਂ ਮੈਂ ਭੀ ਜਾਇ ਤਬ ਪੇਖਯੋ ਜੰਗ ਨਿਸੰਗ
ਪੁਨ ਉੱਨੀ ਸੈ ਖਸ਼ਟ ਵਿਚ, ਬਿਗੜਿਓ ਮੁਲਕ ਕੁਢੰਗ ।

ਜੀਂਦ ਪਤੀ ਨ੍ਰਿਪ ਕੀ ਪ੍ਰਜਾ, ਪੁਰ ਲਜਵਾਣੇ ਮਾਂਹਿ
ਕਈ ਮਾਸ ਗੋਲੀ ਚਲੀ, ਓੜਕ ਤਿਸ ਨ੍ਰਿਪ ਚਾਹਿ।
ਪਟਿਆਲੇ ਪਤਿ ਤੋਂ ਲਈ ਮੱਦਦ ਜੰਗੀ ਭੂਰ
ਜੰਗ ਜੀਤ ਰਿਪਨ ਲਯੋ, ਕੀਓ ਗਦਰ ਸਭ ਦੂਰ।
ਓਸ ਲੜਾਈ ਮੈਂ ਲਗੀ, ਗੋਲੀ ਮਮ ਲੱਤ ਮਾਂਹਿ
ਜਿਸ ਕਰ ਸਵਾਰੀ-ਜੰਗ ਕੇ, ਜੋਗ ਰਹਿਓ ਮੈਂ ਨਾਹਿ।
ਕੁਲ-ਕਾਰਜ ਮਮ ਦੋਊ ਥੇ, ਖੇਤੀ ਔ ਸੰਗ੍ਰਾਮ
ਲਾਤ ਨਕਾਰੀ ਹੋਨ ਤੇ, ਛੁਟ ਗਏ ਦੋਨੋਂ ਕਾਮ।
ਪਿਨਸ਼ਨ ਕਾ ਨ ਰਵਾਜ ਥਾ, ਇਸ ਹਿਤ ਮਿਲੀ ਨ ਵਾਹਿ
ਉਮਰ ਕਟਨ ਹਿਤ ਬਿਧੀ ਏਹ, ਦੱਸੀ ਸਤਿਗੁਰ ਸ਼ਾਹਿ।
'ਭੋ 'ਗਯਾਨਹਰਿ'। ਤੇਗ ਹਲ, ਛੁਟੇ ਤੇ ਨਾ ਕਰ ਸ਼ੋਕ
ਹਲ ਤਲਵਾਰੋਂ ਬਲੀ ਹੈ, ਤੁਛ ਕਲਮ ਕੀ ਨੋਕ।
ਕਲਮ ਪਕੜ, ਕਰ ਦਾਹਿਨੇ ਵੇਸ ਫ਼ਕੀਰੀ ਧਾਰ
ਦੇਸ਼ਾਟਨ ਕਰ ਪੰਥ ਕੀ ਸੇਵਾ ਕਰ ਦਿਲ ਠਾਰ।
ਆਗਯਾ ਜਨਨੀ ਤੈ ਚਹੀ, ਸੋ ਸੁਣ ਕੈ ਤਤਕਾਲ
ਰੋਦਨ ਕਰ ਬਿਆਕੁਲ ਭਈ, ਸੁਤ ਬਿਓਗ ਦੁਖ ਭਾਲ।
ਕਈ ਮਾਸ ਇਸ ਆਸ ਮੈਂ, ਖਾਸ ਮਾਤ ਸੁਤ ਕੇਰ
ਚਹਿਓ ਬਹਿਸ ਬਿਨ ਤਹਿਸ ਤੁਛ, ਓੜਕ ਮਮ ਹਠ ਹੇਰ
ਤੌ ਉਨ ਔਗੁਨ ਗੁਨ ਘਨੇ, ਸਾਧੁ ਹੋਨ ਕੇ ਗਾਇ
ਕਹਯੋ ਸਾਧੁ ਬੇਸ਼ਕ ਬਨੋ ਪਰ ਰਹੀਓ ਇਸ ਭਾਇ।
ਜਰ ਜੋਰੂ ਜ਼ਮੀਨ ਤ੍ਰੈ, ਦੁਖਦ ਉਪਾਧਿ ਅਸਾਧ
ਲਾਖੋ ਰਾਖੋ ਤਯਾਗ ਦ੍ਰਿੜ, ਚਾਖੋ ਹਰਿ ਰਸ ਸਵਾਦ।
ਤੌ ਮਮ ਕੁਖ ਭੀ ਸਫ਼ਲ ਹੁਇ, ਰੁਖ ਸਮ ਪਰ ਸੁਖ ਦਾਨ
ਭਾਵਤ ਤਾਵਤ ਕੀਜੀਓ, ਯਾਵਤ ਆਵਤ ਪ੍ਰਾਨ।
ਅਰ ਇਕ ਠੌਰ ਨ ਠਹਿਰ ਕਰ, ਘਰ ਨ ਲਿਓ ਬਨਾਇ
ਦੁਖ ਫ਼ਿਕਰ ਜੋ ਗ੍ਰਿਸਤ ਸੇ, ਪਰ ਹੈਂ ਨਾ ਗਲ ਆਇ।
ਤਾਂ ਪਰ ਜਬ ਲੌ ਬਿਰਧਪਨ ਤਨ ਧਰ ਬਯਾਪੇ ਨਾਹਿ
ਤਬ ਲੌ ਦੇਸ ਬਦੇਸ ਫਿਰ, ਤੀਰਥ ਪਰਸੋਂ ਚਾਹਿ।
ਏਤਕ ਅਗਯਾ ਮਾਤ ਕੀ, ਪਾਲਨ ਹਿਤ ਚਿਤ ਧਾਰ
ਅਸ ਧਰ ਤੀਰਥ ਜਾਤਰਾ, ਫਿਰ ਜਵਾਨੀ ਲਈ ਟਾਰ।

ਕੰਨੋ ਭਾਰਤ ਵਰਸ਼ ਕਾ ਸਰਸ ਸੈਲ ਸਭ ਠੌਰ
ਤਬ 'ਗੁਰੁਦਵਾਰੇ ਸੰਗ੍ਰਹ', ਕਰੇ ਦਰਸ ਕਰ ਗੌਰ ।
ਇਸ ਹਿਤ ਬਸਯੋ ਗੁਸਯੋ ਕਿਤ, ਤੁਈ ਉਪਾਧਿ ਅਗਾਧ
ਸੰਤ ਵੇਸ ਧਰ ਵਿਚਰਿਓ ਤੇਤੀ ਬਰਸ ਅਬਾਧ ।

ਚੌਪਈ

ਉੱਨੀ ਸੈ ਗਿਆਰਾਂ ਤੇਂ ਲੈ ਕੇ । ਬਾਵਨ ਲੌਂ ਵਿਚਰਯੋ ਧਰ ਪੈ ਕੇ ।
ਜ਼ਰ, ਜ਼ੋਰੁ, ਜ਼ਮੀਨ ਆਪਨੀ । ਕਰੀ ਨ ਸੰਗ੍ਰਹ ਜਾਨ ਸਾਂਪਨੀ ।
ਦੇਸ ਬਦੇਸਨ ਮੈਂ ਉਪਦੇਸ਼ । ਸੱਤਯ ਧਰਮ ਗੁਰਮਤਿ ਕਾ ਵੇਸ ।
ਸੁਨਕਰ ਉਰ ਧਰ ਲਘੁ ਬਡ ਲੋਗੈਂ । ਸਾਰਟੀਫਿਕਟ ਦਏ ਸਬ ਜੋਗੈਂ ।
ਸੋਊ ਹਜ਼ਾਰਕੁ ਹੈਂ ਮਮ ਪਾਸ । ਅਨਿਕ ਭਾਂਤਿ ਅੱਖਰੋਂ ਮੈਂ ਖਾਸ ।
ਜੋ ਗੁਰਮੁਖ ਨਰ ਪੇਖਯੋ ਚਾਹੈ । ਪਿਖੋ ਨਿਸ਼ੰਕ ਮੋਹਿ ਢਿਗ ਆਹੈ ।
ਜੈਸਾ ਜਿਨ ਦੇਖਯਾ ਤਸ ਲਿਖਿਆ । ਨਾਹਿ ਕਿਨੈ ਕੁਛ ਦੀਨੀ ਸਿਖਯਾ
ਸਾਰੀ ਜੁਵਾ ਬੈਸ ਫਿਰ ਟਾਰੀ । ਫਿਰਨ ਸ਼ਕਤਿ ਜਬ ਰਹੀ ਨ ਭਾਰੀ ।
ਤਬ ਪਟਿਆਲੇ ਪੁਰ ਰਾਜਧਾਨੀ । ਫੂਲ ਬੰਸ ਜਹਿ ਭੂਪ ਮਹਾਨੀ । ..
ਤਹਾਂ ਮੋਹਿ ਬਿਦਯਾ ਗੁਰੁ ਰਹਾ । ਤਾਰਾ ਹਰਿ ਪੰਡਤ ਬਿਦ ਤਹਾਂ ।
ਉਨ ਕੇ ਪਾਸ ਖਾਸ ਮੈਂ ਠਹਿਰਾ । ਫਿਰਨ ਸਮੈਂ ਜੋ ਸੰਗ੍ਰਹ ਗਹਿਰਾ ।
ਕੀਓ ਥਾ ਗੁਰੁਦਵਾਰਨ ਕਾ ਜਯੋ । ਉਨ ਢਿਗ ਤਜ ਦਿਸ ਦੱਖਣ ਗਯੋ ।
ਸਿੰਧ, ਕੱਛ, ਕਾਠੀ, ਗੁਜਰਾਤ । ਦੇਖੇ ਦੇਸ ਵੇਸ ਬਖਿਆਤ ।
ਪੁਨ ਗੁਦਾਵਰੀ ਕੁੰਡ ਇਸ਼ਨਾਨ । ਕੀਨੋਂ ਚੀਨੋਂ ਮੁਲਕ ਮਹਾਨ ।

## ਰਚਨਾਵਲੀ

ਆਪ ਦੀ ਰਚਨਾਵਲੀ ਦਾ ਵੇਰਵਾ ਇਸ ਪ੍ਰਕਾਰ ਹੈ :—

੧. ਪੰਥ ਪ੍ਰਕਾਸ਼ (ਬ੍ਰਿਜ ਭਾਸ਼ਾ ਵਿਚ ਸਿਖ ਇਤਿਹਾਸ)
੨. ਤਵਾਰੀਖ਼ ਗੁਰੂ ਖ਼ਾਲਸਾ (੧ ਭਾਗ)
੩. ਸ਼ਮਸ਼ੇਰ ਖਾਲਸਾ (੨ ਭਾਗ)
੪. ਰਾਜ ਖ਼ਾਲਸਾ (੩ ਭਾਗ)
੫. ਸਰਦਾਰ ਖ਼ਾਲਸਾ (੪ ਭਾਗ) (ਅਪ੍ਰਕਾਸ਼ਤ)
੬. ਪੰਥ ਖ਼ਾਲਸਾ (੫ ਭਾਗ) (ਅਪ੍ਰਕਾਸ਼ਤ)
੭. ਗੁਰਧਾਮ ਸੰਗ੍ਰਹਿ
੮. ਨਿਰਮਲ ਪੰਥ ਪ੍ਰਦੀਪਕਾ
੯. ਰਿਪੁਦਮਨ ਪ੍ਰਕਾਸ਼

੧੦. ਭੂਪਿੰਦ੍ਰਾਨੰਦ
੧੧. ਇਤਿਹਾਸ ਰਿਆਸਤ ਬਾਗੜੀਆਂ
੧੨. ਤਵਾਰੀਖ਼ ਸ੍ਰੀ ਅੰਮ੍ਰਿਤਸਰ
੧੩. ਤਵਾਰੀਖ਼ ਲਾਹੌਰ
੧੪. ਸੂਰਜ ਪ੍ਰਕਾਸ਼ ਵਾਰਤਿਕ (੩ ਭਾਗ)
੧੫ ਇਤਿਹਾਸ ਭਾਈ ਰੂਪ ਚੰਦ
੧੬. ਰਾਮਾਇਣ ਭਾਈ ਮਨੀ ਸਿੰਘ
੧੭. ਫੂਲਮਾਲਾ ਰਾਮਾਇਣ
੧੮. ਗੁਰਪੁਰਬ ਪ੍ਰਕਾਸ਼
੧੯. ਕੰਵਲ ਫੂਲ ਮਾਲਾ
੨੦. ਅੰਮ੍ਰਿਤ ਪ੍ਰਕਾਸ਼
੨੧. ਨੀਤੀ ਪ੍ਰਕਾਸ਼
੨੨. ਕਥਾ ਪੂਰਨਮਾਸ਼ੀ
੨੩. ਅਨਕ ਪ੍ਰਕਾਰ
੨੪. ਦੋਹਾਵਲੀ
੨੫. ਪ੍ਰਸ਼ਨੋਤਰੀ
੨੬. ਪਤਿਤ ਪਾਵਨ
੨੭. ਗਰਬ ਗੰਜਨੀ (ਜਪੁ ਸਟੀਕ)
੨੮. ਭੇਖ ਪ੍ਰਭਾਕਰ
੨੯. ਪੰਜਾਬੀ ਸੀਹਰਫੀ
੩੦. ਇਕ ਹਿਕਮਤ ਬਾਰੇ ਕਿਤਾਬ

ਇਨ੍ਹਾਂ ਵਿਚੋਂ 'ਪੰਥ ਪ੍ਰਕਾਸ਼' ਹਿੰਦੀ ਵਿਚ ਰਚੀ ਇਤਿਹਾਸਕ ਕਾਵਿ-ਰਚਨਾ ਹੈ, ਜੋ ਪੰਡਤ ਤਾਰਾ ਸਿੰਘ ਨਰੋਤਮ ਜੀ ਦੀ ਪ੍ਰੇਰਨਾ ਨਾਲ ੧੮੬੭ ਈ: ਵਿਚ ਸ਼ੁਰੂ ਕਰ ਕੇ ੧੮੭੮ ਈ: ਵਿਚ ਭਾਈ ਰਾਮ ਕੌਰ ਦੇ ਡੇਰੇ ਅੰਮ੍ਰਿਤਸਰ ਸੰਪੂਰਣ ਕੀਤੀ ਸੀ। ਏਸ ਪਿਛੋਂ ੧੮੮੯, ੧੮੯੫ ਤੇ ੯੯ ਈ. ਦੀ ਛਾਪ ਵਿਚ ਉਨ੍ਹਾਂ ਕਈ ਵਾਧੇ ਕੀਤੇ। 114 ਨਿਵਾਸ-ਅਧਿਆ ਹੋ ਗਏ, ਜਿਥੇ ਪਹਿਲਾਂ ੬੦-੭੦ ਹੀ ਸਨ। ਇਸ ਤਰ੍ਹਾਂ ਉਹ, ਜਿੰਨਾ ਚਿਰ ਸ਼ਕਤੀ ਰਹੀ ਤਾਂ ਇਸ ਵਿਚ ਲੋੜੀਂਦੀ ਸੋਧ ਤੇ ਵਾਧੇ ਕਰਦੇ ਰਹੇ। ਇਹ ਉਨ੍ਹਾਂ ਦੀ ਹਿੰਮਤੀ ਤੇ ਖੋਜੀ ਰੁਚੀ ਦਾ ਸੁੰਦਰ ਪ੍ਰਮਾਣ ਹੈ।

ਗਿਆਨੀ ਜੀ ਦੀ ਦੂਜੀ ਮਹਾਨ ਰਚਨਾ 'ਤਵਾਰੀਖ ਗੁਰੂ ਖ਼ਾਲਸਾ' ਹੈ, ਜਿਸ ਦੇ ਪੰਜ ਭਾਗ ਹਨ। ਇਸ ਦੀ ਲਿਖਣ ਦੀ ਪ੍ਰੇਰਨਾ ਵਧੇਰੇ ਦੀਵਾਨ ਰਾਮਜਸ ਕਪੂਰਥਲਾ ਤੇ

ਦੀਵਾਨ ਗੁਰਮੁਖ ਸਿੰਘ ਪਟਿਆਲਾ ਆਦਿ ਇਤਿਹਾਸ-ਪ੍ਰੇਮੀਆਂ ਕੀਤੀ ਸੀ। ਇਸ ਬਾਰੇ ਮਈ ੧੮੮੯ ਈ. ਵਿਚ ਪੰਥ ਪ੍ਰਕਾਸ਼ ਦੀ ਦੂਜੀ ਸੋਧੀ ਵਧਾਈ ਐਡੀਸ਼ਨ ਦੇ ਅੰਤ ਵਿਚ ਉਹ ਇਉਂ ਲਿਖਦੇ ਹਨ :—

'ਪੁਨ ਦਾਸ ਸਾਲ ਮਿਹਨਤ ਕਰ ਗੌਰੈ, ਤਵਾਰੀਖ਼ ਗੁਰੁ ਖ਼ਾਲਸਾ ਔਰੈ।
ਰਚੀ ਪਾਂਚ ਹਿਸੇ ਤਿਹ ਕੀਏ, ਦਸ ਗੁਰ ਗਾਥਾ ਸਭ ਪ੍ਰਿਥਮੀਏ।
ਪੰਥ ਗਾਥ ਸਭ ਦੁਤੀਏ ਮੈਂ ਹੈ, ਮਿਸਲ ਦਵਾਦਸ ਤ੍ਰਿਤੀਏ ਪੈ ਹੈ।
ਜ਼ਮਨਾ ਤੈ ਲੌਂ ਅਟਕ ਪ੍ਰਯੰਤੈਂ, ਜੇ ਸਿਖ ਭਏ ਸਰਦਾਰ ਬੇਅੰਤੈਂ।
ਤਿਨ ਸਭ ਕਾ ਹੈ ਚਤੁਰਥ ਮਾਹੇ, ਖਾਨਦਾਨ ਤ੍ਰੈ ਸੌ ਬਰਨਾ ਹੈ।
ਬਾਈ ਮੰਜੀ ਬਵੰਜਾ ਪੀੜ੍ਹੇ, ਬਡ ਮਸੰਦ ਬਾਈ ਮੇਵੀੜੇ।
ਗੁਰਦਵਾਰੇ ਗੁਰੂਓਂ ਕੇ ਜੇਤੇ, ਅਰ ਸ਼ਹੀਦਗੰਜ ਦੇਹਰੇ ਕੇਤੇ।
ਨਾਮੀਂ ਸਿੱਖ ਦਸੋਂ ਗੁਰ ਪਾਸੈ, ਭਏ ਕਥਾ ਸਭ ਕੀ ਹੈ ਖਾਸੈ।
ਬੇਦੀ, ਤੇਹਣ, ਭੱਲੇ, ਸੋਢੀ, ਫਿਰਕੇ ਗੁਰ ਕੇ ਜੇਤਕੇ ਬੋਧੀ।
ਹਿਸੇ ਪੰਚਮ ਮੈਂ ਸਭ ਗਾਏ, ਸਜ਼ਰਯੋਂ ਯੁਤ ਭੀ ਅਧਿਕ ਦਿਖਾਏ।
ਗੁਰ ਘਰ ਕੀ ਸਾਖੀ ਜਗ ਜੋ ਹੈ, ਤਵਾਰੀਖ਼ ਮੈਂ ਲੇਖੀ ਸੋ ਹੈ।
ਚਾਰ ਕੁ ਦਸਤੇ ਕੀ ਲੇਖਾਈ, ਜੈਸ ਜ਼ਮਾਨਾ ਤੈਸ ਬਨਾਈ।
ਜਿਸ ਸਿੱਖ ਕੋ ਗੁਰ ਬਰਕਤ ਦੈ ਹੈ, ਮੁਦ੍ਰਿਤ ਤਿਸ ਕੋ ਸੋਊ ਕਰੈ ਹੈ।

ਅੰਤਮ ਸਤਰਾਂ ਤੋਂ ਇਹ ਸਪਸ਼ਟ ਹੈ ਕਿ ੧੮੮੯ ਤਕ ਉਹ ਇਹ ਸਭ ਲਿਖ ਚੁਕੇ ਸਨ, ਭਾਵੇਂ ਇਹ ਚੀਜ਼ਾਂ ਛਪੀਆਂ ਨਹੀਂ ਸਨ। ਤ੍ਵਾਰੀਖ਼ ਦੇ ਮੁਢ ਵਿਚ ਵੀ ਉਨ੍ਹਾਂ ਇਸ ਦਾਸਤਾਨ ਨੂੰ ਇਉਂ ਅੰਕਤ ਕੀਤਾ ਹੈ।

ਸੰਮਤ ੧੫੨੬ ਬਿ. (੧੪੬੯ਈ.) ਤੋਂ ਲੈ ਕੇ ਸੰਮਤ ੧੯੪੮ (੧੮੯੧ ਈ.) ਤਕ ਇਸ ਸਵਾ ਚਾਰ ਸੌ ਬਰਸ ਵਿਚ ਜੋ ਕੋਈ ਵੱਡਾ ਕੰਮ ਕਿਸੇ ਗੁਰੂ ਸਾਹਿਬ ਨੇ ਯਾ ਕਿਸੇ ਗੁਰੂ ਜੀ ਦੇ ਸਿਖ ਨੇ ਕੀਤਾ ਹੈ, ਉਹ ਸਭ ਹਾਲ ਸੱਚਾ ਸੱਚਾ ਲਿਖਣ ਦੀ ਮਨਸ਼ਾ ਧਾਰ ਕੇ, ਏਹੋ ਤ੍ਵਾਰੀਖ਼ ਗੁਰੂ ਖਾਲਸਾ ਇਕ ਉਰਦੂ, ਦੂਸਰੀ ਗੁਰਮੁਖੀ ਪੰਜ ਹਿਸਿਆਂ ਵਿਚ ਤਿਆਰ ਕੀਤੀ ਹੈ।

੧. ਪ੍ਰਥਮ ਭਾਗ ਵਿਖੇ ਦਸਾਂ ਗੁਰੂ ਸਾਹਿਬਾਂ ਦੇ ਜੀਵਨ ਚਰਿਤਰ ਬਰਨੇ ਹੈ।

੨. ਦੂਸਰੇ ਭਾਗ ਵਿਖੇ ਬਾਬੇ ਬੰਦੇ ਸਾਹਿਬ ਦੀ ਸੂਰਬੀਰਤਾ ਤੇ ਪੰਥ ਖਾਲਸੇ ਦੇ ਇਕੱਤਰ ਰਹਿ ਕਰ ਸ਼ਤਰੂਆਂ ਨਾਲ ਜੰਗ ਕਰਨੇ ਲਿਖੇ ਹੈਂ।

੩. ਤੀਸਰੇ ਭਾਗ ਵਿਖੇ ਬਾਰਾਂ ਮਿਸਲਾਂ ਦਾ ਬ੍ਰਿਤਾਂਤ, ਪੰਥ ਕਾ ਤੇਜ ਪ੍ਰਤਾਪ, ਮਹਾਰਾਜਾ ਰਣਜੀਤ ਸਿੰਘ ਬਹਾਦਰ ਦੇ ਘਰ ਦਾ ਆਦਿ ਤੋਂ ਅੰਤ ਤਕ ਪ੍ਰਸੰਗ ਹੈ।

ਦੇ '੪ਚੌਥੇ ਭਾਗ ਵਿਖੇ ਫੂਲਬੰਸੀ ਰਾਜਿਆਂ, ਪਹਾੜੀ ਰਾਜਿਆਂ, ਸਰਬ ਦੇਸ

ਸਿਖਾਂ ਸਰਬਾਹਾਂ, ਮਲੇਰ ਕੋਟਲੇ ਆਦਿਕ ਨਵਾਬਾਂ ਦੇ ਪ੍ਰਸੰਗ ਬਰਨੈਂਗੇ ।

੫. ਪੰਜਵੇਂ ਭਾਗ ਵਿਖੇ ਚਾਰ ਪ੍ਰਕਾਰ ਸ਼ਹਿਜ਼ਾਦੇ, ਸਤਿਗੁਰੂ ਦੇ ਪੰਥ, ਗੁਰਦਵਾਰੇ, ਸ਼ਹੀਦਗੰਜ, ਮਸੰਦ, ਬਾਈ ਮੰਜੀਆਂ ਦਾ ਬ੍ਰਿਤਾਂਤ ਬਰਨਾਂਗੇ ।

ਗਿਆਨੀ ਜੀ ਨੇ ਇਹ ਮਸਾਲਾ ਜਮ੍ਹਾ ਕਰਨ ਦੇ ਅਪਣੇ ਸੋਮਿਆਂ ਦਾ ਵੀ ਜ਼ਿਕਰ ਕੀਤਾ ਹੈ, ਇਸ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਲਿਖਤੀ ਗ੍ਰੰਥਾਂ ਤੋਂ ਇਲਾਵਾ ਸੀਨਾ ਬਸੀਨਾ ਚਲਿਆ ਆ ਰਿਹਾ ਇਤਿਹਾਸਕ ਮਸਾਲਾ ਫਿਰ ਤੁਰ ਕੇ ਵੀ ਕਾਫੀ ਇਕੱਠਾ ਕੀਤਾ, ਜਿਸ ਪਰੰਪਰਾ ਨੂੰ ਸ. ਕਰਮ ਸਿੰਘ ਹਿਸਟੋਰੀਅਨ ਨੇ 'ਬਿਰਧਾਂ ਦੇ ਬਿਆਨ' ਸੰਗ੍ਰਿਤ ਕਰ ਕੇ ਅਗੇ ਵਧਾਇਆ ।

ਆਪ ਲਿਖਦੇ ਹਨ :—

'ਇਸ ਦਾਸ ਨੇ ਪੰਦਰਾਂ ਸੋਲਾਂ ਬਰਸ ਦੇਸ ਦੇਸ ਵਿਚ ਫਿਰ ਫਿਰ ਕਰ ਵਡੀ ਵਡੀ ਉਮਰ ਦੇ ਲੋਕਾਂ ਪਾਸੋਂ ਪੁਛ ਪੁਛ ਕੇ ਸਾਖੀਆਂ ਲਿਖੀਆਂ ਹਨ । ਅਪਣੇ ਪਰਪਿਤਾਮਾ (ਪੜਦਾਦਾ) ਨਗਾਹੀਆ ਸਿੰਘ ਤੇ ਪਿਤਾਮਾ ਰੁੱਘਾ ਸਿੰਘ, ਬਖਤਾ ਸਿੰਘ ਆਦਿਕ—ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਤੇ ਬਾਬੇ ਬੰਦੇ ਬਹਾਦਰ ਨਾਲ ਯੁਧਾਂ ਜੰਗਾਂ ਵਿਚ ਰਹੇ ਸੀ, ਫਿਰ ਥਰਾਜ ਸਿੰਘ, ਮਰਾਬ ਸਿੰਘ, ਨਵਾਬ ਕਪੂਰ ਸਿੰਘ ਦੇ ਡੇਰੇ ਨਾਲ ਲਸ਼ਕਰ ਖਾਲਸੇ ਵਿਚ ਤੇ ਰੁੱਘਾ ਸਿੰਘ ਮਹਾਰਾਜੇ ਆਲਾ ਸਿੰਘ, ਅਮਰ ਸਿੰਘ ਦੇ ਨਾਲ ਰਹਿੰਦੇ ਸੀ । -

ਬਹੁਤ ਸਾਖੀਆਂ ਉਨ੍ਹਾਂ ਦੀਆਂ ਲਿਖੀਆਂ ਹੋਈਆਂ ਤੇ ਕੁਝ ਅਪਣੀ ਦਾਦੀ ਸਾਹਿਬ ਤੋਂ ਸੁਣ ਕੇ ਇਸ ਪੋਥੀ ਵਿਚ ਰੱਖੀਆਂ ਹਨ । ਅਤੇ ਪੀਰੋ ਲੁਹਾਰੀ ੧੧੭ ਬਰਸ ਦੀ ਸੀ, ਮੋੜ ਪਿੰਡ ਮਾਲਵੇ ਦੇਸ਼ ਮੇਂ ੧੮੯੨ ਈ, ਨੂੰ ਜਿਉਂਦੀ ਸੀ, ਦੂਸਰਾ ਨੂਰਾ ਸਾਂਹਸੀ ਰੱਤੋਂ ਕੇ ਪਿੰਡ ਮਾਝੇ ਦੇਸ ਮੇਂ, ੧੨੯ ਬਰਸ ਦਾ ਮਸ਼ਹੂਰ ਸੀ, ਤੀਸਰਾ ਭਾਈ ਮੁਕਤਾ ਸਿੰਘ ਨਿਹੰਗ ਕਉਲਸਰ ਦੇ ਕਿਨਾਰੇ ਸ੍ਰੀ ਅੰਮ੍ਰਿਤਸਰ ਜੀ ਮੇਂ ੧੩੪ ਬਰਸ ਦੀ ਉਮਰ ਭੋਗਕੇ ਸੰਮਤ ੧੯੪੨ (੧੮੮੫ ਈ.) ਨੂੰ ਗੁਜ਼ਰਿਆ ਹੈ । ਚੌਥਾ ਭਾਈ ਮੋਹਰ ਸਿੰਘ ਕਟਈ ਬਿਬੇਕਸਰ ਦੇ ਕਿਨਾਰੇ ਸ੍ਰੀ ਅੰਮ੍ਰਿਤਸਰ ਵਿਚ ਜੋਗੀਰਾਜ ੧੪੨ ਬਰਸ ਦੀ ਉਮਰ ਪਾਇਕੇ ਸੰਮਤ ੧੯੧੧ (੧੮੫੪ ਈ.) ਵਿਚ ਚੋਲਾ ਛਡ ਗਿਆ, ਪੰਜਵਾਂ ਭਾਈ ਅੱਡਣ ਸ਼ਾਹੀ ਸਾਧੂ ਅੰਮ੍ਰਿਤਸਰ ਜੀ ਵਿਚ ੧੩੨ਬਰਸ ਦੀ ਉਮਰ ਭੋਗ ਕੇ ੧੯੪੬ ਬਿ. ੧੮੮੯ ਈ.) ਮੇਂ ਮਰਿਆ ਹੈ । ਇਤਿਆਦਿਕ ਬੜੀ ਉਮਰ ਦੇ ਬਹੁਤ ਲੋਗਾਂ ਪਾਸੋਂ ਪਿਛਲੇ ਹਾਲ ਜੋ ਪਰੰਪਰਾ ਉਨ੍ਹਾਂ ਦੇ ਸੁਣੇ ਹੋਏ ਤੇ ਕੁਝ ਦੇਖੇ ਹੋਏ ਸੇ —ਪੁਛ ਕੇ ਕੁਝ ਕਿਤੋਂ ਕਿਤੋਂ ਲਿਖੇ ਹੋਏ ਜੋ ਮਿਲੇ, ਸੋ ਸਭ ਇਸ ਪੋਥੀ ਵਿਚ ਰਖੇ ਹੈਂ ।

(ਤ੍ਵਾਰੀਖ਼ ਗੁਰੂ ਖਾਲਸਾ, ਪੱਥਰ ਛਾਪਾ)

ਇਹ ਉਸ ਜ਼ਮਾਨੇ ਦੀ ਗੱਲ ਹੈ, ਜਦੋਂ ਕਿ ਇਤਿਹਾਸ ਦੀ ਸੰਭਾਲ ਦਾ ਕਿਸੇ ਨੂੰ

ਚਿਤ ਚੇਤਾ ਨਹੀਂ ਸੀ । ਸਮਾਂ ਆਇਆ ਗਿਆਨੀ ਜੀ ਦੇ ਜੀਊਂਦਿਆਂ ਜੀ ਹੀ ਤ੍ਰਿਖ ਗੁਰੂ ਖਾਲਸਾ, ਸ਼ਮਸ਼ੇਰ ਖਾਲਸਾ ਤੇ ਰਾਜ ਖਾਲਸਾ ਤਿੰਨ ਭਾਗ ਛਪ ਗਏ ਪਰ ਬਾਕੀ ਦੋ ਭਾਗ 'ਸਰਦਾਰ ਖਾਲਸਾ' ਤੇ 'ਪੰਥ ਖਾਲਸਾ' ਨਾ ਛਪ ਸਕੇ । ਇਹ ਅਜੇ ਤਕ ਵੀ ਅਣਛਪੇ ਹੀ ਹਨ।

ਇਹ ਗੱਲ ਸਭ ਜਾਣਦੇ ਹਨ, ਕਿ ਲੇਖਕ ਤੇ ਪਾਠਕ ਵਿਚ ਸਾਂਝ ਪੈਦਾ ਕਰਨ ਵਾਲੀ ਚੀਜ਼ ਲਿਖਤ ਹੈ, ਪਰ ਇਸ ਛਾਪੇ ਦੇ ਯੁਗ ਵਿਚ ਲੇਖਕ ਤੇ ਪਾਠਕ ਦੇ ਦਰਮਿਆਨ ਇਕ ਨਵੀਂ ਏਜੰਸੀ ਕਾਇਮ ਹੋਈ ਹੈ, ਜਿਸ ਨੂੰ ਅਸੀਂ ਪ੍ਰਕਾਸ਼ਕ ਕਹਿੰਦੇ ਹਾਂ ਇਸ ਦਾ ਰੋਲ ਬਹੁਤ ਮਹੱਤਵ-ਪੂਰਣ ਹੈ, ਕਈ ਵਾਰ ਉਹ ਚੰਗੀਆਂ ਚੀਜ਼ਾਂ ਨੂੰ ਬਾਹਰ ਆਉਣ ਦਾ ਮੌਕਾ ਹੀ ਨਹੀਂ ਦੇਂਦਾ ਤੇ ਕਈ ਘਟੀਆ ਚੀਜ਼ਾਂ ਨੂੰ ਉਨ੍ਹਾਂ ਦੀ ਥਾਂ ਛਾਪ ਕੇ ਅਪਣਾ, ਕੇ ਆਪਣਾ ਕੰਮ ਚਲਾ ਲੈਂਦਾ ਹੈ । ਤੇ ਕਈ ਵਾਰੀ ਅਜਿਹਾ ਵੀ ਹੁੰਦਾ ਹੈ ਕਿ ਜ਼ਾਤੀ ਰੰਜਸ਼ਾਂ ਦੇ ਵਸ ਪੈ ਕੇ ਲੇਖਕਾਂ ਦੀਆਂ ਘਾਲੀਆਂ ਘਾਲਣਾਂ ਮਿਟੀ ਵਿਚ ਮਿਲ ਜਾਂਦੀਆਂ ਹਨ । ਗਿਆਨੀ ਜੀ ਦੇ ਲੇਖਕ ਜੀਵਨ ਦਾ ਇਹੋ ਦੁਖਾਂਤ ਹੈ, ਜੋ ਕਿ ਆਮ ਲਿਖਾਰੀਆਂ ਦੀ ਇਕ ਖਾਸ ਸਮਸਿਆ ਦਾ ਤਜਰਬਾ ਪੇਸ਼ ਕਰਦਾ ਹੈ ।

ਅਜ ਵੀ ਸਾਡੇ ਲੇਖਕਗਣ ਦਾ ਇਹੋ ਹਾਲ ਹੈ ਕਿ ਕਈ ਚੰਗੇ ਹੋਣਹਾਰ ਲੇਖਕਾਂ ਦੀਆਂ ਰਚਨਾਵਾਂ ਪ੍ਰਕਾਸ਼ਕਾਂ ਦੇ ਨੱਕ ਹੇਠ ਹੀ ਨਹੀਂ ਆਉਂਦੀਆਂ । ਜੇਕਰ ਉਹ ਪ੍ਰਕਾਸ਼ਤ ਵੀ ਕਰ ਦੇਣ ਤਾਂ ਫਿਰ ਉਸ ਦਾ ਕੋਈ ਮਿਹਨਤਾਨਾ ਦੇਣ ਲਈ ਤਿਆਰ ਨਹੀਂ ਹੁੰਦੇ । ਗਿਆਨ ਸਿੰਘ ਜੀ ਦਾ ਜੀਵਨ ਅਜਿਹੇ ਤਲਖ ਤਜਰਬਿਆਂ ਨਾਲ ਭਰਿਆ ਪਿਆ ਹੈ ।

ਗੱਲ ਇਉਂ ਹੋਈ ਕਿ ੧੪੯੦ ਈ. ਵਿਚ ਸਿਆਲਕੋਟ ਦੇ ਇਕ ਪ੍ਰਕਾਸ਼ਕ ਬਾਬੂ ਰਾਜਿੰਦਰ ਸਿੰਘ ਨੇ ਗਿਆਨੀ ਜੀ ਦੀ ਲਿਖੀ ਤਵਾਰੀਖ ਗੁਰੂ ਖਾਲਸਾ, ਸ਼ਮਸ਼ੇਰ ਖਾਲਸਾ ਤੇ ਰਾਜ ਖਾਲਸਾ ਛਾਪ ਤਾਂ ਲਏ ਪਰ ਦਿਤਾ ਦਵਾਇਆ ਕੁਝ ਨਾ । ਗਿਆਨੀ ਜੀ ਮਾਯੂਸ ਹੋ ਕੇ ਅੰਮ੍ਰਿਤਸਰ ਆ ਗਏ । ਇਥੇ ਖਾਲਸਾ ਟ੍ਰੈਕਟ ਸੁਸਾਇਟੀ ਦੇ ਪ੍ਰਬੰਧਕਾਂ ਡਾ: ਚਰਨ ਸਿੰਘ, ਸ. ਵਜ਼ੀਰ ਸਿੰਘ, ਸ. ਸੁਰਜਨ ਸਿੰਘ, ਸ. ਤਿਰਲੋਚਨ ਸਿੰਘ ਆਦਿ ਨੇ ਪਰੇਰਿਆ ਕਿ ਤੁਸੀਂ ਆਪਣੀਆਂ ਕਿਤਾਬਾਂ ਦੇ ਹੱਕ ਸੁਸਾਇਟੀ ਨੂੰ ਦੇ ਦਿਓ, ਅਸੀਂ ਛਾਪਾਂਗੇ । ਗਿਆਨੀ ਜੀ ਨੇ ਧਰਮ-ਪ੍ਰਚਾਰ ਦੇ ਆਸ਼ੇ ਨੂੰ ਮੁਖ ਰਖ ਕੇ ਪਹਿਲਾਂ ਛਪੇ ਤਿੰਨੇ ਭਾਗ ਅਤੇ ਹੋਰ ਆਪਣੀਆਂ ਛਪੀਆਂ ਕਿਤਾਬਾਂ ਵੀ ਸੁਸਾਇਟੀ ਨੂੰ ਸੌਂਪ ਦਿਤੀਆਂ, ਜਿਨ੍ਹਾਂ ਉਤੇ ਉਨ੍ਹਾਂ ਦਾ ਪੰਜ ਕੁ ਹਜ਼ਾਰ ਰੁਪਿਆ ਖਰਚ ਆਇਆ ਹੋਇਆ ਸੀ । ਦੋ ਹਿਸੇ—'ਸਰਦਾਰ ਖਾਲਸਾ' ਅਤੇ 'ਪੰਥ ਖਾਲਸਾ' ਦੇ ਖਰੜੇ ਵੀ ਸੁਸਾਇਟੀ ਨੂੰ ਦੇ ਦਿਤੇ ਜੋ ਕਿ ਅਜੇ ਅਣਛਪੇ ਹੀ ਸਨ । 'ਸਰਦਾਰ ਖਾਲਸਾ' ਵਿਚ ਸਿਖ ਸਰਦਾਰਾਂ ਦੇ ਤਿੰਨ ਸੌ ਘਰਾਣਿਆਂ ਦਾ ਹਾਲ ਸੀ ਤੇ 'ਪੰਥ ਖਾਲਸਾ' ਵਿਚ ਸਮੂਹ ਸਿਖ ਸੰਪਰਦਾਵਾਂ ਤੇ ਗੁਰਧਾਮਾਂ ਦਾ ਇਤਿਹਾਸ ਦਿਤਾ ਗਿਆ ਸੀ । ਜਿਨ੍ਹਾਂ ਸਿਖ ਸਰਦਾਰਾਂ ਦੇ ਹਾਲ ਦਿਤੇ ਗਏ ਸਨ, ਉਨ੍ਹਾ ਵਿਚੋਂ ਕੁਝ ਐਸੇ ਵੀ ਸਨ, ਜਿਨ੍ਹਾਂ ਸਿਖ ਰਾਜ ਸਮੇਂ ਗੱਦਾਰੀ ਕੀਤੀ ਸੀ, ਗਿਆਨੀ ਜੀ ਨੇ ਬਿਨਾਂ ਕਿਸੇ ਲਿਹਾਜ਼ ਦੇ ਇਕ ਸੱਚੇ ਇਤਿਹਾਸਕਾਰ ਵਾਂਗ ਉਨ੍ਹਾਂ ਦੇ ਹਾਲ ਦੇ ਦਿਤੇ

ਸਨ। ਪਰ ਇਹ ਗੱਲ ਸੁਸਾਇਟੀ ਨੂੰ ਪਸੰਦ ਨਹੀਂ ਸੀ। ਇਸ ਲਈ ਉਨ੍ਹਾਂ ਦੋਵੇਂ ਖਰੜੇ ਹੀ ਦੱਬ ਲਏ ਤੇ ਬਿਲਕੁਲ ਨਾ ਛਾਪੇ। ਗਿਆਨੀ ਜੀ ਨੇ ਇਹ ਸਾਰੀ ਦੁਖ-ਭਰੀ ਵਿਥਿਆ ੧੯੧੯ ,ਈ. ਵਿਚ ਛਪੇ ਪੁਸਤਕ 'ਰਿਪਦਮਨ ਪ੍ਰਕਾਸ' ਵਿਚ ਖੁਦ ਕਲਮਬੰਦ ਕੀਤੀ ਹੈ, ਜਿਸ ਨੂੰ ਇਥੇ ਦੁਹਰਾਉਣ ਦੀ ਲੋੜ ਨਹੀਂ। ਇਸ ਪਿਛੋਂ ਮਹਾਰਾਜਾ ਭੂਪਿੰਦਰ ਸਿੰਘ ਵਾਲੀਏ ਰਿ: ਪਟਿਆਲਾ ਨੇ 'ਸਿਖ ਇਤਿਹਾਸ ਸੁਸਾਇਟੀ' ਕਾਇਮ ਕਰਕੇ ਕਝ ਪੁਸਤਕਾਂ ਛਾਪੀਆਂ ਵੀ ਪਰ ਰਿਆਸਤੀ ਵਾਤਾਵਰਣ ਕੁਝ ਹੋਰ ਤਰ੍ਹਾਂ ਦਾ ਸੀ, ਇਥੇ ਵੀ ਅਹਿਲਕਾਰਾਂ ਨੇ ਕਈ ਅੜਚਨਾਂ ਪਾ ਕੇ ਕੰਮ ਸਿਰੇ ਨਾ ਚੜ੍ਹਨ ਦਿਤਾ। ਗਿਆਨੀ ਜੀ ਦੀ ਉਮਰ ਸੌ ਸਾਲ ਲਾਗੇ ਦੀ ਹੋ ਚੁਕੀ ਸੀ ਤੇ ਉਨ੍ਹਾਂ ਦੀ ਸਿਹਤ ਤੇ ਨਿਗਾਹ ਵੀ ਠੀਕ ਨਹੀਂ ਸੀ ਰਹੀ, ਉਹ ਕੀ ਕਰਦੇ, ਬੇਬਸ ਸਨ।

ਖੈਰ, ਜੋ ਵੀ ਕੁਛ ਗਿਆਨੀ ਜੀ ਦਾ ਛਪਿਆ ਸਾਹਿਤ ਹੈ ਉਹ ਵੀ ਹਜ਼ਾਹਾਂ ਸਫ਼ਿਆਂ ਵਿਚ ਫੈਲਿਆ ਹੋਇਆ ਹੈ। ਇਹ ਜਿਥੇ ਪੰਜਾਬ ਦੀ ਤ੍ਵਾਰੀਖ ਤੇ ਭਰਪੂਰ ਚਾਨਣ ਪਾਉਂਦਾ ਹੈ ਉਥੇ ਠੇਠ ਮੁਹਾਵਰੇਦਾਰ, ਸਪਸ਼ਟ, ਸਰਲ ਪੰਜਾਬੀ ਦੀ ਸੋਹਣੀ ਗੱਦ ਦਾ ਨਮੂਨਾ ਵੀ ਪੇਸ਼ ਕਰਦਾ ਹੈ, ਭਾਵੇਂ ਇਸ ਵਿਚ ਅਲੰਕਾਰਕ ਸਜਾਵਟ ਬਹੁਤੀ ਨਹੀਂ ਪਰ ਮਲਵਈ ਸਾਦਗੀ ਤੇ ਫ਼ਕੀਰੀ ਨੇ ਇਸ ਦੀ ਆਭਾ ਨੂੰ ਚਾਰ ਚੰਨ ਲਾਏ ਹੋਏ ਹਨ। ਤੁਲਨਾ-ਤਾਮਕ ਦ੍ਰਿਸ਼ਟੀ ਤੋਂ ਜਦ ਅਸੀਂ ਆਪ ਦੀ ਭਾਸ਼ਾ ਤੇ ਸ਼ੈਲੀ ਦਾ ਅਧਿਐਨ ਕਰਦੇ ਹਾਂ, ਦਾਦ ਦਿਤੇ ਬਗੈਰ ਨਹੀਂ ਰਹਿ ਸਕੀਦਾ ਕਿਉਂਕਿ ਜਦੋਂ ਲਾਲਾ ਬਿਹਾਰੀ ਲਾ ਵਰਗੇ ਪੰਡਤਾਊ ਤੇ ਸਾਧਭਾਖਾ ਦੇ ਜਾਲ ਤੋਂ ਪੰਜਾਬੀ ਨੂੰ ਮੁਕਤ ਨਹੀਂ ਸੀ ਕਰਾ ਸਕੇ, ਉਸ ਵੇਲੇ ਆਪ ਨੇ ਨਿਰਮਲ ਪੰਜਾਬੀ ਲਿਖ ਕੇ ਵੀਂਹਵੀ ਸਦੀ ਦੀ ਵਾਰਤਕ ਲਈ ਮੈਦਾਨ ਤਿਆਰ ਕੀਤਾ ਤੇ ਪੰਜਾਬੀਆਂ ਨੂੰ ਉਨ੍ਹਾਂ ਦੇ ਸ਼ਾਨਦਾਰ ਬੀਤੇ ਦੀ ਕਹਾਣੀ ਸੁਣਾ ਕੇ ਨਵੇਂ ਯੁਗ ਲਈ ਸਾਵਧਾਨ ਕੀਤਾ।

—0—

# ਭਾਈ ਕਾਨ੍ਹ ਸਿੰਘ ਨਾਭਾ

ਵੀਹਵੀਂ ਸਦੀ ਦੇ ਪੰਜਾਬੀ ਵਿਦਵਾਨਾਂ ਵਿਚੋਂ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਦਾ ਨਾਮ ਬੜਾ ਉੱਘਾ ਤੇ ਸ਼ਿਰੋਮਣੀ ਨਾਂ ਹੈ। ਆਪ ਜਿਥੇ ਭਾਰਤੀ ਧਰਮਾਂ ਤੇ ਭਾਰਤੀ ਸਾਹਿਤ-ਸਿਧਾਂਤਾਂ ਦੇ ਪੰਡਤ ਸਨ; ਉਥੇ ਪੰਜਾਬੀ ਦੇ ਵੀ ਪੂਰਣ ਗਿਆਤਾ ਸਨ। ਸ਼ਾਇਦ ਉਹ ਪਹਿਲੇ ਪੰਜਾਬੀ ਲੇਖਕ ਸਨ ਜਿਨ੍ਹਾਂ ਪੰਜਾਬ ਦੇ ਪ੍ਰਾਚੀਨ ਸਾਹਿਤ ਨੂੰ ਅਗੇ ਰੱਖਕੇ ਕੋਸ਼, ਛੰਦਾਬੰਦੀ ਅਤੇ ਅਲੰਕਾਰ ਸ਼ਾਸਤਰ ਸਬੰਧੀ ਪੁਸਤਕਾਂ ਰਚ ਕੇ ਸਾਹਿਤਕਾਰਾਂ ਨੂੰ ਸੁਚੱਜੀ ਭਾਂਤ ਦੀ ਨਵੀਂ ਰਹਿਨੁਮਾਈ ਦਿੱਤੀ । ਕੋਸ਼ਕਾਰੀ ਖੇਤਰ ਵਿਚ ਉਨ੍ਹਾਂ 'ਮਹਾਨ ਕੋਸ਼' ਜੈਸਾ ਮਹਾਨ ਗ੍ਰੰਥ ਰਚ ਕੇ ਜੋ ਪੰਜਾਬੀ ਦੀ ਬੇਨਜ਼ੀਰ ਸੇਵਾ ਕੀਤੀ ਉਸ ਦੀ ਮਿਸਾਲ ਸਾਰੇ ਭਾਰਤੀ ਸਾਹਿਤ ਵਿਚ ਵੀ ਨਹੀਂ ਮਿਲਦੀ । ਇਹ ਇਕ ਅਮਰ ਰਚਨਾ ਹੈ ਜੋ ਪੰਜਾਬ ਦੇ ਪੁਰਾਣੇ ਸਾਹਿਤ ਦਾ ਮੁਤਾਲਿਆ ਕਰਨ ਦੇ ਚਾਹਵਾਨਾਂ ਲਈ ਸਦਾ ਇਕ ਸੁਚੱਜੇ ਸਿਆਣੇ ਗਾਇਡ ਦਾ ਕੰਮ ਦੇਂਦੀ ਰਹੇਗੀ। ਇਸ ਤੋਂ ਇਲਾਵਾ ਉਨ੍ਹਾਂ ਉਸ ਭਰਮ ਭੁਲੇਖੇ ਦੇ ਯੁਗ ਜੋ ਜ਼ਿੰਦਗੀ ਦੀਆਂ ਨਰੋਈਆਂ ਕੀਮਤ ਨੂੰ ਸਮਝਣ ਸਮਝਾਉਣ ਹਿੱਤ ਕਲਮ ਚਲਾਈ ਉਹ ਵੀ ਵਿਸ਼ੇਸ਼ ਪ੍ਰਸ਼ੰਸਾ ਦੀ ਹੱਕਦਾਰ ਹੈ। ਦਰਅਸਲ ਉਹ ਪੂਰਬੀ ਤੇ ਪੱਛਮੀ ਵਿਦਿਆ ਦਾ ਪਹਿਲਾ ਸਫ਼ਲ ਸੰਗਮ ਸੀ, ਜਿਨ੍ਹਾਂ ਧਰਮ ਨੂੰ ਵਿਗਿਆਨਕ ਲੀਹਾਂ ਤੇ ਪਰਖਿਆ ਪੜਤਾਲਿਆ ਤੇ ਉਸ ਨੂੰ ਬੌਧਿਕ ਪੱਧਰ ਤੇ ਕਬੂਲਣ ਯੋਗ ਦੱਸਿਆ। ਜਦੋਂ ਅਸੀਂ ਵੇਖਦੇ ਹਾਂ ਕਿ ਕਿ ਉਨ੍ਹਾਂ ਰਿਆਸਤੀ ਨੌਕਰੀ ਦੇ ਰੁਝੇਵਿਆਂ ਵਿਚ ਵੀ ਸਾਹਿਤਕ ਸੇਵਾ ਨੂੰ ਇਤਨੇ ਕਮਾਲ ਨਾਲ ਨਿਭਾਇਆ ਤਾਂ ਹੋਰ ਵੀ ਹੈਰਾਨੀ ਹੁੰਦੀ ਹੈ। ਉਨ੍ਹਾਂ ਦੀ ਵਿਦਵਤਾ ਤੇ ਸਰਬਪੱਖੀ ਗੁਣਵੰਤ ਸ਼ਖਸੀਅਤ ਦਾ ਹੀ ਪ੍ਰਭਾਵ ਸੀ ਕਿ ਉਨ੍ਹਾਂ ਨੂੰ ਸਿੱਖ ਪੰਥ ਵਿਚ 'ਭਾਈ ਸਾਹਿਬ ਜਾਂ 'ਪੰਥ ਰਤਨ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਤੇ ਇਹ ਸਤਿਕਾਰ ਉਨ੍ਹਾਂ ਦੀਆਂ ਅਮਰ ਰਚਨਾਵਾਂ ਸਦਕੇ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ।

ਪੰਜਾਬ ਦੇ ਇਤਿਹਾਸ ਵਿਚ ੫੭ ਦੇ ਗਦਰ ਪਿਛੋਂ ਦਾ ਸਮਾਂ ਅਜਿਹਾ ਹੈ ਜਦੋਂ ਫਿਰੰਗੀ ਦੇ ਰਾਜਸੀ ਦਬਾਅ ਹੇਠ ਨਿਢਾਲ ਹੋਈਆਂ ਕੌਮਾਂ ਰਾਜਨੀਤਕ ਜਾਗਰਤੀ ਦਾ ਉਦਮ ਛੱਡ ਕੇ ਮਾਮੂਲੀ ਧਾਰਮਿਕ ਤੇ ਸਮਾਜਿਕ ਸੁਧਾਰ ਆਦਿ ਵਲ ਪ੍ਰੇਰਤ ਹੋਈਆਂ। ਇਸ ਪ੍ਰੇਰਨਾ ਦਾ ਕਾਰਣ ਵੀ ਇਹ ਸੀ ਕਿ ਅੰਗਰੇਜ਼, ਰਾਜਸੀ ਕਬਜ਼ੇ ਦੇ ਨਾਲ ਨਾਲ ਈਸਾਈ ਮਿਸ਼ਨਰੀਆਂ ਰਾਹੀਂ ਧਾਰਮਿਕ ਤੌਰ ਤੇ ਵੀ ਆਪਣਾ ਕਬਜ਼ਾ ਜਮਾਉਣਾ ਚਾਹੁੰਦੇ

ਸਨ ਤਾਂ ਕਿ ਰਾਜਸੀ ਗੁਲਾਮੀ ਨੂੰ ਹੋਰ ਵਧੇਰੇ ਸਮੇਂ ਲਈ ਪੱਕਿਆਂ ਕੀਤਾ ਜਾ ਸਕੇ। ਈਸਾ ਦੇ ਪਵਿਤਰ ਪੈਗਾਮ ਸੁਨਾਉਣ ਦੀ ਥਾਂ ਉਨ੍ਹਾਂ ਨੂੰ ਰਾਜਨੀਤਕ ਲਾਭ ਜ਼ਿਆਦਾ ਪਿਆਰੇ ਸਨ। ਮਿਸ਼ਨਰੀ ਦਬਾ ਦਬ ਪ੍ਰਚਾਰ ਕਰਨ ਲਗੇ ਤੇ ਰਾਜ-ਬਲ ਵੀ ਉਨ੍ਹਾਂ ਦੀ ਸਹਾਇਤਾ ਕਰਦਾ ਰਿਹਾ। ਇਸ ਪਾਦਰੀ-ਹੱਲੇ ਸਮੇਂ ਸਭ ਧਰਮਾਂ ਨੂੰ ਆਪਣਾ ਆਪ ਸੰਭਾਲਣ ਦੀ ਲੋੜ ਭਾਸੀ।

ਇਸ ਸਮੇਂ ਸਿਖ ਕੌਮ ਦੀ ਅਵਸਥਾ ਕੁਝ ਵਧੇਰੇ ਦਰਦਨਾਕ ਸੀ ਕਿਉਂਕਿ ਇਸ ਰਾਜ ਭਾਗ ਗੁਆ ਚੁਕੀ ਕੌਮ ਦੇ ਜ਼ਖਮ ਅੱਲੇ ਸਨ, ਪੰਜਾਬ ਦੀ ਬਾਦਸ਼ਾਹੀ ਅਜੇ ਕੱਲ ਇਨ੍ਹਾਂ ਹੱਥੋਂ ਖੁੱਸੀ ਸੀ। ਇਸ ਤੋਂ ਵੀ ਵਧੀਕ ਸ਼ੋਕ ਵਾਲੀ ਗੱਲ ਇਹ ਸੀ ਕਿ ਈਸਾਈ ਪ੍ਰਚਾਰਕਾਂ ਦੇ ਨਾਲ ਨਾਲ ਗਵਾਂਢੀ ਕੌਮ ਦੇ ਬਣੇ ਨਵੇਂ ਗ੍ਰਿਹਾਂ ਆਰਯ-ਸਮਾਜ ਤੇ ਦੇਵ-ਸਮਾਜ ਨੇ ਭੀ ਸਿਖ ਪੰਥ ਤੇ ਧਾਵਾ ਬੋਲ ਦਿਤਾ ਸੀ। ਉਂਜ ਤਾਂ ਸਿਖ-ਰਾਜ ਸਮੇਂ ਹੀ ਡੋਗਰਾ-ਗਰਦੀ ਨੇ ਬ੍ਰਾਹਮਣੀ ਕਰਮਕਾਂਡ ਦੇ ਕਿਰਮ ਫੈਲਾ ਦਿਤੇ ਸਨ ਤੇ ਸਿਖ ਸਮਾਜ ਹਿੰਦੂ ਸਮਾਜ ਦੀ ਹੀ ਰਤਾ ਕੁ ਫਰਕ ਵਾਲੀ ਨਵੀਂ ਐਡੀਸ਼ਨ ਜਾਪਣ ਲਗ ਪਿਆ ਸੀ, ਸਿਖਾਂ ਦੀਆਂ ਰਹੁ-ਰੀਤੀਆਂ ਹਿੰਦੂ-ਮਰਯਾਦਾ ਬਣਕੇ ਰਹਿ ਗਈਆਂ ਸਨ। ਸਿਖਾਂ ਦੇ ਜਨਮ ਮਰਨ ਦੇ ਸੰਸਕਾਰ ਸਭ ਬ੍ਰਾਹਮਣਾਂ ਹੱਥੋਂ ਹੁੰਦੇ ਸਨ। ਹੋਮ, ਬਰਤ, ਯੱਗ, ਪਿੰਡ ਭਰਨੇ, ਗੰਗਾ ਜਾਣਾ ਸਭ ਕੁਝ ਪ੍ਰਚਲਤ ਸੀ। ਜਿਸ ਕਰਮ-ਕਾਂਡ ਤੇ ਭਰਮ-ਜਾਲ ਵਿਚੋਂ ਸਿੱਖਾਂ ਨੂੰ ਕੱਢਿਆ ਗਿਆ ਸੀ, ਉਹ ਉਸ ਅਗਿਆਨ, ਤੇ ਵਹਿਮਾਂ ਦੇ ਵੱਸ ਪੈ ਕੇ ਆਪਣੇ ਸੱਚੇ ਧਰਮ ਨੂੰ ਤਿਲਾਂਜਲੀ ਦੇ ਬੈਠੇ ਸਨ। ਬਹੁਤ ਭੋਲੇ-ਭਾਲੇ ਸਿਖ ਤਾਂ ਇਹ ਯਕੀਨ ਕਰਨ ਲੱਗ ਪਏ ਸਨ ਕਿ 'ਆਖਰ ਅਸੀਂ ਹਿੰਦੂ ਹੀ ਹਾਂ, ਹੋਰ ਕਿਤੇ ਮੁਸਲਮਾਨ ਹਾਂ ?'

ਅਜੇਹੀ ਮੰਦੀ ਦਸ਼ਾ ਨੂੰ ਬਦਲਣ ਲਈ ਤੇ ਵਹਿਮਾਂ ਦਾ ਕੂੜਾ-ਕਰਕਟ ਰੁੜ੍ਹਾਉਣ ਖਾਤਰ ਸਿੰਘ ਸਭਾ ਲਹਿਰ ਦਾ ਜਨਮ ਹੋਇਆ, ਜਿਸ ਦੇ ਮੋਢੀ ਗਿਆਨੀ ਦਿਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਆਦਿ ਸੱਜਣ ਸਨ। ਮਹਾਨ ਵਿਦਵਾਨ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਭੀ ਇਸੇ ਮਾਲਾ ਦੇ ਮੋਤੀਆਂ ਵਿਚੋਂ ਸਨ ਜਿਨ੍ਹਾਂ ਆਪਣੀ ਸਿਆਣੀ ਕਲਮ ਰਾਹੀਂ ਇਸ ਸਮੇਂ ਗੁਰਮਤਿ-ਸਿਧਾਂਤਾਂ ਨੂੰ ਨਵੀਂ ਰੌਸ਼ਨੀ ਵਿਚ ਪ੍ਰਗਟਾਇਆ। ਆਪ ਜੀ ਦੀ ਕਲਮੀ ਸੇਵਾਨੇ ਪੰਜਾਬ ਅੰਦਰ ਆਦਰ-ਯੋਗ ਥਾਂ ਬਣਾਇਆ ਹੈ। ਪ੍ਰਿੰਸੀਪਲ ਤੇਜਾ ਸਿੰਘ ਜੀ ਠੀਕ ਲਿਖਦੇ ਹਨ—

'ਸਿਖ ਧਰਮ ਸਬੰਧੀ ਨਵੇਂ ਵੀਚਾਰ ਬਣਾਉਣ ਵਿਚ ਉਨ੍ਹਾਂ ਦਾ ਬਹੁਤਾ ਹਿੱਸਾ ਹੈ। ਸਿੰਘ ਸਭਾ ਲਹਿਰ ਸਮੇਂ ਜੇਕਰ ਗਿਆਨੀ ਦਿੱਤ ਸਿੰਘ ਜੀ ਆਦਿ ਸੱਜਣਾਂ ਧਾਰਮਿਕ ਤੇ ਸਮਾਜਕ ਸੁਧਾਰ ਲਈ ਅਤੇ ਪ੍ਰੋਫੈਸਰ ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ ਨੇ ਵਿਦਿਅਕ ਕਾਰਜ ਨੂੰ ਜਥੇਬੰਦ ਕਰਨ ਲਈ ਕੰਮ ਕੀਤਾ ਤਾਂ ਭਾਈ ਕਾਨ੍ਹ ਸਿੰਘ ਨਾਭਾ ਨੇ ਸਾਰੀ ਲਹਿਰ ਲਈ ਬਤੌਰ ਲਿਖਾਰੀ ਦੇ ਕੰਮ ਕੀਤਾ।' ਸਚਮੁਚ ਹੀ ਆਪ ਦੀ ਸਾਹਿਤਕ ਸੇਵਾ

ਸਦਾ ਪ੍ਰਸੰਸਾ ਦੀ ਨਜ਼ਰ ਨਾਲ ਵੇਖੀ ਜਾਵੇਗੀ। ਇਕੱਲਾ 'ਮਹਾਨ ਕੋਸ਼' ਹੀ ਆਪ ਦੀ ਅਜੇਹੀ ਬੇਮਿਸਾਲ ਰਚਨਾ ਹੈ, ਜਿਸ ਦੀ ਹੋਂਦ ਲਿਖਾਰੀ ਨੂੰ ਸਦਾ ਅਮਰ ਰਖੇਗੀ।

ਆਪ ਦਾ ਜਨਮ ਨਾਭੇ ਲਾਗੇ ਆਪ ਦੇ ਨਾਨਕੇ ਘਰ ਪਿੰਡ ਛੋਟੇ ਬਨੇਰੇ ਵਿਚ ਬਾਬਾ ਨਰਾਇਣ ਸਿੰਘ ਜੀ ਦੇ ਘਰ ੧੧ ਭਾਦੋਂ ੧੯੧੮ ਬਿ: ਨੂੰ (੧੮੬੧ ਈ.) ਹੋਇਆ। ਆਪ ਦੇ ਪੜਦਾਦਾ ਬਾਬਾ ਨੌਧ ਸਿੰਘ ਵਿਲੋਂ, ਪਿੰਡ ਪਿਥੋ (ਰਿਆਸਤ ਨਾਭਾ) ਦੇ ਨੰਬਰਦਾਰ ਸਨ ਤੇ ਕੁਛ ਸਮਾਂ ਮ. ਰਣਜੀਤ ਸਿੰਘ ਜੀ ਦੇ ਮੁਸਾਹਿਬ ਵੀ ਰਹੇ ਸਨ ਸਨ। ਇਨ੍ਹਾਂ ਦੇ ਸਪੁੱਤਰ ਬਾਬਾ ਸਰੂਪ ਸਿੰਘ ਜੀ ਡੇਰਾ ਬਾਬਾ ਅਜਾਪਾਲ ਸਿੰਘ ਦੇ ਮੋਹਤਮਿਮ ਨੀਯਤ ਹੋਏ। ਇਸ ਬਾਅਦ ਬਾਬਾ ਗੁਰਦਿਆਲ ਸਿੰਘ ਤੇ ਬਾਬਾ ਨਾਰਾਇਣ ਸਿੰਘ ਜੀ ਸ੍ਰੀ ਮਹੰਤ ਰਹੇ। ਭਾਈ ਕਾਨ੍ਹ ਸਿੰਘ ਜੀ ਦੇ ਪਿਤਾ ਬਾਬਾ ਨਰਾਇਣ ਸਿੰਘ ਜੀ ਉਚੇ ਦਰਜੇ ਦੇ ਗੁਰਮੁਖ ਸਿਖ ਸਨ। ਆਪ ਨੂੰ ਗੁਰੂ ਗ੍ਰੰਥ ਸਾਹਿਬ ਜ਼ਬਾਨੀ ਕੰਠ ਸੀ ਤੇ ਮਹੀਨੇ ਵਿਚ ਚਾਰ ਪਾਠ ਜ਼ਬਾਨੀ ਕਰ ਲਿਆ ਕਰਦੇ ਸਨ। ਮ. ਹੀਰਾ ਸਿੰਘ ਦੇ ਹਿਰ ਵਿਚ ਆਪ ਦਾ ਬਹੁਤ ਆਦਰ ਸੀ। ਇਹ ਦਸਣ ਤੋਂ ਭਾਵ ਇਹ ਹੈ ਕਿ ਭਾਈ ਸਾਹਿਬ ਦਾਂ ਜਨਮ ਅਜਿਹੇ ਗੁਰਮੁਖ ਘਰਾਣੇ ਵਿਚ ਹੋਇਆ ਜਿਥੇ ਆਪ ਨੂੰ ਸਿਖੀ ਸ਼ਰਧਾ ਵਿਰਸੇ ਵਿਚੋਂ ਹੀ ਪ੍ਰਾਪਤ ਹੋਈ। ਮੁਢਲੀ ਵਿਦਿਆ ਭਾਈ ਭੂਪ ਸਿੰਘ ਜੀ ਤੋਂ ਪੜ੍ਹੀ। ਬਾਬਾ ਕਲਿਆਣ ਦਾਸ, ਭਾਈ ਬੀਰ ਸਿੰਘ ਡੇਰਾ ਜਲਾਲ ਕੇ, ਭਾਈ ਭਗਵਾਨ ਸਿੰਘ ਦੁੱਗ, ਪੰਡਤ ਬੰਸੀਧਰ ਤੇ ਪੰਡਤ ਸ੍ਰੀ ਧਰ ਆਦਿ ਤੋਂ ਵਿਆਕਰਣ, ਕਾਵਿ ਅਤੇ ਨਿਆਇ ਦੇ ਪੁਰਾਤਨ ਪੁਸਤਕ ਪੜ੍ਹੇ, ਇਸੇ ਤਰ੍ਹਾਂ ਭਾਈ ਜਵਾਹਰ ਸਿੰਘ ਜੀ ਤੋਂ ਗੁਰਮਤਿ ਗ੍ਰੰਥ ਵੀਚਾਰੇ। ਪੰਜਾਬੀ, ਹਿੰਦੀ ਤੇ ਸੰਸਕ੍ਰਿਤ ਵਿਚ ਨਿਪੁਨ ਹੋ ਕੇ ਅੰਗਰੇਜ਼ੀ, ਫ਼ਾਰਸੀ ਦੀ ਵਿਦਿਆ ਹਾਸਲ ਕਰਨ ਲਈ ਆਪ ਨੇ ਤਿੰਨ ਸਾਲ ਲਖਨਊ, ਦਿੱਲੀ ਤੇ ਲਾਹੌਰ ਆਦਿ ਥਾਂਵਾਂ ਤੇ ਗੁਜ਼ਾਰੇ। ਇਸੇ ਫੇਰੀ ਵਿਚ ਪ੍ਰੋ. ਗੁਰਮੁਖ ਸਿੰਘ ਜੀ ਨਾਲ ਆਪ ਦਾ ਮੇਲ ਹੋਇਆ ਤੇ ਗੁਰਮਤਿ ਪ੍ਰਚਾਰ ਦੀ ਪਰੇਰਨਾ ਜਾਗੀ। ਜਿਸ ਸਮੇਂ ਆਪ ਵਾਪਸ ਨਾਭੇ ਆਏ ਤਾਂ ਮ: ਹੀਰਾ ਸਿੰਘ ਦੀ ਪਾਰਖੂ ਅੱਖ ਨੇ ਆਪ ਦੀ ਨਿਪੁਣਤਾ ਜਾਚ ਕੇ ਆਪ ਨੂੰ ਆਪਣੇ ਪਾਸ ਰਖ ਲਿਆ।

੧੮੮੮ ਈ: ਵਿਚ ਟਿਕਾ ਰਿਪੁਦਮਨ ਸਿੰਘ ਨੂੰ ਪੜ੍ਹਾਉਣ ਦਾ ਕੰਮ ਆਪ ਦੇ ਜ਼ਿੰਮੇ ਲਾਇਆ। 1੮੯੩ ਈ. ਵਿਚ ਆਪਣਾ ਪ੍ਰਾਈਵੇਟ ਸਕੱਤ੍ਰ ਬਣਾ ਲਿਆ। ਇਸ ਤੋਂ ਬਾਅਦ ਆਪ ਨਾਜ਼ਮ ਮੁਕਰਰ ਹੋਏ ਤੇ ਕਾਫ਼ੀ ਸਮਾਂ ਮੰਤਰੀ ਪਦ ਤੇ ਵੀ ਸੁਸ਼ੋਭਤ ਰਹੇ। ਇਨ੍ਹਾਂ ਹੀ ਦਿਨਾਂ ਵਿਚ ਆਪ ਨੇ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਦੀ ਪੰਥਕ ਸਹਾਇਤਾ ਲਈ ਗੁਰਮਤਿ ਪ੍ਰਭਾਕਰ, ਗੁਰਮਤਿ ਸੁਧਾਕਰ ਦੇ 'ਹਮ ਹਿੰਦੂ ਨਹੀਂ' ਆਦਿ ਵਿਦਵਤਾ-ਭਰਪੂਰ ਪੁਸਤਕਾਂ ਲਿਖੀਆਂ। ਰਿਆਸਤ ਦੇ ਰਾਜਨੀਤਕ ਛੇਤਰ ਵਿਚ ਆਪ ਦਾ ਬਹੁਤ ਪ੍ਰਭਾਵ ਸੀ। ਆਪ ਜਿਸ ਕੰਮ ਤੇ ਲਗੇ, ਉਸ ਨੂੰ ਬੜੀ ਨਿਪੁੰਨਤਾ ਨਾਲ ਨਿਭਾਇਆ। ਇਸ ਗੱਲ ਦੀ ਗਵਾਹੀ ਸਾਨੂੰ ਰਿਆਸਤ ਦੇ ਪੋਲੀਟੀਕਲ ਏਜੰਟ ਕਰਨਲ ਜੇ. ਆਰ. ਡਨਲਪ ਸਮਿਥ ਵਲੋਂ, ੧੮ ਜੁਲਾਈ ੧੯੦੫ ਨੂੰ ਮ: ਹੀਰਾ ਸਿੰਘ

ਦੇ ਨਾਮ ਲਿਖੇ ਪੱਤ੍ਰ ਵਿਚੋਂ ਮਿਲਦੀ ਹੈ। ਉਹ ਲਿਖਦਾ ਹੈ, 'ਮੇਰੇ ਦਿਲ ਵਿਚ ਸ. ਕਾਨ੍ਹ ਸਿੰਘ ਵਾਸਤੇ ਹਮੇਸ਼ਾਂ ਇੱਜ਼ਤ ਤੇ ਸਨਮਾਨ ਰਿਹਾ ਹੈ। ਫੂਲਕੀਆਂ ਰਿਆਸਤ ਅੰਦਰ ਮੈਂ ਅਜਿਹਾ ਅਫ਼ਸਰ ਕੋਈ ਨਹੀਂ ਵੇਖਿਆ, ਜਿਸ ਮਹਾਰਾਜੇ ਦੀ ਰਿਆਸਤ ਦਾ ਕੰਮ ਇਤਨੀ ਸਿਆਣਪ ਤੇ ਵਫ਼ਾਦਾਰੀ ਨਾਲ ਨਜਿੱਠਿਆ ਹੋਵੇ।' ਜਿਤਨੀ ਆਪ ਦੀ ਸਰਕਾਰੀ-ਛੇਤਰ ਵਿਚ ਵਡਿਆਈ ਸੀ, ਉਸ ਤੋਂ ਕਈ ਗੁਣਾਂ ਵਧ ਆਪ ਨੂੰ ਸਿਖ ਸੰਸਾਰ ਅੰਦਰ ਸਤਿਕਾਰ ਪ੍ਰਾਪਤ ਸੀ। ਆਪ ਨੂੰ 'ਭਾਈ ਸਾਹਿਬ' ਨਾਮ ਨਾਲ ਯਾਦ ਕੀਤਾ ਜਾਂਦਾ ਸੀ, ਜੋ ਕਿ ਆਪ ਰਿਆਸਤ ਦੇ ਰਾਜ-ਕਾਜ ਵਿਚ ਰੁਝੇ ਹੋਏ ਵੀ ਪੰਥ ਦੇ ਸਾਹਿਤਕ ਕਾਰਜਾਂ ਵਿਚ ਪੂਰਾ ਪੂਰਾ ਹਿਸਾ ਪਾਈ ਜਾ ਰਹੇ ਸਨ। ੧੯੦੩ ਈ: ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦਾ ਪੱਕਾ ਪ੍ਰਬੰਧ ਕਰਨ ਲਈ ੨੧ ਲੱਖ ਰੁਪਏ ਦਾ ਫ਼ੰਡ ਇੱਕਤ੍ਰ ਕਰਨ ਦਾ ਸੇਹਰਾ ਆਪ ਦੇ ਸਿਰ ਹੈ। ਮ: ਹੀਰਾ ਸਿੰਘ ਤੇ ਸ. ਸੁੰਦਰ ਸਿੰਘ ਮਜੀਠਾ ਨੇ ਝੋਲੀ ਅੱਡੀ ਤੇ ਆਪ ਨੇ ਫੂਲਕੀਆਂ ਰਿਆਸਤਾਂ ਨੂੰ ਇਸ ਪਾਸੇ ਪਰੇਰਿਆ ਤੇ ਇਹ ਕਾਰਜ ਕਰਵਾਇਆ। ਫਿਰ ਮਿਸਟਰ ਮੈਕਾਲਫ਼ ਜੇਹੇ ਅੰਗਰੇਜ਼ ਸੱਜਣ ਨੂੰ ਕਾਫ਼ੀ ਮੇਹਨਤ ਨਾਲ ਸਿਖ ਧਰਮ ਤੇ ਸਿਖ ਇਤਿਹਾਸ ਪੜ੍ਹਾਇਆ ਤੇ ਉਸ ਤੋਂ 'ਸਿਖ ਰਿਲੀਜਨ' ਪੁਸਤਕ ਲਿਖਵਾਈ। ੨੧ ਵੀਂ ਸਿਖ ਐਜੂਕੇਸ਼ਨਲ ਕਾਨਫ਼ਰੰਸ ਦੀ ਪ੍ਰਧਾਨਗੀ ਦਾ ਮਾਣ ਵੀ ਆਪ ਨੂੰ ਪ੍ਰਾਪਤ ਹੋਇਆ। ਨੌਕਰੀ ਦੇ ਕੰਮਾਂ ਤੋਂ ਵਿਹਲਿਆਂ ਹੋ ਕੇ ਮਈ ੧੯੧੨ ਈ: ਵਿਚ ਕਸ਼ਮੀਰ ਜਾ ਕੇ ਆਪ ਨੇ 'ਮਹਾਨ ਕੋਸ਼' ਦਾ ਕਾਰਜ ਅਰੰਭਿਆ ਤੇ ੧੪ ਸਾਲ ਦੀ ਲਗਾਤਾਰ ਮੇਹਨਤ ਬਾਅਦ ੬ ਫ਼ਰਵਰੀ ੧੯੨੬ ਈ. ਨੂੰ ਇਹ ਕੰਮ ਭਲੀਭਾਂਤ ਸਿਰੇ ਚਾੜ੍ਹਿਆ ਤੇ ਅਕਤੂਬਰ ੧੯੨੭ ਤੋਂ ਅਪ੍ਰੈਲ ੧੯੩੦ ਈ. ਤੱਕ ੩੩੩੮ ਪੰਨੇ ਦੇ ਕੋਸ਼ ਦੀ ਛਪਾਈ ਦਾ ਕੰਮ ਸੁਦਰਸ਼ਨ ਪ੍ਰੈਸ ਅੰਮ੍ਰਿਤਸਰ ਵਿਚ ਕਰਵਾਇਆ। ਇਸ ਤੋਂ ਇਲਾਵਾ ਆਪ ਨੇ 'ਗੁਰ ਮਹਿਮਾ' ਤੇ 'ਗੁਰਮਤਿ ਮਾਰਤੰਡ' ਆਦਿ ਹੋਰ ਵੀ ਪੁਸਤਕਾਂ ਲਿਖੀਆਂ।

ਸੰਸਕ੍ਰਿਤ, ਫ਼ਾਰਸੀ ਤੇ ਅੰਗਰੇਜ਼ੀ ਦੇ ਵਿਦਵਾਨ ਹੋਣ ਦੇ ਨਾਲ ਨਾਲ ਆਪ ਹਿੰਦੀ ਪੰਜਾਬੀ ਦੇ ਚੰਗੇ ਕਵੀ ਭੀ ਸਨ। ਹਿੰਦੀ ਕਵਿਤਾ ਰਚਣ ਸਮੇਂ 'ਹਰਿ ਵ੍ਰਿਜੇਸ਼' ਛਾਪ ਵਰਤਦੇ ਸਨ। ਵੰਨਗੀ ਇਸ ਪ੍ਰਕਾਰ ਹੈ :—

ਦੇਖੀ ਅਮਰਾਵਤੀ ਮੈਂ ਦੇਵਨ ਕੀ ਸਭਾ ਮਧਯ
ਸ਼ੋਭਾ ਯੁਤ ਝਾਂਕੀ ਮਹਾਰਾਜ ਅਮਰੇਸ਼ ਕੀ।
ਦੇਖੀਏ ਚਤੁਰਾਨਨ ਕੋ ਰਿਖੀਅਨ ਸੰਥਾ ਦੇਤ
ਯੋਗ ਧਿਆਨ ਲੀਨ ਪੇਖੀ ਮੂਰਤਿ ਮਹੇਸ਼ ਕੀ।
ਰਿਖਭ ਕੋ ਤਿਆਗੀ ਰਾਮਵੇਸ਼ ਕੋ ਮਹਾਨ ਯੋਧਾ
ਨੀਤੀ ਮੇਂ ਨਿਪੁਨ ਦੇਖੀ, ਮੰਡਲੀ ਬ੍ਰਿਜੇਸ਼ ਕੀ।
ਸਾਰੇ ਦ੍ਰਿਸ਼ਯ ਏਕ ਹੀ ਸਥਾਨ ਹੂਏ ਭਾਨ ਹਮੇ
ਦੇਖੀ ਜਬ ਬਾਂਕੀ ਝਾਂਕੀ ਸੁਆਮੀ ਦਸਮੇਸ਼ ਕੀ।'

ਕਈ ਲੋਕ ਸ. ਕਾਨ੍ਹ ਸਿੰਘ ਜੀ ਸਬੰਧੀ ਇਹ ਸ਼ੰਕਾ ਕਰਦੇ ਹਨ ਕਿ ਉਹ ਸਰਕਾਰੀ ਆਦਮੀ ਸਨ ਤੇ ਉਨ੍ਹਾਂ ਫ਼ਿਰੰਗੀ ਦੇ ਇਸ਼ਾਰੇ ਤੇ ਹਿੰਦੂ ਸਿਖ ਨੂੰ ਨਿਖੇੜਨ ਲਈ 'ਹਮ ਹਿੰਦੂ ਨਹੀਂ' ਦੀ ਆਵਾਜ਼ ਉਠਾਈ, ਉਨ੍ਹਾਂ ਦੀ ਇਹ ਪੁਸਤਕ ਅੰਗਰੇਜ਼ ਦੀ ਕੂਟਲ-ਨੀਤੀ ਦਾ ਹੀ ਏਕ ਸਿਟਾ ਸੀ। ਇਸ ਗੱਲ ਵਿਚ ਕੁਝ ਅਸਲੀਅਤ ਨਹੀਂ ਲਗਦੀ ਕਿ ਭਾਈ ਸਾਹਿਬ ਜੈਸੇ ਪੰਥ ਸੇਵਕ ਨੇ ਅਜਿਹੇ ਨੁਕਤੇ ਨੂੰ ਸਾਹਮਣੇ ਰਖ ਕੇ ਐਸਾ ਕੀਤਾ ਹੋਵੇ। ਜਿਸ ਸਮੇਂ ਇਹ ਆਵਾਜ਼ ਬੁਲੰਦ ਕੀਤੀ ਗਈ, ਉਸ ਸਮੇਂ ਕੇਵਲ ਮਨੋਰਥ ਇਤਨਾ ਹੀ ਸੀ ਕਿ ਦਸਾਂ ਗੁਰੂਆਂ ਦੀ ਲੰਮੀ ਮਿਹਨਤ ਨਾਲ ਜਾਗੀ ਸਿਖ ਜਨਤਾ ਕਿਤੇ ਮੁੜ ਬ੍ਰਾਹਮਣੀ ਭਰਮ-ਜਾਲਾਂ ਵਿਚ ਨਾ ਜਕੜੀ ਜਾਵੇ। ਜਦੋਂ ਅਸੀਂ ਡੂੰਘੀ ਨਜ਼ਰ ਨਾਲ ਵੇਖਦੇ ਹਾਂ, ਸਾਨੂੰ ਪਤਾ ਲਗਦਾ ਹੈ ਕਿ ਉਨ੍ਹਾਂ ਨੂੰ ਉਸ ਸਮੇਂ ਇਹ ਕਹਿਣ ਦੀ ਲੋੜ ਨਹੀਂ ਭਾਸੀ ਕਿ ਅਸੀਂ ਮੁਸਲਮਾਨ ਨਹੀਂ, ਅਸੀਂ ਈਸਾਈ ਨਹੀਂ ਯਾ ਅਸੀਂ ਜੈਨੀ, ਬੋਧੀ ਨਹੀਂ। 'ਹਮ ਹਿੰਦੂ ਨਹੀਂ' ਕਹਿਣ ਦੀ ਲੋੜ ਇਸ ਲਈ ਪਈ ਕਿ ਕੁਝ ਫਿਰਕਾਪ੍ਰਸਤ ਕੱਟੜ ਹਿੰਦੂ ਤਬਕਾ ਸਿਖ ਸਿਧਾਂਤਾਂ ਨੂੰ ਖਤਮ ਕਰਨ ਲਈ ਲੱਕ ਬੰਨ੍ਹੀ ਖੜੋਤਾ ਸੀ। ਕੱਲ੍ਹ ਜਿਹੜੇ ਸਿਖ ਇਸ ਅਵਸਥਾ ਵਿਚ ਸਨ ਕਿ ਉਨ੍ਹਾਂ ਪਾਸ ਨੌਕਰੀ ਕਰਨ ਲਈ ਯੂਰਪੀਨ ਤੇ ਹੋਰ ਗੈਰ-ਸਿਖ ਵੀ ਦਾੜ੍ਹੀ ਕੇਸ ਰੱਖਕੇ ਹਾਜ਼ਰ ਹੁੰਦੇ ਸਨ ਸਨ ਅਜ ਉਨ੍ਹਾਂ ਦੇ ਆਪਣੇ ਭੋਲੇ-ਭਾਲੇ ਭਾਈਆਂ ਦੇ ਕੇਸ ਸਰੇ ਬਜ਼ਾਰ ਕੱਟਣ ਦਾ ਦਿਖਾਵਾ ਕੀਤਾ ਜਾਂਦਾ ਸੀ ਤੇ ਅਜਿਹਾ ਕਰਕੇ ਉਹ ਲੋਕ ਖੁਸ਼ੀ ਮਹਿਸੂਸ ਕਰ ਰਹੇ ਹਨ। ਸਿਆਣੇ ਸਿੱਖਾਂ ਤੇ ਸੱਚੇ ਹਿੰਦੂਆਂ ਲਈ ਇਹ ਬੜੀ ਹਿਰਦੇ-ਵੇਧਕ ਘਟਨਾ ਸੀ। ਸਿੰਘ ਸਭਾ ਲਹਿਰ ਦੇ ਪੰਥ ਸੇਵਕਾਂ ਉਸ ਸਮੇਂ ਬੜੀ ਦਲੇਰੀ ਤੇ ਹਿੰਮਤ ਤੋਂ ਕੰਮ ਲੈਂਦਿਆਂ ਇਹ ਸਪਸ਼ਟ ਕੀਤਾ ਕਿ ਸਿਖ ਹਿੰਦੂ ਨਹੀਂ, ਕਿਉਂਕਿ ਇਹ ਹਿੰਦੂਆਂ ਦੇ ਵੇਦ ਪੁਰਾਣ, ਸਿਮਰਤੀਆਂ, ਵਰਣ ਆਸ਼੍ਰਮ ਮਰਯਾਦਾ ਜਾਤ ਪਾਤ, ਛੂਤ ਛਾਤ, ਜੰਤ੍ਰ ਮੰਤ੍ਰ ਤੰਤ੍ਰ, ਅਵਤਾਰਵਾਦ, ਮੂਰਤੀ ਪੂਜਾ, ਜੰਞੂ ਆਰਤੀ, ਸੂਤਕ ਪਾਤਕ, ਪਿੰਡ ਪੱਤਲ, ਕਿਰਿਆ ਕਰਮ, ਸਰਾਧ, ਸ਼ਗਨ-ਅਪਸ਼ਗਨ, ਤੀਰਥ ਯਾਤਰਾ, ਵਰਤ, ਹੋਮ ਯੱਗ, ਮੜ੍ਹੀ ਮਠ ਦੀ ਪੂਜਾ ਆਦਿਕ ਗੱਲਾਂ ਉਤੇ ਉੱਕਾ ਹੀ ਵਿਸ਼ਵਾਸ ਨਹੀਂ ਰਖਦੇ। ਜਿਥੇ ਸਿਖ ਲਈ ਕੇਸਮੁੰਡ ਨ ਤੇ ਤੰਬਾਕੂ ਪਾਨ ਜੇਹੇ ਕੁਕਰਮ ਵਿਵਰਜਤ ਹਨ ਤੇ ਸਿਖ ਨੂੰ ਸਿਖੀਓਂ ਪਤਿਤ ਕਰ ਦੇਂਦੇ ਹਨ, ਉਥੇ ਹਿੰਦੂ ਲਈ ਇਹ ਬੁਰੇ ਨਹੀਂ ਮੰਨੇ ਜਾਂਦੇ। ਸਿਖ ਦਾ ਧਰਮ, ਨਾਮ, ਦਾਨ ਇਸ਼ਨਾਨ ਤੇ ਕਿਰਤ ਕਰਕੇ ਵੰਡ ਛਕਣਾ ਹੈ। ਇਕ ਅਕਾਲੀ ਜੋਤਿ ਦੀ ਪੂਜਾ ਤੇ ਸਰਬ ਮਨੁਖ ਜਾਤੀ ਦੀ ਸੇਵਾ ਸਿਖੀ ਦਾ ਉਦੇਸ਼ ਹੈ। ਇਸ ਲਈ ਇਹ ਧਰਮ ਬ੍ਰਾਹਮਣੀ ਧਰਮ ਕਰਮ ਨਾਲੋਂ ਬਿਲਕੁਲ ਨਿਆਰਾ ਤੇ ਇਸ ਦੀ ਭਲਾਈ ਇਸ ਦੀ ਅਸਲੀ ਭਿੰਨਤਾ ਨੂੰ ਕਾਇਮ ਰੱਖਣ ਵਿਚ ਹੀ ਹੈ।

'ਜਬ ਲਗ ਰਹੈ ਖਾਲਸਾ ਨਿਆਰਾ। ਤਬ ਲਗ ਤੇਜ ਦੀਓ ਮੈਂ ਸਾਰਾ।
ਜਬ ਇਹ ਗਹੈ ਬਿਪ੍ਰਨ ਕੀ ਰੀਤਿ। ਮੈਂ ਨ ਕਰਉਂ ਇਨਿ ਕੀ ਪ੍ਰਤੀਤਿ।'

ਇਹ ਕਹਿਣਾ ਕਿ ਸਿਖ ਹਿੰਦੂਆਂ ਵਿਚੋਂ ਹੀ ਨਿਕਲੇ ਹਨ, ਇਸ ਲਈ ਸਿਖ ਹਿੰਦੂ

ਨ, ਕੋਈ ਅਰਥ ਨਹੀਂ ਰਖਦਾ। ਹਿੰਦੁਸਤਾਨ ਦੇ ਮੁਸਲਮਾਨ ਤੇ ਈਸਈ ਵੀ ਹਿੰਦੂਆਂ ਵਿਚੋਂ ਹੀ ਨਿਕਲੇ, ਉਹ ਕਿਉਂ ਹਿੰਦੂ ਨਹੀਂ? ਸੋ ਇਹ ਦਲੀਲ ਕੋਈ ਵਜ਼ਨ ਨਹੀਂ ਰਖਦੀ। ਵੈਸੇ 'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ, ਦੇ ਸਿਧਾਂਤ ਨੂੰ ਮੰਨਣ ਵਾਲੇ ਸਿਖ ਲਈ ਹਰ ਹਿੰਦੂ, ਮੁਸਲਮਾਨ, ਈਸਾਈ ਭਾਈ ਭਾਈ ਹੀ ਹੈ। ਭਾਈ ਬਣਨ ਦਾ ਹਰਗਿਜ਼ ਇਹ ਮਤਲਬ ਨਹੀਂ ਕਿ ਉਹ ਆਪਣੇ ਪਵਿਤਰ ਅਸੂਲ ਛੱਡ ਦੇਵੇ ਯਾ ਆਪਣੀ ਰਹਿਣੀ ਬਹਿਣੀ ਤਿਆਗ ਦੇਵੇ। ਮਿਸਾਲ ਲਈ ਜੇ ਕਰ ਕੋਈ ਵਾਲੰਟੀਅਰ ਸੈਨਾ ਆਮ ਲੋਕਾਂ ਨਾਲੋਂ ਵੱਖਰਾ ਲਿਬਾਸ ਰਖਦੀ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਹੋ ਜਾਂਦਾ ਕਿ ਉਹ ਲੋਕਾਂ ਨਾਲੋਂ ਅਲਹਿਦਾ ਹੈ। ਇਸ ਵਿਲੱਖਣਤਾ ਦਾ ਤਾਤਪਰਜ ਕੇਵਲ ਇਤਨਾ ਹੀ ਹੈ ਕਿ ਉਸ ਕੰਮ ਲਈ ਇਕ ਜਥੇਬੰਦੀ ਦੇ ਜ਼ਬਤ ਨੂੰ ਕਾਇਮ ਰਖਿਆ ਜਾਵੇ, ਇਸ ਤੋਂ ਬਿਨਾਂ ਮੁਖ ਅਸੂਲ ਦੀ ਪਾਲਨਾ ਅਸੰਭਵ ਹੈ। ਇਸ ਅਸੂਲ ਦੀ ਕਾਇਮੀ ਲਈ ਹੀ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ 'ਹਮ ਹਿੰਦੂ ਨਹੀਂ' ਪੁਸਤਕ ਲਿਖੀ। ਉਨ੍ਹਾਂ ਦੀ ਇਹ ਅਵਾਜ਼ ਸਿਖ ਇਤਿਹਾਸ ਵਿਚ ਇਕ 'ਮੀਲ ਪੱਥਰ' ਦੀ ਹੈਸੀਅਤ ਰਖਦੀ ਹੈ। ਸੋ ਇਸ ਨੂੰ ਕੌਮ-ਪ੍ਰਸਤੀ ਵਿਰੁਧ ਕਰਾਰ ਦੇਣਾ ਉਕਾ ਹੀ ਬੇ-ਬੁਨਿਆਦ ਹੈ। ਆਪ ਨੇ ਹੋਰ ਵੀ ਜੋ ਪੁਸਤਕਾਂ ਲਿਖੀਆਂ, ਉਹ ਨਵੇਂ ਦ੍ਰਿਸ਼ਟੀਕੋਣ ਨੂੰ ਸਾਹਮਣੇ ਰਖ ਕੇ ਰਚੀਆਂ।

ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :—

੧. ਗੁਰਮਤਿ ਪ੍ਰਭਾਕਰ ੨. ਗੁਰਮਤਿ ਸੁਧਾਕਰ ੩. ਗੁਰਛੰਦ ਦਿਵਾਕਰ ੪. ਗੁਰਸ਼ਬਦਾਲੰਕਾਰ ੫. ਗੁਰਸ਼ਬਦ ਰਤਨਾਕਰ (ਮਹਾਨ ਕੋਸ਼) ੬. ਗੁਰਮਤਿ ਮਾਰਤੰਡ ੭. ਹਮ ਹਿੰਦੂ ਨਹੀਂ ੮. ਸ਼ਰਾਬ ਨਿਸ਼ੇਧ ੯. ਸੱਦ ਪਰਮਾਰਥ (ਸਟੀਕ) ੧੦. ਚੰਡੀ ਦੀ ਵਾਰ (ਸਟੀਕ) ੧੧. ਰੂਪ ਦੀਪ ਪਿੰਗਲ (ਸਟੀਕ) ੧੨. ਅਨੇਕਾਰਥ ਕੋਸ਼ ੧੩. ਨਾਮ ਮਾਲਾ ਕੋਸ਼ ੧੪. ਵਲਾਇਤ ਯਾਤਰਾ ੧੫. ਪਹਾੜ ਯਾਤਰਾ ੧੬. ਗੁਰਮਹਿਮਾ ਰਤਨਾਵਲੀ (ਅਨੇਕ ਕਵੀਆਂ ਦੀ ਛੰਦਾਵਲੀ)

ਆਪ ਦੇ ਇਸ ਕਲਮੀ ਚਮਤਕਾਰ ਵਿਚੋਂ ਮਹਾਨ ਕੋਸ਼ ਸਭ ਤੋਂ ਵਧੀਕ ਮਹੱਤਵ-ਪੂਰ ਗ੍ਰੰਥ ਹੈ। ਇਸ ਦਾ ਅਸਲ ਨਾਂ ਹੈ—ਗੁਰ ਸਬਦ-ਰਤਨਾਕਰ' ਯਾ 'ਇਨਸਾਈਕਲੋ-ਪੀਡੀਆ ਆਫ਼ ਸਿੱਖ ਲਿਟਰੇਚਰ' ਇਹ ਮਹਾਨ ਗ੍ਰੰਥ ਆਪ ਨੇ (੧੯੧੨-੨੬ ਈ. ਤਕ) ੧੪ ਸਾਲ ਦੀ ਮੇਹਨਤ ਨਾਲ ਤਿਆਰ ਕੀਤਾ। ਵਡੇ ਆਕਾਰ ਦੀਆਂ ਇਸ ਦੀਆਂ ਚਾਰ ਜਿਲਦਾਂ ਹਨ ਤੇ ਇਸ ਵਿਚ ਸਿੱਖ-ਸਾਹਿਤ ਅੰਦਰ ਆਏ ਕੁਲ ੬੪੨੬੩ ਸ਼ਬਦਾਂ ਦੇ ਅਰਥ, ਵਿਆਖਿਆ ਦਿੱਤੀ ਗਈ ਹੈ। ਸਿੱਖਾਂ ਦੇ ਪ੍ਰਾਚੀਨ ਲਿਟਰੇਚਰ—ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰਾਂ ਤੇ ਕਬਿੱਤ ਭਾਈ ਗੁਰਦਾਸ, ਦਸਮ ਗ੍ਰੰਥ, ਭਾਈ ਨੰਦ ਲਾਲ ਜੀ ਦੀ ਰਚਨਾ, ਜਨਮ ਸਾਖੀ, ਭਾਈ ਮਨੀ ਸਿੰਘ ਜੀ ਦੀਆਂ ਲਿਖਤਾਂ, ਸਰਬਲੋਹ ਪ੍ਰਕਾਸ਼, ਮਹਿਮਾ ਪ੍ਰਕਾਸ਼, ਦੋਵੇਂ ਗੁਰ ਬਿਲਾਸ, ਦੋਵੇਂ ਪੰਥ ਪ੍ਰਕਾਸ਼, ਸੂਰਜ ਪ੍ਰਕਾਸ਼, ਨਾਨਕ ਪ੍ਰਕਾਸ਼, ਪ੍ਰੇਮ

ਸੁਮਾਰਗ, ਤੇ ਹੋਰ ਰਹਿਤਨਾਮੇ ਆਦਿ ਦਾ ਕੋਈ ਅਜਿਹਾ ਸ਼ਬਦ ਨਹੀਂ ਰਹਿਣ ਦਿਤਾ ਗਿਆ ਜਿਸ ਬਾਰੇ ਵਿਚਾਰ ਨ ਕੀਤੀ ਗਈ ਹੋਵੇ । ਇਸ ਤੋਂ ਇਲਾਵਾ ਸ਼ਬਦਾਂ ਦੀ ਵਿਆ-ਕਰਣਕ ਬਣਤਰ, ਸੰਬੰਧਤ ਪੁਸਤਕਾਂ ਦੇ ਹਵਾਲੇ, ਇਤਿਹਾਸਕ ਗੱਲਾਂ ਦਾ ਪੂਰਾ ਵਰਣਨ, ਮੁਖੀ ਸ਼ੰਕਾ ਸਮਾਧਾਨ, ਗੁਰਦੁਆਰਿਆਂ ਦੇ ਚਿਤ੍ਰ ਨਕਸ਼ੇ, ਸ਼ਸਤ੍ਰਾਂ ਪੰਛੀਆਂ ਦੀਆਂ ਤਸਵੀਰਾਂ, ਸਿਖਾਂ ਰਾਜਿਆਂ ਮਹਾਰਾਜਿਆਂ ਦੇ ਫੋਟੋ, ਧਰਮਾਂ, ਦੇਸ਼ਾਂ, ਸ਼ਹਿਰਾਂ ਦਰਿਆਵਾਂ ਦੇ ਸਮਾਚਾਰ, ਭੂਗੋਲਕ, ਦਾਰਸ਼ਨਕ ਵੀਚਾਰਾਂ, ਸਾਹਿਤ, ਸੰਗੀਤ, ਚਕਿਤਸਾ, ਜੋਤਸ਼ ਆਦਿ ਵਿਸ਼ਿਆਂ ਤੇ ਵੀ ਪੂਰੀ ਪੂਰੀ ਵਾਕਫ਼ੀ ਦਿੱਤੀ ਗਈ ਹੈ । ਹਿੰਦੂਆਂ, ਮੁਸਲਮਾਨਾਂ ਦੇ ਧਾਰਮਿਕ ਲਿਟਰੇਚਰ ਸੰਬੰਧੀ ਅਜਿਹਾ ਵੱਡਾ ਕੋਸ਼ ਕੋਈ ਨਹੀਂ ਲਿਖਿਆਂ ਗਿਆ । ਇਹ ਕੋਸ਼ ਆਪਣੀ ਮਿਸਾਲ ਆਪ ਹੈ । ਇਕ ਤਰ੍ਹਾਂ ਇਹ ਸਿੱਖ ਸਾਹਿਤ ਦੀ ਕੁੰਜੀ ਹੈ ਜਿਸ ਦੀ ਧਰਮ ਦੇ ਵਿਦਿਆਰਥੀ ਨੂੰ ਸਦਾ ਲੋੜ ਬਣਦੀ ਰਹੇਗੀ ।

ਏ. ਸੀ. ਵੂਲਨਰ ਪ੍ਰਿੰਸੀਪਲ ਓਰੀਐਂਟਲ ਕਾਲਜ ਲਾਹੌਰ ਇਸ ਪੁਸਤਕ ਬਾਰੇ ਲਿਖਦੇ ਹਨ, 'ਇਹ ਮਹਾਨ ਕੋਸ਼ ਸਚਮੁਚ ਹੀ ਸਿਖ ਸਾਹਿਤ ਦਾ ਇਨਸਾਈਕਲੋਪੀਡੀਆ ਹੈ। ਇਕ ਤਰ੍ਹਾਂ ਇਹ ਹਿੰਦੀ, ਪੰਜਾਬੀ ਦਾ ਮਹਾਨ ਕੋਸ਼ ਭੀ ਹੈ, ਭਾਵੇਂ ਇਹ ਇਸ ਦਾ ਉਦੇਸ਼ ਨਹੀਂ ।'

ਦੀਵਾਨ ਟੇਕ ਚੰਦ ਆਈ. ਸੀ. ਐਸ. ਇਸ ਬਾਰੇ ਕਹਿੰਦੇ ਹਨ, 'ਹੋਰਾਂ ਦੇਸਾਂ ਵਿਚ ਇਹ ਕੰਮ ਵਿਦਵਾਨ-ਮੰਡਲੀਆਂ ਕਰਦੀਆਂ ਹਨ ਪਰ ਸ: ਕਾਨ੍ਹ ਸਿੰਘ ਜੀ ਨੇ ਇਕੱਲਿਆਂ ਆਪਣੇ ਮੋਢਿਆਂ ਤੇ ਇਹ ਭਾਰ ਲੈ ਕੇ ੧੪ ਸਾਲ ਘਾਲ ਘਾਲ ਕੇ ਪੰਜਾਬੀ ਬੋਲੀ ਤੇ ਸਾਹਿਤ ਦੀ ਮਹਾਨ ਸੇਵਾ ਕੀਤੀ ਹੈ ।' ਭਾਈ ਬਿਸ਼ਨ ਦਾਸ ਪੁਰੀ ਐਮ. ਏ. ਆਖਦੇ ਹਨ, 'ਇਹ ਕੰਮ ਸਿਖਾਂ ਲਈ ਹੀ ਲਾਭਦਾਇਕ ਨਹੀਂ ਸਗੋਂ ਸਾਧਾਰਣ ਤੌਰ ਤੇ ਸਾਰੇ ਪੰਜਾਬੀਆਂ ਤੇ ਧਰਮ ਦੇ ਵਿਦਯਾਰਥੀਆਂ ਲਈ ਖਾਸ ਕਰਕੇ ਲਾਭਵੰਦ ਹੋਵੇਗਾ ।'

ਨਾਗਰੀ ਪ੍ਰਚਾਰਣੀ ਸਭਾ ਬਨਾਰਸ ਨੇ ਦਰਜਨਾਂ ਵਿਦਵਾਨ ਇਕੱਠੇ ਕਰਕੇ 'ਹਿੰਦੀ ਸ਼ਬਦ ਸਾਗਰ' ਲਿਖਵਾਇਆ ਸੀ । ਇਹ ਸ਼ਰਫ਼ ਭਾਈ ਸਾਹਿਬ ਕਾਨ੍ਹ ਸਿੰਘ ਜੀ ਨੂੰ ਹੀ ਹਾਸਲ ਹੈ ਕਿ ਉਨ੍ਹਾਂ ਇਕੱਲਿਆਂ ਇਤਨੇ ਵੱਡੇ ਕੰਮ ਨੂੰ ਨਿਪੁੰਨਤਾ ਨਾਲ ਸੰਪੂਰਨ ਕੀਤਾ । ਉਨ੍ਹਾਂ ਦੀ ਇਹ ਸੇਵਾ ਸਿਖ ਕੌਮ ਦੀ ਹੀ ਨਹੀਂ ਬਲਕਿ ਸਾਰੇ ਪੰਜਾਬ ਦੀ ਸੇਵਾ ਸਮਝੀ ਜਾਣੀ ਚਾਹੀਦੀ ਹੈ । ਕਿਉਂਕਿ ਸਿਖ ਕੌਮ ਦਾ ਇਤਿਹਾਸ ਪੰਜਾਬ ਦਾ ਵਿਸ਼ੇਸ਼ ਇਤਿਹਾਸ ਹੈ, ਇਹ ਮਹਾਨ ਕੋਸ਼ ਸਿਖਾਂ ਨਾਲ ਸੰਬੰਧ ਰੱਖਦੇ ਹਰ ਸ਼ਬਦ ਦੀ ਵਿਆਖਿਆ ਕਰਦਾ ਹੈ, ਸੋ ਪੰਜਾਬੀਆਂ ਲਈ ਇਹ ਅਮੋਲਕ ਖਜ਼ਾਨਾ ਹੈ । ਕੇਵਲ ਪੰਜਾਬੀ ਸਾਹਿਤ ਵਿਚ ਹੀ ਨਹੀਂ ਬਲਕਿ ਹੋਰ ਬੋਲੀਆਂ ਦੇ ਸਾਹਿਤ ਵਿਚ ਦੀ ਇਸ ਦੇ ਟਾਕਰੇ ਦੀ ਕੋਈ ਚੀਜ਼ ਨਹੀਂ । ਇਕ ਗੱਲ ਹੋਰ ਵੀ ਵਰਣਨ ਯੋਗ ਹੈ ਕਿ ਅਜਿਹਾ ਸੁੰਦਰ ਪ੍ਰਕਾਸ਼ਨ ਵੀ ਕਿਸੇ ਅਜੇ ਤੱਕ ਪੰਜਾਬੀ ਪੁਸਤਕ ਦਾ ਨਹੀਂ ਹੋਇਆ । ਮੇਰਾ ਖਿਆਲ ਹੈ ਕਿ ਸ਼ਾਇਦ ਹੋਰ ਕੋਈ ਵਿਦ-

ਵਾਨ ਜੋ ਮੇਹਨਤ ਕਰਕੇ ਅਜਿਹੀ ਪੁਸਤਕ ਲਿਖ ਲੈਂਦਾ ਪਰੰਤੂ ਬਿਨਾ ਨੀਤੀ-ਨਿਪੁਣਤਾ ਤੇ ਅਸਰਰ ਸੂਖ ਦੇ ਆਪਣੇ ਜੀਉਂਦੇ-ਜੀ ਪ੍ਰਕਾਸ਼ਤ ਨਾ ਕਰਾ ਸਕਦਾ। ਇਹ ਸਫ਼ਲਤਾ ਵੀ ਭਾਈ ਸਾਹਿਬ ਨੂੰ ਹੀ ਪ੍ਰਾਪਤ ਹੈ ਕਿ ਉਨ੍ਹਾਂ ਇਤਨੀ ਵੱਡੀ ਪੁਸਤਕ ਆਪਣੇ ਅਸਰ ਰਸੂਖ ਤੇ ਸਿਆਣਪ ਦੇ ਸਦਕੇ ਪਟਿਆਲਾ ਦਰਬਾਰ ਵਲੋਂ ਆਰਟ ਪੇਪਰ ਤੇ ਪ੍ਰਕਾਸ਼ਤ ਕਰਵਾਈ, ਜਿਸ ਤੇ ਲਗਪਗ ਇਕ ਲੱਖ ਰੁਪਿਆ ਖਰਚ ਆਇਆ। ਇਉਂ ਅਸੀਂ ਵੇਖਦੇ ਹਾਂ ਕਿ ਭਾਈ ਸਾਹਿਬ ਜੀ ਨੇ ਸਿਖ ਧਰਮ ਤੇ ਸਿਖ ਇਤਿਹਾਸ ਬਾਰੇ ਆਪਣੀਆਂ ਸਾਰੀਆ ਖੋਜਾਂ ਮਹਾਨ ਕੋਸ਼ ਦੇ ਗਲਸਦਤੇ ਵਿਚ ਸਜਾ ਦਿਤੀਆਂ। ਸਿਖ ਸਾਹਿਤ ਛੇਤ੍ਰ ਵਿਚ ਜੋ ਦੂਜਾ ਕੰਮ ਆਪ ਨੇ ਕੀਤਾ ਉਹ ਮਿਸਟਰ ਮੈਕਾਲਫ ਪਾਸੋਂ 'ਸਿਖ ਰਿਲੀਜਿਨ' ਜਿਹੀ ਮਹਾਨ ਪੁਸਤਕ ਲਿਖਵਾਉਣਾ ਸੀ। ਅੱਗੇ ਅੰਗਰੇਜੀ ਵਿਚ ਸਿਖ ਧਰਮ ਸੰਬੰਧੀ ਕੋਈ ਚੰਗੀ ਪੁਸਤਕ ਨਹੀਂ ਸੀ। ਮਿਸਟਰ ਮੈਕਾਲਿਫ (੧੮੩੭-੧੯੧੩ ਈ.) ਸਿਖ ਧਰਮ ਦੇ ਮੁਤਾਲਿਆਂ ਵਲ ਰੁਚੀ ਰਖਦੇ ਸਨ। ਮਹਾਰਾਜਾ ਹੀਰਾ ਸਿੰਘ ਜੀ ਦੇ ਆਖਣ ਤੇ ਸ. ਕਾਨ੍ਹ ਸਿੰਘ ਜੀ ਨੇ ਉਨ੍ਹਾਂ ਨੂੰ ਬਾਕਾਇਦਾ ਸਿਖ ਲਿਟਰੇਚਰ ਦਾ ਅਧਿਐਨ ਕਰਵਾਇਆ ਤੇ ਫਿਰ ਪੁਸਤਕ ਰਚਣ ਦਾ ਸਾਰਾ ਸਾਮਾਨ ਜੁਟਾਇਆ। ਇਥੋਂ ਤਕ ੧੯੦੮ ਈ. ਵਿਚ ਵਲੈਤ ਜਾ ਕੇ ਪੁਸਤਕ ਦੇ ਪਰੂਫ ਤੱਕ ਪੜ੍ਹਨ ਦੀ ਸੇਵਾ ਵੀ ਆਪ ਨੇ ਆਪਣੇ ਜ਼ਿੰਮੇ ਲਈ। ਇਤਨੀ ਲਗਨ ਤੇ ਪਿਆਰ ਦੇ ਵਸ ਹੋ ਕੇ ਹੀ ਮਿਸਟਰ ਮੈਕਾਲਫ ਨੇ ਆਪਣੀ ਪੁਸਤਕ ਦੇ ਸਾਰੇ ਅਧਿਕਾਰ ਭਾਈ ਕਾਨ੍ਹ ਸਿੰਘ ਜੀ ਨੂੰ ਸੌਂਪ ਦਿਤੇ ਸਨ।

ਸਿਖ ਸਾਹਿਤ ਦੀ ਖੋਜ **ਲਈ** ਆਪ ਜੀ ਦੇ ਹਿਰਦੇ ਅੰਦਰ ਅਥਾਹ ਲਗਨ ਸੀ, ਥਾਂ ਥਾਂ ਫਿਰ ਕੇ ਚੀਜ਼ਾਂ ਦੀ ਪੜਤਾਲ ਕੀਤੀ, ਕਈ ਵਾਰ ਵਲੈਤ ਗਏ ਤੇ ਕਾਬਲ ਦੀ ਯਾਤਰਾ ਵੀ ਇਸੇ ਮਨੋਰਥ ਨੂੰ ਮੁਖ ਰੱਖ ਕੇ ਕੀਤੀ। ਸਤਿਗੁਰੂਆਂ ਦੀ ਕੀਰਤੀ ਸਬੰਧੀ ਹਿੰਦੀ ਰਚ-ਨਾਵਾਂ ਦਾ ਅਮੋਲਕ ਸੰਗ੍ਰਹਿ 'ਗੁਰ-ਮਹਿਮਾ ਰਤਨਾਵਲੀ' ਨਾਮੀ ਪੁਸਤਕ ਆਪ ਨੇ ਤਿਆਰ ਕੀਤੀ ਸੀ ਜੋ ਪੁਰਾਤਨ ਕਵੀਆਂ ਦੇ ਵਿਚਾਰ ਤੇ ਕਲਾ ਨੂੰ ਦਰਸਾਉਂਦੀ ਹੈ।

ਰਾਜ-ਪ੍ਰਬੰਧ ਦੀਆਂ ਉਚੀਆਂ ਪਦਵੀਆਂ ਪਾ ਕੇ ਤੇ ਇਤਨੇ ਵਿਦਵਾਨ ਹੋਣ ਦੇ ਬਾਵਜੂਦ ਆਪ ਦੇ ਸੁਭਾਉ ਵਿਚ ਮਾਣ ਲੇਸ਼ ਮਾਤ੍ਰ ਨਹੀਂ ਸੀ।

ਆਪ ਸੁੰਦਰ ਸੁਨੱਖੇ, ਸੁਘੜ ਸਿਆਣੇ, ਸ਼ਿਸ਼ਟਾਚਾਰ ਦੀ ਮੂਰਤ, ਅਤੇ ਬੜੇ ਹਸਮੁਖ ਤੇ ਬਿਲਾਸੀ ਸੁਭਾ ਦੇ ਸਨ। ਸੰਗੀਤ ਤੇ ਸ਼ਿਕਾਰ ਦਾ ਆਪ ਨੂੰ ਖਾਸ ਸ਼ੌਂਕ ਸੀ। ਜ਼ਬਾਨ ਵਿਚ ਕੋਮਲਤਾ ਤੇ ਮਿਠਾਸ ਹਦ ਦਰਜੇ ਦੀ ਸੀ ਅਤੇ ਵਧੇਰੇ ਹਿੰਦੁਸਤਾਨੀ ਬੋਲਣਾ ਪਸੰਦ ਕਰਦੇ ਸਨ। ਆਪ ਦਾ ਦਿਹਾਂਤ ੨੩ ਨਵੰਬਰ ੧੯੩੮ ਈ. ਨੂੰ ਨਾਭੇ ਹੋਇਆ। ਪਰੰਤੂ ਆਪ ਨੇ ਪੰਜਾਬੀ ਲਿਟਰੇਚਰ ਤੇ ਖਾਸ ਕਰ ਕੇ ਧਾਰਮਿਕ ਸਾਹਿਤ ਦੀ ਜੋ ਸੇਵਾ ਕੀਤੀ, ਉਹ ਕਦੀ ਨਾ ਭੁੱਲਣ ਵਾਲੀ ਹੈ। ਇਹ ਸਾਹਿਤਕ ਸ਼ਾਨ ਆਪ ਨੂੰ ਹਮੇਸ਼ਾਂ ਅਮਰ ਰਖੇਗੀ।

—0—

# ਭਾਈ ਵੀਰ ਸਿੰਘ

ਭਾਈ ਸਾਹਿਬ ਭਾਈ ਵੀਰ ਸਿੰਘ ਨੂੰ 'ਆਧੁਨਿਕ ਪੰਜਾਬੀ ਸਾਹਿਤ ਦਾ ਪਿਤਾ, ਇਸ ਲਈ ਕਿਹਾ ਜਾਂਦਾ ਹੈ ਕਿ ਉਨ੍ਹਾਂ ਪੰਜਾਬੀ ਵਾਰਤਿਕ ਤੇ ਕਵਿਤਾ ਦੋਹਾਂ ਦੇ ਖੇਤਰ ਵਿਚ ਰੂਪ ਤੇ ਵਿਸ਼ੇ ਦੇ ਪੱਖ ਤੋਂ ਨਵੀਆਂ ਲੀਹਾਂ ਕਾਇਮ ਕਰਕੇ ਆਧੁਨਿਕ ਸਾਹਿਤ ਦੀ ਬੁਨਿਆਦ ਰੱਖੀ। ਨਵੇਂ ਪੰਜਾਬੀ ਸਾਹਿਤ ਦੇ ਸਰਬਾਂਗੀ ਤੇ ਸ਼ਿਰੋਮਣੀ ਕਲਾਕਾਰ ਦੇ ਤੌਰ ਤੇ ਉਹ ਸਚਮੁਚ ਹੀ ਇਕ ਸਰਬੋਤਮ ਦਰਜਾ ਰਖਦੇ ਹਨ, ਕੇਵਲ ਮੋਢੀ ਹੋਣ ਦੇ ਨਾਤੇ ਹੀ ਨਹੀਂ ਬਲਕਿ ਲਗਾਤਾਰ ੫੦ ਵਰ੍ਹੇ ਪੰਜਾਬੀ ਲਈ ਜੀਉਂਦੀ-ਜਾਗਦੀ ਸੰਸਥਾ ਵਾਂਗ ਲੰਮੀ ਘਾਲ ਘਾਲ ਕੇ ਤੇ ਬਹੁ-ਭਾਂਤਾ ਸਾਹਿਤ ਰਚ ਕੇ ਉਨ੍ਹਾਂ ਇਕ ਅਮਰ ਜੋਤ ਜਗਾਈ ਹੈ, ਜਿਸ ਤੋਂ ਅਨੇਕਾਂ ਨੇ ਰੌਸ਼ਨੀ ਲਈ ਤੇ ਕਈ ਅਗਾਂਹ ਨੂੰ ਰੋਸ਼ਨੀ ਪਰਾਪਤ ਕਰਦੇ ਰਹਿਣਗੇ। ਮਨੁਖਵਾਦੀ ਸਾਹਿਤਕਾਰ ਹੋਣ ਦੇ ਨਾਤੇ ਉਨ੍ਹਾਂ ਦੀਆਂ ਕਿਰਤਾਂ ਸਦਾ ਆਦਰ ਦੀ ਦ੍ਰਿਸ਼ਟੀ ਨਾਲ ਪੜ੍ਹੀਆਂ ਜਾਂਦੀਆਂ ਰਹਿਣਗੀਆਂ ਤੇ ਮਨੁਖਤਾ ਦੀਆਂ ਸਦੀਵੀ ਕੀਮਤਾਂ ਨੂੰ ਉਭਾਰ ਵਿਚ ਲਿਆਉਂਦੀਆਂ ਰਹਿਣਗੀਆਂ। ਜੇ ਬੰਗਾਲ ਵਾਲੇ ਟੈਗੋਰ ਜੇਹੀ ਸ਼ਖ਼ਸੀਅਤ ਆਸਰੇ ਆਪਣਾ ਸਿਰ ਮਾਣ ਨਾਲ ਉੱਚਾ ਕਰ ਸਕਦੇ ਹਨ ਤਾਂ ਕੋਈ ਕਾਰਣ ਨਹੀਂ ਕਿ ਪੰਜਾਬੀ ਲੋਕ ਭਾਈ ਵੀਰ ਸਿੰਘ ਜੀ ਦੀ ਸਾਹਿਤਕ ਸ਼ਖ਼ਸੀਅਤ ਆਸਰੇ ਅਜਿਹਾ ਮਾਣ ਅਨੁਭਵ ਨਾ ਕਰਨ।

## ਜੀਵਨ

ਭਾਈ ਵੀਰ ਸਿੰਘ ਦਾ ਜਨਮ ਇਕ ਪਤਵੰਤੇ ਤੇ ਵਿਦਵਾਨ ਘਰਾਣੇ ਵਿਚ ਡਾਕਟਰ ਚਰਨ ਸਿੰਘ ਜੀ ਦੇ ਘਰ ੫ ਦਸੰਬਰ, ੧੮੭੨ ਨੂੰ ਅੰਮ੍ਰਿਤਸਰ ਹੋਇਆ ਤੇ ਦੇਹਾਂਤ ੧੦ ਜੂਨ ੧੯੫੭ ਈ. ਨੂੰ। ਡਾਕਟਰ ਸਾਹਿਬ, ਸਿੰਘ ਸਭਾ ਲਹਿਰ ਵਿਚ ਹਿਸਾ ਲੈਣ ਵਾਲੇ, ਧਾਰਮਕ ਰੁਚੀਆਂ ਦੇ ਪੁਰਸ਼ ਸਨ ਤੇ ਚੰਗਾ ਸਾਹਿਤਕ ਸ਼ੌਕ ਵੀ ਰੱਖਦੇ ਸਨ। ਭਾਈ ਵੀਰ ਸਿੰਘ ਜੀ ਦੇ ਨਾਨਾ ਜੀ ਪੰਡਿਤ ਹਜ਼ਾਰਾ ਸਿੰਘ ਵੀ ਚੰਗੇ ਸੰਪ੍ਰਦਾਈ ਗਿਆਨੀ ਤੇ ਵਿਦਵਾਨ ਸੱਜਣ ਸਨ। ਇਸ ਤਰ੍ਹਾਂ ਭਾਈ ਸਾਹਿਬ ਨੂੰ ਧਾਰਮਿਕਤਾ ਤੇ ਸਾਹਿਤਕਾਰੀ ਦੀ ਗੁੜ੍ਹਤੀ ਵਿਰਸੇ ਵਿਚ ਹੀ ਪ੍ਰਾਪਤ ਹੋਈ, ਜਿਸ ਨੂੰ ਉਹਨਾਂ ਆਪਣੇ ਨਿਜੀ ਅਧਿਐਨ ਤੇ ਅਨੁਭਵ ਦੇ ਜ਼ੋਰ ਨਾਲ ਇਤਨਾ ਵਿਸ਼ਾਲ ਬਣਾਇਆ ਕਿ ਉਹ ਇਕ ਮਹਾਨ ਸਾਹਿਤਕਾਰ ਦੇ ਰੂਪ ਵਿਚ ਉਜਾਗਰ ਹੋਏ। ੧੮੯੧ ਵਿਚ ਮੈਟ੍ਰਿਕ ਪਾਸ ਕਰਨ ਉਪਰੰਤ ਅਗਾਂਹ

ਪੜ੍ਹਾਈ ਜਾਰੀ ਨ ਰਖ ਸਕੇ ਤੇ ਉਨ੍ਹਾਂ ਆਪਣੇ ਭਾਈ ਸਰਦਾਰ ਵਜ਼ੀਰ ਸਿੰਘ ਨਾਲ ਰਲ ਕੇ 'ਵਜ਼ੀਰ ਹਿੰਦ ਪ੍ਰੈਸ' ਖੋਲ੍ਹ ਲਿਆ। ੧੮੯੪ ਵਿਚ 'ਖ਼ਾਲਸਾ ਟਰੈਕਟ ਸੁਸਾਇਟੀ' ਦਾ ਮੁੱਢ ਰੱਖਿਆ ਗਿਆ ਤੇ ੧੮੯੯ ਈ. ਵਿਚ ਖ਼ਾਲਸਾ ਸਮਾਚਾਰ (ਹਫ਼ਤੇਵਾਰ) ਜਾਰੀ ਹੋਇਆ। ਇਉਂ ਇਕ ਛਾਪੇਖਾਨੇ, ਇਕ ਸੁਸਾਇਟੀ ਤੇ ਇਕ ਅਖ਼ਬਾਰ ਦੇ ਵਸੀਲਿਆਂ ਦੀ ਮੌਜੂਦਗੀ ਵਿਚ ਵੀਰ ਸਿੰਘ ਦੀ ਕਲਮ ਨੂੰ ਉਹ ਸਭੇ ਸਹੂਲਤਾਂ ਪ੍ਰਾਪਤ ਹੋਈਆਂ, ਜੋ ਕਿ ਉਠਦੇ ਸਾਹਿਤਕਾਰ ਲਈ ਬਹੁਤ ਜ਼ਰੂਰੀ ਹੁੰਦੀਆਂ ਹਨ। ਅਜੇਹੇ ਕਿਤਨੇ ਹੀ ਗੁਮਨਾਮ ਕਲਾਕਾਰ ਕਹੇ ਜਾ ਸਕਦੇ ਹਨ, ਜੋ ਛਾਪੇ ਤੇ ਪ੍ਰਕਾਸ਼ਨ ਦੀਆਂ ਸਹੂਲਤਾਂ ਦੀ ਅਣਹੋਂਦ ਕਾਰਣ ਆਪਣੀ ਸਾਹਿਤਕ ਹਸਤੀ ਦਾ ਪ੍ਰਕਾਸ਼ ਨਹੀਂ ਕਰ ਸਕੇ। ਭਾਈ ਵੀਰ ਸਿੰਘ ਦੀ ਖ਼ੁਸ਼-ਕਿਸਮਤੀ ਸੀ ਕਿ ਉਨ੍ਹਾਂ ਨੂੰ ਇਹ ਸਾਧਨ ਸਹਿਜੇ ਹੀ ਪ੍ਰਾਪਤ ਸਨ। ਇਸੇ ਲਈ ਉਨ੍ਹਾਂ ਨਿਕੀ ਕਵਿਤਾ, ਮਹਾਂਕਾਵਿ, ਵਾਰਤਕ, ਨਾਵਲ ਤੇ ਲੇਖ ਆਦਿ ਦੁਆਰਾ ਪੰਜਾਬੀ ਸਾਹਿਤ ਵਿਚ ਇਕ ਨਵੀਂ ਪੌਦ ਦਾ ਬਗੀਚਾ ਤਿਆਰ ਕੀਤਾ। ਕਵਿਤਾ ਤੇ ਵਾਰਤਕ ਦੋਹਾਂ ਵਿਚ ਹੀ ਇਤਨਾ ਕਮਾਲ ਹਾਸਲ ਕਰਨ ਵਾਲਾ ਅਜੇ ਤਕ ਵੀ ਕੋਈ ਹੋਰ ਅਜੇਹਾ ਪੰਜਾਬੀ ਸਾਹਿਤਕਾਰ ਨਹੀਂ ਹੋਇਆ, ਜੋ ਭਾਈ ਵੀਰ ਸਿੰਘ ਦੀ ਕਲਮ 'ਨਾਲ ਟਾਕਰਾ ਲੈ ਸਕੇ। ਜੇ ਉਹਨਾਂ 'ਸੁੰਦਰੀ' ਵਰਗਾ ਨਿਕਾ ਜੇਹਾ ਇਤਿਹਾਸਕ ਨਾਵਲ ਲਿਖ ਕੇ ਲੱਖਾਂ ਪਾਠਕਾਂ ਦੇ ਮਨਾਂ ਨੂੰ ਟੁੰਬਿਆ ਤਾਂ ਉਨ੍ਹਾਂ 'ਰਾਣਾ ਸੂਰਤ ਸਿੰਘ' ਵਰਗਾ ਮਹਾਂਕਾਵਿ ਰਚ ਕੇ ਪੰਜਾਬੀ ਵਿਚ ਇਕ ਨਵੀਂ ਪਰਿਪਾਟੀ ਦੀ ਵੀ ਸਥਾਪਨਾ ਕੀਤੀ। ਜੇ 'ਗੁਰੂ ਨਾਨਕ ਚਮਤਕਾਰ' ਤੇ 'ਕਲਗੀਧਰ ਚਮਤਕਾਰ' ਆਦਿ ਵਿਚ ਆਈ ਰਸੀਲੀ ਵਾਰਤਕ ਲਿਖ ਕੇ ਉਨ੍ਹਾਂ ਨਵੀਨ ਗੱਦ ਦਾ ਸਰੂਪ ਨਿਸਚਿਤ ਕੀਤਾ ਹੈ ਤਾਂ 'ਬਿਜਲੀਆਂ ਦੇ ਹਾਰ' ਤੇ 'ਮਟਕ ਹੁਲਾਰੇ' ਆਦਿ ਦੀਆਂ ਨਿਕੀਆਂ ਸੁਤੰਤਰ ਕਵਿਤਾਵਾਂ ਰਚ ਕੇ ਪੰਜਾਬੀ ਵਿਚ ਨਵੀਨ ਕਾਵਿਧਾਰਾ ਦੀ ਵੀ ਨੀਂਹ ਰੱਖੀ ਹੈ।

ਸ਼ਾਇਦ ਹੀ ਹੋਰ ਕੋਈ ਪੰਜਾਬੀ ਸਾਹਿਤਕਾਰ ਹੋਵੇ ਜਿਸ ਇਤਨੇ ਭਾਂਤ ਦੀ ਤੇ ਇਤਨੀ ਮਾਤਰਾ ਵਿਚ ਰਚਨਾ ਰਚੀ ਹੋਵੇ, ਉਨ੍ਹਾਂ ਦੀ ਰਚਨਾਵਲੀ ਇਸ ਪਰਕਾਰ ਹੈ :—

੧. ਰਾਣਾ ਸੂਰਤ ਸਿੰਘ ੨. ਮਟਕ ਹੁਲਾਰੇ ੩. ਬਿਜਲੀਆਂ ਦੇ ਹਾਰ ੪. ਲਹਿਰਾਂ ਦੇ ਹਾਰ ੫. ਪ੍ਰੀਤ ਵੀਣਾ ੬. ਕੰਬਦੀ ਕਲਾਈ ੭. ਕੰਤ ਮਹੇਲੀ ੮. ਮੇਰੇ ਸਾਂਈਆਂ ਜੀਉ ੯. ਭਰਤਰੀ-ਹਰੀ ਸ਼ਤਕ (ਅਨੁਵਾਦ) ੧੦. ਸੁੰਦਰੀ ੧੧. ਸਤਵੰਤ ਕੌਰ ੧੨. ਬਾਬਾ ਨੌਧ ਸਿੰਘ ੧੩. ਬਿਜੈ ਸਿੰਘ ੧੪. ਰਾਜਾ ਲਖਦਾਤਾ ਸਿੰਘ (ਨਾਟਕ) ੧੫. ਗੁਰੂ ਨਾਨਕ ਚਮਤਕਾਰ ੧੬. ਕਲਗੀਧਰ ਚਮਤਕਾਰ ੧੭. ਅਸ਼ਟ ਗੁਰੂ ਚਮਤਕਾਰ ੧੮. ਦੇਵੀ ਪੂਜਨ ਪੜਤਾਲ ੧੯. ਸ੍ਰੀ ਗੁਰੂ ਗ੍ਰੰਥ ਕੋਸ਼ ੨੦. ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ (ਅਪੂਰਣ) ਆਦਿ।

ਇਸ ਤੋਂ ਇਲਾਵਾ ਉਨ੍ਹਾਂ ਸ੍ਰੀ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ, ਪੰਥ ਪ੍ਰਕਾਸ਼

(ਰਤਨ ਸਿੰਘ ਭੰਗੂ), ਪੁਰਾਤਨ ਜਨਮ ਸਾਖੀ, ਦੌਰੇ ਦੀ ਸਾਖੀ, ਭਾਈ ਗੁਰਦਾਸ (ਦੂਜਾ ਸਕੰਧ) ਆਦਿ ਕਿਤਨੀਆਂ ਹੀ ਅਮੋਲਕ-ਰਚਨਾਵਾਂ ਨੂੰ ਸੁਚੱਜੇ ਤਰੀਕੇ ਨਾਲ ਸੰਪਾਦਨ ਕਰ ਕੇ ਪਾਠਕਾਂ ਤਕ ਪਹੁੰਚਾਇਆ ਤੇ ਪੰਜਾਬੀਆਂ ਨੂੰ ਅਪਣੇ ਪੁਰਾਣੇ ਖ਼ਜ਼ਾਨੇ ਤੋਂ ਜਾਣੂ ਕਰਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਟੀਕਾ ਉਹ ਲਿਖ ਰਹੇ ਸਨ, ਜਿਸ ਦਾ ਕੁਝ ਕੁ ਹਿੱਸਾ ਪ੍ਰਕਾਸ਼ਤ ਵੀ ਹੋਇਆ ਹੈ। ਇਤਨੇ ਵਡੇ ਮੌਲਿਕ ਤੇ ਸੰਪਾਦਿਤ ਕਾਰਜ ਨੂੰ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਭਾਈ ਸਾਹਿਬ ਦੀ ਅਣਥੱਕ ਕਲਮ ਨੇ ਨਿਰੰਤਰ ਘਾਲ ਘਾਲ ਕੇ ਸਾਹਿਤਕਾਰਾਂ ਲਈ ਕੈਸਾ ਆਦਰਸ਼ ਸਥਾਪਿਤ ਕੀਤਾ। ਉਨ੍ਹਾਂ ਦੀ ਇਸ ਸਰਬੰਗੀ ਵਿਦਵਤਾ ਤੇ ਕਲਾ ਦੀ ਮਹਾਨਤਾ ਨੂੰ ਅਨੁਭਵ ਕਰਕੇ ਹੀ ਪੰਜਾਬ ਯੂਨੀਵਰਸਿਟੀ ਨੇ ਉਨ੍ਹਾਂ ਨੂੰ 'ਡਾਕਟਰ ਆਫ਼ ਓਰੀਐਂਟਲ ਲਰਨਿੰਗ' ਦੀ ਡਿਗਰੀ ਪ੍ਰਦਾਨ ਕੀਤੀ, ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ ਤੇ ਹਿੰਦ ਸਰਕਾਰ ਦੀ ਸਰਪ੍ਰਸਤੀ ਵਿਚ ਚਲਣ ਵਾਲੀ 'ਸਾਹਿਤ ਅਕਾਡਮੀ' ਨੇ ਉਨ੍ਹਾਂ ਦੀ ਕਾਵਿ-ਪੁਸਤਕ 'ਮੇਰੇ ਸਾਂਈਆਂ ਜੀਉ' ਨੂੰ ਪੰਜ ਹਜ਼ਾਰ ਇਨਾਮ ਦੇ ਕੇ ਆਪਣੀ ਸ਼ਰਧਾਂਜਲੀ ਭੇਟ ਚੜ੍ਹਾਈ।

## ਕਵੀ

ਬਾਵਜੂਦ ਢੇਰ ਮਾਤਰਾ ਵਿਚ ਆਦਰਸ਼ਕ ਪੰਜਾਬੀ ਵਾਰਤਕ ਰਚਣ ਦੇ ਭਾਈ ਸਾਹਿਬ ਗੱਦਕਾਰ ਨਾਲੋਂ ਵਧੇਰੇ ਕਵੀ ਹਨ ਤੇ ਉਨ੍ਹਾਂ ਦੀ ਇਹ ਕਵੀ ਸ਼ਖਸੀਅਤ ਗੱਦ-ਖੇਤਰ ਵਿਚ ਵੀ ਆਪਣਾ ਰੰਗ ਦਿਖਾਉਂਦੀ ਹੈ। 'ਮਿਠੇ ਤਾਂ ਲਗਦੇ ਮੈਨੂੰ ਫਲਾਂ ਦੇ ਹੁਲਾਰੇ ਜਾਨ ਮੇਰੀ ਪਰ ਕੁਸਦੀ' ਦਾ ਬ੍ਰਿਹਾ ਗਾਉਣ ਵਾਲਾ ਕਵੀ ਇਸ ਵਿਯੋਗੀ ਆਤਮਾ ਦੀ ਬੇਬਸੀ ਤੇ ਜ਼ਿੰਦਗੀ ਦੇ ਦਰਦ ਨੂੰ ਪੂਰੀ ਤਰ੍ਹਾਂ ਅਨੁਭਵ ਕਰ ਰਿਹਾ ਸੀ ਤੇ ਇਸੇ ਵਿਸ਼ਾਲ ਅਨੁਭਵ ਨੇ ਉਨ੍ਹਾਂ ਦੇ ਕਾਵਿ-ਸੋਮੇ ਨੂੰ ਪ੍ਰਵਾਹਤ ਕੀਤਾ। 'ਰਾਣਾ ਸੂਰਤ ਸਿੰਘ' ਜੈਸਾ ਮਹਾਂਕਾਵਿ ਤੇ ਬਿਜਲੀਆਂ ਦੇ ਹਾਰ ਵਰਗੀਆਂ ਨਿਕੀਆਂ ਕਵਿਤਾਵਾਂ ਇਸੇ ਅਨੁਭਵ ਨੂੰ ਪ੍ਰਗਟ ਕਰਦੀਆਂ ਹਨ। ਜਿਸ ਸਮੇਂ ਉਨ੍ਹਾਂ ੧੯੦੫ ਈ. ਵਿਚ 'ਰਾਣਾ ਸੂਰਤ ਸਿੰਘ' ਜੇਹੇ ਮਹਾਂਕਾਵਿ ਦੀ ਰਚਨਾ ਕੀਤੀ ਉਸ ਵੇਲੇ ਪੰਜਾਬੀ ਵਿਚ ਅਜੇਹੀ ਕੋਈ ਆਦਰਸ਼-ਰਚਨਾ ਮੌਜੂਦ ਨਹੀਂ ਸੀ। ਇਸੇ ਤਰ੍ਹਾਂ ਸੁਤੰਤਰ ਨਿਕੀਆਂ ਨਿਕੀਆਂ ਕਵਿਤਾਵਾਂ ਦੀ ਰਚਨਾ ਵੀ ਨਹੀਂ ਮਾਤ੍ਰ ਹੀ ਸੀ।

ਸੋ ਭਾਈ ਵੀਰ ਸਿੰਘ ਜੀ ਦੀ ਕਲਮ ਨੇ ਕਾਵਿ ਤੇ ਗੱਦ ਖੇਤਰ ਵਿਚ ਐਸੇ ਪੂਰਨੇ ਪਾਏ ਜਿਸ ਵਿਚ ਆਧੁਨਿਕਤਾ ਦੇ ਸਾਰੇ ਗੁਣ ਸਮਾਏ ਹੋਏ ਸਨ ਅਜੇਹਾ ਕਰਕੇ ਉਨ੍ਹਾਂ ਪੰਜਾਬੀ ਲੇਖਕਾਂ ਨੂੰ ਇਕ ਨਵਾਂ 'ਗਾਡੀ ਰਾਹ' ਦਿਖਾਇਆ। ਉਨ੍ਹਾਂ ਦੀਆਂ ਨਿਕੀਆਂ ਕਵਿਤਾਵਾਂ ਸਚਮੁੱਚ ਵੱਡੀ ਵਡਿਆਈ ਦੀਆਂ ਮਾਲਕ ਹਨ।

ਮਿਸਾਲ ਲਈ ਨਿਕੀ ਸੁੰਡੀ, ਕੋਲਾ, ਕਿੱਕਰ, ਤ੍ਰੇਲ-ਤੁਪਕਾ, ਬਿਨਫਸ਼ਾ ਦਾ ਫੁਲ ਜਾਂ ਧੋਬੀ ਦਾ ਪ੍ਰਤੀਕ ਲੈ ਕੇ ਮਹਾਨ ਕਵੀ ਨੇ ਕਿਸ ਤਰ੍ਹਾਂ ਆਪਣੀ ਸੂਖਮ ਕਲਾ ਰਾਹੀਂ

ਜ਼ਿੰਦਗੀ ਦੇ ਮਹਾਨ ਪਹਿਲੂ ਸਾਡੇ ਸਾਮ੍ਹਣੇ ਰੱਖੇ ਹਨ —

ਮੈਂ ਸੁੰਡੀ ਸਾਂ ਭੁੰਜੇ ਰੁਲਦੀ, ਕੀੜਿਓਂ ਵਧ ਨਿਕਾਰੀ
ਮੈਨੂੰ ਹੋਸ਼ ਫੁਰੀ ਹਾਂ ਮੈਂ ਭੀ, ਜੋਤਿ ਸੁੰਦ੍ਰਤਾ ਸਾਰੀ
ਏਸ ਖੁਸ਼ੀ ਬੇਹੋਸ਼ ਹੋ ਗਈ, ਮੁੜੀ ਹੋਸ਼ ਕੀ ਵੇਖਾਂ
ਨਿਕਲ ਪਏ ਪਰ ਮੀਨਾਕਾਰੀ, ਵਾਸ ਫੁਲਾਂ ਦੀ ਵਾੜੀ ।

ਇਵੇਂ ਜਿਵੇਂ ਕੋਲੇ ਦਾ ਰੂਪਕ ਵੇਖੋ :

ਸਾਬਣ ਲਾ ਲਾ ਧੋਤਾ ਕੋਲਾ, ਦੁਧ ਦਹੀਂ ਵਿਚ ਪਾਇਆ
ਖੁੰਬ ਚਾੜ੍ਹ ਰੰਗਣ ਭੀ ਧਰਿਆ, ਰੰਗ ਨ ਓਸ ਵਟਾਇਆ
ਵਿਛੜ ਕੇ ਕਾਲਖ ਸੀ ਆਈ, ਬਿਨ ਮਿਲਿਆਂ ਨ ਲਹਿੰਦੀ
ਐਗ ਅੱਗ ਦੇ ਲਾ ਕੇ ਵੇਖੋ, ਚੜ੍ਹਦਾ ਰੂਪ ਸਵਾਇਆ ।

ਜਿਥੇ ਕਿਧਰੇ ਕਵੀ ਨੇ ਮੁਹੱਬਤ ਦਾ ਚਿਤ੍ਰ ਖਿਚਿਆ ਹੈ, ਉਹ ਵੀ ਇਕ ਅਨੂਪਮ ਸੁੱਚਮ ਦਾ ਮਾਲਕ ਹੈ, ਉਸ ਵਿਚ ਸਰੀਰਕ ਵਾਸਨਾ ਕਿਧਰੇ ਨਜ਼ਰੀ ਨਹੀਂ ਪੈਂਦੀ :

'ਤੁਸਾਂ ਤੋੜਿਆ ਅਸੀਂ ਟੁਟ ਪਏ, ਵਿਛੜ ਗਏ ਸਾਂ ਡਾਲੋਂ ।
ਤੁਸਾਂ ਘੁਟ ਸੀਨੇ ਲਾ ਸੁਟਿਆ, ਵਿਛੜ ਗਏ ਤੁਸਾਂ ਨਾਲੋਂ ।
ਪੈਰਾਂ ਹੇਠ ਲਤਾੜ ਲੰਘਾਉਆਂ, ਕੀਤਾ ਖੰਭੜੀ ਖੰਭੜੀ
ਪਰ ਸ਼ੁਕਰਾਨਾ ਛੁਹ ਤੁਹਾਡੀ ਦਾ, ਅਜੇ ਨਾ ਭੁਲਦਾ ਸਾਨੋ ।

ਜਾਂ

'ਸੁਫਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵਕੜੀ ਪਾਈ
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ
ਧਾ ਚਰਨਾਂ ਤੇ ਸੀਸ ਨਿਵਾਇਆ, ਸਾਡੇ ਮੱਥੇ ਛੋਹ ਨਾ ਪਾਈ
ਤੁਸੀਂ ਉਚੇ ਅਸੀਂ ਨੀਵੇਂ ਸਾਂ, ਸਾਡੀ ਪੇਸ਼ ਨ ਗਈਆ ਕਾਈ ।

ਇਕ ਚਸ਼ਮੇ ਦੀ ਤੀਬਰ ਚਾਲ ਦੁਆਰਾ, ਪ੍ਰੇਮ-ਖਿਚ ਵਾਲੇ ਧ੍ਰਮੀ ਦਿਲਾਂ ਦੀ ਧੜਕਣ ਨੂੰ ਕਿਵੇਂ ਅੰਕਿਤ ਕੀਤਾ ਹੈ, ਇਹ ਚਿਤਰ ਵੀ ਦੇਖਣ ਯੋਗ ਹੈ, ਵਲਵਲੇ ਦੀ ਤੀਬਰਤਾ ਆਪਣਾ ਰੰਗ ਆਪ ਦਿਖਾਉਂਦੀ ਜਾਂਦੀ ਹੈ :

ਸੀਨੇ ਖਿਚ ਜਿਨ੍ਹਾਂ ਨੇ ਖਾਧੀ, ਉਹ ਕਰ ਅਰਾਮ ਨਹੀਂ ਬਹਿੰਦੇ
ਨਿਹੁੰ ਵਾਲੇ ਨੈਣਾਂ ਕੀ ਨੀਂਦਰ ਉਹ ਦਿਨੇ ਰਾਤ ਪਏ ਵਹਿੰਦੇ
ਇਕੋ ਲਗਨ ਲਗੀ ਲਈ ਜਾਂਦੀ, ਹੈ ਟੋਰ ਅਨੰਤ ਉਨ੍ਹਾਂ ਦੀ
ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿਤ ਰਹਿੰਦੇ ।

ਇਨ੍ਹਾਂ ਨਿਕੀਆਂ ਨਿਕੀਆਂ ਚੀਜ਼ਾਂ ਦੇ ਬਿਆਨ ਵਿਚੋਂ ਕਵੀ ਦੀ ਸ਼ਖਸੀਅਤ

ਆਪ-ਮੁਹਾਰੇ ਬੋਲਦੀ ਸੁਣਾਈ ਦਿੰਦੀ ਹੈ। ਉਸ ਦਾ ਮਨਭਾਵ, ਉਸ ਦੀ ਹਲੀਮੀ, ਉਸ ਦੀ ਇਕੱਤ-ਪਸੰਦੀ ਤੇ ਖਾਮੋਸ਼ ਬਿਰਤੀ 'ਬਿਨਫਸ਼ਾ ਦਾ ਫੁਲ' ਬਣ ਕੇ ਇਉਂ ਗੁਣਗੁਣਾ-ਉਂਦੀ ਹੈ:—

ਮੇਰੀ ਛਿਪੇ ਰਹੇ ਗੁਲਜ਼ਾਰ, ਮੈਂ ਨੀਵਾਂ ਉਗਿਆ
ਕੋਈ ਲੱਗੇ ਨ ਨਜ਼ਰ ਟਪਾਰ, ਮੈਂ ਪਰਬਤ ਲੁੱਕਿਆ
ਮੈਂ ਲਿਆ ਅਕਾਸ਼ੋਂ ਰੰਗ, ਜੋ ਸ਼ੋਖ ਨਾ ਵੰਨ ਦਾ
ਹਾਂ, ਧੁਰੋਂ ਗਰੀਬੀ ਮੰਗ, ਮੈਂ ਆਇਆ ਜਗਤ ਤੇ।
ਮਿਰੀ ਛਿਪੇ ਰਹਿਣ ਦੀ ਚਾਹ ਛਿਪੇ ਟੁਰ ਜਾਣ ਦੀ
ਹਾ! ਪੂਰੀ ਹੁੰਦੀ ਨਾਹਿ, ਮੈਂ ਤਰਲੇ ਲੈ ਰਿਹਾ।'

ਇਹ ਗੱਲ ਕਾਫੀ ਹੱਦ ਤਕ ਠੀਕ ਹੈ ਕਿ ਭਾਈ ਵੀਰ ਸਿੰਘ ਦੀ ਆਦਰਸ਼ਵਾਦੀ ਕਵਿਤਾ ਜਗਤ ਤੋਂ ਉਪਰਾਮਤਾ, ਸਮਾਜਕ ਜਗਤ ਤੋਂ ਕਿਨਾਰਾਕਸ਼ੀ ਤੇ ਕਈ ਹੋਰ ਅਜੇ-ਹੀਆਂ ਅਣਭਾਉਂਦੀਆਂ ਗੱਲਾਂ ਦਾ ਅਸਰ ਪਾਉਂਦੀ ਹੈ। ਜਦੋਂ ਅਸੀਂ ਪੜ੍ਹਦੇ ਹਾਂ—

ਕੀ ਹੋਇਆ ਤੇ ਕੀਕੂੰ ਹੋਇਆ, ਖਪ ਖਪ ਮਰੇ ਸਿਆਣੇ
ਉਸ ਰਾਹ ਪਵੇਂ ਕਿਉਂ ਜਿੰਦੇ! ਜਿਸ ਰਾਹ ਪੂਰ ਮੁਹਾਣੇ
ਭਟਕਣ ਛਡ ਲਟਕ ਲਾ ਇਕੋ, ਖੀਵੀ ਹੋ ਸੁਖ ਮਾਣੀਂ
ਹੋਸ਼ਾਂ ਨਾਲੋਂ ਮਸਤੀ ਚੰਗੀ, ਰਖਦੀ ਸਦਾ ਟਿਕਾਣੇ।

ਤਾਂ ਪਲਾਇਨਵਾਦੀ ਪ੍ਰਭਾਵ ਆਪਣੇ ਆਪ ਪੈਂਦਾ ਹੈ ਪਰੰਤੂ 'ਹੋਸ਼ਾਂ ਨਾਲੋਂ ਟਿਕਾਉ ਵਿਚ ਰੱਖਣ ਵਾਲੀ ਮਸਤੀ' ਨੂੰ ਤਰਜੀਹ ਦੇਣਾ ਅਦ੍ਵੈਤਵਾਦ ਜਾਂ ਸੂਫੀ ਮਤ ਦਾ ਪੁਰਾਣਾ ਵਿਸ਼ੇਸ਼ ਖਾਸਾ ਹੈ, ਜਿਸ ਤੋਂ ਬਗੈਰ ਗੁਜ਼ਾਰਾ ਨਹੀਂ। ਭਾਈ ਸਾਹਿਬ ਇਸ ਵਿਚਾਰ ਦੇ ਹਾਮੀ ਸਨ ਤੇ ਇਹ ਆਖਣੋਂ ਉਹ ਸੰਕੋਚ ਨਹੀਂ ਸਨ ਕਰ ਸਕਦੇ ਪ੍ਰੰਤੂ ਜਿਥੇ ਪ੍ਰਵਿਰਤੀ ਤੇ ਨਵਿਰਤੀ ਪੱਖ ਦਾ ਜਿਕਰ ਆਇਆ ਹੈ, ਉਥੇ ਉਨ੍ਹਾਂ ਤਿਆਗੀ ਵਿਅਕਤੀ ਉਤੇ ਕਿਤੇ ਕਿਤੇ ਚੋਟ ਵੀ ਲਗਾਈ ਹੈ, ਜਿਵੇਂ ਉਹ ਕਹਿੰਦੇ ਹਨ :

ਨਾ ਕਰ ਹਠ ਸਿੰਗੀ ਰਿਖ ਤਪੀਏ, ਰੁਸ ਨ ਕੁਦਰਤ ਨਾਲੋਂ
ਲੁਕਵੇਂ ਤੇਜ ਬਸਣ ਇਸ ਅੰਦਰ, ਸੂਖਮ ਹਨ ਜੋ ਵਾਲੋਂ।

ਇਵੇਂ ਜਿਵੇਂ ਭਾਈ ਸਾਹਿਬ ਦਾ ਪ੍ਰਕ੍ਰਿਤੀ-ਚਿਤ੍ਰਣ ਵੀ ਭਾਵੇਂ ਰਹੱਸਵਾਦੀ ਢੰਗ ਦਾ ਹੈ, ਉਹ ਕੁਦਰਤ ਵਿਚ ਇਕ ਚੇਤਨਤਾ ਦਾ ਆਰੋਪ ਕਰਕੇ ਅਨੰਦ ਅਨੁਭਵ ਕਰਦੇ, ਹਨ ਪਰੰਤੂ ਫਿਰ ਵੀ 'ਮਟਕ ਹੁਲਾਰੇ' ਤੇ 'ਰਾਣਾ ਸੂਰਤ ਸਿੰਘ' ਵਿਚ ਕਈ ਦ੍ਰਿਸ਼-ਚਿਤ੍ਰਣ ਵੀ ਅੱਛੇ ਉਘੜੇ ਹਨ। ਉਨ੍ਹਾਂ ਦਾ ਬਾਰਾਮਾਹ 'ਕੰਤ ਮਹੇਲੀ' ਇਸ ਪੱਖੋਂ ਪੜ੍ਹਨਯੋਗ ਹੈ। 'ਪ੍ਰੀਤ ਵੀਣਾਂ' ਨਾਂ ਦੀ ਲੰਮੀ ਕਵਿਤਾ ਵਿਚ ਉਨ੍ਹਾਂ ਜਿਸ ਜਾਦੂਗਰੀ ਨਾਲ ਕੁਦਰਤ-ਚਿਤ੍ਰ ਦੇ ਚੌਖਟੇ ਵਿਚ ਵਲਵਲੇ ਦੀ ਤੀਖਣਤਾ ਨੂੰ ਰੂਪਮਾਨ ਕੀਤਾ ਹੈ, ਉਹ ਸਚਮੁਚ ਅਨੂਪਮ

ਬਣ ਗਿਆ ਹੈ। ਦਰਅਸਲ ਭਾਈ ਸਾਹਿਬ ਮੁਢ ਤੋਂ ਹੀ ਕੁਦਰਤ ਦੇ ਚੁਗਿਰਦੇ ਵਿਚ ਰਹਿਣ ਦਾ ਸ਼ੌਂਕ ਸੀ, ਉਨ੍ਹਾਂ ਦੀ ਕੋਠੀ ਵੰਨਸੁਵੰਨੇ ਬੂਟਿਆਂ ਤੇ ਪੁਸ਼ਪਾਂ ਨਾਲ ਸਜੀ ਸਦਾ ਉਨ੍ਹਾਂ ਨੂੰ ਖੇੜੇ ਤੇ ਉਤਸ਼ਾਹ ਵਿਚ ਰਖਦੀ ਸੀ। ਜੇ ਇਕ ਵੀ ਬੂਟਾ ਅਣਖਿੜਿਆ ਦਿਸਦਾ ਤਾਂ 'ਗੁਲਦਾਊਦੀਆਂ ਨਹੀਂ ਆਈਆਂ' ਦਾ ਵੈਣ ਕਵੀ ਦੇ ਬੁਲ੍ਹਾਂ ਤੋਂ ਥਰਥਰਾਣ ਲਗ ਪੈਂਦਾ ਸੀ।

ਉਂਜ ਤਾਂ ਇਸ ਕੁਦਰਤ-ਚਿਤ੍ਰਣ ਦਾ ਰੰਗ ਮਹਾਂ-ਕਾਵਿ 'ਰਾਣਾ ਸੂਰਤ ਸਿੰਘ' ਵਿਚ ਥਾਂ ਥਾਂ ਵੇਖਿਆ ਜਾ ਸਕਦਾ ਹੈ ਪਰ 'ਮਟਕ ਹੁਲਾਰੇ' ਇਕ ਵਿਸ਼ੇਸ਼ ਕਾਵਿ-ਸੰਗ੍ਰਹਿ ਹੈ, ਜੋ ਉਨ੍ਹਾਂ ਕਸ਼ਮੀਰ-ਨਜ਼ਾਰੇ ਮਾਣਦਿਆਂ ਲਿਖਿਆ। ਕਵੀ ਦੀ ਵਡੀ ਖੂਬੀ ਕੁਦਰਤ ਝਾਕੀਆਂ ਵਿਚ ਆਪਣੇ ਬਾਂਕੇ ਕਾਦਰ ਨੂੰ ਤੱਕਣਾ ਹੈ, ਇਸ ਲਈ ਇਹ ਪ੍ਰਕ੍ਰਿਤੀ-ਚਿਤ੍ਰਣ ਇਕ ਮਹਾਨ ਅਭਿਆਸ ਹੈ ਉਸ ਮਹਾਨ ਸੁਹਜ-ਵੰਤ ਰਸੀਏ ਦੇ ਰਸ ਨੂੰ ਅਨੁਭਵ ਕਰਨ ਦਾ ਜਿਸ ਦੀ ਯਾਦ ਕਵੀ ਨੂੰ ਭੁਲਦੀ ਨਹੀਂ :—

> ਯਾਦ ਸਜਣ ਦੀ ਹਰਦਮ ਰਹਿੰਦੀ, ਲਹਿ ਗਈ ਡੂੰਘੇ ਥਾਈਂ
> ਵਾਂਗ ਸੰਗੀਤ ਲਹਿਰਦੀ ਅੰਦਰ, ਬਣ ਗਈ ਰਾਗ ਇਲਾਹੀ
> ਦਾਰੂ ਵਾਂਙ ਸਰੂਰ ਚਾੜ੍ਹਦੀ, ਤਰਬ ਵਾਂਙ ਥਰਰਾਵੇ
> ਖਿਚ ਤੇ ਰਸਭਿੰਨੀ ਕਸਕੇ, ਲਗੇ ਫਿਰ ਸੁਖਦਾਈ।

## ਵਾਰਤਕਕਾਰ

ਜੇਹਾ ਕਿ ਅਸਾਂ ਪਿਛੇ ਕਿਹਾ ਹੈ ਗੱਦ-ਖੇਤਰ ਵਿਚ ਭਾਈ ਸਾਹਿਬ ਦੀ ਪ੍ਰਾਪਤੀ ਕਵਿਤਾ ਨਾਲੋਂ ਵੀ ਵਚਿਤ੍ਰ ਭਾਂਤ ਦੀ ਤੇ ਵਿਸਾਲ-ਅਕਾਰੀ ਹੈ। ਕਾਰਣ ਇਹ ਹੈ ਕਿ ਕਵਿਤਾ ਤਾਂ ਕਿਸੇ ਨ ਕਿਸੇ ਰੂਪ ਵਿਚ ਪਹਿਲਾਂ ਵੀ ਪ੍ਰਾਪਤ ਸੀ, ਪਰ ਸਾਹਿਤਕ ਵਾਰਤਕ ਨਹੀਂ ਮਾਤ੍ਰ ਹੀ ਸੀ। ਗੱਦ ਰਚਨਾ ਜੋ ਸੀ ਵੀ ਉਸ ਦਾ ਟਕਸਾਲੀ ਸਾਹਿਤਕ ਮੁਹਾਂਦਰਾ ਬਿਲਕੁਲ ਅਜੇਹਾ ਨਹੀਂ ਸੀ ਬਣਿਆ। ਭਾਈ ਵੀਰ ਸਿੰਘ ਨੇ ਪੰਜਾਬੀ ਨੂੰ ਸਾਹਿਤਕ ਵਾਰ-ਤਕ ਦਾ ਬੁਤ ਘੜ ਕੇ ਦਿਤਾ, ਸਾਡੀ ਪਹਿਲੀ ਵਾਰਤਕ ਦਾ ਬੁਤ ਘੜ ਕੇ ਦਿਤਾ। ਸਾਡੀ ਪਰਾਤਨ ਵਾਰਤਕ ਵਧੇਰੇ ਕਰਕੇ ਸਧੁਕੜੀ ਭਾਸ਼ਾ ਦੇ ਮੁਹਾਵਰੇ ਵਿਚ ਹੀ ਗੁੰਮ ਸੀ, ਪਰੰਤੂ ਭਾਈ ਸਾਹਿਬ ਨੇ ਪੰਜਾਬੀ ਵਾਰਤਕ ਨੂੰ ਇਨ੍ਹਾਂ ਬੰਧਨਾਂ ਤੋਂ ਖਲਾਸੀ ਦਿਵਾ ਕੇ ਇਕ ਸੁਚੱਜੇ ਤੇ ਸੁਤੰਤਰ ਰੂਪ ਵਿਚ ਸਜਾਇਆ। ਇਹ ਠੀਕ ਹੈ ਕਿ ਉਨ੍ਹਾਂ ਦੀ ਵਾਰਤਕ ਵਿਚਾਰ ਵਿਆਖਿਆ-ਪਰਧਾਨ ਹੈ, ਪਰ ਵਾਰਤਾਲਾਪੀ ਢੰਗ ਕਾਰਣ ਉਸ ਵਿਚ ਭਰਿਆ ਸੁਆਦ ਉਸ ਦਾ ਅਲੰਕਾਰਕ ਪੱਖ, ਮੁਹਾਵਰੇ ਦਾ ਸੁਹਜ ਤੇ ਸੁਧਤਾ ਨਜ਼ਰੰਦਾਜ਼ ਕੀਤੇ ਜਾਣ ਵਾਲਾ ਨਹੀਂ। ਆਪ ਨੇ ਟਕਸਾਲੀ ਪੰਜਾਬ ਵਿਚ ਪੇਂਡੂ ਦੀ ਥਾਂ ਵਧੇਰੇ ਸ਼ਹਿਰੀ ਮੁਹਾਵਰੇ ਨੂੰ ਪਰ-ਧਾਨਤਾ ਦਿਤੀ। ਇਹ ਵੀ ਠੀਕ ਹੈ ਕਿ ਆਪ ਦੀ ਰਚਨਾ ਵਿਚ ਸਿਖ ਸ਼ਬਦਾਵਲੀ ਦਾ ਘੋਰ ਹੈ ਪਰ ਸਾਹਿਤਕ ਬਿਆਨ ਵਾਲੀ ਸ਼ੈਲੀ ਇਸ ਉਤੇ ਛਾਈ ਰਹਿੰਦੀ ਹੈ।

ਭਾਈ ਵੀਰ ਸਿੰਘ ਨੇ ਪੰਜਾਬੀ ਵਿਚ 'ਸੁੰਦਰੀ', ਬਿਜੈ ਸਿੰਘ ਤੇ 'ਬਾਬਾ ਨੌਧ ਸਿੰਘ' ਵਰਗੇ ਸੁਧਾਰਕ ਉਪਨਿਆਸ ਰਚ ਕੇ ਗਲਪਕਾਰੀ ਦੀ ਵੀ ਬੁਨਿਆਦ ਰੱਖੀ । ਟ੍ਰੈਕਟਾਂ ਦੇ ਰੂਪ ਵਿਚ ਕਈ ਕਹਾਣੀਆਂ ਲਿਖੀਆਂ । ਇਹੋ ਹੀ ਨਹੀਂ ਕਿ ਉਨ੍ਹਾਂ ਇਕ ਤਜਰਬਾ ਹੀ ਕੀਤਾ ਸਗੋਂ ਉਨ੍ਹਾਂ ਦੇ ਪਹਿਲੇ ਇਤਿਹਾਸਕ ਨਾਵਲ 'ਸੁੰਦਰੀ' (੧੯੦੪ ਈ.) ਨੂੰ ਇਹ ਮਾਣ ਹਾਸਲ ਹੈ ਕਿ ਉਹ ਇਕ ਲੱਖ ਤੋਂ ਉਤੇ ਛਪਿਆ ਤੇ ਅਨੇਕਾਂ ਪਾਠਕਾਂ ਉਸ ਦਾ ਪ੍ਰਭਾਵ ਕਬੂਲਿਆ ।

'ਸੁੰਦਰੀ' ਜਾਂ 'ਬਿਜੈ ਸਿੰਘ' ਦਾ ਵਿਸ਼ਾ ਮੁਗਲ ਸਮਾਰਾਜ ਦੀ ਸਖਤੀ ਸਹਿੰਦਿਅ ਆਪਣੇ ਧਰਮ ਦੀ ਸੁਰੱਖਿਆ ਕਰਨ ਵਾਲੇ ਸਿਖ ਨਾਇਕ ਨਾਇਕਾਵਾਂ ਦਾ ਚਿਤ੍ਰਣ ਹੈ । ਇਨ੍ਹਾਂ ਉਚੇ ਤੇ ਸੁੱਚੇ ਚਰਿਤਰਾਂ ਨੂੰ ਪੜ੍ਹਕੇ ਕਿਤਨੇ ਲੋਕਾਂ ਜੀਵਨ ਵਿਚ ਪ੍ਰੇਰਨਾ ਹਾਸਲ ਕੀਤੀ, ਇਸ ਦੀ ਗਿਣਤੀ ਕਰਨੀ ਔਖੀ ਹੀ ਹੈ ।

ਇਹ ਕਹਿਣਾ ਭੁਲ ਨਹੀਂ ਹੋਵੇਗੀ ਕਿ ਅਕਾਲੀ ਲਹਿਰ ਵਰਗੀਆਂ ਇਨਕਲਾਬੀ ਤਹਿਰੀਕਾਂ ਵਿਚ ਦ੍ਰਿੜਤਾ ਤੇ ਅਡੋਲਤਾ ਦਾ ਪਾਠ ਪੜ੍ਹਾਉਣ ਵਿਚ ਭਾਈ ਸਾਹਿਬ ਜੀ ਦੇ ਇਨ੍ਹਾਂ ਕਲਮੀ ਕ੍ਰਿਸ਼ਮਿਆ ਦਾ ਵੀ ਹੱਥ ਸੀ । ਇਹ ਠੀਕ ਹੈ, ਭਾਈ ਸਾਹਿਬ ਆਪ ਸੰਤ ਕਵੀ ਹੋਣ ਦੇ ਨਾਤੇ ਅਜੇਹੀਆਂ ਸਰਗਰਮੀਆਂ ਵਲੋਂ ਖਾਮੋਸ਼ ਸਨ ਤੇ ਵਿਦ੍ਰੋਹ-ਭਾਵੀ ਨਹੀਂ ਸਨ । ਏਸ ਗੱਲੋਂ ਕਈ ਸਮਾਲੋਚਕ ਇਕ ਤਰ੍ਹਾਂ ਦਾ ਖ਼ੇਦ ਵੀ ਅਨੁਭਵ ਕਰਦੇ ਹਨ ਕਿ ਉਨ੍ਹਾਂ ਦੀ ਕਲਮ ਨੇ ਕਦੀ ਸਿਧੀ ਤਰ੍ਹਾਂ ਅੰਗਰੇਜ਼ੀ ਸਾਮਰਾਜ ਦੀਆਂ ਸਖਤੀਆਂ ਨੂੰ ਨਿੰਦਿਆ ਨਹੀਂ, ਨਾਹੀ ਬਗ਼ਾਵਤ ਲਈ ਉਭਾਰਿਆ ਹੀ ਹੈ ਪ੍ਰੰਤੂ ਰਹੱਸਵਾਦੀ ਸਾਹਿਤ-ਕਾਰ ਹੋਣ ਦੇ ਨਾਤੇ ਅਸਾਨੂੰ ਉਨ੍ਹਾਂ ਤੋਂ ਸੰਗ੍ਰਾਮੀਏ ਕਵੀ ਹੋਣ ਦੀ ਸ਼ਾਇਦ ਆਸ ਵੀ ਨਹੀਂ ਕਰਨੀ ਚਾਹੀਦੀ ਪਰ ਇਹ ਗੱਲ ਮੰਨਣੀ ਪਵੇਗੀ ਕਿ ਉਨ੍ਹਾਂ ਬੀਤੇ ਸਮੇਂ ਦੀਆਂ ਘਟਨਾਵਾਂ ਨੂੰ ਇਸ ਤਰ੍ਹਾਂ ਚਿਤ੍ਰਿਆ ਹੈ ਕਿ ਜ਼ਿੰਦਗੀ ਜਬਰਾਂ ਨਾਲ ਜੂਝਦੀ ਅੰਤ ਵਿਜਯ ਪ੍ਰਾਪਤ ਕਰਦੀ ਹੈ ਤੇ ਇਸ ਤੋਂ ਪਾਠਕਾਂ ਨੂੰ ਭਰਪੂਰ ਪ੍ਰੇਰਨਾ ਮਿਲੀ ਹੈ ਤੇ ਇਸ ਦਾ ਸਮਕਾਲੀ ਲਹਿਰਾਂ ਤੇ ਲੋਤੀਂਦਾ ਪ੍ਰਭਾਵ ਵੀ ਪਿਆ ਹੈ ।

ਗਲਪਕਾਰੀ ਦੀਆਂ ਸੁੰਦਰ ਕਿਰਤਾਂ ਤੋਂ ਇਲਾਵਾ ਉਨ੍ਹਾਂ 'ਰਾਜਾ ਲਖਦਾਤਾ ਸਿੰਘ' ਲਿਖ ਕੇ ਪੰਜਾਬੀ ਵਿਚ ਮੌਲਿਕ ਨਾਟਕ ਰਚਣ ਦਾ ਵੀ ਤਜਰਬਾ ਕੀਤਾ, ਜਿਸ ਨੂੰ ਭਾਵੇਂ ਅਸੀਂ ਨਾਟਕੀ ਦ੍ਰਿਸ਼ਟੀ ਤੋਂ ਬਹੁਤੀ ਮਹੱਤਤਾ ਨਹੀਂ ਦੇ ਸਕਦੇ । ਇਤਿਹਾਸਕ ਖੋਜ ਵਾਲੇ ਲੇਖ ਤੇ ਸਿਧਾਂਤਕ ਵਿਆਖਿਆ ਵਾਲੇ ਨਿਬੰਧ ਤਾਂ ਉਨ੍ਹਾਂ ਅਨੇਕਾਂ ਲਿਖੇ ਜਿਨ੍ਹਾਂ ਵਿਚ ਆਪ ਦੀ ਵਿਦਵਤਾ ਤੇ ਸਾਹਿਤਕ ਸੋਝੀ ਚੰਗਾ ਚੋਖਾ ਰੰਗ ਵਿਖਾਉਂਦੀ ਹੈ । ਹੈਰਾਨੀ ਇਸ ਗੱਲ ਦੀ ਹੈ ਕਵਿਤਾ ਤੇ ਵਾਰਤਕ ਅਤੇ ਖੋਜਾਂ ਦੇ ਵੰਨ-ਸੁਵੰਨੇ ਰੂਪਾਂ ਵਿਚ ਉਨ੍ਹਾਂ ਦੀ ਕਲਮ ਨੇ ਬਰਾਬਰ ਦਾ ਕਮਾਲ ਦਿਖਾਇਆ ਹੈ । ਮਹਾਨ ਕਲਾਕਾਰ ਦਾ ਲੱਛਣ ਇਹੋ ਹੈ ਕਿ ਉਸ ਦੇ ਸ਼ਬਦ ਸ਼ਬਦ ਵਿਚੋਂ ਮੌਲਸਿਰੀ ਵਾਂਗ ਮਹਿਕ ਆਵੇ । ਤੇ ਭਾਈ ਸਾਹਿਬ ਦੀ ਹਰ ਨਿਕੀ ਵੱਡੀ ਰਚਨਾ ਇਸ ਨਿਕੀ ਨਿਕੀ ਭਿੰਨੀ ਵਾਸ਼ਨਾ ਨਾਲ ਭਰੀ ਪਈ ਹੈ ।

—0—

# ਬਾਵਾ ਬੁਧ ਸਿੰਘ

ਗੋਇੰਦਵਾਲ ਦਾ ਭੱਲਾ ਖਾਨਦਾਨ ਸਾਹਿਤ-ਸੇਵਾ ਲਈ ਚਾਰ ਸਦੀਆਂ ਤੋਂ ਪ੍ਰਸਿਧ ਹੈ। ਗੁਰੂ ਅਮਰਦਾਸ ਜੀ ਦੇ ਪੁੱਤਰ, ਪੋਤਰਿਆਂ ਬਾਣੀ ਸੰਗ੍ਰਹਿ ਕਰਕੇ ਜੋ ਭਾਰਤੀ ਸਾਹਿਤ ਦੀ ਸੇਵਾ ਕੀਤੀ, ਉਸ ਘਾਲ ਦੀ ਇਕ ਚੁਟਕੀ ਬਾਵਾ ਬੁਧ ਸਿੰਘ ਜੀ ਨੂੰ ਵੀ ਵਿਰਸੇ ਵਿਚ ਹਾਸਲ ਸੀ। ਉਨ੍ਹਾਂ ਪੰਜਾਬੀ ਸਾਹਿਤ ਦੇ ਅਲੋਪ ਹੋ ਰਹੇ ਖਜਾਨਿਆਂ ਨੂੰ ਪਰਗਟ ਕੀਤਾ ਤੇ ਦਸਿਆ ਪੰਜਾਬੀ ਜ਼ਬਾਨ ਦੇ ਭੰਡਾਰੇ ਵਿਚ ਕਿਸ ਕਿਸ ਤਰ੍ਹਾਂ ਦੇ ਅਮੋਲਕ ਰਤਨ ਮੌਜੂਦ ਹਨ। ਸ਼ਾਇਦ ਉਹ ਸਾਡੇ ਪਹਿਲੇ ਸਾਹਿਤ-ਖੋਜੀ ਹਨ ਜਿਨ੍ਹਾਂ ਸਾਨੂੰ ਪੰਜਾਬ ਦੇ ਭੁੱਲੇ ਵਿਸਰੇ ਸਾਹਿਤਕਾਰਾਂ ਦੀਆਂ ਅਮਰ ਰਚਨਾਵਾਂ ਯਾਦ ਕਰਾਈਆਂ ਤੇ ਉਨ੍ਹਾਂ ਦੇ ਜੀਵਨ ਤੇ ਵੀ ਸਰਸਰੀ ਝਾਤ ਪੁਆਈ। ਜਦੋਂ ਉਨ੍ਹਾਂ ਇਹ ਕੰਮ ਵਿਢਿਆ ਤਾਂ ਨ ਤਾਂ ਕੋਈ ਜੀਉਂਦੀ-ਜਾਗਦੀ ਅਜੇਹੀ ਸਭਾ ਸੁਸਾਇਟੀ ਸੀ ਜੋ ਪੰਜਾਬੀ ਲਈ ਕੋਈ ਉਚੇਚਾ ਜਤਨ ਕਰਦੀ ਹੋਵੇ ਨਾ ਹੀ ਕੋਈ ਹੋਰ ਅਜੇਹਾ ਪੰਜਾਬੀ ਪ੍ਰੇਮੀ ਸੀ ਜੋ ਇਸ ਦੇ ਪ੍ਰਾਚੀਨ ਸਾਹਿਤ ਦੀ ਸੰਭਾਲ ਦਾ ਸ਼ੌਕ ਰਖਦਾ ਹੋਵੇ, ਇਹ ਗੱਲ ਵੀਹਵੀਂ ਸਦੀ ਦੇ ਅਰੰਭ ਦੀ ਹੈ। ਉਸ ਸਮੇਂ ਕੁਝ ਪੱਛਮੀ ਵਿਦਵਾਨਾਂ ਬਰਤਾਨਵੀ ਸਰਕਾਰ ਦੀ ਲੋੜ ਨੂੰ ਮੁਖ ਰਖ ਕੇ ਪੰਜਾਬ ਦੀ ਭਾਸ਼ਾ, ਰਸਮ-ਰਿਵਾਜਾਂ ਤੇ ਇਤਿਹਾਸ ਆਦਿ ਬਾਰੇ ਕੁਝ ਥੋੜਾ ਬਾਹਲਾ ਕੰਮ ਕੀਤਾ ਸੀ ਤੇ ਇਨ੍ਹਾਂ ਰਾਜ-ਅਧਿਕਾਰੀਆਂ ਵਿਚ ਕਈ ਸਰ ਰਿਚਰਡ ਟੈਂਪਲ ਵਰਗੇ ਅਜੇਹੇ ਸਾਹਿਤ ਪ੍ਰੇਮੀ ਵੀ ਸਨ ਜਿਨ੍ਹਾਂ ਪੰਜਾਬ ਦੇ ਲੋਕ ਸਾਹਿਤ ਨੂੰ ਸੰਚਣ ਲਈ ਮੁਢਲੀਆਂ ਘਾਲਾਂ ਘਾਲੀਆਂ। ਤੇ ਸ਼ਾਇਦ ਬਾਵਾ ਬੁਧ ਸਿੰਘ ਵਰਗੇ ਸ਼ੌਕੀ ਸੱਜਣਾਂ ਦੇ ਮਨ ਨੂੰ ਹਲੂਣਾ ਦੇਣ ਵਾਲੀਆਂ ਕੁਝ ਅਜੇਹੀਆਂ ਹੀ ਰਚਨਾਵਾਂ ਸਨ, ਜਿਨ੍ਹਾਂ ਆਸਰੇ ਉਨ੍ਹਾਂ ਪੰਜਾਬੀ ਦੀ ਸਾਹਿਤਕ ਖੋਜ ਦੀਆਂ ਬੁਨਿਆਦਾਂ ਰੱਖੀਆਂ ਤੇ ਜਿਸ ਉਤੇ ਅਗੇ ਜਾ ਕੇ ਸੁੰਦਰ ਇਮਾਰਤ ਦੀ ਉਸਾਰੀ ਹੋਈ।

ਬਾਵਾ ਬੁਧ ਸਿੰਘ ਜੀ ਦਾ ਜਨਮ ੧੮੭੮ ਈ. (੨੧ ਹਾੜ-ਸੰਮਤ ੧੯੩੫ ਬਿ:) ਵਿਚ ਭੱਲੇ ਖਾਨਦਾਨ ਦੇ ਬਾਵਾ ਲਹਿਣਾ ਸਿੰਘ ਜੀ ਦੇ ਘਰ ਲਾਹੌਰ ਹੋਇਆ। ਮੁੱਢਲੀ ਵਿਦਿਆ ਫ਼ਾਰਸੀ ਰਾਹੀਂ ਮਸੀਤੋਂ ਹਾਸਲ ਕੀਤੀ ਤੇ ਫਿਰ ਮਿਸ਼ਨ ਸਕੂਲ ਵਿਚ ਪੜ੍ਹੇ। ਪੰਜਾਬੀ ਦਾ ਸ਼ੌਕ ਆਪ ਨੂੰ ਮੁੱਢ ਤੋਂ ਹੀ ਸੀ, ਸਕੂਲ ਤੋਂ ਬਚਦੇ ਸਮੇਂ ਵਿਚ ਆਪ ਬਾਬਾ ਖੁਦਾ ਸਿੰਘ ਦੇ ਡੇਰੇ ਜਾ ਕੇ ਪੰਜਾਬੀ ਪੁਸਤਕਾਂ ਦਾ ਅਧਿਐਨ ਕਰਦੇ। ਮੈਟ੍ਰਿਕ ਪਾਸ

ਕਰਨ ਉਪਰੰਤ ਆਪ ਮਿਸ਼ਨ ਕਾਲਜ ਵਿਚ ਦਾਖਲ ਹੋ ਗਏ, ਇਥੇ ਸੁਆਮੀ ਰਾਮ ਤੀਰਥ ਪ੍ਰੋਫੈਸਰ ਸਨ। ਉਨ੍ਹਾਂ ਦੇ ਲੈਕਚਰਾਂ ਅਤੇ ਜੀਵਨ ਦਾ ਆਪ ਉਤੇ ਡਾਢਾ ਅਸਰ ਹੋਇਆ। ਫਿਰ ਰੁੜਕੀ ਕਾਲਜ ਵਿਚ ਦਾਖਲ ਹੋ ਕੇ ਉਥੋਂ ਦਾ ਤਿੰਨ-ਸਾਲਾ ਕੋਰਸ ਪਾਸ ਕੀਤਾ ਤੇ ੧੯੦੨ ਈ. ਵਿਚ ਐਸ. ਡੀ. ਓ. ਲਗ ਗਏ। ਪਹਿਲਾਂ ਆਪ ਕੁਛ ਚਿਰ ਲਾਇਲ ਪੁਰ ਰਹੇ, ਫਿਰ ਸਰਗੋਧਾ, ਮੀਆਂ ਵਾਲੀ, ਰੋਹਤਕ, ਹਿਸਾਰ ਤੇ ਕੋਟਮਰੀ ਦੀ ਬਦਲੀ ਹੋਈ। ਨਵੀਂ ਦਿਲੀ ਦੀ ਉਸਾਰੀ ਸਮੇਂ ਆਪ ਦੀ ਯੋਗਤਾ ਵੇਖ ਕੇ ਆਪ ਨੂੰ ਉਥੇ ਐਗਜ਼ੈਕਟਿਵ ਇੰਜਨੀਅਰ ਲਗਾ ਦਿੱਤਾ ਗਿਆ। ਫਿਰ ਪੰਜਾਬ ਸਰਕਾਰ ਦੀ ਮੰਗ ਤੇ ਰਾਵਲਪਿੰਡੀ ਆ ਗਏ। ਇਸ ਪਿਛੋਂ ਆਪ ਸਰਗੋਧੇ, ਸ਼ੇਖੂਪੁਰੇ ਤੇ ਮੁਲਤਾਨ ਆਦਿ ਵਲ ਇਸੇ ਅਹੁਦੇ ਤੇ ਕੰਮ ਕਰਦੇ ਰਹੇ। ਸਰਕਾਰ ਨੇ ਆਪ ਦੀ ਦਿਆਨਤਦਾਰੀ, ਸੁਯੋਗਤਾ ਤੇ ਲੰਮੇ ਤਜਰਬੇ ਨੂੰ ਵੇਖ ਕੇ ਆਖਰ ਆਪ ਨੂੰ ਲਾਹੌਰ ਸੁਪ੍ਰੰਟੈਂਡਿੰਗ ਇੰਜੀਨੀਅਰ ਲਾ ਦਿਤਾ ਪਰੰਤੂ ਭਾਵੀ ਦਾ ਗੇੜ ਐਸਾ ਕਿ ਆਪ ਡਲਹੌਜ਼ੀ ਤੋਂ ਅੰਮ੍ਰਿਤਸਰ ਤੇ ਫਿਰ ਇਥੋਂ ਲਾਹੌਰ ਨੂੰ ਵਾਪਸ ਜਾਂਦੇ ਮੋਟਰ ਹਾਦਸੇ ਦਾ ਸ਼ਿਕਾਰ ਹੋ ਗਏ, ੧੪ ਅਕਤੂਬਰ ਨੂੰ ਇਹ ਦੁਰਘਟਨਾ ਹੋਈ ਤੇ ੧੬ ਅਕਤੂਬਰ ੧੯੩੧ ਨੂੰ ਆਪ ਮਿਓ ਹਸਪਤਾਲ ਲਾਹੌਰ ਵਿਚ ਸਾਨੂੰ ਸਦਾ ਦਾ ਵਿਛੋੜਾ ਦੇ ਗਏ।

ਪੰਜਾਬੀ ਸਾਹਿਤ ਦੀ ਸੇਵਾ ਲਈ ਉਨ੍ਹਾਂ ਜੋ ਘਾਲ ਘਾਲੀ, ਉਹ ਹੇਠ ਲਿਖੀਆਂ ਰਚਨਾਵਾਂ ਤੋਂ ਪਰਗਟ ਹੈ :—

੧. ਹੰਸ ਚੋਗ (੧੯੧੩ ਈ.)
੨. ਕੋਇਲ ਕੂ (੧੯੧੬ ਈ)
੩. ਬੰਬੀਹਾ ਬੋਲ (੧੯੨੫ ਈ.)
੪. ਚੌਥੀ ਕਾਵਿ ਕਿਆਰੀ (ਅਪ੍ਰਕਾਸ਼ਤ)
੫. ਰਾਜਾ ਰਸਾਲੂ
੬. ਪ੍ਰੇਮ ਕਹਾਣੀ (ਫ਼ਾਰਸੀ ਅੱਖਰ)
੭. ਚੰਦ੍ਰਹਰੀ ਨਾਟਕ
੮. ਮੁੰਦਰੀ ਛਲ ਨਾਟਕ
੯. ਦਾਮਨੀ ਨਾਟਕ
੧੦. ਨਾਰ ਨਵੇਲੀ ਤੇ ਗ੍ਰਹਿਸਤ ਆਸ਼੍ਰਮ (ਨਾਟਕ)
੧੧. ਦਲੇਰ ਕੌਰ (ਨਾਵਲ)
੧੨. ਪ੍ਰੀਤਮ ਛੋਹ (ਕਾਵਿ-ਸੰਗ੍ਰਹਿ)
੧੩. ਨੀਤੀ ਸ਼ਤਕ (ਅਨੁਵਾਦ)
੧੪. ਵੈਰਾਗ ਸ਼ਤਕ ( " )
੧੫. ਸ਼ਿੰਗਾਰ ਸ਼ਤਕ ( " )

ਬਾਵਾ ਜੀ ਦੀਆਂ ਪਹਿਲੀਆਂ ਪੰਜ ਛੇ ਰਚਨਾਵਾਂ ਸਾਹਿਤਕ ਖਜ ਦੀਆਂ ਅਜ-ਹੀਆਂ ਪ੍ਰਥਮ ਪੁਸਤਕਾਂ ਹਨ ਜਿਨ੍ਹਾਂ ਨੇ ਪਾਠਕਾਂ ਨੂੰ ਪੰਜਾਬੀ ਸਾਹਿਤ ਦੀ ਸੰਖੇਪ ਜੇਹੀ ਜਾਣ ਪਛਾਣ ਕਰਵਾਈ। ਇਸ ਤੋਂ ਪਹਿਲਾ ਆਮ ਤੌਰ ਤੇ ਇਹ ਸਮਝਿਆ ਜਾਂਦਾ ਸੀ ਕਿ ਜੋ ਕੁਝ ਗੁਰਮੁਖੀ ਅੱਖਰਾਂ ਵਿਚ ਲਿਖਿਆ ਮਿਲਦਾ ਹੈ, ਇਹੋ ਪੰਜਾਬੀ ਸਾਹਿਤ ਹੈ ਜਦੋਂ ਕਿ ਉਸ ਜ਼ਮਾਨੇ ਗੁਰਮੁਖੀ ਵਿਚ ਢੇਰ ਹਿੰਦੀ ਰਚਨਾਵਾਂ ਵੀ ਆਮ ਲਿਖੀਆਂ ਮਿਲਦੀਆਂ ਸਨ ਜੋ ਪੰਜਾਬ ਦੇ ਹਿੰਦੀ ਕਵੀਆਂ ਦੀ ਕਿਰਤ ਸਨ ਯਾ ਵੈਸੇ ਭਾਰਤ ਦੇ ਉਘੇ ਹਿੰਦੀ ਕਵੀਆਂ ਦੇ ਸ਼ਾਹਕਾਰ ਸਨ।

ਜਿਸ ਤਰਾਂ ਉਰਦੂ ਸਾਹਿਤ ਦੀ ਸੰਭਾਲ ਲਈ ਮੌਲਾਨਾ ਹਾਲੀ ਤੇ ਮੁਹੰਮਦ ਹੁਸੈਨ ਅਜ਼ਾਦ ਜੇਹੇ ਵਿਦਵਾਨ ਖੋਜੀਆਂ ਕੰਮ ਕੀਤਾ, ਬਾਵਾ ਬੁਧ ਸਿੰਘ ਜੀ ਦਾ ਕਾਰ ਨਾਮਾ ਵੀ ਕੁਝ ਅਜੇਹੀ ਕਿਸਮ ਦਾ ਹੀ ਸੀ। ੧੯੧੦ ਵਿਚ ਮਾਰਚ ਦੇ ਮਹੀਨੇ ਉਨ੍ਹਾਂ ਇਕ ੨੫ ਪੰਨੇ ਦੀ ਅਪੀਲ ਛਾਪ ਕੇ, ਤੀਜੀ ਐਜੂਕੇਸ਼ਨਲ ਕਾਨਫ੍ਰੰਸ ਸਮੇਂ ਆਮ ਲੋਕਾਂ ਵਿਚ ਵੰਡੀ ਸੀ, ਉਸ ਤੋਂ ਆਪ ਦੇ ਪੰਜਾਬੀ-ਪ੍ਰੇਮ ਤੇ ਸ਼ੌਕ ਦਾ ਪਤਾ ਲਗਦਾ ਹੈ। ਆਪ ਲਿਖਦੇ ਹਨ—

ਪੰਜਾਬੀ ਭੈਣੋ ਤੇ ਭਰਾਵੋ ! ਏਸ ਗੱਲ ਦੇ ਦੱਸਣ ਦੀ ਕੋਈ ਲੋੜ ਨਹੀਂ ਕਿ ਪੰਜਾਬ ਲਈ ਪੰਜਾਬੀ ਦੀ ਕਿਉਂ ਲੋੜ ਹੈ। ਜੇ ਇਹ ਨਾ ਹੋਵੇ ਤਾਂ ਕੀ ਥੋੜ ਹੈ। ਇਹ ਗੱਲ ਯਾਦ ਰਖੋ ਉਹ ਦੇਸ਼ ਕਦੀ ਵੀ ਵਧਦਾ ਤੇ ਫੁਲਦਾ ਨਹੀਂ ਜਦ ਤਕ ਕਿ ਉਸਦੀ ਬੋਲੀ ਨ ਵਧੇ। ਹਰ ਇਕ ਦੇਸ ਦੀ (Civilization) ਸਭਿਅਤਾ ਦਾ ਪਤਾ ਕੇਵਲ ਉਸ ਦੀ ਬੋਲੀ ਦੀ ਦਸ਼ਾ ਤੋਂ ਪ੍ਰਤੀਤ ਹੁੰਦਾ ਏ। ਸਾਰੇ ਦੇਸ਼ਾਂ ਵਿਚ ਅੱਖ ਚੱਕ ਕੇ ਤਕੋ ਤਾਂ ਪ੍ਰਤੀਤ ਹੋਸੀ ਕਿ ਜਿਹੜੇ ਦੇਸ ਅਜ ਕਲ ਵਧੇ ਹੋਏ ਦਿਸਦੇ ਨੇ, ਉਨ੍ਹਾਂ ਦੀ ਬੋਲੀ ਅਥਵਾ ਲਿਟ੍ਰੇਚਰ ਵੀ ਵਧੀ ਹੋਈ ਏ। ਨੈਪੋਲੀਅਨ ਦੇ ਸਮੇਂ ਅਰ ਉਸ ਤੋਂ ਕੁਝ ਕੁ ਚਿਰ ਪਿਛੋਂ ਫ੍ਰਾਂਸੀਸੀ ਬੋਲੀ ਦੁਨੀਆਂ ਵਿਚ ਸਭ ਤੋਂ ਵਧ ਸੀ ਪਰ ਜਦ ਅੰਗਰੇਜੀ ਦਾ ਸੂਰਜ ਸਿਖਰ ਤੇ ਚੜ੍ਹਿਆ ਤਾਂ ਨਾਲ ਈ ਅੰਗਰੇਜ਼ੀ ਦਾ ਵਾਧਾ ਹੋਇਆ, ਫ੍ਰਾਂਸੀਸੀ ਪਿਛੇ ਰਹਿ ਗਈ। ਜਿਨ੍ਹਾਂ ਦੇਸਾਂ ਦੀਆਂ ਬੋਲੀਆਂ ਗੁੰਮ ਹੋ ਗਈਆਂ ਉਹ ਕੌਮਾਂ ਵੀ ਮੋਈਆਂ ਜਾਂ ਅਧਮੋਈਆਂ ਈ ਹਨ। ਏਸ ਕਰਕੇ ਮਿਤਰੋ ! ਜੇ ਪੰਜਾਬੀ ਨੂੰ ਵੱਟਾ ਨਹੀਂ ਲਾਉਣਾ, ਪੰਜਾਬੀ ਦੀ ਸੂਰ-ਬੀਰਤਾ ਨੂੰ ਅਡੋਲ ਰੱਖਣਾ ਜੇ, ਤਾਂ ਆਪਣੀ ਬੋਲੀ ਨੂੰ ਸਵਾਰੋ। ਇਹ ਕੌਮ ਦੀ ਵਿਦਿਆ ਤੇ ਸੋਚ ਦੇ ਵਾਧੇ ਦੀ ਗਰਮੀ ਦਾ ਥਹੁ ਲੈਣ ਵਾਲਾ ਥਰਮਾਮੀਟਰ ਕੇਵਲ ਉਹ ਕੌਮ ਦੀ ਬੋਲੀ ਈ ਹੈ। ਬੋਲੀ ਅਥਵਾ ਲਿਟ੍ਰੇਚਰ (ਬੋਲੀ ਵਿਚ ਲਿਖੀਆਂ ਪੋਥੀਆਂ) ਦੀ ਪ੍ਰਫੁਲਤਾ ਤੋਂ ਕੌਮ ਦੀ ਸਮਝ ਤੇ ਅਕਲ ਪ੍ਰਤੀਤ ਹੁੰਦੀ ਹੈ।'

ਇਹ ਹੈ ਉਨ੍ਹਾਂ ਦਾ ਪੰਜਾਬੀ ਬੋਲੀ ਲਈ ਪ੍ਰੇਮ ਤੇ ਇਸ ਦੇ ਸਾਹਿਤ ਦੀ ਸੰਭਾਲ ਦਾ ਉਤਸ਼ਾਹ। ਇਸੇ ਸ਼ੌਕ ਦਾ ਸਿਟਾ ਸੀ ਕਿ ਉਨਾਂ ੧੯੧੩ ਵਿਚ ਪੰਜਾਬੀ ਦੇ ਸੰਤ ਕਵੀਆਂ

ਦੀ ਚੋਣਵੀਂ ਉਤਮ ਰਚਨਾ 'ਹੰਸਚੋਗ,* ਨਾਂ ਹੇਠ ਸੰਕਲਿਤ ਕਰ ਕੇ ਪ੍ਰਕਾਸ਼ਤ ਕੀਤੀ, ਜਿਸ ਨੂੰ ਪੰਜਾਬ ਯੂਨੀਵਰਸਿਟੀ ਲਾਹੌਰ ਵਲੋਂ ਪਹਿਲੇ ਦਰਜੇ ਦਾ ਇਨਾਮ ਮਿਲਿਆ। ਇਸ ਦੀ ਮੁਢਲੀ ਬੇਨਤੀ ਵਿਚ ਹੀ ਬਾਵਾ ਜੀ ਨੇ ਲਿਖਿਆ ਹੈ—

'ਲੇਖਕ ਕੋਈ ਕਵੀ ਨਹੀਂ, ਕੋਈ ਵਿਦਵਾਨ ਨਹੀਂ ਇਕ ਪੰਜਾਬੀ ਬੋਲੀ ਨਾਲ ਪਿਆਰ ਕਰਨ ਵਾਲਾ ਝੱਲਾ ਹੈ ਅਤੇ ਉਸ ਨੇ ਆਪਣੇ ਮਨ ਦੀਆਂ ਉਮੰਗਾਂ ਇਕ ਟੁੱਟੀ ਫੁੱਟੀ ਬੋਲੀ ਵਿਚ ਲਿਖੀਆਂ ਹਨ . ਇਸ ਪੋਥੀ ਵਿਚ ਜੇਹੜੇ ਪਰਾਣੇ ਕਵੀਆਂ ਦੇ ਬਚਨ ਲਿਖੇ ਹਨ, ਉਨਾਂ ਨੂੰ ਪੜ੍ਹ ਕੇ ਅਨੰਦ ਲਓ ਅਰ ਵੇਖੋ ਕਿ ਕਿਸੇ ਸਮੇਂ ਵਿਚ ਇਹ ਬੋਲੀ ਕਿਸ ਉਚੀ ਪਦਵੀ ਤੇ ਪੁੱਜ ਚੁਕੀ ਸੀ।'

ਭਾਈ ਵੀਰ ਸਿੰਘ ਜੀ ਨੇ ਆਪ ਦੇ ਇਸ ਯਤਨ ਦੀ ਭਰਪੂਰ ਸ਼ਲਾਘਾ ਕੀਤੀ ਤੇ ਮੁਖਬੰਧ ਲਿਖਦਿਆਂ ਇਹ ਸਤਰਾਂ ਅੰਕਿਤ ਕੀਤੀਆਂ ਸਨ :—

'ਜਿਸ ਦੇਸ ਦੇ ਵਾਸੀ ਆਪਣੀ ਮਾਤਰੀ ਬੋਲੀ ਵਿਚ ਜ਼ੋਰਦਾਰ ਲਿਟ੍ਰੇਚਰ (ਸਾਹਿਤ) ਦੇ ਮਾਲਕ ਨਹੀਂ, ਉਹ ਦੇਸ ਕਦੇ ਵੀ ਉਨੱਤ ਨਹੀਂ ਹੋ ਸਕਦਾ ਤੇ ਪੰਜਾਬ ਵਿਚ ਇਹ ਗੱਲ ਬੜੀ ਹੀ ਗਾਫਲੀ ਵਿਚ ਸੁੱਟੀ ਜਾ ਰਹੀ ਹੈ। ਇਸ ਲਈ ਜ਼ਰੂਰੀ ਹੈ ਕਿ ਦੇਸ਼, ਮੁਲਕ ਅਰ ਕੌਮ ਦੀ ਸਭਿਅਤਾ ਅਰ ਉਨਤੀ ਲਈ ਨੀਉਂ ਰੂਪ ਪਦਾਰਥ ਨੂੰ ਅਰਥਾਤ ਪੰਜਾਬੀ ਦੇ ਸਦੀਆਂ ਤੋਂ ਬਿਖਰੇ ਹੋਏ ਖਜ਼ਾਨੇ ਨੂੰ ਜਮ੍ਹਾ ਕੀਤਾ ਜਾਵੇ ਅਰ ਤਬਾਹ ਹੋਣੋਂ ਬਚਾਇਆ ਜਾਵੇ।

ਇਸ ਭਾਰੀ ਲੋੜ ਨੂੰ ਬਾਵਾ ਬੁਧ ਸਿੰਘ ਐਗਜ਼ੈਕਟਿਵ ਇੰਜਨੀਅਰ ਸਰਗੋਧਾ ਨੇ ਇਸ ਸੈਂਚੀ ਵਿਚ ਪੂਰਾ ਕਰਨ ਦੀ ਦਿਲੀ ਵਾਹ ਲਾਈ ਹੈ। ਆਪ ਨੇ ਪੰਜਾਬੀ ਕਵੀਆਂ ਤੇ ਲੇਖਕਾਂ ਦੀਆਂ ਰਚਨਾਂ ਤੇ ਉਨ੍ਹਾਂ ਦੇ ਇਤਿਹਾਸ ਦੀ ਖੋਜ ਕੀਤੀ ਹੈ। ਇਸ ਖੋਜ ਤੇ ਭਾਲ ਦਾ 'ਜੇਠਾ ਫਲ' ਇਹ ਪੁਸਤਕ ਹੈ।'

ਇਸੇ ਤਰ੍ਹਾਂ ਉਨ੍ਹਾਂ ੧੯੧੬ ਵਿਚ 'ਕੋਇਲ ਕੂ' ਤੇ ੧੯੨੫ ਵਿਚ 'ਬੰਬੀਹ ਬੋਲ' ਪੁਸਤਕ ਪ੍ਰਕਾਸ਼ਤ ਕੀਤੀ। 'ਕੋਇਲਕੂ' ਨੂੰ ਵੀ ਯੂਨੀਵਰਸਿਟੀ ਵਲੋਂ ਪਹਿਲੇ ਦਰਜੇ ਦਾ ਇਨਾਮ ਮਿਲਿਆ ਤੇ ਇਹ ਦੱਸਣ ਦੀ ਤਾਂ ਲੋੜ ਨਹੀਂ ਕਿ ਇਹ ਕਿਤਾਬਾਂ ਪਿਛਲੇ ਤੀਹ ਚਾਲੀ ਵਰ੍ਹਿਆਂ ਤੋਂ ਪੰਜਾਬੀ ਦੇ ਇਮਤਿਹਾਨਾਂ ਵਿਚ ਲਗੀਆਂ ਆ ਰਹੀਆਂ ਹਨ। ਜੇਹਾ

---

* 'ਹੰਸ ਚੋਗ' ਬਾਰੇ ਰਾਇ ਦਿੰਦਿਆਂ ਉਸ ਸਮੇਂ ਦੇ ਇਕ ਆਲੋਚਕ ਨੇ ਬਾਵਾ ਜੀ ਦੇ ਕੰਮ ਦਾ ਮੁਲੰਕਨ ਕਰਦਿਆਂ ਕਿਹਾ ਸੀ —

He has undertaken to do what Meleager did for the Greek and palgrave for the English poetry, and what the International Collaborative effort has done counbined literature of the western world'

ਕਿ ਉਨ੍ਹਾਂ 'ਬੰਬੀਹਾ ਬੋਲ' ਦੀ ਭੂਮਿਕਾ ਵਿਚ ਸੰਕੇਤ ਕੀਤਾ ਹੈ ਕਿ ਉਨ੍ਹਾਂ ਪੰਜਾਬੀ ਕਾਵਿ ਦੀ ਚੌਥੀ ਕਿਆਰੀ ਵੀ ਤਿਆਰ ਕਰ ਰਖੀ ਹੈ ਪਰੰਤੂ ਇਹ ਪ੍ਰਕਾਸ਼ਤ ਨਹੀਂ ਹੋ ਸਕੀ। ਉਨ੍ਹਾਂ ਦੀ ਬੇਵਕਤ ਤੇ ਹਾਦਸੇ ਕਾਰਣ ਹੋਈ ਮੌਤ ਨੇ ਕਈ ਤਿਆਰ-ਬਰਤਿਆਰ ਚੀਜ਼ਾਂ ਵੀ ਸਾਡੇ ਤਕ ਨਹੀਂ ਪਹੁੰਚਣ ਦਿਤੀਆਂ।

ਇਸੇ ਤਰ੍ਹਾਂ ਰਾਜਾ ਰਸਾਲੂ ਬਾਰੇ ਉਨ੍ਹਾਂ, ਅਜੇਹੀ ਖੋਜ-ਪੁਸਤਕ ਤਿਆਰ ਕੀਤੀ, ਉਹ ਵੀ ਭਰਵੀਂ ਮੇਹਨਤ ਦਾ ਸਿਟਾ ਹੈ। 'ਪ੍ਰੇਮ ਕਹਾਣੀ' ਕਿਤਾਬ ਫਾਰਸੀ ਅੱਖਰਾਂ ਵਿਚ ਇਸ ਲਈ ਛਾਪੀ ਗਈ ਸੀ ਤਾਂ ਕਿ ਪੰਜਾਬੀ ਕਵੀਆਂ ਦੀ ਜਾਣ-ਪਛਾਣ ਗੁਰਮੁਖੀ ਜਾਣਨ ਵਾਲਿਆਂ ਤੋਂ ਇਲਾਵਾ ਹੋਰਾਂ ਨੂੰ ਵੀ ਪਹੁੰਚਾਈ ਜਾ ਸਕੇ। ਇਹ ਬਾਵਾ ਜੀ ਦੀਆਂ ਖੋਜ ਪੁਸਤਕਾਂ ਸਾਡੇ ਸਾਹਿਤ ਦੇ ਇਤਿਹਾਸਕਾਰਾਂ ਲਈ ਹਮੇਸ਼ਾਂ ਕੰਮ ਦਿੰਦੀਆਂ ਆਈਆਂ ਹਨ। ਜਦੋਂ ਮੌਲਾ ਬਖਸ਼ ਕੁਸ਼ਤਾ ਨੇ ੧੯੩੨ ਵਿਚ 'ਪੰਜਾਬ ਦੇ ਹੀਰੇ' ਪੁਸਤਕ ਲਿਖੀ ਤਾਂ ਉਨ੍ਹਾਂ ਦੇ ਸਾਹਮਣੇ ਬਾਵਾ ਜੀ ਦਾ ਕੰਮ ਆਦਰਸ਼ ਰੂਪ ਵਿਚ ਮੌਜੂਦ ਸੀ। ਸੋ ਇਹ ਕਹਿਣਾ ਅਤਿਕਥਨੀ ਨਹੀਂ ਕਿ ਬਾਵਾ ਜੀ ਨੇ ਸਾਡੇ ਪਹਿਲੇ ਸਾਹਿਤ-ਖੋਜੀ ਹਨ ਜਿਨ੍ਹਾਂ ਘੱਟੇ-ਰੁਲੀ-ਦੀਆਂ ਤੇ ਕੀੜੇ-ਖਾਧੀਆਂ ਪੋਥੀਆਂ ਵਿਚੋਂ ਢੂੰਡ-ਭਾਲ ਕੇ ਸਾਨੂੰ ਸਾਹਿਤਕ ਮੋਤੀ ਪ੍ਰਦਾਨ ਕੀਤੇ, ਉਨ੍ਹਾਂ ਦੀ ਇਸ ਘਾਲ ਦੀ ਜਿਤਨੀ ਪ੍ਰਸ਼ੰਸਾ ਕੀਤੀ ਜਾਵੇ ਥੋੜੀ ਹੈ।

ਬਾਵਾ ਜੀ ਕੇਵਲ ਸੰਚਿਤ ਕਰਨ ਵਾਲੇ ਖੋਜੀ ਹੀ ਨਹੀਂ ਸਨ ਸਗੋਂ ਵਿਦਵਾਨ ਸਮਾਲੋਚਕ ਵੀ ਸਨ। ਆਪ ਨੇ ਕਵੀਆਂ ਦੀਆਂ ਰਚਨਾਵਾਂ ਦਾ ਜੇਹਾ ਮੂਲ-ਅੰਕਣ ਤੇ ਤੁਲ-ਨਾਤਮਕ ਅਧਿਐਨ ਕੀਤਾ ਹੈ, ਉਹ ਵਿਦਵਤਾ ਦਾ ਪ੍ਰਭਾਵ ਪਾਉਣ ਵਾਲਾ ਹੈ। ਆਪ-ਣੀਆਂ ਇਨ੍ਹਾਂ ਸੰਚੀਆਂ ਵਿਚ ਜੋ ਉਨ੍ਹਾਂ ਮੁਖਬੰਧ ਲਿਖੇ, ਉਨ੍ਹਾਂ ਤੋਂ ਵੀ ਜ਼ਾਹਰ ਹੈ ਕਿ ਆਪ ਕਿਥੋਂ ਤਕ ਡੂੰਘਾ ਜਾਂਦੇ ਸਨ। 'ਕੋਇਲ ਕੂ' ਦੇ ਮੁਢ ਵਿਚ 'ਕਵਿਤਾ ਕੀ ਹੈ', ਕਵਿਤਾ ਦਾ ਸਬੰਧ ਹੋਰਨਾਂ ਕੋਮਲ ਹੁਨਰਾਂ ਨਾਲ, ਪੰਜਾਬੀ ਕਵਿਤਾ ਅਤੇ ਦੂਜੀਆਂ ਬੋਲੀਆਂ ਦੀ ਕਵਿਤਾ, ਆਦਿ ਵਿਸ਼ੇ ਲੈ ਕੇ ੭੭ ਸਫ਼ਿਆਂ ਵਿਚ ਡੂੰਘੀ ਵਿਚਾਰ ਕੀਤੀ ਗਈ ਹੈ। ਇਵੇਂ 'ਹੰਸ ਚੋਗ' ਦੀ ੩੬ ਪੰਨੇ ਦੀ ਭੂਮਿਕਾ ਬੋਲੀ ਤੇ ਲਿਪੀ ਦੇ ਵਿਕਾਸ ਤੇ ਚਾਨਣਾ ਪਾਉਂਦੀ ਹੈ। ਇਹੋ ਹੀ ਨਹੀਂ ਕਿ ਉਨ੍ਹਾਂ ਸਾਹਿਤ ਖੋਜ ਦੀਆਂ ਪੁਸਤਕਾਂ ਲਈ ਹੀ ਇਤਨੀ ਮੇਹਨਤ ਕੀਤੀ ਸਗੋਂ ਜੋ ਨਾਟਕ ਵੀ ਲਿਖੇ, ਉਨ੍ਹਾਂ ਦੇ ਮੁਖਬੰਧ ਵੀ ਆਪ ਦੀ ਵਿਦਵਤਾ ਤੇ ਡੂੰਘੇ ਅਧਿਐਨ ਦਾ ਪਰਮਾਣ ਪੇਸ਼ ਕਰਦੇ ਹਨ। ਮਿਸਾਲ ਲਈ 'ਨਾਰ ਨਵੇਲੀ' ਤੇ 'ਗ੍ਰਿਹਸਤ ਆਸ਼੍ਰਮ' ਨਾਟਕ ਸੌ ਕੁ ਸਫੇ ਦਾ ਹੈ ਪਰ ਇਸਤਰੀ ਜੀਵਨ ਬਾਰੇ ਪੱਛਮੀ ਤੇ ਪੂਰਬੀ ਦ੍ਰਿਸ਼ਟੀ-ਕੋਣ ਸਵਿਸਤਾਰ ਦੱਸਣ ਲਈ ਮਤ ਮਤਾਂਤਰਾਂ ਦੇ ਵਿਚਾਰ ਦੇ ਕੇ ਨਾਟਕਕਾਰ ਨੇ ਪੂਰੇ ੯੬ ਸਫੇ ਦੀ ਉਥਾਨਕਾ ਲਿਖੀ ਹੈ ਤੇ ਇਸ ਨਾਟਕ ਦਾ ਮੁਖਬੰਧ ਸਰ ਜੁਗਿੰਦਰ ਸਿੰਘ ਜੀ ਨੇ ਲਿਖਦਿਆਂ ਕਰਤਾ ਦੀ ਭਰਪੂਰ ਪ੍ਰਸ਼ੰਸਾ ਕੀਤੀ ਹੈ।

'ਨਾਰ ਨਵੇਲੀ' ਨਾਟਕ ਦਾ ਮੰਤਵ ਦਸਦੇ ਬਾਵਾ ਜੀ ਆਪ ਹੀ ਲਿਖਦੇ ਹਨ:—

'ਇਸ ਨਾਟਕ ਵਿਚ ਪੱਛਮੀ ਤੇ ਪੂਰਬੀ ਕਲਚਰ ਦਾ ਟਾਕਰਾ ਹੈ। ਅਸਲ ਮਤਲਬ ਇਸਦੇ ਲਿਖਣ ਦਾ ਇਹ ਹੈ ਕਿ ਪੱਛਮੀ ਫੈਸ਼ਨ ਦੀ ਰੌ ਨੂੰ, ਜਿਹੜੀ ਸਾਡੀ ਤਹਿਜ਼ੀਬ ਦੇ ਪੈਲੀ ਬੰਨੇ ਨੂੰ ਰੋੜ੍ਹੀ ਜਾਂਦੀ ਹੈ, ਰੋਕਿਆ ਜਾਏ। ਸਾਡਾ ਆਸ਼ਾ ਸਾਡੇ ਦੇਸ਼ ਦੀਆਂ ਪੜ੍ਹੀਆਂ ਲਿਖੀਆਂ, ਆਜ਼ਾਦੀ ਦੀਆਂ ਚਾਹਵਾਨ ਇਸਤ੍ਰੀਆਂ ਤੇ ਨੌਜਵਾਨਾਂ ਦੇ ਦਿਲਾਂ ਦੀਆਂ ਉਭਰ-ਦੀਆਂ ਉਮੰਗਾਂ ਤੇ ਮਨ-ਤਰੰਗਾਂ ਨੂੰ ਰੋਕਣ ਦਾ ਨਹੀਂ ਐਪਰ ਇਹ ਜ਼ਰੂਰੀ ਹੈ ਕਿ ਉਹ ਨਿਰੀਆਂ ਪੱਛਮੀ ਵਹਿਣਾਂ ਵਿਚ ਈ ਨਾ ਵਹਿ ਜਾਣ। ਉਨ੍ਹਾਂ ਦੀਆਂ ਮਨ-ਲਹਿਰਾਂ ਭਾਰਤ ਦੀ ਉਚੀ ਤੇ ਧਾਰਮਕ ਸਭਯਤਾ ਦੀਆਂ ਨਦੀਆਂ ਵਿਚ ਵਗ ਕੇ ਮੌਜਾਂ ਦਸਣ।'

ਖੋਜ ਤੋਂ ਇਲਾਵਾ ਬਾਵਾ ਜੀ ਨੇ ਮੌਲਿਕ ਸਾਹਿਤ ਰਚਨਾ ਲਈ ਵੀ ਕਈ ਉੱਦਮ ਕੀਤੇ ਜਿਵੇਂ ਕਿ ਇਹ ਨਾਟਕਾਂ ਦੀ ਰਚਨਾਂ ਤੇ ਨਾਵਲ ਤੇ ਕਵਿਤਾ ਦਾ ਨਿਰਮਾਣ। ਉਸ ਸਮੇਂ ਨਾਟਕ-ਰਚਨਾ ਬਿਲਕੁਲ ਨਵੀਂ ਗੱਲ ਸੀ ਪਰ ਬਾਵਾ ਜੀ ਨੇ ਇਸ ਖੇਤਰ ਵਿਚ ਵੀ ਚੰਗੇ ਤਜਰਬੇ ਕੀਤੇ। 'ਪ੍ਰੀਤਮ ਛੋਹ' ਉਨ੍ਹਾਂ ਦਾ ਆਪਣਾ ਕਾਵਿ-ਸੰਗ੍ਰਹਿ ਹੈ ਜਿਸ ਵਿਚ ਪੰਜਾਬੀ ਦੀਆਂ ਨਵੀਆਂ ਸੰਭਾਵਨਾਵਾਂ ਦੀ ਆਸ ਬਝਾਈ ਗਈ ਹੈ। ਉਦਾਹਰਣ ਵਜੋਂ—

ਇਕ ਇਹ ਸ਼ਹੁ ਦਰਿਆਉ ਚੜ੍ਹੰਦਾ, ਦੂਜਾ ਮੀਂਹ ਵਸੰਦਾ
ਜਿੰਦ ਇਕੱਲੀ ਘੁੰਮਣਘੇਰੀ, ਨਾ ਹੀ ਸ਼ਹੁ ਦਿਸੰਦਾ
ਦੂਰ ਕਿਨਾਰਾ ਪੈਰ ਨਾ ਲਗਦੇ, ਨਹਿੰ ਤੂਫਾਨ ਠਹਿਰੰਦਾ
ਵੇਖਾਂ ਨੇਹੁ ਕੀ ਪਾਰ ਲੰਘਾਵੇ, ਜਾਂ ਵਿਚਕਾਰ ਡੁਬੰਦਾ?

ਇਸੇ ਤਰ੍ਹਾਂ ਭਰਤਰੀ ਹਰੀ ਸ਼ਤਕਾਂ ਦਾ ਕਾਵਿ-ਅਨੁਵਾਦ ਵੀ ਉਨ੍ਹਾਂ ਦੀ ਛੰਦ ਕਲਾ ਦਾ ਪ੍ਰਮਾਣ ਪੇਸ਼ ਕਰਦਾ ਹੈ। ਖੋਜ ਦੇ ਕੰਮ ਤੋਂ ਇਲਾਵਾ ਸਭ ਤੋਂ ਵਧ ਧਿਆਨ ਖਿਚਣ ਵਾਲੀ ਉਨ੍ਹਾਂ ਦੀ ਸ਼ੈਲੀ ਹੈ। ਆਮ ਤੌਰ ਤੇ ਖੋਜੀ ਲਿਖਤਾਂ ਰਸਹੀਨ ਤੇ ਖੁਸ਼ਕ ਬਣ ਕੇ ਰਹਿ ਜਾਂਦੀਆਂ ਹਨ ਪਰੰਤੂ ਬਾਵਾ ਜੀ ਦੀ ਬਿਆਨੀਆ ਸ਼ੈਲੀ ਅਜੇਹੀ ਰਸੀਲੀ ਤੇ ਛਬੀਲੀ ਹੈ ਕਿ ਉਹ ਪਾਠਕ ਦੇ ਮਨ ਵਿਚ ਅਕੇਵਾਂ ਪੈਦਾ ਨਹੀਂ ਹੋਣ ਦਿੰਦੇ। ਉਹ ਆਪਣੇ ਕਵੀਆਂ ਦੀ ਜਾਣਕਾਰੀ ਇਉਂ ਕਰਾਉਂਦੇ ਹਨ ਕਿ ਕੁਝ ਵੀ ਬੋਝਲ ਨਾ ਜਾਪੇ। ਮਿਸਾਲ ਲਈ 'ਹੰਸ ਚੋਗ' ਦੇ ਮੁਢ ਵਿਚ ਹੀ ਉਹ ਗੁਰੂ ਕਵੀਆਂ ਦੀ ਜਾਣਕਾਰੀ ਕਰਾਉਂਦੇ 'ਸਤਿਜੁਗੀ ਦਰਬਾਰ' ਸਿਰਲੇਖ ਦੇ ਕੇ ਲਿਖਦੇ ਹਨ :—

'ਇਸ ਦਰਬਾਰ ਦੇ ਪਰਧਾਨ ਵੇਖੋ, ਇਕ ਬਿਰਧ ਸੰਤ-ਸਰੂਪ ਹਨ, ਜਿਨ੍ਹਾਂ ਦੇ ਅਕਾਲੀ ਨੂਰ ਨਾਲ ਭਰੇ ਚਿਹਰੇ ਤੇ ਚਿਟਾ ਦਾਹੜਾ ਸ਼ੋਭਾ ਦੇ ਰਿਹਾ ਹੈ। ਇਕ ਆਦਮੀ ਹੱਥ ਵਿਚ ਚੌਰ ਲੈ ਕੇ ਖੜਾ ਹੈ ਅਤੇ ਸਾਹਮਣੇ ਇਕ ਮਰਦ ਛੇਤਾਰਾ ਰਬਾਬ ਵਜਾ ਰਿਹਾ ਹੈ ਤੇ ਮੁਰਦਿਆਂ ਵਿਚ ਜਿੰਦ ਪਾਉਣ ਵਾਲਾ ਰਾਗ ਅਲਾਪ ਰਿਹਾ ਹੈ।'

'ਕੋਇਲ ਕੂ' ਦੇ ਕਵੀਆਂ ਦੀ ਝਾਕੀ 'ਪ੍ਰੇਮ ਜੰਝ' ਕਹਿਕੇ ਇਉਂ ਦੱਸੀ ਹੈ —

'ਅਜ ਬਾਜ਼ਾਰਾਂ ਵਿਚ ਗਹਿਮਾ ਗਹਿਮ ਹੈ। ਬੈਠਕਾਂ ਤੇ ਕੋਠਿਆਂ ਦੀਆਂ ਛੱਤਾਂ

ਵੇਖਣ ਵਾਲਿਆਂ ਨਾਲ ਭਰਪੂਰ, ਜਿਧਰ ਨਜ਼ਰ ਮਾਰੋ ਕੀ ਨੇੜੇ ਕੀ ਦੂਰ, ਸਭ ਜਗ੍ਹਾ ਮਨੁਖਾਂ ਨਾਲ ਭਰੀ ਵਿਖਾਈ ਦਿੰਦੀ ਹੈ। ਕਿਸੇ ਜਲੌ, ਚੜ੍ਹਾਈ ਜਾਂ ਜੰਞ ਦੀ ਉਡੀਕ ਲਗੀ ਹੈ। ਵੇਖੋ, ਸਾਰੇ ਚੜ੍ਹਦੇ ਵਲ ਨੀਝ ਲਾਈ ਬੈਠੇ ਸਨ। ਅਹਿ ਲੌ ਇਹ ਕੀ ਆਖਦਾ ਹੈ। ਢਮ ! ਢਮ ! ਢਮ ! ਸੁਣੋ ਭਾਈ ਲੋਕੋ, ਸਤਜੁਗੀ ਦਰਬਾਰ ਪ੍ਰੇਮ ਬਰਾਦਰੀ ਵਿਚ ਸਜ ਚੁਕਾ ਹੈ, ਹੁਣ ਪ੍ਰੇਮ-ਜੰਞ ਚਲੀ ਆਉਂਦੀ ਹੈ ਜੋ ਸਤਿਜੁਗੀ ਦਰਬਾਰੀਆਂ ਦੀ ਸੇਵਾ ਵਿਚ ਹਾਜ਼ਰ ਹੋ ਕੇ ਦਰਸ਼ਨਾਂ ਦਾ ਆਨੰਦ ਲਵੇਗੀ। ਪੁਰਾਣੇ ਪੁਰਾਣੇ ਪ੍ਰੇਮ-ਭਰੇ ਕਵੀਆਂ ਦੇ ਦਰਸ਼ਨ ਕਰਕੇ ਤੇ ਪ੍ਰੇਮ ਦੀ ਕਣੀ ਜੇ ਝੋਲੀ ਪੈ ਜਾਏ ਤਾਂ ਜਨਮ ਸਕਾਰਥ ਸਮਝਣਾ ਢਮ ! ਢਮ ! ਢਮ !'

ਅੱਗੇ ਸਾਰੀ ਬਰਾਤ ਵਿਚ ਕਵੀਆਂ ਨੂੰ ਲੰਘਦਿਆਂ ਵਿਖਾਇਆ ਹੈ ਤੇ ਹਰ ਕਵੀ ਦੀ ਵਿਸ਼ੇਸ਼ ਨੁਹਾਰ ਵਿਲੱਖਣ ਕਰ ਕੇ ਦੱਸੀ ਹੈ, ਜਿਵੇਂ ਕਿ ਵਾਰਸਸ਼ਾਹ ਦੀ ਆਮਦ ਦੱਸ ਕੇ ਕਹਿੰਦੇ ਹਨ:

'ਮੁਕਾਬਲੇ ਤੋਂ ਕੁਝ ਕੁ ਵਿਥ ਤੇ ਇਕ ਕਵੀ ਸੋਹਣਾ, ਸਜੀਲਾ, ਲੰਮੇ ਵਾਲ, ਸਿਰ ਤੇ ਵੱਡੀ ਪੱਗ, ਝੂਮਦਾ-ਝਾਮਦਾ ਪ੍ਰੇਮ ਵਿਚ ਮਸਤ ਚਲਿਆ ਆਉਂਦਾ ਹੈ। ਇਸ ਦੇ ਸਾਜ਼ ਵਾਜ ਤੇ ਕੁਝ ਕੁ ਮੁਕਬਲ ਵਾਂਗੂ ਹੀ ਨੇ ਪਰ ਰਸ ਢੇਰ ਵਧੀਕ, ਏਥੇ ਏਨੀ ਭੀੜ ਹੈ ਕਿ ਸਾਰੀ ਲੁਕਾਈ ਟੁਟ ਟੁਟ ਪੈਂਦੀ ਹੈ। ਇਹ ਕਦੀ ਤੇ ਮਸਤੀ ਵਿਚ ਸੁਰ ਅਲਾਪਦਾ ਹੈ ਅਰ ਹੀਰ ਰਾਂਝੇ ਦਾ ਕਿੱਸਾ ਸੁਣਾਉਂਦਾ ਹੈ, ਵਿਚ ਵਿਚ ਹਉਕਾ ਭਰਕੇ ਗੋਤਾ ਖਾ ਜਾਂਦਾ ਹੈ ਜੀਕੁਣ ਤੀਰ ਇਸ ਦੇ ਕਲੇਜੇ ਨੂੰ ਵਿੰਨ੍ਹ ਜਾਂਦੇ ਹਨ। ਇੰਜ ਪਰਤੀਤ ਹੁੰਦਾ ਹੈ ਜੀਕੁਣ ਹੀਰ ਰਾਂਝੇ ਦੀ ਕਹਾਣੀ ਇਸ ਦੀ ਹਡਬੀਤੀ ਹੈ, ਇਹ ਜੇ ਸੱਯਦ ਵਾਰਸ ਸ਼ਾਹ ਜੰਡਿਆਲਾ ਸ਼ੇਰ ਖਾਂ। ਅਹਿ ਲੌ ਇਸ ਦੇ ਸਿਰ ਤੇ ਵੀ ਦੋ ਹਵਾਈ ਰੂਹਾਂ ਛਤਰ ਝੁਲਾਈ ਤੇ ਚੌਰੀ ਕਰਦੀਆਂ ਆਉਂਦੀਆਂ ਹਨ, ਇਹ ਰੂਹਾਂ ਹੀਰ ਰਾਂਝੇ ਦੀਆਂ ਹੋਸਨ।'

ਇਹ ਹੈ ਬਾਵਾ ਜੀ ਦੀ ਨਾਵਲੀ ਢੰਗ ਦੀ ਸ਼ੈਲੀ, ਜਿਸ ਨਾਲ ਖੋਜ ਦੇ ਵਿਸ਼ੇ ਵੀ ਰਸ ਰੰਗ-ਪੂਰਣ ਹੋ ਗਏ ਹਨ। ਇਹ ਗੁਣ ਕਿ ਵਿਦਵਤਾ ਤੇ ਖੋਜ ਦੇ ਵਿਸ਼ਿਆਂ ਨੂੰ ਇਤਨਾ ਰਸੀਲਾ ਤੇ ਰੋਚਕ ਬਣਾਇਆ ਜਾਵੇ, ਕਿਸੇ ਕਿਸੇ ਕਲਾਕਾਰ ਕਲਮਧਾਰੀ ਦੇ ਹੀ ਹਿਸੇ ਆਇਆ ਹੈ।

ਕੁਝ ਵੀ ਹੋਵੇ ਜਿਵੇਂ ਇਸ ਜ਼ਮਾਨੇ ਵਿਚ ਸ. ਕਰਮ ਸਿੰਘ ਹਿਸਟੋਰੀਅਨ ਨੇ ਇਤਿ-ਹਾਸਕ ਖੋਜ ਦਾ ਮੁੱਢ ਰੱਖਿਆ, ਸ. ਜੀ. ਬੀ. ਸਿੰਘ ਨੇ ਪ੍ਰਾਚੀਨ ਹੱਥਲਿਖਤਾਂ ਤੇ ਲਿਪੀ-ਵਿਕਾਸ ਬਾਰੇ ਖੋਜ ਕੀਤੀ, ਤਿਵੇਂ ਸਾਡੇ ਸਾਹਿਤ ਦੇ ਮੋਢੀ ਖ਼ੋਜੀ ਹੋਣ ਦਾ ਸੇਹਰਾ ਬਾਵਾ ਬੁਧ ਸਿੰਘ ਜੀ ਦੇ ਸਿਰ ਹੀ ਸਜਦਾ ਹੈ।

—0—

# ਸਰਦਾਰ ਜੀ. ਬੀ. ਸਿੰਘ

ਖੋਜ ਜਿਸ ਬਲਾ ਦਾ ਨਾਮ ਹੈ ਤੇ ਜੋ ਭਰਮਾਂ ਵਹਿਮਾਂ, ਮਨੌਤਾਂ ਤੇ ਕਪੋਲ-ਕਲਪ-ਨਾਵਾਂ ਦੇ, ਗਲ ਪੈ ਜਾਂਦੀ ਹੈ, ਉਹ ਸਰਦਾਰ ਜੀ. ਬੀ. ਸਿੰਘ ਜੀ ਦੇ ਨਾਲ ਪੰਜਾਬੀ ਵਿਚ ਆਈ ਅਤੇ ਜੇ ਸ. ਜੀ. ਬੀ. ਸਿੰਘ ਵੀ ਕਿਤੇ ਭੁੱਲ-ਵਸ ਕਪੋਲ ਕਲਪਣਾ ਦੇ ਜਾਲ ਵਿਚ ਫਸੇ ਤਾਂ ਇਹ ਬਲਾ ਉਨ੍ਹਾਂ ਦੇ ਵੀ ਗਲ ਪੈ ਗਈ। ਇਸ ਹਕੀਕਤ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਜੇ ਇਸ ਸਮੇਂ ਸਾਹਿਤ ਦੀ ਖੋਜ ਬਾਵਾ ਬੁਧ ਸਿੰਘ ਜੀ ਨੇ ਕੀਤੀ ਤਾਂ ਪ੍ਰਾਚੀਨ ਹੱਥ-ਲਿਖਤ ਖਰੜਿਆਂ ਅਤੇ ਲਿਪੀ-ਵਿਕਾਸ ਦੀ ਖੋਜ ਦਾ ਮੁੱਢ ਸ. ਗੁਰਬਖਸ਼ ਸਿੰਘ ਜੀ (ਜੀ. ਬੀ. ਸਿੰਘ) ਨੇ ਰੱਖਿਆ।

ਜਿਸ ਸਮੇਂ ਆਪ ਨੇ ਲਿਖਣਾ ਸ਼ੁਰੂ ਕੀਤਾ, ਉਹ ਖੰਡਨ ਮੰਡਨ ਦਾ ਯੁਗ ਸੀ। ਸਿੰਘ ਸਭਾ ਲਹਿਰ ਦੀ ਸ਼ਾਸਤ੍ਰਾਰਥੀ ਪਰੰਪਰਾ ਵਿਚ ਦੂਜੇ ਮਤ ਦੀਆਂ ਕਮਜ਼ੋਰੀਆਂ ਦੀ ਪੁਣਛਾਣ ਕਈ ਕਿਤਾਬਾਂ ਤੇ ਟ੍ਰੈਕਟ ਲਿਖਕੇ ਕਰਾਰੇ ਹੱਥੀਂ ਕੀਤੀ ਜਾਂਦੀ ਸੀ। ਅਜੇਹੇ ਮੌਕੇ ਆਪ ਨੇ ਅਨਮਤੀ ਕਪੋਲ ਕਲਪਨਾਵਾਂ ਦੇ ਚੰਗੇ ਪਾਜ ਖੋਲ੍ਹੇ ਅਤੇ ਸੁੱਚੇ ਧਰਮ ਦੀ ਹਕੀਕਤ ਬਿਆਨ ਕੀਤੀ। ਇਹ ਵੀਹਵੀਂ ਸਦੀ ਦੇ ਮੁੱਢ ਦਾ ਸਮਾ ਹੈ ਜਦੋਂ ਆਪਦੇ ਅਜੇਹੇ ਦਰਜਨਾਂ ਲੇਖ ਖਾਲਸਾ ਟ੍ਰੈਕਟ ਸੁਸਾਇਟੀ ਵਰਗੀਆਂ ਸੰਸਥਾਵਾਂ ਨੇ ਅਤੇ 'ਪੰਥ ਸੇਵਕ' ਤੇ 'ਸਿਖ ਰੀਵਿਊ' ਵਰਗੇ ਪ੍ਰਸਿੱਧ ਪੱਤਰਾਂ ਨੇ ਚਾਅ ਤੇ ਮਾਣ ਨਾਲ ਪ੍ਰਕਾਸ਼ਤ ਕੀਤੇ ਅਤੇ ਧਰਮ ਦੀ ਜੈ ਜੈ ਕਾਰ ਹੋਈ। ਜਦੋਂ ਅਨਮਤੀਆਂ ਨਾਲ ਇਹ ਕਲਮੀ ਟਾਕਰੇ ਨਰਮ ਹੋਏ ਤਾਂ ਆਪ ਨੇ ਉਸੇ ਵਿਵੇਕ ਨਾਲ ਆਪਣੇ ਧਰਮ ਵਿਚ ਆਈਆਂ ਗ਼ਲਤ ਮਨੌਤਾਂ ਨੂੰ ਸੋਧਣ ਵਲ ਰੁਕ ਕੀਤਾ। ਇਸਦੇ ਕਈ ਸਭਿਆਚਾਰਕ, ਇਤਿਹਾਸਕ ਤੇ ਸਾਹਿਤਕ ਪੱਖ ਵਿਗਿਆਨਕ ਤਰੀਕੇ ਨਾਲ ਵਿਚਾਰ ਕੇ ਪਾਠਕਾਂ ਅੱਗੇ ਰੱਖੇ। ਸੋ ਸਰਦਾਰ ਸਾਹਿਬ ਦੀ ਪਹਿਲੀ ਵਿਸ਼ੇਸਤਾ ਧਰਮਾਂ ਦਾ ਤੁਲਨਾਤਮਕ ਅਧਿਐਨ, ਵਿਚਾਰਵਾਨ ਪਾਠਕਾਂ ਅਗੇ ਪੇਸ਼ ਕਰਨਾ ਸੀ। ਫਿਰ ਉਨ੍ਹਾਂ ਪ੍ਰਾਚੀਨ ਹੱਥਲਿਖਤਾਂ ਅਤੇ ਲਿਪੀ ਵਿਕਾਸ ਦੀ ਖੋਜ ਵਿਚ ਜਿਸ ਤਰ੍ਹਾਂ ਨਿਝਕ ਹੋਕੇ ਵਿਗਿਆਨਕ ਪਰਿਪਾਟੀ ਚਲਾਈ, ਉਹ ਇਕ ਬੇਮਿਸਾਲ ਕਾਰਨਾਮਾ ਹੈ। ਗੁਰਮੁਖੀ ਦੇ ਅਨੁਸੰਧਾਨ ਬਾਰੇ ਤਾਂ ਉਨ੍ਹਾਂ ਦੀ ਸੋਝੀ ਤੇ ਮੇਹਨਤ ਦੀ ਜਿਤਨੀ ਪਰਸ਼ੰਸਾ ਕੀਤੀ ਜਾਵੇ, ਥੋੜੀ ਹੈ।

ਆਪ ਦਾ ਜਨਮ ਪਿੰਡ ਗਜਿਆਣਾ ਜ਼ਿਲਾ ਗੁਜਰਾਂ ਵਾਲਾ ਵਿਚ ਸਰਦਾਰ ਤੇਜਾ

ਸਿੰਘ ਕਪੂਰ ਦੇ ਘਰ ੧੯ ਫਰਵਰੀ ੧੮੭੭ ਈਸਵੀ ਨੂੰ ਹੋਇਆ। ਮੁਢਲੀ ਪੜ੍ਹਾਈ ਮੁਕੰਮਲ ਕਰਕੇ ਰੁੜਕੀ ਕਾਲਜ ਤੋਂ ਇੰਜਨੀਅਰੀ ਦਾ ਕੋਰਸ ਪਾਸ ਕੀਤਾ ਤੇ ਹਿੰਦ ਸਰਕਾਰ ਦੇ ਮਹਿਕਮਾ ਤਾਰ ਦੀ ਇੰਜਨੀਅਰਿੰਗ ਸਰਵਿਸ ਵਿਚ ਨੌਕਰੀ ਕਰ ਲਈ। ਤਰੱਕੀ ਕਰਦੇ ਕਰਦੇ ਆਪ ਇਸੇ ਮਹਿਕਮੇ ਦੇ ਡਾਇਰੈਕਟਰ ਵੀ ਬਣੇ ਤੇ ਕੁਝ ਅਰਸਾ ਪੋਸਟਮਾਸਟਰ ਜਨਰਲ ਦੇ ਤੌਰ ਤੇ ਵੀ ਕੰਮ ਕੀਤਾ। ਸ਼ਾਇਦ ਆਪ ਪਹਿਲੇ ਹਿੰਦੁਸਤਾਨੀ ਸਨ ਜਿਨ੍ਹਾਂ ਨੂੰ ਇਸ ਉਚੇ ਅਹੁਦੇ ਤੇ ਸੁਸ਼ੋਭਿਤ ਹੋਣ ਦਾ ਮਾਣ ਮਿਲਿਆ। ਮਹਿਕਮੇ ਦੇ ਕੰਮਾਂ ਵਿਚ ਹਿੰਦ ਭਰ ਦੀਆਂ ਕਿਤਨੀਆਂ ਹੀ ਥਾਂਵਾਂ ਦੇਖਣ ਦਾ ਮੌਕਾ ਲੱਗਾ, ਆਪ ਨੇ ਖੋਜ ਦੀ ਧੁਨ ਵਿਚ ਇਹੋ ਜਿਹੀਆਂ ਸਾਰੀਆਂ ਅਦਲਾਬਦਲੀਆਂ ਤੇ ਫੇਰੀਆਂ ਤੋਂ ਪੂਰਾ ਪੂਰਾ ਲਾਭ ਉਠਾਇਆ। ਲਿਪੀ-ਵਿਕਾਸ ਬਾਰੇ ਖੋਜ ਕਰਨ ਦੀ ਲਗਨ ਉਨ੍ਹਾਂ ਨੂੰ ੧੯੦੩ ਵਿਚ ਲਗੀ। ਧਰਮ, ਦਰਸ਼ਨ ਤੇ ਇਤਿਹਾਸ ਦੇ ਅਧਿਐਨ ਦਾ ਸ਼ੌਕ ਤਾਂ ਆਪਨੂੰ ਮੁਢ ਹੀ ਤੋਂ ਸੀ। ਇਸ ਬਾਰੇ ਜੋ ਭੀ ਜਿਥੋਂ ਕਿਤੋਂ ਮਸਾਲਾ ਮਿਲਿਆ, ਉਹ ਸੰਗ੍ਰਹਿ ਕੀਤਾ ਤੇ ਉਸਦੇ ਅਧਾਰ ਤੇ ਨਵੇਂ ਸਿੱਟੇ ਕੱਢੇ। ਆਪ ਫਾਰਸੀ, ਉਰਦੂ, ਸੰਸਕ੍ਰਿਤ ਆਦਿ ਤੋਂ ਇਲਾਵਾ ਕਈ ਪ੍ਰਾਂਤਕ ਜ਼ਬਾਨਾਂ ਦੇ ਵੀ ਜਾਣੂ ਸਨ ਤੇ ਹਰ ਥਾਂ ਤੋਂ ਗਿਆਨ ਪ੍ਰਾਪਤੀ ਕਰਦੇ ਗਏ। ਨੌਕਰੀ ਤੋਂ ਰਿਟਾਇਰ ਹੋਣ ਉਪਰੰਤ ਉਹ ਮਾਡਲ ਟਾਊਨ ਲਾਹੌਰ ਨਿਵਾਸ ਰਖਦੇ ਰਹੇ। ੧੯੩੩ ਵਿਚ ਸ. ਗੁਰਬਖਸ਼ ਸਿੰਘ ਨੇ 'ਪ੍ਰੀਤ ਲੜੀ' ਸ਼ੁਰੂ ਕੀਤੀ ਤੇ ੧੯੩੬ ਵਿਚ ਉਹ ਇਥੇ ਹੀ ਮਾਡਲ ਟਾਊਨ ਲਾਹੌਰ ਆ ਗਏ। ਇਸੇ ਸਮੇਂ, ਨਾਮਾਂ ਦਾ ਭੁਲੇਖਾ ਨ ਪਵੇ, ਇਸ ਕਰਕੇ ਆਪ ਨੇ ਗੁਰਬਖਸ਼ ਸਿੰਘ ਦੀ ਥਾਂ ਜੀ. ਬੀ. ਸਿੰਘ ਲਿਖਣਾ ਸ਼ੁਰੂ ਕੀਤਾ ਅਤੇ ਸ. ਗੁਰਬਖਸ਼ ਸਿੰਘ ਪ੍ਰੀਤ ਲੜੀ ਦੀ ਕਾਫੀ ਮੱਦਦ ਕੀਤੀ। ਦੇਸ਼-ਵੰਡ ਕਾਰਣ ਹੋਈ ਗੜਬੜ ਕਰਕੇ ਦੋ ਤਿੰਨ ਲੱਖ ਦੀ ਜਾਇਦਾਦ ਛਡਕੇ ਦਿਲੀ ਆਏ ਤੇ ਫਿਰ ਆਖਰ ਆਪਣੇ ਸਪੁੱਤਰ ਡਾ. ਹਰਬੰਸ ਸਿੰਘ ਕਪੂਰ ਪਾਸ ਇੰਗਲੈਂਡ ਚਲੇ ਗਏ, ਉਥੇ ਹੀ ਨੋਰਵਿਚ (ਇੰਗਲੈਂਡ) ਵਿਚ ਚੁਹੱਤਰ ਵਰ੍ਹੇ ਦੀ ਉਮਰ ਵਿਚ ਆਪ ਦਾ ਦੇਹਾਂਤ ੨੧ ਜਨਵਰੀ ੧੯੫੦ ਈ. ਨੂੰ ਹੋਇਆ।

ਇਹ ਗੱਲ ਖੇਦ ਵਾਲੀ ਹੈ ਕਿ ਉਨ੍ਹਾਂ ਉਮਰ ਭਰ ਜੋ ਮਸਾਲਾ ਸੰਚਿਤ ਕੀਤਾ ਉਸਨੂੰ ਛਾਪੇ ਦਾ ਜਾਮਾ ਨ ਪਹਿਨਾ ਸਕੇ। ਕੁਛ ਚੀਜਾਂ ਨਿਰਗੁਣੀਆਰਾ ਟ੍ਰੈਕਟਾਂ ਦੀ ਲੜੀ ਵਿਚ ਹੀ ਪ੍ਰਕਾਸ਼ਤ ਹੋਈਆਂ ਜਿਵੇਂ ਕਿ ਭਗਤਾਂ ਦੇ ਜੀਵਨ ਆਦਿ। ਕੁਝ ਕੁ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ—

੧ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ (੧੯੪੫) ੨ ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ (੧੯੫੦) ੩ ਭਗਤੀ ਮਾਰਗ (ਭਗਤੀ ਸੂਤ੍ਰਾਂ ਦਾ ਅਨੁਵਾਦ) ੪ ਸਿਖ ਧਰਮ ਉਦਯ ੫ ਵੈਸ਼ਣਵ ਮਤ (੧੯੧੩) ੬ ਸ੍ਰੀ ਜੈਦੇਵ ਚਰਿਤ੍ਰ(੧੯੦੫, ਟ੍ਰੈਕਟ ਨੰ. ੨੨੯) ੭ ਮੀਰਾਂ ਬਾਈ ਦਾ ਜੀਵਨ (੧੯੦੫, ਟ੍ਰੈਕਟ ਨੰ. ੨੬੮] ੮ ਭਗਤ ਨਾਮਦੇਵ ਜੀ ਦਾ ਜੀਵਨ-ਚਰਿਤ੍ਰ ਤਿੰਨ ਭਾਗ) (੧੯੦੬) ਟ੍ਰੈਕਟ ਨੰ.

੨੮੫, ੮੬, ੮੭ ੯ ਸ਼ੇਖ ਫਰੀਦ ਜੀ ਦਾ ਜੀਵਨ ਚਰਿਤ੍ਰ (ਦੋ ਭਾਗ) ਟ੍ਰੈਕਟ ਨੰ. ੪੯੩, ੯੪) ੧੦ ਵੈਦਿਕ ਰਿਸ਼ੀਆਂ ਦੇ ਇਲਮ ਹੁਨਰ ੧੧ ਵੇਦਕ ਜਾਦੂਗਰੀ ੧੨ ਵੈਦਕ ਕੁਰਬਾਨੀਆਂ ੧੩ ਯੋਗ ਦਰਸ਼ਨ ੧੪ ਗੀਤਾ ਸਾਰ ੧੫ ਭਰਤਰੀਹਰੀ ਦੇ ਤ੍ਰੈ ਸ਼ਤਕ ੧੬ ਹਠ ਯੋਗ ਪ੍ਰਦੀਪਿਕਾ ੧੭ ਕਿਆ ਵੇਦ ਇਲ-ਹਾਮੀ ਹੈਂ (ਉਰਦੂ) ੧੮ ਨਿਯੋਗ [ਉਰਦੂ) ੧੯ ਵੇਦਕ ਰੀਤੀ (ਉਰਦੂ) ੨੦ ਲਾਇਫ ਐਂਡ ਟੀਚਿੰਗਜ਼ ਆਫ ਭਗਤ ਨਾਮਦੇਵ (ਅੰਗਰੇਜ਼ੀ) ੨੧ ਸਾਖੀਆਂ ਦੀ ਹਕੀਕਤ (ਅਲ.) ੨੨ ਸਿਖ ਇਤਿਹਾਸ (੩ ਭਾਗ) (ਅਪ੍ਰਕਾਸ਼ਤ)

ਆਪ ਭਾਰਤੀ ਮਤਾਂ ਦੇ ਚੰਗੇ ਖੋਜੀ ਵਿਦਵਾਨ ਸਨ ਇਸ ਕਰਕੇ ਵੀਹਵੀਂ ਸਦੀ ਦੇ ਮੁਢ ਵਿਚ ਉਨ੍ਹਾਂ ਅੱਧੀ ਦਰਜਨ ਤੋਂ ਵੱਧ ਐਸੀਆਂ ਰਚਨਾਵਾਂ ਰਚੀਆਂ, ਜਿਨ੍ਹਾਂ ਵਿਚ ਪੁਰਾਣਕ ਮੰਨਤਾਵਾਂ ਦੀ ਨਿਰਭੈ ਹੋ ਕੇ ਚੀਰ-ਫਾੜ ਕੀਤੀ ਗਈ ਸੀ।

ਉਸ ਸਮੇਂ ਸਿੰਘ ਸਭਾ ਲਹਿਰ ਵਾਲਿਆਂ ਨੂੰ ਐਸੀਆਂ ਚੀਜ਼ਾਂ ਦੀ ਲੋੜ ਵੀ ਸੀ ਤਾਂ ਕਿ ਆਰਯ ਸਮਾਜੀਆਂ ਦੀਆਂ ਕੁਤਰਕਾਂ ਦਾ ਮੂੰਹਤੋੜ ਉਤਰ ਦਿੱਤਾ ਜਾ ਸਕੇ। ਦੂਜਾ ਆਪ ਦਾ ਖੇਤਰ ਲਿਪੀ ਵਿਕਾਸ ਦੀ ਖੋਜ ਸੀ।

'ਮੈਨੂੰ ਚਿਰ ਤੋਂ ਇਨ੍ਹਾਂ ਅੱਖਰਾਂ ਦੇ ਮੁੱਢ ਦੀ ਭਾਲ ਰਹੀ ਹੈ। ਸੰਨ ੧੯੦੩ ਈ. ਵਿਚ ਮੈਂ ਨਾਗਪੁਰ ਦੇ ਅਜਾਇਬ ਘਰ ਵਿਚ ਕੁਝ ਸ਼ਿਲਾਲੇਖ ਤਮਾਸ਼ਬੀਨਾਂ ਵਾਂਙ ਵੇਖ ਰਿਹਾ ਸਾਂ। ਅਜਾਇਬਘਰ ਦੇ ਕਿਊਰੇਟਰ ਪੰਡਿਤ ਹੀਰਾਨੰਦ ਜੀ ਸ਼ਾਸਤ੍ਰੀ, ਐਮ. ਏ. ਮੇਰੇ ਨਾਲ ਸਨ। ਇਕ ਸ਼ਿਲਾਲੇਖ ਵਿਚ ਕੁਝ ਅੱਖਰ ਘ, ਬ ਆਦਿ ਗੁਰਮੁਖੀ ਅੱਖਰਾ ਨਾਲ ਮਿਲਦੇ ਮੇਰੀ ਨਜ਼ਰੀਂ ਪਏ। ਮੇਰੇ ਪੁਛਣ ਤੇ ਸ਼ਾਸਤ੍ਰੀ ਜੀ ਨੇ ਦਸਿਆ ਕਿ ਉਹ ਅੱਖਰ ਘ ਅਰ ਬ ਹੀ ਹਨ ਅਤੇ ਉਹ ਲੇਖ ਯਾਰ੍ਹਵੀਂ ਸਦੀ ਈਸਵੀ ਦਾ ਹੈ ਅਤੇ ਨਾਗਪੁਰ ਤੋਂ ਡੇਢ ਦੋ ਸੌ ਮੀਲ ਦੱਖਣ ਵਲ ਕਿਸੇ ਧੁਰਾਣੇ ਮੰਦਰ ਦੇ ਖੋਲਿਆਂ ਵਿਚੋਂ ਮਿਲਿਆ ਹੈ। ਬੜੀ ਹੈਰਾਨੀ ਹੋਈ। ਅਗੇ ਦਿਲ ਵਿਚ ਇਹ ਸ਼ੰਕਾ ਉਠਿਆ ਕਰਦੀ ਸੀ ਕਿ ਗੁਰਮੁਖੀ ਅੱਖਰਾਂ ਦੀਆਂ ਸ਼ਕਲਾ 'ਨਾਗਰੀ' ਅੱਖਰਾਂ ਨਾਲ ਨਹੀਂ ਮਿਲਦੀਆਂ, ਉਹ ਉਨ੍ਹਾਂ ਤੋਂ ਅੱਡ ਕਿਉਂ ਹਨ ਅਤੇ ਕਿਸ ਤਰ੍ਹਾਂ ਬਣ ਗਈਆਂ ਹਨ। ਹੁਣ ਉਨ੍ਹਾਂ ਵਿਚੋਂ ਹੀ ਕੁਝ ਸ਼ਕਲਾਂ ਹਜ਼ਾਰਾਂ ਮੀਲ ਦੂਰ ਥਾਵਾਂ ਵਿਚ ਅੱਠ ਨੌ ਸੌ ਵਰ੍ਹਾ ਪਿਛੇ ਦੇ ਲਿਖੇ ਲੇਖਾਂ ਵਿਚ ਵੇਖਕੇ ਉਨ੍ਹਾਂ ਦਾ ਅਸਲ ਢੂੰਡ ਕੱਢਣ ਦਾ ਸਵਾਲ ਮੇਰੇ ਲਈ ਇਕ ਧੁਨ ਬਣ ਗਿਆ। ਸ਼ਾਸਤ੍ਰੀ ਜੀ ਨੇ ਇਸ ਖੋਜ ਵਿਚ ਮੇਰੀ ਸਹਾਇਤਾ ਕੀਤੀ, ਬਹੁਤ ਸਾਰੀਆਂ ਲਿਪੀਆਂ ਜੋ ਉਨ੍ਹਾਂ ਪਾਸ ਆਪਣੇ ਕੰਮ ਵਿਚ ਵਰਤਣ ਲਈ ਇਕੱਠੀਆਂ ਹੋਈਆਂ ਸਨ, ਮੈਨੂੰ ਦਿਤੀਆਂ ਅਤੇ ਥੋੜਾ ਚਿਰ ਪਿਛੋਂ ਪੰਡਿਤ ਗੌਰੀ ਸ਼ੰਕਰ ਜੀ ਓਝਾ ਦੀ ਕਿਤਾਬ 'ਪ੍ਰਾਚੀਨ ਲਿਪਿਮਾਲਾ' ਵੀ ਮੰਗਵਾ ਦਿਤੀ। ਇਸ ਪੋਥੀ ਵਿਚ ਸੌ ਤੋਂ ਉਪਰ ਲਿਪੀਆਂ ਦਿਤੀਆਂ ਸਨ, ਜੋ ਪੁਰਾਣੇ ਸ਼ਿਲਾਲੇਖਾਂ, ਦਾਨ-ਪੱਤਰਾਂ ਆਦਿ ਤੋਂ ਤਿਆਰ ਕੀਤੀਆਂ ਗਈਆਂ ਸਨ।

ਅੰਨ੍ਹੇ ਨੂੰ ਕੀ ਚਾਹੀਏ ? ਦੋ ਅੱਖਾਂ । ਇਤਨੀ ਸਾਮੱਗਰੀ ਪਾ ਕੇ ਮੇਰੇ ਆਪਣੇ ਲਈ ਦਿਲ ਦੀ ਅਚਵੀ ਮਿਟਾਣ ਲਈ ਕੋਈ ਮੁਸ਼ਕਲ ਨਾਂਹ ਰਹੀ । ਰਾਤ ਦਿਨ ਮੇਹਨਤ ਕਰਕੇ ਮੈਂ ਨਤੀਜੇ ਪੁਰ ਪਹੁੰਚ ਗਿਆ । 'ਖਾਲਸਾ ਐਡਵੋਕੇਟ' ਅਖਬਾਰ ਤੇ ਖਾਲਸਾ ਯੰਗਮੈਨਜ ਮੈਗਜ਼ੀਨ' ਵਿਚ ਲੇਖ ਲਿਖੇ ਅਤੇ ਨੌਕਰੀ ਦੇ ਸਬੰਧ ਵਿਚ ਜਿਥੇ ਮੈਂ ਸਾਂ, ਉਥੋਂ ਦੀ ਲਿਟਰੇਰੀ ਲੀਗ ਵਿਚ ਲੇਖ ਪੜ੍ਹੇ । ਛੇਕੜ ਜਦ ਮੈਂ ਸ਼ੁਰੂ ੧੯੧੪ ਈ. ਵਿਚ ਘਰ ਛੁੱਟੀ ਆਇਆ ਤਾਂ ਆਪਣੀ ਖੋਜ ਪੜਤਾਲ ਨੂੰ ਗੁਰਮੁਖੀ ਦੇ ਜਨਮ ਪਰ ਵਿਚਾਰ (੧੯੧੪) ਰਿਸਾਲੇ ਦੀ ਸ਼ਕਲ ਵਿਚ ਛਾਪ ਦਿਤਾ ।

ਰਿਸਾਲਾ ਛਾਪਣ ਤੋਂ ਪਿਛੋਂ ਖ਼ੋਜ ਬੰਦ ਨਹੀਂ ਕਰ ਦਿਤੀ ਗਈ । ਕਈ ਇਕ ਨਵੇਂ ਸਵਾਲ ਜੋ ਪੈਦਾ ਹੋ ਗਏ ਸਨ, ਉਨ੍ਹਾਂ ਦੇ ਜਵਾਬ ਢੂੰਢਣ ਵਿਚ ਲਗਾ ਰਿਹਾ ਅਤੇ ਹੁਣ ਮੈਂ ਦਿਲ ਦੀ ਤਸੱਲੀ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਸਾਰੇ ਸਵਾਲਾਂ ਦੇ ਜਵਾਬ ਮੈਨੂੰ ਮਿਲ ਗਏ ਹਨ ।

ਆਪਣੀ ਖੋਜ ਦਾ ਸਿੱਟਾ ਮੈਂ ਇਸ ਕਿਤਾਬ ਵਿਚ ਪੇਸ਼ ਕਰਦਾ ਹਾਂ । ਇਹ ਅੱਖਰ, ਜਿਨ੍ਹਾਂ ਨੂੰ ਅਜ ਕੱਲ 'ਗੁਰਮੁਖੀ' ਨਾਮ ਦਿਤਾ ਜਾਂਦਾ ਹੈ, ਅਸਲ ਵਿਚ ਬਹੁਤ ਪੁਰਾਣੇ ਹਨ । ਬਾਰ੍ਹਵੀਂ ਸਦੀ ਤੋਂ ਇਹ ਮਾਲਵੇ, ਮਾਝੇ ਤੇ ਸਾਂਦਲ ਬਾਰ ਅਤੇ ਦੁਆਬਾ ਤੇ ਮੈਣ ਦੁਆਬ ਤੇ ਉਤਰੀ ਭਾਗ ਵਿਚ ਵਰਤੀਂਦੇ ਚਲੇ ਆਏ ਹਨ । ਜਿਵੇਂ ਕਸ਼ਮੀਰ ਵਿਚ 'ਸ਼ਾਰਦਾ' ਅਤੇ ਡੋਗਰ ਦੇਸ਼ ਤੋਂ ਲੈ ਕੇ ਕਾਲਕਾ ਦੇ ਪਾਸ ਪਿੰਜੋਰ ਤਕ ਪਹਾੜੋ ਪਹਾੜ ਵਿਚ ਟਾਕਰੀ ਅੱਖਰਾਂ ਦਾ ਰਿਵਾਜ ਸੀ, ਤਿਵੇਂ ਹੀ ਪੰਜਾਬ ਦੇ ਮੈਦਾਨਾਂ ਵਿਚ 'ਗੁਰਮੁਖੀ' ਅੱਖਰਾਂ ਦਾ ਸੀ । ਇਨ੍ਹਾਂ ਅੱਖਰਾਂ ਦੇ ਬਣਾਣ ਵਾਲੇ ਪੰਜਾਬ ਦੇ ਹਿੰਦੂ ਵਾਪਾਰੀ ਅਤੇ ਉਨ੍ਹਾਂ ਦਾ ਪੜ੍ਹਿਆ-ਲਿਖਿਆ ਤਬਕਾ ਸੀ । ਇਸਦੇ ਨਾਂ 'ਗੁਰਮੁਖੀ' ਤੋਂ ਸਿਵਾ ਸਿਖਾਂ ਨੂੰ ਇਨ੍ਹਾਂ ਅੱਖਰਾਂ ਦੇ ਜਨਮ ਨਾਲ ਕੋਈ ਵਾਸਤਾ ਨਹੀਂ । ਜਿਵੇਂ ਪੰਜਾਬੀ ਬੋਲੀ ਕੋਈ ਸਿਖਾਂ ਦੀ ਹੀ ਮਲਕੀਅਤ ਨਹੀਂ ਤਿਵੇਂ ਗੁਰਮੁਖੀ ਅੱਖਰ ਵੀ ਹਿੰਦੂਆਂ ਅਤੇ ਸਿੱਖਾਂ ਦਾ ਸਾਂਝਾ ਵਿਰਸਾ ਅਤੇ ਦੋਹਾਂ ਨੂੰ ਇਨ੍ਹਾਂ ਪੁਰ ਇਕੋ ਜੇਹਾ ਮਾਣ ਹੋਣਾ ਚਾਹੀਦਾ ਹੈ ।

ਪੰਜਾਬੀ ਬੋਲੀ ਦੇ ਲਿਖਣ ਲਈ ਗੁਰਮੁਖੀ ਵਰਣਮਾਲਾ ਦੀ ਯੋਗਤਾ, ਅੱਖਰਾਂ ਦੀ ਸਰਲਤਾ ਅਤੇ ਉਨ੍ਹਾਂ ਦੇ ਪੜ੍ਹਨ ਵਿਚ ਭੁੱਲ ਦੀ ਘੱਟ ਸੰਭਾਵਨਾ, ਜੋ ਇਸ ਵਰਣਮਾਲਾ ਦੀਆਂ ਖੂਬੀਆਂ ਹਨ, ਉਨ੍ਹਾਂ ਦਾ ਸਿਹਰਾ ਪੁਰਾਣੇ ਪੜ੍ਹੇ ਲਿਖੇ ਹਿੰਦੂਆਂ ਸਿਰ ਹੈ ਜਿਨ੍ਹਾਂ ਨੇ ਸਿਖੀ ਦੇ ਜਨਮ ਤੋਂ ਸਦੀਆਂ ਪਹਿਲੇ ਇਹ ਅੱਖਰ ਬਣਾਏ । ਇਨ੍ਹਾਂ ਵਿਚ ਹੀ ਹਿੰਦੂ ਆਪਣੇ ਧਰਮ-ਪੁਸਤਕ ਤੇ ਕਵਿਤਾ ਲਿਖਿਆ ਕਰਦੇ ਸਨ । ਇਨ੍ਹਾਂ ਦੀ ਹੀ ਵਟੀ ਹੋਈ ਸ਼ਕਲ, ਵਪਾਰੀਆਂ ਦੇ ਵਹੀ ਖਾਤਿਆਂ ਵਿਚ ਮਾਤ੍ਰਾਂ ਤੇ ਲਗਾਂ ਬਿਨਾਂ ਵਰਤੀ ਜਾਂਦੀ ਸੀ । ਇਹੋ ਅੱਖਰ ਪਾਂਧੇ ਬਾਲਾਂ ਨੂੰ ਸਿਖਾਂਦੇ ਸਨ ਤੇ ਕਿਤਾਬਾਂ ਦੇ ਲਿਖਾਰੀ ਬ੍ਰਾਹਮਣ ਜਾਂ ਦੂਜੇ, ਲਿਖਦੇ ਸਨ । ਗੁਰਬਾਣੀ ਦੀਆਂ ਪੋਥੀਆਂ ਤੇ ਸਾਖੀਆਂ ਵੀ ਇਨ੍ਹਾਂ ਲਿਖਾਰੀਆਂ ਨੇ ਹੀ ਪਹਿਲੇ ਪਹਿਲ ਇਨ੍ਹਾਂ ਅੱਖਰਾਂ ਵਿਚ ਲਿਖੀਆਂ ਸਨ ।' ਗੁਰਮੁਖੀ ਅੱਖਰ 'ਨਾਗਰੀ' ਵਿਚੋਂ ਨਹੀਂ

ਬਣਾਏ ਗਏ ਸਗੋਂ ਗੁਰਮੁਖੀ ਅੱਖਰਾਂ ਦੀਆਂ ਸ਼ਕਲਾਂ ਪ੍ਰਚਲਤ ਨਾਗਰੀ ਅੱਖਰਾਂ ਦੀਆਂ ਸ਼ਕਲਾਂ ਨਾਲੋਂ ਪੁਰਾਣੀਆਂ ਹਨ। 'ਪੰਜਾਬੀ ਵਰਣਮਾਲਾ' ਪ੍ਰਾਚੀਨ ਅਸ਼ੋਕ ਦੇ ਸਮੇਂ ਦੀ ਬ੍ਰਾਹਮੀ ਲਿਪੀ ਤੋਂ ਉਸੇ ਤਰ੍ਹਾਂ ਪੰਜਾਬ ਦੇ ਮੈਦਾਨਾਂ ਵਿਚ ਪੈਦਾ ਹੋਈ, ਜਿਸ ਤਰ੍ਹਾਂ ਨਾਗਰੀ ਸਮੇਤ ਹਿੰਦ ਦੀਆਂ ਹੋਰ ਵਰਣਮਾਲਾਂ ਹੋਰਨਾਂ ਪ੍ਰਾਂਤਾਂ ਵਿਚ ਬਣੀਆਂ।'

[ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ, ਪ੍ਰਸਤਾਵਨਾ (੧੯੫੦)

ਸੋ ਇਉਂ ਉਨ੍ਹਾਂ ਦੋ ਕੁ ਸੌ ਪੰਨੇ ਦੀ ਇਸ ਕਿਤਾਬ ਵਿਚ ਇੱਕੀ ਬਾਈ ਅੱਖਰੀ ਨਕਸ਼ੇ ਦੇ ਕੇ ਇਹ ਪੂਰੀ ਤਰ੍ਹਾਂ ਸਿੱਧ ਕਰ ਦਿਤਾ ਹੈ ਕਿ ਗੁਰਮੁਖੀ ਦੇਵਨਾਗਰੀ ਤੋਂ ਨਹੀਂ ਬਣੀ ਤੇ ਨਾ ਹੀ ਇਹ ਗੁਰੂ ਅੰਗਦ ਦੇਵ ਜੀ ਨੇ ਬਣਾਈ ਹੈ। ਇਸਦਾ ਮੂਲ ਸੋਮਾ ਭਾਰਤੀ ਲਿਪੀਆਂ ਦੀ ਅੰਮਾਂ ਬ੍ਰਾਹਮੀ ਹੈ। ਇਸ ਤੋਂ ਪਹਿਲਾਂ ਸਿਖਾਂ ਵਿਚ ਆਮ ਪ੍ਰਚਲਤ ਮਤ ਇਹੋ ਸੀ ਕਿ ਸਿਰਜਣਾ ਦੂਸਰੇ ਗੁਰੂ ਸਾਹਿਬ ਨੇ ਕੀਤੀ ਪਰੰਤੂ ਸ. ਜੀ. ਬੀ. ਸਿੰਘ ਨੇ ਸਿੰਘ ਸਭਿਆਈ ਢੰਗ ਦਾ ਪੱਕਾ ਸਿਖ ਹੋਣ ਦੇ ਬਾਵਜੂਦ ਇਸ ਖਿਆਲ ਨਾਲ ਸੰਮਤੀ ਪ੍ਰਗਟ ਨਹੀਂ ਕੀਤੀ, ਸਗੋਂ ਵਿਗਿਆਨਕ ਤੱਥਾਂ ਤੇ ਦਲੀਲਾਂ ਦੇ ਦੇ ਕੇ ਇਸ ਸਚਾਈ ਨੂੰ ਪ੍ਰਗਟ ਕੀਤਾ। ਇਸ ਗੱਲ ਨਾਲ ਕੁਝ ਅਣਜਾਣ ਤਬਕਾ ਕੁਝ ਸਮੇਂ ਲਈ ਨਾਰਾਜ਼ ਵੀ ਹੋਇਆ ਪਰ ਉਨ੍ਹਾਂ ਲਈ ਇਸ ਨਾਰਾਜ਼ਗੀ ਨਾਲੋਂ ਸੱਚ ਦਾ ਪ੍ਰਕਾਸ਼ ਅਤਿ ਲੋੜੀਂਦੀ ਚੀਜ਼ ਸੀ।

ਗੁਰਮੁਖੀ ਲਿਪੀ ਦੇ ਵਿਕਾਸ ਸਬੰਧੀ ਖੋਜ ਤੋਂ ਇਲਾਵਾ ਉਨ੍ਹਾਂ ਦਾ ਦੂਜਾ ਮਹਾਨ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ ਦਾ ਖੋਜ-ਕਾਰਜ ਸੀ। ਮੈਂ ਸਮਝਦਾ ਹਾਂ ਇਸ ਬਾਰੇ ਜਿਤਨਾ ਮਸਾਲਾ ਸਰਦਾਰ ਜੀ ਨੇ ਥਾਂ ਥਾਂ ਤੋਂ ਲੱਭਿਆ ਤੇ ਇਕੱਤਰ ਕੀਤਾ ਸ਼ਾਇਦ ਹੋਰ ਅਜੇ ਤਕ ਕਿਸੇ ਨਹੀਂ ਕੀਤਾ ਪਰ ਮੇਰੀ ਇਸ ਮਾਮਲੇ ਸਬੰਧੀ ਇਹ ਵੀ ਸਪਸ਼ਟ ਰਾਇ ਹੈ ਕਿ ਆਪ ਉਸ ਮਸਾਲੇ ਨੂੰ ਠੀਕ ਤਰ੍ਹਾਂ ਪੇਸ਼ ਕਰਨ ਵਿਚ ਸਫਲ ਨਹੀਂ ਹੋਏ ਸਗੋਂ ਕੁਝ ਖਰਵੀਂ ਤੇ ਚੁਭਵੀਂ ਸ਼ੈਲੀ ਕਾਰਣ ਉਨ੍ਹਾਂ ਖੋਜ ਦੇ ਸਾਰੇ ਫਲ ਨੂੰ ਬੇ-ਸੁਆਦਾ ਕਰ ਲਿਆ ਅਤੇ ਬਹੁਤ ਸਾਰੇ ਲੋਕਾਂ ਦੀ ਬੇਲੋੜੀ ਨਾਰਜ਼ਗੀ ਸਹੇੜ ਲਈ। ਮੈਂ ਉਸ ਸਮੇਂ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਤੋਂ ਮਈ ੧੯੪੫ ਵਿਚ ਉਨ੍ਹਾਂ ਦੀ ਇਸ ਕਿਤਾਬ ਦੀਆਂ ਕੁਝ ਲਿਖਤੀ ਉਕਾਈਆਂ ਤੇ ਸ਼ੈਲੀ ਦੇ ਨੁਕਸ ਦੱਸਕੇ ਚਿਠੀ ਰਾਹੀਂ ਉਨ੍ਹਾਂ ਨੂੰ ਅਰਜ਼ ਕਰ ਘੱਲੀ ਸੀ ਕਿ ਜੇਕਰ ਆਪ ਅਜੇਹਾ ਲਿਖਣ-ਢੰਗ ਨ ਵਰਤਦੇ ਤਾਂ ਤੁਹਾਡੀ ਖੋਜ ਵਧੇਰੇ ਸਾਰਥਿਕ ਹੋ ਸਕਦੀ ਸੀ।

4F Model Town

ਉਨ੍ਹਾਂ ਜੋ ਮੈਨੂੰ ਉਤਰ ਦਿਤਾ, ਇਹ ਸੀ— D/28-5-45

ਸ੍ਰੀ ਮਾਨ ਭਾਈ ਪਿਆਰਾ ਸਿੰਘ ਜੀ,

ਸਤਿ ਸ੍ਰੀ ਅਕਾਲ। ਆਪ ਦਾ ਕਿਰਪਾ ਪੱਤ੍ਰ ਮਿਲਿਆ। ਕਿਤਾਬ 'ਪ੍ਰਾਚੀਨ ਬੀੜਾਂ'

ਇਕ ਖਾਸ ਕਿਸਮ ਦੀ ਕਿਤਾਬ Higher Criticism ਦੀ ਹੈ, ਖਾਲੀ ਵਿਦਵਾਨੋ ਅਤੇ research work ਕਰਨ ਵਾਲਿਆਂ ਦੀ ਮੱਦਦ ਲਈ ਹੈ, ਏਸੇ ਕਰਕੇ ਉਹ ਖਾਲੀ ਵਿਦ-ਵਾਨਾਂ ਦੇ ਨੁਕਤਾ ਖਿਆਲ ਤੋਂ ਲਿਖੀ ਗਈ ਹੈ। ਸਿਖ ਧਰਮ ਦਾ ਪ੍ਰਚਾਰ ਉਸਦਾ ਮਕਸਦ ਨਹੀਂ।

ਮੈਂ ਕਦਾਚਿਦ ਅਜਿਹੀ ਗੱਲ ਨਹੀਂ ਲਿਖ ਸਕਦਾ ਸਾਂ, ਜਿਸਤੇ ਗੁਰੂ ਸਾਹਿਬਾਨ ਦੀ ਸ਼ਾਨ ਤੇ ਕੋਈ ਹਰਫ ਆਵੇ, ਇਹ ਮੇਰੇ ਤੋਂ ਹੋਣਾ ਅਸੰਭਵ ਹੈ। ਕਿਤਾਬ ਵਿਚੋਂ ਜੋ ਟੱਪੇ ਅਗੇ ਪਿਛੇ ਨਾਲੋਂ ਕੱਟਕੇ ਇਹ ਦੱਸਣ ਲਈ ਚੁਣੇ ਗਏ ਹਨ ਕਿ ਉਨ੍ਹਾਂ ਵਿਚ ਗੁਰੂਆਂ ਦੀ ਨਿਰਾਦਰੀ ਕੀਤੀ ਹੈ, ਉਹ ਗ਼ਲਤ ਫਹਿਮੀ ਪੁਰ ਨਿਰਭਰ ਹੈ। ਮੈਂ ਕੋਈ ਨਿਰਾਦਰੀ ਦੀ ਗੱਲ ਕੀਤੀ ਨਹੀਂ, ਦਲੀਲ ਕਰਦਿਆਂ ਕਈ ਲਫਜ਼ ਅਜੇਹੇ ਵਰਤੇ ਗਏ ਹਨ, ਜੋ ਆਮ ਸਿੱਖਾਂ ਦੇ ਨਿਸਚੇ ਮੂਜਬ ਠੀਕ ਨ ਹੋਣ ਤਾਂ ਉਹ ਵੱਖਰੀ ਗੱਲ ਹੈ। ਜੋ ਪੰਜ ਮਿਸਾਲਾਂ ਆਪ ਨੇ ਦਿੱਤੀਆਂ ਹਨ, ਉਹ ਐਵੇਂ ਨਹੀਂ ਲਿਖੀਆਂ ਗਈਆਂ, ਉਹ ਕਿਤਾਬ ਦੇ ਮਜ਼ਮੂਨ ਵਿਚ ਜੁੜੀਆਂ ਹੋਇਆਂ ਹਨ, ਚਲਦੀ ਦਲੀਲ ਦਾ ਹਿੱਸਾ ਹਨ।

ਸਿਖਾਂ ਨੂੰ ਖ਼ਾਸਮਖ਼ਾਹ ਨਾਰਾਜ਼ ਕਰਨ ਦਾ ਤਾਂ ਮੇਰਾ ਕੋਈ ਮਤਲਬ ਨਹੀਂ ਹੋ ਸਕਦਾ। ਸੋ ਆਪਦੀ ਨੇਕ ਸਲਾਹ ਦੀ ਅਗਲੀਆਂ ਕਿਤਾਬਾਂ ਵਿਚ ਹੋਰ ਬੀ ਸਖਤੀ ਨਾਲ ਪੈਰਵੀ ਕੀਤੀ ਜਾਏਗੀ। ਜਿਥੋਂ ਤਕ ਮੇਰਾ ਅੰਤਹ ਕਰਨ ਕਹਿੰਦਾ ਹੈ, ਮੈਂ ਹਣ ਭੀ ਕੋਈ ਤਕਸੀਰ ਨਹੀਂ ਕੀਤੀ। ਇਕ ਅਟੱਕ detached point of view ਤੋਂ ਕਿਤਾਬ ਲਿਖੀ ਹੈ, ਅਤੇ ਵੇਲੇ ਲਈ ਮੈਂ ਇਹ ਭੁਲਾ ਦਿਤਾ ਸੀ ਕਿ ਮੈਂ ਸਿਖ ਹਾਂ ਕਿ ਅਸਿਖ ਹਾਂ। ਇਸ ਕਿਤਾਬ ਦੇ ਸਿਖੀ ਦੇ ਨੁਕਤਾਨਿਗਾਹ ਤੋਂ ਲਿਖਿਆ ਹੋਣ ਦੀ ਆਸ ਨਹੀਂ ਕਰਨੀ ਚਾਹੀਦੀ। ਕਈ ਗੱਲਾਂ ਸਿਖਾਂ ਦੇ ਆਮ ਨਿਸਚਿਆਂ ਦੇ ਉਲਟ ਉਸ ਵਿਚ ਜ਼ਰੂਰ ਹਨ ਜੇ ਉਹ ਨਾ ਹੁੰਦੀਆਂ ਤਾਂ ਮੈਨੂੰ ਕਿਤਾਬ ਲਿਖਣ ਦੀ ਲੋੜ ਹੀ ਕੀਹ ਸੀ। ਇਹਨਾਂ ਫਰਕਾਂ ਨੂੰ ਹੀ ਤਾਂ ਵਿਦਵਾਨਾਂ ਦੇ ਸਾਮ੍ਹਣੇ ਲਿਆਉਣ ਦਾ ਮਤਲਬ ਹੈ ਜਿਸ ਤੇ ਉਹ ਉਨ੍ਹਾਂ ਪੁਰ ਵਿਚਾਰ ਕਰ ਸਕਣ ਅਤੇ ਕਿਸੇ ਪੱਕੇ ਨਤੀਜੇ ਤੇ ਅਪੜ ਸਕਣ। ਜੋ ਨਤੀਜੇ ਮੈਂ ਕੱਢੇ ਹਨ, ਉਨ੍ਹਾਂ ਦੇ ਜ਼ਰੂਰੀ ਤੌਰ ਪੁਰ ਸਹੀ ਹੋਣ ਦਾ ਮੇਰਾ ਕੋਈ ਦਾਅਵਾ ਨਹੀਂ, ਹੋ ਸਕਦਾ ਹੈ ਉਹ ਸਹੀ ਹੋਣ ਅਤੇ ਇਹ ਭੀ ਹੋ ਸਕਦਾ ਹੈ ਕਿ ਉਹ ਗਲਤ ਹੋਣ ਪਰ ਇਹ ਗੱਲ ਵਿਚਾਰ ਗੋਚਰੀ ਹੈ।

ਮੈਂ ਫੇਰ ਅਰਜ਼ ਕਰਦਾ ਹਾਂ ਕਿ ਮੈਂ ਕਿਤੇ ਭੀ ਗੁਰੂ ਸਾਹਿਬਾਨ ਦੀ ਨਿਰਾਦਰੀ ਨਹੀਂ ਕੀਤੀ। ਭਰਾਵਾਂ ਕੋਲੋਂ ਸੌ ਵਾਰ ਮੁਆਫੀ ਮੰਗਣ ਲਈ ਤਿਆਰ ਹਾਂ, ਜੇਕਰ ਮੇਰਾ ਕਸੂਰ ਮੈਨੂੰ ਦਸਿਆ ਜਾਏ।'

ਆਪ ਦਾ ਦਾਸ—
G. B. Singh

ਇਸ ਚਿਠੀ ਤੋਂ ਜ਼ਾਹਿਰ ਹੈ ਕਿ ਉਨ੍ਹਾਂ ਦੇ ਮਨ ਅੰਦਰ ਗੁਰੂਆਂ ਲਈ ਅਤਿਅੰਤ

ਸ਼ਰਧਾ ਹੈ ਸੀ ਪਰ ਜੋ ਕੁਝ 'ਪ੍ਰਾਚੀਨ ਬੀੜਾਂ' ਵਿਚ ਲਿਖਿਆ ਗਿਆ, ਉਸ ਤੋਂ ਅਸ਼ਰਧਕ ਭਾਵਨਾ ਦੀ ਬੋ ਆਉਂਦੀ ਸੀ, ਨਾਲੇ ਖੋਜ ਦੇ ਪੈਰ ਭੀ ਥਿੜਕੇ ਹੋਏ ਸਨ। ਇਸੇ ਕਾਰਣ ਉਨ੍ਹਾਂ ਦੇ ਖਿਲਾਫ ਸਿਖ ਹਲਕਿਆਂ ਵਿਚ ਰੋਸ ਪੈਦਾ ਹੋਇਆ। ਇਸ ਲਿਖਣ ਸ਼ੈਲੀ ਤੋਂ ਇਲਾਵਾ ਦੂਜੀ ਭੁੱਲ ਸ. ਜੀ. ਬੀ. ਸਿੰਘ ਜੇਹੇ ਵਿਦਵਾਨ ਖੋਜੀ ਤੋਂ ਇਹ ਵੀ ਹੋਈ ਕਿ ਉਨ੍ਹਾਂ ਕਈ ਗੱਲਾਂ ਅਨੁਮਾਨ ਦੇ ਆਧਾਰ ਤੇ ਹੀ ਲਿਖ ਛੱਡੀਆਂ ਜੇਹਾ ਕਿ ਕਰਤਾਰ ਪੁਰ ਵਾਲੀ ਬੀੜ ਉਨ੍ਹਾਂ ਕਦੀ ਵੀ ਖੁਦ ਨਹੀਂ ਤੱਕੀ ਪਰ ਉਸ ਸਬੰਧੀ ਰਾਵਾਂ, ਦੂਜਿਆਂ ਦੀਆਂ ਦਿਤੀਆਂ ਵਿਚਾਰਾਂ ਦੇ ਅਧਾਰ ਤੇ ਹੀ, ਬਣਾ ਲਈਆਂ। ਖੋਜੀ ਲਈ ਇਹ ਇਕ ਬੜਾ ਖਤਰਨਾਕ ਮੌਕਾ ਹੁੰਦਾ ਹੈ ਜਦੋਂ ਉਹ ਕਿਸੇ ਅਵਿਸਵਾਸ਼-ਯੋਗ ਮਸਲੇ ਨੂੰ ਲੈ ਕੇ ਉਹ ਆਪਣੇ ਸੱਚੇ ਅਨੁਮਾਨ ਘੜਨੇ ਅਰੰਭ ਕਰ ਦਿੰਦਾ ਹੈ। ਸ. ਜੀ. ਬੀ. ਸਿੰਘ ਜੀ ਵੀ ਆਪਣੀਆਂ ਖੋਜਾਂ ਵਿਚ ਕਈ ਥਾਂ ਅਜੇਹੀਆਂ ਗੱਲਾਂ ਦਾ ਸ਼ਿਕਾਰ ਹੋ ਗਏ ਜੋ ਵਾਕਿਅਤ ਦੇ ਨੁਕਤੇ ਤੋਂ ਹੀ ਬਿਲਕੁਲ ਨਿਰਾਧਰ ਸਨ। ਇਨ੍ਹਾਂ ਸਾਰੀਆਂ ਗੱਲਾਂ ਨੂੰ ਇਥੇ ਦੁਹਰਾਉਣ ਦੀ ਗੁੰਜੈਸ਼ ਨਹੀਂ, ਕੁਝ ਕੁ ਦਾ ਚਰਚਾ ਪ੍ਰਿੰ. ਜੋਧ ਸਿੰਘ ਜੀ ਨੇ ਆਪਣੀ ਕਿਤਾਬ 'ਪ੍ਰਾਚੀਨ ਬੀੜਾਂ ਬਾਰੇ' ਪੁਸਤਕ ਵਿਚ ਕੀਤਾ ਹੈ।

ਸੋ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੰਜਾਬੀ ਵਿਚ ਸਭ ਤੋਂ ਪੁਰਾਣੀ ਲਿਖਤ, ਗੁਰਬਾਣੀ ਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸਨ। ਸਰਦਾਰ ਜੀ. ਬੀ. ਸਿੰਘ ਜੀ ਨੇ ਪ੍ਰਾਚੀਨ ਬੀੜਾਂ ਦੇ ਹੱਥ-ਲਿਖਤ ਖਰੜਿਆਂ ਸਬੰਧੀ ਕਾਫੀ ਲਾਭਵੰਦੀ ਸਮੱਗਰੀ ਇਕੱਤਰ ਕਰਕੇ ਸਾਡੇ ਖੋਜੀਆਂ ਲਈ ਇਕ ਰਾਹ ਸੁਝਾਇਆ ਕਿ ਇਸ ਪਾਸੇ ਵੀ ਖੋਜ ਪੜਤਾਲ ਦੀ ਲੋੜ ਹੈ। ਇਸ ਤੋਂ ਗੁਰਬਾਣੀ ਦੀ ਸੋਧ, ਤਰਤੀਬ, ਸੰਪਾਦਨ ਅਤੇ ਗੁਰਮੁਖੀ ਲਿਪੀ ਦੇ ਵਿਕਾਸ ਸਬੰਧੀ ਕਈ ਪਹਿਲੂਆਂ ਤੇ ਚਾਨਣ ਪੈ ਸਕਦਾ ਹੈ। ਪਰ ਲਿਖਣ-ਸ਼ੈਲੀ ਅਢੁਕਵੀਂ ਹੋਣ ਕਰਕੇ ਮੰਤਵ ਦੀ ਪ੍ਰਾਪਤੀ ਨ ਹੋ ਸਕੀ। ਹਾਂ, ਇਸਦਾ ਇਕ ਲਾਭ ਜ਼ਰੂਰ ਹੋਇਆ ਕਿ ਉਨ੍ਹਾਂ ਦੇ ਕੰਮ ਪਿਛੋਂ ਕਈ ਖੋਜੀਆਂ ਇਸ ਪਾਸੇ ਧਿਆਨ ਦੇਣਾ ਸ਼ੁਰੂ ਕਰ ਦਿਤਾ।

ਉਨ੍ਹਾਂ ਦਾ ਸਭ ਤੋਂ ਵਧੇਰੇ ਸਫਲ ਮਹਾਨ ਕੰਮ ਤਾਂ ਗੁਰਮੁਖੀ ਦੇ ਜਨਮ ਤੇ ਵਿਕਾਸ ਬਾਰੇ ਵਿਗਿਆਨਕ ਸਿਟੇ ਕੱਢ ਕੇ ਦਸਣਾ ਹੈ। ਇਸ ਕਾਰਜ ਨੂੰ ਜਿਸ ਸੁਚੱਜੇ ਢੰਗ ਤੇ ਸ਼ੈਲੀ ਨਾਲ ਉਨ੍ਹਾਂ ਆਪਣੀ ਪੁਸਤਕ 'ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ', ਵਿਚ ਜੋ ੧੯੫੦ ਈ. ਵਿਚ ਪੰਜਾਬ ਯੂਨੀਵਰਸਿਟੀ ਨੇ ਪ੍ਰਕਾਸ਼ਤ ਕੀਤੀ, ਭਲੀਭਾਂਤ ਕਿਤਨੇ ਹੀ ਅਮੋਲਕ ਲਿਪੀ-ਚਿਤਰ ਦੇਕੇ ਦਰਸਾਇਆ ਹੈ, ਇਹ ਇਹ ਸਚਮੁਚ ਹੀ ਵਿਦਵਾਨਾਂ ਲਈ ਚਾਨਣ-ਮੁਨਾਰਾ ਹੈ। ਭਾਵੇਂ ਸਰ ਅਤਰ ਸਿੰਘ ਭਦੌੜ ਵਾਲਿਆਂ ਪਹਿਲੇ ਪਹਿਲ ਰਾਇਲ ਏਸ਼ਿਆਟਿਕ ਸੁਸਾਇਟੀ ਬੰਗਾਲ ਦੀ ਇਕੱਤ੍ਰਤਾ ਵਿਚ ਪੜ੍ਹੇ ਇਕ ਪੇਪਰ ਵਿਚ ਹੜੂਰ ਦੇ ਅਸਥਾਨ ਤੇ ਗੁਰੂ ਨਾਨਕ ਦੇਵ ਤੋਂ ਪਹਿਲਾਂ ਦੇ ਅੰਕਿਤ ਗੁਰਮੁਖੀ ਅੱਖਰਾਂ ਦੀ ਦੱਸ

ਪਾਈ ਸੀ ਪਰੰਤੂ ਇਸ ਸਾਰੀ ਚੀਜ਼ ਨੂੰ ਵਿਗਿਆਨਕ ਖੋਜ ਵਿਚ ਪਰੋ ਕੇ ਤੇ ਅਨੇਕਾ ਲਿਪੀ-ਚਿਤ੍ਰ ਬਣਾ ਕੇ ਪਾਠਕਾਂ ਅਗੇ ਲਿਆਉਣ ਦਾ ਸੇਹਰਾ ਸ. ਜੀ. ਬੀ. ਸਿੰਘ ਜੀ ਦੇ ਹੀ ਸਿਰ ਸਜਦਾ ਹੈ। ਆਪ ਦੀ ਸ਼ੈਲੀ ਵਿਸ਼ਲੇਸ਼ਨ-ਭਰੀ ਤੇ ਸਿਧੀ-ਸਾਦੀ ਹੈ ਪਰ ਹਰ ਵਾਕ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਕਰਤਾ ਸਤਰ ਸਤਰ ਵਿਚ ਆਪਣੀ ਇਤਿ-ਹਾਸਕ ਤੇ ਖੋਜੀ ਸੂਝ ਦਾ ਪ੍ਰਮਾਣ ਦੇ ਰਿਹਾ ਹੈ। ਤਰਕ, ਵਿਸਲੇਸ਼ਨ ਤੇ ਨਿਰਣਾ ਆਪ ਦੇ ਮੁਖ ਗੁਣ ਹਨ। ਕਿਸੇ ਗੱਲ ਨੂੰ ਬੌਧਿਕ ਕਸਵੱਟੀ ਤੇ ਲਾਏ ਬਿਨਾ ਉਹ ਅੰਗੀਕਾਰ ਨਹੀਂ ਕਰਦੇ, ਇਹੋ ਵਿਗਿਆਨਕਤਾ ਦਾ ਮੁੱਖ ਲੱਛਣ ਹੈ।

—0—

# ਬਾਵਾ ਪ੍ਰੇਮ ਸਿੰਘ ਹੋਤੀ

ਸਤਿਯੁਗ ਦੇ ਜ਼ਮਾਨੇ ਪੰਜਾਬ ਦਾ ਸੁਨਹਿਰੀ ਕਾਲ ਉਹ ਸੀ ਜਦੋਂ ਇਥੇ ਦੁਧ ਦੀਆਂ ਨਦੀਆਂ ਵਗਦੀਆਂ ਸਨ। ਕਲਿਯੁਗ ਦੇ ਜ਼ਮਾਨੇ ਦਾ ਸੁਨਹਿਰੀ ਸਮਾਂ ਉਹ ਹੈ ਜਦੋਂ ਅਠਾਰਵੀਂ, ਉਨੀਵੀਂ ਸਦੀ ਵਿਚ ਪੰਜਾਬੀ ਸੂਰਬੀਰਾਂ ਲਹੂ ਦੀਆਂ ਨਦੀਆਂ ਵਗਾ ਕੇ ਦੇਸ਼ ਦੀ ਗੁਆਚੀ ਸ਼ਾਨ ਤੇ ਸੁਤੰਤਰਤਾ ਨੂੰ ਮੁੜ ਸੁਰਜੀਤ ਕੀਤਾ। ਜੇ ਭਾਰਤ ਦੇ ਸੁਨਹਿਰੀ ਯੁਗ ਦਾ ਨਿਰਮਾਤਾ ਮਹਾਰਾਜਾ ਅਸ਼ੋਕ ਹੈ ਤਾਂ ਪੰਜਾਬ ਦੇ ਸੁਨਹਿਰੀ ਯੁਗ ਦਾ ਨਿਰਮਾਤਾ ਮਹਾਰਾਜਾ ਰਣਜੀਤ ਸਿੰਘ ਹੈ। ਸਿਖ ਮਿਸਲਾਂ ਤੇ ਰਣਜੀਤ ਸਿੰਘ ਦੀ ਵਡਿਆਈ ਦੇ ਸਮੇਂ ਨੂੰ ਛਡ ਕੇ ਪੰਜਾਬ ਪਾਸ ਰਹਿ ਹੀ ਕੁਝ ਨਹੀਂ ਜਾਂਦਾ। ਇਸ ਸ਼ਾਨਦਾਰ ਇਤਿਹਾਸ ਨੂੰ ਜੀਵਨੀਆਂ ਦੇ ਰੂਪ ਵਿਚ ਅੰਕਿਤ ਕਰਨ ਦਾ ਸੇਹਰਾ ਬਾਵਾ ਪ੍ਰੇਮ ਸਿੰਘ ਹੋਤੀ ਵਾਲਿਆਂ ਦੇ ਸਿਰ ਹੈ ਜਿਨ੍ਹਾਂ ਬੀਤੇ ਸਮੇਂ ਦੀ ਸ਼ਾਨ ਦੱਸ ਕੇ ਪੰਜਾਬੀਆਂ ਅੰਦਰ ਸ੍ਵੈਮਾਨ ਤੇ ਵਡਿਆਈ ਦੀ ਭਾਵਨਾ ਜਗਾਈ ਅਤੇ ਸਾਡੇ ਜੀਵਨੀ-ਸਾਹਿਤ ਨੂੰ ਭਰਪੂਰ ਕੀਤਾ।

ਬਾਵਾ ਪ੍ਰੇਮ ਸਿੰਘ ਇਕ ਇਤਿਹਾਸਕ ਖੋਜੀ ਸਨ ਤੇ ਪੰਜਾਬ ਦੇ ਬੀਰਾਂ ਨੂੰ ਸਰਬਗੁਣ-ਸੰਪੰਨ 'ਆਦਰਸ਼ ਨਾਇਕ' ਦੇ ਰੂਪ ਵਿਚ ਚਿਤ੍ਰਣ ਵਿਚ ਉਨ੍ਹਾਂ ਦਾ ਮਨ ਪ੍ਰਸੰਨ ਹੁੰਦਾ ਸੀ। ਕੁਝ ਸ਼ੰਕਾਵਾਦੀਆਂ ਇਹ ਵੀ ਆਖਿਆ ਹੈ ਕਿ ਆਪ ਦਾ ਲਿਖਿਆ ਇਤਿਹਾਸ ਵਧੇਰੇ ਸ਼ਰਧਾ ਪੂਰਣ ਹੋਣ ਕਾਰਣ ਪਰਵਾਣ ਨਹੀਂ ਹੋ ਸਕਦਾ। ਸੋ ਜੇ ਬਾਵਾ ਜੀ ਨੇ ਇਤਿਹਾਸਕ ਹਵਾਲੇ ਦੇ ਕੇ ਪੰਜਾਬ ਦੇ ਬੀਰਾਂ ਬਹਾਦਰਾਂ ਦੇ ਗੁਣ ਉਜਾਗਰ ਕਰਕੇ ਦੇਸ਼ ਦੀ ਵਡਿਆਈ ਕੀਤੀ ਹੈ, ਤਾਂ ਸਾਨੂੰ ਉਨ੍ਹਾਂ ਦੀ ਕਲਮ ਚੁੰਮਣੀ ਚਾਹੀਦੀ ਹੈ। ਸਚਮੁਚ ਉਨ੍ਹਾਂ ਦੀ ਇਹ ਕੌਮੀ ਸੇਵਾ ਤੇ ਸਾਹਿਤਕ ਘਾਲ ਆਦਰ ਦੀ ਦ੍ਰਿਸ਼ਟੀ ਨਾਲ ਦੇਖੇ ਜਾਣ ਦੇ ਲਾਇਕ ਹੈ।

ਆਪ ਦਾ ਜਨਮ ਭੱਲਾ ਖ਼ਾਨਦਾਨ ਦੇ ਬਾਵਾ ਗੇਂਡਾ ਸਿੰਘ ਜੀ ਦੇ ਘਰ ੨ ਨਵੰਬਰ, ੧੮੮੨ ਈ. ਨੂੰ ਹੋਤੀ ਮਰਦਾਨ ਵਿਚ ਹੋਇਆ ਅਤੇ ਦੇਹਾਂਤ ੧੦ ਜਨਵਰੀ ੧੯੫੪ ਨੂੰ ਪਟਿਆਲੇ ਵਿਚ। ਬਾਵਾ ਗੇਂਡਾ ਸਿੰਘ ਦੇ ਪਿਤਾ ਬਾਵਾ ਕਾਨ੍ਹ ਸਿੰਘ ਗੋਇੰਦਵਾਲ ਦੇ ਰਹਿਣ ਵਾਲੇ ਸਨ ਤੇ ਇਨ੍ਹਾਂ ਨੂੰ ਸਿਖ਼ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਉਚੇਚੀ ਜਾਗੀਰ ਦੇ ਕੇ ਇਧਰ ਵਸਾਇਆ ਸੀ। ਜਦ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕੀਤਾ ਤਾਂ ਇਨ੍ਹਾਂ ਦੀ ਜਾਗੀਰ ਵੀ ਜ਼ਬਤ ਕਰ ਲਈ ਗਈ ਪਰੰਤੂ ਹੋਤੀ ਦੇ ਨਵਾਬ ਸਰ ਬੁਲੰਦ ਖਾਂ ਨੇ ਆਪ ਨੂੰ ਨਜ਼ਾਮਤ ਸੌਂਪ ਕੇ ਤੇ ਨਵੀਂ ਜਾਗੀਰ ਦੇ ਕੇ ਆਪਣੇ ਪਾਸ ਰੱਖ ਲਿਆ। ਇਸ ਕਰਕੇ

ਬਾਬਾ ਪ੍ਰੇਮ ਸਿੰਘ ਪਠਾਣਾਂ ਦੇ ਨਿਰਭੈ ਖੁਲ੍ਹੇ ਜੀਵਨ ਦੇ ਪ੍ਰਭਾਵ ਹੇਠ ਪਲੇ ਅਤੇ ਸਿਖੀ ਸ਼ਰਧਾ, ਪ੍ਰੇਮ ਉਨ੍ਹਾਂ ਨੂੰ ਆਪਣੇ ਪਿਤਰੀ ਵਿਰਸੇ ਵਿਚੋਂ ਪ੍ਰਾਪਤ ਹੋਈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨਾਲ ਪੁਰਾਣਾ ਰਿਸ਼ਤਾ ਹੋਣ ਕਰਕੇ ਸ਼ੇਰਿ ਪੰਜਾਬ ਦੀ ਵਡਿਆਈ ਦੇ ਕਿੱਸੇ ਉਨ੍ਹਾਂ ਮੁਢ ਤੋਂ ਹੀ ਸੁਣੇ ਹੋਏ ਸਨ ਅਤੇ ਖਾਸ ਕਰਕੇ ਪਠਾਣੀ ਗੀਤਾਂ ਦੁਆਰਾ ਵੀ ਸਿਖ ਸੂਰ-ਮਿਆਂ ਦੀ ਬਹਾਦਰੀ ਦਾ ਜਸ ਉਨ੍ਹਾਂ ਦੇ ਕੰਨੀਂ ਪੈਂਦਾ ਰਹਿੰਦਾ ਸੀ। ਇਨ੍ਹਾਂ ਗੱਲਾਂ ਨੇ ਬਾਵਾ ਜੀ ਦੇ ਹਿਰਦੇ ਵਿਚ ਉਤਸ਼ਾਹ ਜਗਾਇਆ ਕਿ ਉਹ ਇਨ੍ਹਾਂ ਤੇਗ ਦੇ ਧਨੀ ਮਹਾਂਪੁਰਸ਼ਾਂ ਦੇ ਜੀਵਨ-ਚਰਿਤਰ ਲਿਖਣ। ਹੁਣ ਸਵਾਲ ਇਹ ਸੀ ਕਿ ਇਸ ਬਾਰੇ ਸਮੱਗਰੀ ਕਿਸ ਤਰ੍ਹਾਂ ਇਕੱਤਰ ਕੀਤੀ ਜਾਵੇ। ਇਸ ਮੰਤਵ ਦੀ ਪੂਰਤੀ ਲਈ ਨਵਾਬ ਸਾਹਿਬ ਹੋਤੀ ਮਰਦਾਨ ਦੀ ਲਾਇਬਰੇਰੀ ਆਪ ਲਈ ਰੱਬੀ ਬਰਕਤ ਸਾਬਤ ਹੋਈ ਕਿਉਂਕਿ ਆਪ ਇਨ੍ਹਾਂ ਦੀ ਸਾਰੀ ਜਾਇਦਾਦ ਦੇ ਮੁਖ ਪ੍ਰਬੰਧਕ ਸਨ ਅਤੇ ਨਵਾਬ ਸਾਹਿਬ ਖੁਦ ਵੀ ਸਾਹਿਤ ਤੇ ਇਤਿਹਾਸ ਨਾਲ ਡਾਢਾ ਪ੍ਰੇਮ ਰੱਖਣ ਵਾਲੇ ਸਨ, ਇਸ ਕਰਕੇ ਆਪ ਨੂੰ ਕਈ ਦੁਰਲਭ ਰਚਨਾਵਾਂ ਵਾਚਣ ਦਾ ਮੌਕਾ ਮਿਲਿਆ। ਆਪ ਨੇ ਫਾਰਸੀ, ਉਰਦੂ ਤੇ ਅੰਗਰੇਜ਼ੀ ਆਦਿ ਵਿਚ ਲਿਖੀਆਂ ਢੇਰ ਤਾਰੀਖਾਂ ਪੜ੍ਹੀਆਂ ਤੇ ਲੋੜੀਂਦਾ ਮਸਾਲਾ ਇਕਤ੍ਰ ਕਰਨਾ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਆਪ ਨੇ ੧੯੧੪ ਵਿਚ ਅਕਾਲੀ ਫੂਲਾ ਸਿੰਘ ਜੀ ਦਾ ਜੀਵਨ ਚਰਿਤਰ ਲਿਖਿਆ, ਜਿਸਦਾ ਇਕ ਕਾਰਣ ਤਾਂ ਇਹ ਸੀ ਕਿ ਇਸ ਇਲਾਕੇ ਅੰਦਰ ਨੁਸ਼ਹਿਰੇ ਦੀ ਜੰਗ ਵਿਚ ਅਕਾਲੀ ਜੀ ਦੀ ਸ਼ਹੀਦੀ ਹੋਈ ਸੀ ਤੇ ਏਸ ਚੁਗਿਰਦੇ ਦੇ ਪਠਾਣ ਵੀ ਉਨ੍ਹਾਂ ਦੇ ਬਹਾਦਰੀ ਦੇ ਕਿੱਸੇ ਸੁਣਾਉਂਦੇ ਸਨ। ਇਸ ਕਰਕੇ ਪਹਿਲਾਂ ਆਪ ਨੇ ਅਕਾਲੀ ਜੀ ਦਾ ਜੀਵਨ ਲਿਖਿਆ ਜਿਸ ਦੇ ਮੁਢਲੇ ਪ੍ਰੇਰਕ ਭਾਈ ਸਾਹਿਬ ਵੀਰ ਸਿੰਘ ਸਨ ਜਿਨ੍ਹਾਂ ੧੯੦੮-੯ ਈ. ਵਿਚ ਬਾਵਾ ਜੀ ਨੂੰ ਇਤਿਹਾਸ ਲਿਖਣ ਲਈ ਉਤਸ਼ਾਹਤ ਕੀਤਾ ਸੀ।

ਉਸ ਸਮੇਂ ਪੰਜਾਬੀਆਂ ਦਾ ਇਤਿਹਾਸ ਵਲ ਕੋਈ ਧਿਆਨ ਨਹੀਂ ਸੀ, ਸ. ਕਰਮ ਸਿੰਘ ਹਿਸਟੋਰੀਅਨ ਸਨ, ਜੋ ਏਸ ਪਾਸੇ ਥੋੜਾ ਬਾਹਲਾ ਉਪਰਾਲਾ ਕਰ ਰਹੇ ਸਨ। ਸੋ ਅਜੇਹੇ ਮੌਕੇ ਇਤਿਹਾਸਕ ਜੀਵਨੀਆਂ ਲਿਖਣ ਦਾ ਬੀੜਾ ਉਠਾਉਣਾ ਬਾਵਾ ਜੀ ਦਾ ਹੀ ਕੰਮ ਸੀ। ਖਾਸ ਕਰ ਕੇ ਜਦੋਂ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੱਸ ਕੇ ਸਿਖ ਰਾਜ ਨੂੰ 'ਸਿਖਾਸ਼ਾਹੀ' ਕਹਿ ਕੇ ਭੰਡਿਆ ਜਾ ਰਿਹਾ ਸੀ ਤੇ ਸਰਕਾਰ ਵੀ ਅਜੇਹਾ ਕਰਨ ਕਰਾਉਣ ਵਿਚ ਭਾਈਵਾਲ ਸੀ ਤਾਂ ਉਸ ਸਮੇਂ ਬਾਵਾ ਜੀ ਨੇ ਪੰਜਾਬੀ ਰਾਜ ਦੇ ਉਸਰਈਏ ਜੋਧਿਆਂ ਦੀ ਕਹਾਣੀ ਕਹਿਣੀ ਸ਼ੁਰੂ ਕੀਤੀ ਤੇ ਉਮਰ ਦਾ ਬਹੁਤ ਸਾਰਾ ਹਿੱਸਾ ਇਸੇ ਕੰਮ ਤੇ ਲਾਇਆ। ਉਨ੍ਹਾਂ ਦੀ ਇਹ ਘਾਲ ਅਜਾਈਂ ਨਹੀਂ ਗਈ, ਇਸ ਨੇ ਪੰਜਾਬੀ ਦੇ ਬੀਰ ਨਾਇਕਾਂ ਪ੍ਰਤੀ ਸ਼ਰਧਾ ਤੇ ਮਾਣ ਜਗਾ ਕੇ ਲੋਕ-ਲਹਿਰਾਂ ਨੂੰ ਉਭਾਰਿਆ ਤੇ ਆਜ਼ਾਦੀ ਦੇ ਸੰਗ੍ਰਾਮ ਵਿਚ ਲੋੜੀਂਦਾ ਬਲ ਪ੍ਰਦਾਨ ਕੀਤਾ।

ਆਪ ਦੀ ਰਚਨਾਵਲੀ ਦਾ ਵੇਰਵਾ ਇਸ ਪ੍ਰਕਾਰ ਹੈ:—

੧. ਅਕਾਲੀ ਫੂਲਾ ਸਿੰਘ (੧੯੧੪)

੨. ਜੀਵਨ ਬ੍ਰਿਤਾਂਤ ਮਹਾਰਾਜਾ ਰਣਜੀਤ ਸਿੰਘ (੧੯੧੮)
੩. ਜੀਵਨ ਬ੍ਰਿਤਾਂਤ ਮਹਾਰਾਜਾ ਨੌਨਿਹਾਲ ਸਿੰਘ (੧੯੨੭)
੪. ਜੀਵਨ ਇਤਿਹਾਸ ਸ. ਹਰੀ ਸਿੰਘ ਨਲੂਆ (੧੯੩੭)
੫. ਜੀਵਨ ਬ੍ਰਿਤਾਂਤ ਮਹਾਰਾਜਾ ਸ਼ੇਰ ਸਿੰਘ
੬. ਖਾਲਸਾ ਰਾਜ ਦੇ ਉਸਰਈਏ (ਪਹਿਲਾ ਭਾਗ)
੭. ਖਾਲਸਾ ਰਾਜ ਦੇ ਉਸਰਈਏ (ਦੂਜਾ ਭਾਗ)
੮. ਖਾਲਸਾ ਰਾਜ ਦੇ ਬਦੇਸ਼ੀ ਕਾਰਿੰਦੇ
੯. ਨਵਾਬ ਕਪੂਰ ਸਿੰਘ
੧੦. ਪੰਜਾਬ ਦਾ ਸਮਾਜਕ ਇਤਿਹਾਸ

ਸਿਖ ਜੋਧਿਆਂ ਦਾ ਇਤਿਹਾਸ ਖੁਦ ਸਿਖਾਂ ਵਲੋਂ ਘਟ ਹੀ ਲਿਖਿਆ ਗਿਆ ਹੈ ਕਿਉਂਕਿ ਜਿਸ ਸਮੇਂ ਉਨ੍ਹਾਂ ਪਾਸ ਇਤਿਹਾਸ ਸੰਭਾਲਣ-ਜੋਗੀ ਵਿਹਲ ਨਹੀਂ ਸੀ । ਜੇਕਰ ਉਨ੍ਹਾਂ ਦੇ ਵਿਰੋਧੀ ਤੇ ਹਕੂਮਤਾਂ ਦੇ ਹਮੈਤੀ ਮੁਸਲਮ ਲੇਖਕਾਂ ਉਨ੍ਹਾਂ ਦੇ ਹਾਲਾਤ ਦਰਜ ਵੀ ਕੀਤੇ ਤਾਂ ਉਨ੍ਹਾਂ ਸਿਖਾਂ ਨੂੰ ਕਾਫਰ ਰੂਪ ਵਿਚ ਹੀ ਉਲੀਕਿਆ ਹੈ । ਫਿਰ ਜਦ ਅੰਗਰੇਜ਼ਾਂ ਦਾ ਸਮਾਂ ਆਇਆ ਤਾਂ ਰਾਜਨੀਤਕ ਦ੍ਰਿਸ਼ਟੀ ਤੋਂ ਉਨ੍ਹਾਂ ਲਈ ਇਹੋ ਗੱਲ ਲਾਭਵੰਦੀ ਸੀ ਕਿ ਸਿਖ ਰਾਜ ਨੂੰ ਭੰਡਿਆ ਜਾਵੇ ਤੇ ਸਿਖ ਆਗੂਆਂ ਨੂੰ ਅਯੋਗ ਸਿਧ ਕੀਤਾ ਜਾਵੇ । ਏਸ ਕਰਕੇ ਮੁਸਲਮ ਤੇ ਅੰਗਰੇਜ਼ ਲੇਖਕਾਂ ਹੱਥੋਂ ਰਾਜਸੀ ਵਿਰੋਧ ਕਾਰਣ ਸਿਖਾਂ ਦੀ ਤਸਵੀਰ ਘਸਮੈਲੀ ਕਰਕੇ ਹੀ ਚਿਤਰੀ ਗਈ । ਅਜੇਹੇ ਹਾਲਾਤ ਵਿਚ ਜ਼ਰੂਰੀ ਸੀ ਕਿ ਇਤਿਹਾਸ ਦੀ ਸੰਭਾਲ ਦਾ ਬੀੜਾ ਉਠਾਇਆ ਜਾਵੇ ਤੇ ਕੌਮੀ ਲੋੜਾਂ ਨੂੰ ਪੂਰਿਆਂ ਕੀਤਾ ਜਾਵੇ । ਇਸ ਮਹੱਤਵ ਨੂੰ ਅਨੁਭਵ ਕਰਦਿਆਂ ਹੀ ੧੯੧੪ ਵਿਚ ਬਾਵਾ ਜੀ ਨੇ ਲਿਖਿਆ ਸੀ—

'ਹਰ ਇਕ ਦੇਸ਼ ਅਤੇ ਜਾਤੀ ਲਈ ਉਸ ਦੇ ਵੱਡਿਆਂ ਦੇ ਜੀਵਨ ਬ੍ਰਿਤਾਂਤ ਤੇ ਕਾਰ-ਨਾਮੇ ਇਕ ਅਮੋਲਕ ਖ਼ਜਾਨਾ ਹੋਇਆ ਕਰਦੇ ਹਨ । ਜੋ ਦੇਸ਼ ਅਤੇ ਕੌਮ ਇਸ ਬਹੁਮੁਲੀ ਦਾਤ ਤੋਂ ਵਾਂਜੀ ਪਈ ਹੈ, ਉਸ ਦੀ ਹਾਲਤ ਠੀਕ ਇਕ ਐਸੇ ਜਹਾਜ਼ ਵਾਂਙੂ ਹੈ ਜੋ ਕਾਲੀ ਬੋਲੀ ਰਾਤ ਵਿਚ ਕਿਸੇ ਐਸੇ ਅਸਗਾਹ ਸਮੁੰਦਰ ਵਿਚ ਜੋ ਅਤਿ ਡਰਾਉਣੀਆਂ ਚਟਾਨਾਂ ਨਾਲ ਭਰਿਆ ਪਿਆ ਹੋਵੇ—ਬਿਨਾਂ ਕਿਸੇ ਲਾਈਟ ਹਾਊਸ (ਚਾਨਣ ਟਿੱਲੇ) ਦੇ ਆਪਣਾ ਰਸਤਾ ਢੂੰਡ ਕੇ ਲੱਭਣਾ ਚਾਹਵੇ । ਬਜ਼ੁਰਗਾਂ ਦੇ ਕਾਰਨਾਮੇ ਆਉਣ ਵਾਲੀ ਨਸਲ ਲਈ ਆਦਰਸ਼ਕ ਨਮੂਨਾ ਹੁੰਦਾ ਹੈ । [ਭੂਮਿਕਾ, 'ਅਕਾਲੀ ਫੂਲਾ ਸਿੰਘ'

ਇਸੇ ਤਰ੍ਹਾਂ ਦੇ ਆਦਰਸ਼ਾਂ ਨੂੰ ਮੁਖ ਰੱਖ ਕੇ ਅਕਾਲੀ ਜੀ ਦਾ ਜੀਵਨ ਲਿਖਿਆ ਏਸ ਜੀਵਨ ਦੇ ਲਿਖਣ ਲਈ ਆਪ ਨੂੰ ਜਿਥੇ ਕਈ ਕਿਤਾਬਾਂ ਤੋਂ ਮਸਾਲਾ ਮਿਲਿਆ, ਉਥੇ ਪਠਾਣਾਂ ਵਿਚ ਗਾਏ ਜਾਣ ਵਾਲੇ ਲੋਕ ਗੀਤਾਂ ਤੇ ਪ੍ਰਚਲਤ ਪਸ਼ਤੋ ਦੀਆਂ ਅਖੌਤਾਂ ਤੋਂ ਵੀ ਨਿਹੰਗ ਬੀਰਾਂ ਦੇ ਸ਼ਾਨਦਾਰ ਕਾਰਨਾਮਿਆਂ ਦੀ ਉਗਾਹੀ ਮਿਲੀ । ਇਹ ਇਕ ਅਜਿਹਾ

ਜੋਮਾ ਸੀ ਜਿਸ ਨੂੰ ਕਿਸੇ ਹੋਰ ਸਿਖ ਇਤਿਹਾਸਕਾਰ ਨੇ ਅੱਗੇ ਨਹੀਂ ਸੀ ਵਰਤਿਆ। ਬਾਵਾ ਜੀ ਨੇ ਜਿਥੋਂ ਕਿਤੋਂ ਅਜਿਹਾ ਮਸਾਲਾ ਲੈ ਕੇ ਇਸ ਜੀਵਨ-ਬ੍ਰਿਤਾਂਤ ਵਿਚ ਪਰੋਇਆ ਤੇ ਅਕਾਲੀ ਨਾਮ ਨੂੰ ਅਜੇਹਾ ਰੋਸ਼ਨ ਕੀਤਾ ਕਿ ਸਮਕਾਲੀ ਅੱਗੇ-ਵਧੂ ਅਕਾਲੀ ਲਹਿਰ ਇਸੇ ਨਾਂ ਨਾਲ ਸਤਕਾਰੀ ਗਈ।

ਇਸ ਉਪ੍ਰੰਤ ਚਾਰ ਸਾਲ ਬਾਦ ੧੯੧੯ ਵਿਚ 'ਮਹਾਰਾਜਾ ਰਣਜੀਤ ਸਿੰਘ' ਨਾਮੀ ਪੁਸਤਕ ਪ੍ਰਕਾਸ਼ਤ ਹੋਈ। ਇਸ ਤੋਂ ਪਹਿਲਾਂ ਪੰਜਾਬੀ ਵਿਚ ਸ਼ੇਰਿ-ਪੰਜਾਬ ਦੇ ਜੀਵਨ ਸਬੰਧੀ ਕੋਈ ਨਾਂ ਲੈਣ ਨੂੰ ਵੀ ਪੁਸਤਕ ਨਹੀਂ ਸੀ। ਪੰਜਾਬ ਦੀ ਸ਼ਾਨ ਨੂੰ ਕਾਇਮ ਕਰਨ ਵਾਲਾ, ਜਿੱਤਾਂ ਦਾ ਧਨੀ, ਪ੍ਰਬੀਨ ਹੁਕਮਰਾਨ ਤੇ ਅਜੇਹਾ ਸੂਰਬੀਰ ਪੰਜਾਬੀ ਮਹਾਰਾਜਾ—ਜਿਸ ਨੇ ਸਾਂਝੇ ਪੰਜਾਬ ਦੀ ਆਦਰਸ਼ਕ ਮੂਰਤੀ ਘੜੀ ਹੋਵੇ ਉਸ ਦੀ ਜੀਵਨ ਕਥਾ ਵੀ ਪਾਠਕਾਂ ਲਈ ਨਾ ਮਿਲ ਸਕੇ, ਇਹ ਰੜਕਣ ਵਾਲੀ ਗੱਲ ਸੀ, ਬਾਵਾ ਜੀ ਨੇ ਇਸ ਚਿਰੋਕੀ ਕਮੀ ਨੂੰ ਪੂਰਿਆਂ ਕੀਤਾ। ਆਪ ਨੇ ਜਿਥੇ ਫ਼ਾਰਸੀ, ਉਰਦੂ, ਅੰਗਰੇਜ਼ੀ ਕਿਤਾਬਾਂ ਪੜ੍ਹੀਆਂ, ਉਥੇ ਸਮਕਾਲੀ ਬਜ਼ੁਰਗਾਂ ਤੋਂ ਸੁਣ ਸੁਣ ਕੇ ਸੀਨਾ-ਬਸੀਨਾ ਚਲੇ ਆ ਰਹੇ ਬ੍ਰਿਤਾਂਤਾਂ ਤੋਂ ਵੀ ਕਾਫੀ ਲਾਭ ਉਠਾਇਆ। ਆਪ ਲਿਖਦੇ ਹਨ—

'ਮੈਂ ਆਪਣੇ ਵਲੋਂ ਪੂਰਾ ਯਤਨ ਕੀਤਾ ਹੈ ਕਿ ਸਚੇ ਤੇ ਸਹੀ ਵਾਕਿਆਤ ਇਕੱਤਰ ਕਰਾਂ। ਮੈਨੂੰ ਉਨ੍ਹਾਂ ਆਦਮੀਆਂ ਦੇ ਮਿਲਣ ਜਾ ਮੌਕਾ ਮਿਲਿਆ ਹੈ, ਜਿਨ੍ਹਾਂ ਕਿ ਉਸ ਸਮੇਂ ਵਿਚ ਆਪਣੀ ਅੱਖੀਂ ਹਾਲਤ ਵੇਖੇ ਹਨ ਅਤੇ ਉਨ੍ਹਾਂ ਪੁਰਸ਼ਾਂ ਦੇ ਮਿਲਣ ਦਾ ਭੀ ਸਮਾਂ ਲੱਝਾ ਹੈ ਜਿਨਾਂ ਉਨ੍ਹਾਂ ਮਨੁੱਖਾਂ ਤੋਂ ਹਾਲਾਤ ਸੁਣੇ ਹਨ ਜੋ ਖ਼ਾਲਸਾ ਰਾਜ ਸਮੇਂ ਦੇ ਹੋਏ ਹਨ ਜਿਹਾ ਕਿ ਬਜ਼ੁਰਗ ਬਾਬਾ ਕਾਨ੍ਹ ਸਿੰਘ ਜੀ ਪੇਸ਼ਕਾਰ ਹਜ਼ੂਰੀ ਜਿਨ੍ਹਾਂ ਦਾ ਸੀਨਾ ਸ਼ੇਰਿ-ਪੰਜਾਬ ਦੇ ਰਾਜ ਸਮੇਂ ਦੇ ਵਾਕਿਆਤ ਨਾਲ ਪੂਰਤ ਸੀ ਅਤੇ ਦੂਜੇ ਬਾਬਾ ਹਿੰਮਤ ਸਿੰਘ ਜੀ ਜਿਸ ਨੂੰ ਕੁਦਰਤ ਨੇ ਇਕ ਅਲੌਕਿਕ ਯਾਦਾਸ਼ਤ ਬਖਸੀ ਸੀ, ਭਾਰੀ ਮਾਲੂਮਾਤ ਦੇ ਖ਼ਜ਼ਾਨੇ ਦੇ ਮਾਲਕ ਸਨ। ਇਕ ਹੋਰ ਬਿਰਧ ਪਠਾਣ ਗ਼ਜ਼ਨਖ਼ਾਨ ਬਨੇਰੀ, ਜੋ ਹਨੇਰ ਦਾ ਮਸ਼ਕਰਾ ਹੋਣ ਕਾਰਨ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਖ਼ਾਸ ਰਸੂਖ ਰਖਦਾ ਸੀ—ਮੈਨੂੰ ਮਿਲਿਆ, ਜਿਸ ਦੇ ਦੱਸੇ ਸਮਾਚਾਰ ਪਰਖਣ ਤੋਂ ਬਹੁਮੁੱਲੇ ਸਾਬਤ ਹੋਏ। ਇਸ ਤਰ੍ਹਾਂ ਦੇ ਕਈ ਇਕ ਪੁਰਖ ਤੇ ਬਿਰਧ ਮਾਈਆਂ ਨੂੰ ਮਿਲਣ ਤੇ ਮੈਂ ਲਗਦੇ-ਚਾਰੇ ਖਾਲਸਾ ਰਾਜ ਸਮੇਂ ਦੇ ਲਗਭਗ ਸਾਰੇ ਨਹੀਂ ਤਾਂ ਬਹੁਤ ਹਦ ਤਕ ਇਤਿਹਾਸ ਨੂੰ ਵਾਚਿਆ ਹੈ ਤੇ ਐਉਂ ਜੋ ਕੁਝ ਲੱਝਾ ਹੈ, ਆਪ ਦੀ ਭੇਟਾ ਹੈ।'

ਬਾਵਾ ਜੀ ਦੀ ਪੂਰੀ ਕੋਸ਼ਿਸ਼ ਰਹੀ ਹੈ ਕਿ ਉਹ ਇਤਿਹਾਸਕ ਨੁਕਤੇ ਤੋਂ ਸਹੀ ਵਾਕਿਆਤ ਹੀ ਪਾਠਕਾਂ ਅੱਗੇ ਹਵਾਲਿਆਂ-ਸਹਿਤ ਰੱਖਣ। ਸੋ ਆਪ ਨੇ ਕੌਮੀ ਪਿਆਰ ਵਿਚ ਸਰਸ਼ਾਰ ਹੋ ਕੇ ਅਜੇਹਾ ਹੀ ਕੀਤਾ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ 'ਮੈਂ ਸਿਖ ਹਾਂ ਤੇ ਪੰਜਾਬ ਦੇ ਅਸਲੇ ਦਾ ਹਾਂ ਪਰ ਮੈਂ ਕੋਸ਼ਿਸ਼ ਨਹੀਂ ਕੀਤੀ ਕਿ ਮਹਾਰਾਜੇ ਦੀ ਝੂਠੀ

ਵਡਿਆਈ ਕਰਾਂ ਤੇ ਸੱਚ ਨੂੰ ਹੱਥੋਂ ਛੱਡਾਂ। ਮੈਂ ਪੰਜਾਬੀ ਤੇ ਸਿਖ ਹੋਣ ਦੇ ਕਾਰਨ ਇਤਿਹਾਸ ਦੀ ਕਲਮ ਫੜ ਕੇ ਇਹ ਵੀ ਨਹੀਂ ਸਹਾਰ ਸਕਿਆ ਕਿ ਇਸ ਵੇਲੇ ਆਪਣੀ ਰਖਿਆ ਨਾ ਕਰ ਸਕਣ ਦੀ ਹਾਲਤ ਵਿਚ ਪੁਜ ਚੁਕੇ ਪੰਜਾਬ, ਹਿੰਦ ਅਰ ਸੰਸਾਰ ਦੇ ਇਕ ਮਹਾਂਪੁਰਖ (Greatman) ਦੇ ਨਾਲ ਅਯੋਗ ਤੋਹਮਤਾਂ ਅਤੇ ਉਲਾਂਭੇ ਲਗੇ ਰਹਿਣ ਜੋ ਅਸਲ ਵਿਚ ਨਿਰੋਲ ਝੂਠੇ, ਬੇਬੁਨਿਆਦ ਤੇ ਮਨਘੜਤ ਹਨ ਅਤੇ ਬਿਰਥਾ ਉਨ੍ਹ ਦੀ ਜ਼ਾਤ ਨਾਲ ਜੋੜੇ ਜਾਂਦੇ ਹਨ।' ਇਹ ਹੈ ਦ੍ਰਿਸ਼ਟੀਕੋਣ ਜਿਸ ਨੂੰ ਸਨਮੁਖ ਰਖ ਕੇ ਬਾਵਾ ਜੀ ਨੇ ਮਹਾਰਾਜੇ ਦਾ ਜੀਵਨ ਅੰਕਿਤ ਕੀਤਾ ਹੈ। ਇਸ ਪਿਛੋਂ ੧੯੨੭ ਵਿਚ ਆਪਨੇ ਜੀਵਨ ਮ. ਨੌਨਿਹਾਲ ਸਿੰਘ ਤਿਆਰ ਕਰਕੇ ਛਾਪਿਆ।

ਆਪ ਦੀ ਚੌਥੀ ਯਾਦਗਾਰੀ ਰਚਨਾ 'ਜੀਵਨ ਇਤਿਹਾਸ ਹਰੀ ਸਿੰਘ ਨਲੂਆ' ੧੯੩੭ ਵਿਚ ਪ੍ਰਕਾਸ਼ਤ ਹੋਈ।

ਇਸ ਖੋਜ-ਗ੍ਰੰਥ ਦੀ ਵਡੀ ਖੂਬੀ ਇਹ ਹੈ ਕਿ ਬਹਾਦਰ ਜਰਨੈਲ ਨਲੂਏ ਦੀ ਜੀਵਨੀ ਪੇਸ਼ ਕਰਦਿਆਂ ਵਿਦਵਾਨ ਇਤਿਹਾਸਕਾਰ ਨੇ ਨਾਲ ਨਾਲ ਸਬੰਧਤ ਮੁਖੀ ਵਿਅਕਤੀਆਂ ਤੇ ਅਸਥਾਨਾਂ ਬਾਰੇ ਵੀ ਭਰਪੂਰ ਚਾਨਣਾ ਪਾਇਆ ਹੈ। ਇਸੇ ਕਰਕੇ ਭਾਈ ਵੀਰ ਸਿੰਘ ਜੀ ਕਹਿੰਦੇ ਹਨ, 'ਇਹ ਪੁਸਤਕ ਨਾ ਕੇਵਲ ਜਰਨੈਲ ਹਰੀ ਸਿੰਘ ਦਾ ਜੀਵਨ ਹੈ ਬ ਕਿ ਉਸ ਵੇਲੇ ਦੇ ਅਣਗਿਣਤ ਸਰਦਾਰਾਂ ਦਾ ਜੀਵਨ ਹੈ, ਜਿਨ੍ਹਾਂ ਨੇ ਸਿਖ ਰਾਜ ਦੀ ਕਾਇਮੀ ਲਈ ਆਪਾਵਾਰ ਕੁਰਬਾਨੀਆਂ ਕੀਤੀਆਂ ਸਨ।

'ਸਭ ਤੋਂ ਪਹਿਲੀ ਗੱਲ ਇਸ ਪੋਥੀ ਦੀ ਖੂਬੀ ਦੀ ਜੋ ਕਿ ਵਡਿਆਈ ਲਈ ਨਹੀਂ ਪਰ ਠੀਕ ਤੁਲਨਾ ਲਈ ਨਜ਼ਰੀਂ ਪੈਂਦੀ ਹੈ ਤੇ ਨਜ਼ਰੇ ਪੁਚਾਉਣੀ ਚਾਹੀਏ ਇਹ ਹੈ ਕਿ ਇਸ ਵਿਚ ਇਤਿਹਾਸਕ ਖੋਜ ਦਾ ਕੰਮ ਬੜੀ ਛਾਣਬੀਣ ਤੇ ਮਿਹਨਤ ਨਾਲ ਕੀਤਾ ਗਿਆ ਹੈ। ਵਿਦਵਾਨ ਲੇਖਕ ਜੀ ਨੇ ਇਤਿਹਾਸ ਦੇ ਜੋ ਵਾਕਿਆਤ ਦਿਤੇ ਹਨ, ਉਨ੍ਹਾਂ ਦੇ ਜਿਥੋਂ ਤਕ ਹੋ ਸਕਿਆ ਹੈ, ਇਤਿਹਾਸਕ ਸਬੂਤ ਸਿਰੇ ਚਾੜ੍ਹੇ ਹਨ।'

ਇਹ ਨਲੂਏ ਦਾ ਜੀਵਨ-ਬ੍ਰਿਤਾਂਤ ਆਪ ਦੀ ਸਭ ਤੋਂ ਉਤਮ ਰਚਨਾ ਕਹੀ ਜਾਣੀ ਚਾਹੀਦੀ ਹੈ ਜਿਸ ਵਿਚ ਕਰਤਾ ਨੇ ਇਸ ਨੂੰ ਜਿਥੇ ਇਤਿਹਾਸਕ ਸਮੱਗਰੀ ਦਾ ਭੰਡਾਰ ਬਣਾਇਆ ਹੈ, ਉਥੇ ਸੁੰਦਰ ਸਾਹਿਤਕ ਸ਼ੈਲੀ ਨਾਲ ਵੀ ਸ਼ਿੰਗਾਰਿਆ ਹੈ। ਇਹ ਸਚਮੁਚ ਪੰਜਾਬ ਦੇ ਵਰਿਆਮ ਯੋਧੇ ਸਬੰਧੀ ਇਕ ਅਦੁਤੀ ਰਚਨਾ ਹੈ ਜਿਸ ਦੀ ਹਰ ਸੂਝਵਾਨ ਪਾਠਕ ਵਲੋਂ ਪ੍ਰਸੰਸਾ ਹੋਈ ਹੈ।

ਇਸ ਤੋਂ ਪਿਛੋਂ ਬਾਵਾ ਜੀ ਨੇ ਖਾਲਸਾ ਰਾਜ ਦੀ ਉਸਾਰੀ ਕਰਨ ਵਾਲੇ ਮੋਹਰੀ ਸੂਰਬੀਰ ਸਰਦਾਰਾਂ ਦੇ ਹਾਲਾਤ ਵੀ ਦੋ ਹਿਸਿਆਂ ਵਿਚ ਲਿਖੇ ਤੇ ਤੀਜੇ ਵਿਚ ਬਿਦੇਸ਼ੀ ਕਰਿੰਦਿਆਂ ਦੇ ਜੀਵਨ, ਆਪ ਦੀ ਇਹ ਮੇਹਨਤ ਵੀ ਪ੍ਰਸੰਸਾ ਦੀ ਅਧਿਕਾਰੀ ਹੈ।

ਇਹ ਸਭ ਕੁਝ ਰਚਦਿਆਂ ਆਪ ਨੇ ਇਕ ਸਰਲ ਤੇ ਸੁਆਦਲੀ ਸ਼ੈਲੀ ਨੂੰ ਅਪ-

-ਣਾਇਆ ਹੈ । ਜਿੱਥੇ ਬੀਰ ਜੋਧਿਆਂ ਦੀਆਂ ਜਿੱਤਾਂ ਦਾ ਜ਼ਿਕਰ ਹੈ, ਉਥੇ ਆਪ ਦੀ ਕਲਮ ਪੂਰੇ ਜੋਸ਼ ਵਿਚ ਆ ਜਾਂਦੀ ਹੈ ਤੇ ਵਲਵਲੇ ਦਾ ਸਾਗਰ ਠਾਠਾਂ ਮਾਰਨ ਲਗ ਪੈਂਦਾ ਹੈ, ਜਿਥੇ ਆਮ ਘਟਨਾਵਾਂ ਚਿਤ੍ਰਦੇ ਹਨ ਤਾਂ ਨਿਵੇਕਲੇ ਜੇਹੇ ਹੀ ਸਾਰੀ ਰੂਪ ਰੇਖਾ ਉਲੀਕ ਛਡਦੇ ਹਨ । ਮਿਸਾਲ ਲਈ ਬਿਦੇਸੀ ਕਰਿੰਦਿਆਂ ਬਾਰੇ ਜਾਣ-ਪਛਾਣ ਕਰਾਉਂਦੇ ਆਪ ਮੁਢ ਵਿਚ ਉਸ ਸਮੇਂ ਦਾ ਇਕ ਚਿਤ੍ਰ ਉਲੀਕ ਕੇ ਦਸਦੇ ਹਨ—

'ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅਦਭੁਤ ਜੀਵਨ ਵਿਚੋਂ ਉਸ ਦਾ ਇਕ ਅਸਚਰਜ ਕਰਤੱਵ ਇਹ ਮਿਲਦਾ ਹੈ ਕਿ ਉਸ ਨੇ ਬਹੁਤ ਸਾਰੇ ਯੂਰਪੀਅਨ ਅਤੇ ਅਮ੍ਰੀਕਨ ਬਿਦੇਸ਼ੀ ਆਪਣੀ ਨੌਕਰੀ ਵਿਚ ਰਖੇ ਹੋਏ ਸਨ । ਪੜਚੋਲ ਤੋਂ ਇਨ੍ਹਾਂ ਦੀ ਗਿਣਤੀ ੭੨ ਤਕ ਪਹੁੰਚਦੀ ਹੈ । ਖ਼ਾਲਸਾ ਰਾਜ ਸਮੇਂ ਲਾਹੌਰ ਦੀਆਂ ਸੜਕਾਂ ਤੇ ਬਜ਼ਾਰਾਂ ਵਿਚ ਲੌਢੇ ਪਹਿਰ ਇਕ ਅਲੌਕਿਕ ਚਹਿਲ-ਪਹਿਲ ਦਿਖਾਈ ਦਿੰਦੀ ਹੁੰਦੀ ਸੀ । ਜਿਥੇ ਹਿੰਦੁਸਤਾਨ ਦੇ ਹਰ ਸੂਬੇ ਦੇ ਹੁਨਰਵਾਨ ਮਿਲਦੇ ਸਨ, ਉਥੇ ਨਾਲ ਹੀ ਲਗਪਗ ਸਾਰੇ ਯੂਰਪ ਦੇ ਵਸਨੀਕ ਜਿਹਾ ਕਿ ਇਟਾਲੀਅਨ, ਫ੍ਰਾਂਸੀਸੀ, ਗ੍ਰੀਕ, ਹੰਗੇਰੀਅਨ, ਫਿਰੰਗੀ, ਪ੍ਰਸ਼ੀਅਨ, ਜਰਮਨ, ਸਕਾਚ, ਆਸਟ੍ਰੀਅਨ, ਆਇਰਸ਼, ਰੂਸੀ, ਸਪੇਨਿਸ਼, ਪੁਰਤਗਾਲੀ ਅਤੇ ਅਮ੍ਰੀਕਨ ਆਪੋ-ਆਪਣੇ ਦੇਸ਼ ਦੀਆਂ ਪੁਸ਼ਾਕਾਂ ਅਤੇ ਵਖੋ ਵੱਖ ਕੌਮੀਅਤਾਂ ਦੇ ਲਿਬਾਸ ਸਜਾਏ ਟੁਰਦੇ ਫਿਰਦੇ ਮਿਲਦੇ ਸਨ ।' ਇਹ ਹੈ ਬਾਵਾ ਜੀ ਪਰਿਦਰਸ਼ਨਕਾਰੀ ਸੁਹਾਵਣੀ ਸ਼ੈਲੀ, ਜਿਸ ਦੀ ਜੀਵਨੀਕਾਰ ਨੂੰ ਡਾਢੀ ਲੋੜ ਹੁੰਦੀ ਹੈ ।

ਡਾਕਟਰ ਬਲਬੀਰ ਸਿੰਘ ਲਿਖਦੇ ਹਨ—

'ਮੋਟੀ ਸ਼ਕਲ ਵਿਚ ਇਤਿਹਾਸ-ਨਵੀਸੀ ਦੇ ਦੋ ਢੰਗ ਹਨ, ਇਕ ਤਾਂ ਹੈ ਤਰੀਕਾਂ ਦੀ ਲੜੀ ਵਿਚ ਘਟਨਾਵਾਂ ਨੂੰ ਪ੍ਰੋਣਾ, ਦੂਜਾ ਹੈ ਉਘੀਆਂ ਵਿਅਕਤੀਆਂ ਦੇ ਜੀਵਨ-ਚਰਿਤ੍ਰ ਨਿਰੂਪਣ ਕਰਨੇ । ਕਾਰਲਾਈਲ ਕਹਿੰਦਾ ਹੁੰਦਾ ਸੀ, 'ਉੱਚ ਹਸਤੀਆਂ ਆਪਣੇ ਆਪ ਵਿਚ ਇਲਹਾਮੀ ਲੇਖੇ ਹਨ । ਇਹ ਉਚ ਹਸਤੀਆਂ ਆਪੋ ਆਪਣੇ ਜਗ ਦੀ ਵਾਰਤਾ ਦੇ ਕਾਂਡ ਹਨ ਉਸ ਪੁਸਤਕ ਦੇ, ਜੋ ਰੱਬ ਦੀ ਸਾਜੀ ਹੋਈ ਅਗੰਮੀ ਪੁਸਤਕ ਹੈ ਤੇ ਜਿਸ ਨੂੰ ਕਈ ਲੋਕ ਇਤਿਹਾਸ ਕਹਿ ਦੇਂਦੇ ਹਨ । ਬਾਵਾ ਪ੍ਰੇਮ ਸਿੰਘ ਨੇ ਜੋ ਤ੍ਵਾਰੀਖ ਦੀ ਰਚਨਾ ਵਿਚ ਹਿਸਾ ਲਿਤਾ ਹੈ, ਉਹ ਉਪਰ ਲਿਖੀ ਇਤਿਹਾਸ-ਨਵੀਸੀ ਦੀ ਦੂਜੀ ਕਿਸਮ ਹੈ ।'

'ਬਾਵਾ ਜੀ ਦੇ ਜੀਵਨ ਬ੍ਰਿਤਾਂਤ ਦਾ ਇਹ ਗੁਣ ਹੈ ਕਿ ਇਤਿਹਾਸ, ਨਿਰਾ ਵਾਰਦਾਤਾਂ ਦਾ ਸੁੱਕਾ ਪਿੰਜਰ ਨਹੀਂ ਰਹਿ ਜਾਂਦਾ ਪ੍ਰੰਤੂ ਉਸ ਦੇ ਹੱਡ ਚੰਮ ਵਿਚ ਵਲਵਲੇ ਦੀ ਜੀਵਨ-ਰੂਹ ਫੂਕੀ ਜਾਂਦੀ ਹੈ । ਸੁੱਤਾ ਪਿਆ ਪੁਰਾਣਾ ਜ਼ਮਾਨਾ, ਨਵੀਨ ਸਮੇਂ ਨਾਲ ਜੀਵਤ ਸਬੰਧ ਵਿਚ ਜਾਗ ਉਠਦਾ ਹੈ ।'

'ਇਤਿਹਾਸ ਨੂੰ ਜੀਵਨ-ਚਰਿਤ੍ਰਾਂ ਵਿਚ ਨਿਰੂਪਣ ਕਰਨਾ ਇਕ ਹੁਨਰ ਹੈ । ਤ੍ਵਾਰੀਖ

ਇਸ ਤਰ੍ਹਾਂ ਸਾਹਿਤ ਦਾ ਹੁਸੀਨ ਜਾਮਾ ਪਹਿਨ ਕੇ ਕੋਮਲ ਉਨਰ ਦੀ ਰੰਗਬਰੰਗੀ ਫ਼ ਦਆਰਾ ਡੂੰਘੇ ਅਸਰ ਵਾਲੀ ਹੋ ਜਾਂਦੀ ਹੈ।'

ਬਾਵਾ ਜੀ ਵੀ ਇਤਿਹਾਸਕ ਮਸਾਲੇ ਨੂੰ ਜੀਵਨ ਕਥਾ ਵਿਚ ਵਰਤਦੇ ਹਨ, ਆਪ ਲਿਖਣ ਸ਼ੈਲੀ ਦੇ ਉਪਰਲੇ ਪਰਦੇ ਹੇਠਾਂ ਕੌਮੀ ਪਿਆਰ ਦੀ ਡੂੰਘਾਈ ਹੈ। ਇਸ ਜਜ਼ਬੇ ਅਸਰ ਹੇਠ ਸਿਧੇ ਸਾਦੇ ਲਫ਼ਜ਼ਾਂ ਨਾਲ ਉਹ ਨਮੂਨੇ ਚਿਤਰ ਜਾਂਦੇ ਹਨ, ਜਿਨ੍ਹਾਂ ਦੇ ਅੰਦ ਧਾਰਮਿਕ ਪ੍ਰਾਣ ਸਾਹ ਲੈਂਦੇ ਪ੍ਰਤੀਤ ਹੁੰਦੇ ਹਨ।'

ਸੋ ਇਸਤਰ੍ਹਾਂ, ਇਕ ਹੋਰ ਸਮਾਲੋਚਕ ਦੇ ਸ਼ਬਦਾਂ ਵਿਚ 'ਬਾਵਾ ਜੀ ਜਿਥੇ ਇਕ ਇਤਿਹਾਸਕਾਰ ਦਾ ਫ਼ਰਜ਼ ਪੂਰਾ ਕਰਦੇ ਹਨ, ਜੇਹੜਾ ਕਿ ਸਹੀ ਵਾਕਿਆਤ ਦੇਂਦਾ ਹੈ ਉਥੇ ਜੋਧਿਆਂ ਦੀ ਸੂਰਮਤਾਈ ਦੀ ਉਪਮਾਂ ਦੇ ਢਾਡੀ ਅਤੇ ਕੌਮ ਦੇ ਕ੍ਰੈਕਟਰ ਦੇ ਉਸਰਈਏ ਦਾ ਕੰਮ ਵੀ ਉਹ ਕਰਦੇ ਹਨ।' ਇਸੇ ਕਰਕੇ ਪ੍ਰੋ: ਮੋਹਨ ਸਿੰਘ ਸੰਪਾਦਕ 'ਪੰਜ ਦਰਿਆ' ਨੇ ਸਪਸ਼ਟ ਸ਼ਬਦਾਂ ਵਿਚ ਇਹ ਕਿਹਾ ਸੀ—

'ਪੰਜਾਬ ਦੇ ਲਿਖਾਰੀਆਂ ਵਿਚ ਬਾਵਾ ਪ੍ਰੇਮ ਸਿੰਘ ਜੀ ਦੇ ਨਾਲ ਦਾ ਜੀਵਨ ਲੇਖਕ ਹੋਰ ਕੋਈ ਨਹੀਂ। ਇਸ ਦਾ ਇਕ ਕਾਰਨ ਤਾਂ ਆਪ ਦੀ ਵਿਦਵਤਾ ਹੈ, ਦੂਜਾ ਕਾਰਨ ਆਪਦੇ ਦਿਲ ਵਿਚ ਆਪਣੇ ਦੇਸ ਪੰਜਾਬ ਤੇ ਉਸ ਦੀਆਂ ਚੀਜ਼ਾਂ ਤੇ ਸ਼ਖ਼ਸੀਅਤਾਂ ਨਾਲ ਹਦ ਦਰਜੇ ਦਾ ਹਿਤ ਹੈ। ਇਸ ਗੱਲ ਵਿਚ ਆਪ ਦੀ ਸ਼ਖ਼ਸੀਅਤ ਸਰ ਵਾਲਟਰ ਸਕਾਟ ਨਾਲ ਰਲਦੀ ਹੈ। ਇਤਿਹਾਸ ਅਤੇ ਜੀਵਨੀ ਵਿਚ ਇਹ ਫ਼ਰਕ ਹੈ ਕਿ ਇਤਿਹਾਸ ਦਾ ਮੰਤਵ ਕੇਵਲ ਇਤਿਹਾਸਕ ਘਟਨਾਵਾਂ ਤੇ ਸਚਾਈਆਂ ਨੂੰ ਬਿਆਨ ਕਰ ਦੇਣਾ ਹੈ, ਪਰ ਜੀਵਨੀ ਵਿਚ ਇਨ੍ਹਾਂ ਘਟਨਾਵਾਂ ਜਾਂ ਸਚਾਈਆਂ ਨੂੰ ਇਕ ਸ਼ਖ਼ਸੀਅਤ ਦੇ ਇਰਦ-ਗਿਰਦ ਉਣਨਾ ਪੈਂਦਾ ਹੈ ਅਤੇ ਇਹ ਉਣਤ ਜਿਤਨੀ ਸਾਹਿਤਕ ਤਰੀਕੇ ਨਾਲ ਕੀਤੀ ਜਾਵੇ, ਉਤਨੀ ਹੀ ਜੀਵਨੀ ਕਾਮਯਾਬ ਹੁੰਦੀ ਹੈ। ਬਾਵਾ ਜੀ ਦੀਆਂ ਪੁਸਤਕਾਂ ਪੜ੍ਹ ਕੇ ਮੈਨੂੰ ਢੇਰ ਪ੍ਰਸੰਨਤਾ ਹੁੰਦੀ ਹੈ ਕਿਉਂਕਿ ਇਨ੍ਹਾਂ ਵਿਚ ਇਤਿਹਾਸਕ ਮਸਾਲੇ ਦਾ ਇਕੱਠ ਹੀ ਨਹੀਂ, ਸਗੋਂ ਸਾਹਿਤਕ ਕਲਾ ਦਾ ਵੀ ਚਮਤਕਾਰ ਹੈ।'

ਇਸ ਤਰ੍ਹਾਂ ਬਾਵਾ ਜੀ ਨੇ ਪੰਜਾਬ ਤੇ ਪੰਜਾਬੀ ਦੋਹਾਂ ਦੀ ਸੇਵਾ ਕਰਕੇ ਜਸ ਖੱਟਿਆ। ਆਪ ਦਾ ਦੇਹਾਂਤ 10 ਜਨਵਰੀ 1954 ਈ. ਨੂੰ ਪਟਿਆਲੇ ਹੋਇਆ।

—0—

# ਸ. ਕਰਮ ਸਿੰਘ ਹਿਸਟੋਰੀਅਨ

ਇਤਿਹਾਸ, ਬੀਤੇ ਦੀ ਗਾਥਾ ਦਸ ਕੇ, ਅਚੇਤ ਵਰਤਮਾਨ ਨੂੰ ਝੂਣਕੇ ਜਗਾਉਂਦਾ ਵਿਸ਼ਤ ਦਾ ਰਾਹ ਰੁਸ਼ਨਾਉਂਦਾ ਹੈ। ਸਿਖ ਇਤਿਹਾਸ ਕਰਮਯੋਗੀ ਜੀਵਨ ਦੀ ਾ ਹੈ, ਸਿਖਾਂ ਲਹੂ ਡੋਲ੍ਹ ਡੋਲ੍ਹ ਇਤਿਹਾਸ ਬਣਾਇਆ ਬਹੁਤ ਹੈ ਪਰ ਲਿਖਿਆ ਏਆ ਬੜਾ ਘੱਟ ਹੈ। ਜੇ ਹਿੰਦੂ ਲਿਖਾਰੀਆਂ ਇਨ੍ਹਾਂ ਦਾ ਬ੍ਰਿਤਾਂਤ ਲਿਖਿਆ ਤਾਂ ਇਨ੍ਹਾਂ ਦੀ ਵਿਲੱਖਣਤਾ ਉਜਾਗਰ ਕਰਨ ਦੀ ਥਾਂ ਇਸ ਨੂੰ ਆਪਣੀਆਂ ਰੂੜੀਵਾਦੀ ਾਵਾਂ ਦੀ ਦਲਦਲ ਵਿਚ ਧਕੇਲ ਕੇ ਦਮ ਲਿਆ। ਜੇ ਮੁਸਲਿਮ ਤ੍ਵਾਰੀਖਦਾਨਾਂ ਕੀਤਾ ਤਾਂ ਤਅੱਸਬੀ ਅੰਧਰਾਤੇ ਕਾਰਣ ਉਹ ਇਨ੍ਹਾਂ ਦੀਆਂ ਖੂਬੀਆਂ ਦੇਖ ਹੀ ਨਾ ਉਂਕਿ ਮਜ਼ਬੀ ਜਨੂੰਨ ਤੇ ਰਾਜਨੀਤਕ ਵੈਰ ਭਾਵ ਸਿਰ ਚੜ੍ਹਿਆ ਹੋਇਆ ਸੀ। ਸੋ ਜੀਬ ਦੁਖਾਂਤ ਹੈ ਕਿ ਜਿਤਨੀ ਸਿਖ ਕੌਮ ਵਧੀਆ ਇਖਲਾਕੀ ਗੁਣਾਂ ਤੇ ਅਗ੍ਰਗਾਮੀ ਤਾਂ ਦੀ ਮਾਲਕ ਹੈ, ਉਤਨੀ ਅਧੂਰੇ ਇਤਿਹਾਸ ਕਾਰਣ ਬਿਲਕੁਲ ਪਛੜੀ ਤੇ ਫਾਡੀ ਆਉਂਦੀ ਹੈ। ਇਸ ਦਾ ਅਰਥ ਇਹ ਵੀ ਨਹੀਂ ਕਿ ਸਾਡਾ ਇਤਿਹਾਸ ਹੈ ਨਹੀਂ, ਸਹੀ ਪਰ ਵਧੇਰੇ ਪੁਰਾਣਕ ਕਥਾਵਾਂ, ਕਰਾਮਾਤੀ ਕਹਿਕਸ਼ਾਵਾਂ ਤੇ ਭਰਮਾਂ ਵਹਿਮਾਂ ਬਦ-ਬਲਾਵਾਂ ਨਾਲ ਗੁੰਸਿਆ ਹੋਇਆ ਹੈ। ਵੀਹਵੀਂ ਸਦੀ ਵਿਚ ਜਿਨ੍ਹਾਂ ਲੋਕਾਂ ਊਣਤਾਈ ਨੂੰ ਤੀਬਰਤਾ ਨਾਲ ਅਨੁਭਵ ਕੀਤਾ ਤੇ ਯੋਗ ਉਪਰਾਲੇ ਕਰਨ ਲਈ ਵਿਚ ਨਿਤਰੇ, ਉਨ੍ਹਾਂ ਵਿਚ ਸ. ਕਰਮ ਸਿੰਘ ਹਿਸਟੋਰੀਅਨ (1884-1930) ਉੱਘਾ ਹੈ, ਉਹ ਸੱਚੇ ਅਰਥਾਂ ਵਿਚ ਵਿਗਿਆਨਕ ਸਿਖ ਇਤਿਹਾਸ ਦੇ ਮੋਢੀ ਸਨ।

ਮਾਝੇ ਦਾ ਢਿਲੋਂ ਗੋਤ ਵਾਲਾ ਚੁਭਾਲ ਨਗਰ ਪ੍ਰਸਿਧ ਹੈ। ਇਸ ਦਾ ਸਿਖ ਇਤਿ-ਾਸ ਨਾਲ ਗੂੜ੍ਹਾ ਸਬੰਧ ਰਿਹਾ ਹੈ। ਚੁਭਾਲੀਏ 'ਨੌ ਰਤਨ' ਛਿਪਾਇਆਂ ਨਹੀਂ ਛਿਪਦੇ, ਆਂ ਇਉਂ ਗਿਣੇ ਜਾ ਸਕਦੇ ਹਨ—ਚੌਧਰੀ ਲੰਗਾਹ, ਮਾਈ ਭਾਗੋ, ਪੰਜ ਮੁਕਤਸਰ ਹੋਣ ਵਾਲੇ ਮੁਕਤੇ (ਭਾਈ ਭਾਗ ਸਿੰਘ, ਦਿਲਬਾਗ ਸਿੰਘ, ਘਰਬਾਰਾ ਸਿੰਘ, ਾ ਸਿੰਘ ਤੇ ਗੰਡਾ ਸਿੰਘ), ਸ. ਬਘੇਲ ਸਿੰਘ ਜਥੇਦਾਰ ਮਿਸਲ ਕਰੋੜੀਆਂ ਅਤੇ ਕਰਮ ਸਿੰਘ ਹਿਸਟੋਰੀਅਨ। ਹੋਰ ਵੀ ਸਮੇਂ ਸਮੇਂ ਸਿਆਣੇ, ਸੂਰਬੀਰ ਸ਼ਹੀਦ ਨੇਕ ਹੋਏ ਪਰ ਇਹ ਜ਼ਿਆਦਾਤਰ ਤੇਗ ਦੇ ਧਨੀ ਸਨ ਤੇ ਕਲਮ ਦਾ ਧਨੀ ਇਕੋ ਕਰਮ ਸਿੰਘ ਹੀ ਹੋਇਆ ਜਿਸ ਨੇ ਆਪਣੇ ਅਮੀਰ ਵਿਰਸੇ ਨੂੰ ਸੰਭਾਲਿਆ।

ਇਹ ਆਪਣੀ ਕਿਸਮ ਦਾ ਕਰਮਯੋਗੀ ਇਤਿਹਾਸਕਾਰ ਸੀ ਜਿਸ ਨੇ ਆਪਣਾ ਰਾਹ ਆਪ ਬਣਾਇਆ। ਆਪ ਦਾ ਜਨਮ ਚੁਭਾਲ ਵਿਖੇ ਸ. ਝੰਡਾ ਸਿੰਘ ਦੇ ਘਰ ੯ ਚੇਤ, ਮਾਰਚ 1884 ਈ. ਨੂੰ ਹੋਇਆ। ਤਰਨਤਾਰਨ ਦਸਵੀਂ ਪਾਸ ਕਰਕੇ ਖਾਲਸਾ ਕਾਲਜ ਅੰਮ੍ਰਿਤਸਰ ਆ ਦਾਖਲ ਹੋਇਆ। ਇਤਿਹਾਸਕ ਖੋਜ ਦੀ ਚੇਟਕ ਇਤਨੀ ਲਗੀ ਕਿ 1904-5 ਵਿਚ ਬੀ. ਏ. ਦੀ ਪੜ੍ਹਾਈ ਛਡ ਕੇ ਰਮਤਾ ਹੋ ਨਿਕਲਿਆ ਆਪ ਦਾ ਖਿਆਲ ਸੀ ਕਿ ਸਿਖ ਰਾਜ ਸਮੇਂ ਦੇ ਬਿਰਧ ਬਜ਼ੁਰਗ ਚਲਦੇ ਜਾ ਰਹੇ ਹਨ ਉਨ੍ਹਾਂ ਪਾਸੋਂ ਅੱਖੀਂ ਡਿਠੇ ਜਾਂ ਕੰਨੀਂ ਸੁਣੇ ਹਾਲਾਤ ਕਲਮਬੰਦ ਕਰ ਲੈਣੇ ਚਾਹੀਦੇ ਹਨ ਜੋ ਕਿ ਸਿਖ ਇਤਿਹਾਸ ਦੀ ਖੋਜ ਲਈ ਲਾਹੇਵੰਦ ਸਾਬਤ ਹੋ ਸਕਦੇ ਹਨ। ਇਸ ਸਮੇਂ ਪਲੇਗ ਦੀ ਬਿਮਾਰੀ ਨੇ ਵੀ ਹੱਲਾ ਬੋਲਿਆ ਹੋਇਆ ਸੀ, ਬਾਵਜੂਦ ਅਜੇਹੇ ਹਾਲਾਤ ਦੇ ਆਪ ਲੰਮੇ ਲੰਮੇ ਪੈਂਡੇ ਮਾਰ ਕੇ ਪਿੰਡ ਪਿੰਡ ਬਿਰਧਾਂ ਦੇ ਬਿਆਨ ਤੇ ਹੋਰ ਇਤਿਹਾਸਕ ਸਮੱਗਰੀ ਇਕੱਤਰ ਕਰਨ ਵਿਚ ਜੁਟ ਗਏ। ਆਪ ਦੀ ਪਹਿਲੀ ਕਿਤਾਬ 'ਬੰਦਾ ਬਹਾਦਰ' (1907) ਸੀ ਜਿਸ ਨੇ ਇਨ੍ਹਾਂ ਦੇ ਇਤਿਹਾਸਕ ਗਿਆਨ ਦਾ ਐਲਾਨ ਕੀਤਾ। ਭਾਈ ਤਖਤ ਸਿੰਘ ਫਿਰੋਜ਼ਪੁਰ ਵਾਲੇ ਇਨਾਂ ਦੀ ਮਾਲੀ ਇਮਦਾਦ ਕਰਦੇ ਰਹੇ। ਪਿਛੋਂ ਸੰਤ ਜਵਾਲਾ ਸਿੰਘ ਜੀ ਨੇ ਰਿਆਸਤ ਪਟਿ-ਆਲਾ ਵਿਚ ਆਪ ਨੂੰ 'ਸਟੇਟ ਹਿਸਟੋਰੀਅਨ' ਦੀ ਕੁਰਸੀ ਤੇ ਲਿਆ ਬਹਾਇਆ। ਇਹ ਗੱਲ 1911-12 ਦੀ ਹੈ। ਕਈ ਪੁਸਤਕਾਂ ਪੜ੍ਹਕੇ ਅਤੇ ਸਰਕਾਰੀ ਰਿਕਾਰਡ ਦੀ ਫੋਲਾ ਫਾਲੀ ਕਰਕੇ ਬਾਬਾ ਆਲਾ ਸਿੰਘ ਜੀ ਦਾ ਜੀਵਨ ਲਿਖਿਆ ਜੋ ਕਿ ਵਿਗਿਆਨਕ ਪੱਖ ਤੋਂ ਇਸ ਪਾਸੇ ਦੀ ਨਿਵੇਕਲੀ ਕਿਰਤ ਸੀ। ਫਿਰ ਆਪ ਨੇ ਮੱਕੇ ਦੀ ਯਾਤਰਾ ਦਾ ਖਿਆਲ ਬਣਾਇਆ, ਬਗ਼ਦਾਦ ਤਕ ਹਾਜੀਆਂ ਵਾਲਾ ਭੇਸ ਧਾਰਕੇ ਗਏ। ਲੇਕਿਨ ਅਗੇ ਨਾ ਜਾ ਸਕੇ। ਵਾਪਸ ਆ ਕੇ ਪਤਾਰਸੀ (ਰਿ ਪਟਿਆਲਾ) ਜ਼ਿਮੀਨ ਲੈ ਕੇ ਖੇਤੀਬਾੜੀ ਸ਼ੁਰੂ ਕਰ ਦਿਤੀ ਪਰ ਤਸੱਲੀ ਨਹੀਂ ਸੀ ਫਿਰ ਨੈਣੀਤਾਲ ਜਾ ਕੇ 3 ਹਜ਼ਾਰ ਵਿਘੇ ਜ਼ਿਮੀਨ ਖਰੀਦ ਲਈ ਪਰ ਲਿਖਣ ਪੜ੍ਹਨ ਵਾਲੇ ਲਈ ਅਜੇਹਾ ਔਖਾ ਕੰਮ ਕਰ ਸਕਣਾ ਸੰਭਵ ਨਹੀਂ ਸੀ ਬੀਮਾਰ ਹੋ ਗਏ ਤੇ ਅਜੇਹੀ ਰੋਗਗ੍ਰਸਤ ਅਵਸਥਾ ਵਿਚ ਆਪ ਨੂੰ ਤਰਨਤਾਰਨ ਲਿਆਂਦਾ ਗਿਆ ਤੇ ਇਥੇ ਹੀ 10 ਸਤੰਬਰ 1930 ਈ. ਨੂੰ ਆਪ ਦਾ ਦੇਹਾਂਤ ਹੋਇਆ। ਆਪ ਨੇ ਇਤਿਹਾਸਕ ਖੋਜ ਦਾ ਕੰਮ ਕਰਦਿਆਂ 13 ਕਾਪੀਆਂ ਹੱਥ ਨਾਲ ਲਿਖੀਆਂ ਸਨ ਜੋ ਛਾਪੇ ਦਾ ਜਾਮਾ ਨ ਧਾਰ ਸਕੀਆਂ। ਪ੍ਰਕਾਸ਼ਿਤ ਰਚਨਾਵਾਂ ਇਹ ਹਨ ਬੰਦਾ ਬਹਾਦਰ (1907), ਕੱਤਕ ਕਿ ਵਿਸਾਖ (1908), ਗੁਰਪੁਰਬ ਨਿਰਣੈ (1912), ਬਾਬਾ ਆਲਾ ਸਿੰਘ (1918), ਕੇਸ ਤੇ ਸਿਖੀ (1929), ਅਮਰ ਖਾਲਸਾ, ਫੁਲਵਾੜੀ ਦਾ ਸਿਖ ਇਤਿਹਾਸ ਨੰਬਰ (ਜਨਵਰੀ 1930), ਖਿਦਮਤਿ ਸਰਕਾਰ ਪਟਿਆਲਾ, ਹਾਲਾਤਿ ਮੁਕੱਦਮਾ ਨਾਲੀ ਹਾਲਾਤ ਮੁਕੱਦਮਾ ਚੁਹਾਰਮੀਆ, ਜੀਵਨ ਬੀਬੀ ਹਰਨਾਮ ਕੌਰ, ਜੀਵਨ ਬੀਬੀ ਸਦਾ ਕੌਰ ਪੰਜਾਬੀ ਰੀਡਰਜ਼ ਆਦਿਕ। ਨਵੀਨ ਵਿਗਿਆਨਕ ਮਾਪ-ਦੰਡਾਂ ਅਨੁਸਾਰ ਪਹਿਲਾ ਕੰਮ ਪੁਰਾਤਨ ਪ੍ਰਮਾਣੀਕ ਮਸਾਲਾ ਇਕੱਤਰ ਕਰਨਾ ਹੁੰਦਾ ਹੈ ਜਿਸ ਦੇ ਆਧਾਰ ਤੇ ਇਤਿਹਾਸ

ਲਿਖਿਆ ਜਾਂਦਾ ਹੈ। ਇਸ ਉਦੇਸ਼ ਲਈ ਸਰਦਾਰ ਸਾਹਿਬ ਨੇ ਕਿਤਨੇ ਉਪਰਾਲੇ ਕੀਤੇ ਤੇ ਕਿਥੇ ਕਿਥੇ ਦੂਰ ਦੂਰ ਚੱਕਰ ਮਾਰੇ, ਇਹ ਸਭ ਨੂੰ ਪਤਾ ਹੀ ਹੈ। ਮੱਕੇ ਜਾਣ ਦੀ ਵਿਉਂਤ ਇਸੇ ਲਈ ਬਣਾਈ ਸੀ ਕਿ ਪਤਾ ਕਰੀਏ ਕਿ ਬਾਬਾ ਨਾਨਕ ਜੀ ਦੀ ਫੇਰੀ ਬਾਰੇ ਉਧਰ ਕਿਸ ਕਿਸਮ ਦੀਆਂ ਰਵਾਇਤਾਂ ਪ੍ਰਚਲਤ ਹਨ ਤੇ ਕੀ ਕੁਝ ਲਿਖਿਆ ਮਿਲਦਾ ਹੈ। ਜਤਨ ਪੂਰਾ ਕੀਤਾ ਗਿਆ ਪਰ ਉਹ ਮਿਸ਼ਨ ਸਿਰੇ ਨਾ ਚੜ੍ਹਿਆ। ਜਿਥੇ ਕਿਤੇ ਵੀ ਉਨ੍ਹਾਂ ਨੂੰ ਸੂਹ ਮਿਲਦੀ, ਉਸ ਪੁਰਾਤਨ ਗ੍ਰੰਥ, ਰੋਜ਼ਨਾਮਚੇ, ਚਿਠੀਆਂ ਤੇ ਹੋਰ ਤ੍ਵਾਰੀਖੀ ਲਿਖਤਾਂ ਲੱਭਣ ਲਈ ਉਥੇ ਪਹੁੰਚਦੇ। ਜੰਗਨਾਮਾ ਕਾਜ਼ੀ ਨੂਰ ਮੁਹੰਮਦ (1765 ਈ) ਬਲੋਚਸਤਾਨ ਤੋਂ ਨਕਲ ਕਰਾਕੇ ਲਿਆਂਦਾ ਸੀ। ਇਕ ਵਾਰ ਇਕ ਛੋਟੇ ਜੇਹੇ ਕਾਗਜ਼ ਦਾ ਪੁਰਜ਼ਾ ਪੱਟੀ ਵਿਖੇ ਕਿਸੇ ਕੋਲ ਦੇਖਿਆ ਤਾਂ ਉਹ ਪੰਜ ਰੁਪਏ ਵਿਚ ਖਰੀਦ ਲਿਆ, ਇਹ ਗੱਲ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੀ ਹੈ। ਇਹ ਕਾਗਜ ਦਾ ਟੋਟਾ ਐਸਾ ਸੀ ਜਿਸ ਉਤੇ ਲਾਹੌਰ ਸਰਕਾਰ ਵਲੋਂ ਖਾਲਸੇ ਨੂੰ ਅੰਮ੍ਰਿਤਸਰ ਲਾਗੇ ਜਾਗੀਰ ਵਜੋਂ ਦਿਤੇ ਜਾਣ ਵਾਲੇ ਪਿੰਡਾਂ ਦੀ ਸੂਚੀ ਸੀ। ਬਿਰਧਾਂ ਦੇ ਬਿਆਨ ਇਕੱਤਰ ਕਰਨਾ ਆਪ ਦੀ ਮੌਲਿਕ ਕਾਢ ਸੀ ਜਿਨ੍ਹਾਂ ਦੀ ਰੋਸ਼ਨੀ ਵਿਚ ਸਿਖ ਰਾਜ ਦੀਆਂ ਅਨੇਕ ਦੁਖਦਾਈ ਘਟ-ਨਾਵਾਂ ਦਾ ਯਥਾਰਥਕ ਪੱਖ ਸਾਮ੍ਹਣੇ ਆਉਂਦਾ ਸੀ। ਦੁਰਲਭ ਫਾਰਸੀ ਤ੍ਵਾਰੀਖਾਂ ਤੇ ਅੰਗਰੇਜ਼ੀ ਲਿਖਤਾਂ ਦੇ ਹਵਾਲੇ ਉਨ੍ਹਾਂ ਨੂੰ ਜ਼ਬਾਨੀ ਯਾਦ ਸਨ ਜੋ ਸਿਖ ਇਤਿਹਾਸ ਲਈ ਕੰਮ ਆਉਣ ਵਾਲੇ ਸਨ। ਇਸ ਤਰ੍ਹਾਂ ਉਨ੍ਹਾਂ 20 ਸਾਲ ਲਾ ਕੇ ਬੜਾ ਕੀਮਤੀ ਮਸਾਲਾ ਇਕੱਠਾ ਕੀਤਾ, ਫਿਰ ਇਸਦੀ ਪੁਣਛਾਣ ਕਰਕੇ ਪੜਚੋਲ ਉਪਰੰਤ ਸਿਖ ਇਤਿਹਾਸ ਲਿਖਣ ਦੀ ਵਿਉਂਤ ਵੀ ਬਣਾਈ ਪਰ ਨੈਨੀਤਾਲ ਜਾ ਕੇ ਖੇਤੀਬਾੜੀ ਦੇ ਧੰਦਿਆਂ ਵਿਚ ਉਲਝ ਜਾਣ ਕਾਰਣ ਤੇ ਬੁਰੀ ਤਰ੍ਹਾਂ ਸਿਹਤ ਖਰਾਬ ਹੋ ਜਾਣ ਕਰਕੇ ਆਪ ਦੀ ਮਨਸ਼ਾ ਪੂਰੀ ਨਾ ਹੋ ਸਕੀ। ਆਪਦੇ ਲਾਇਕ ਸਪੁੱਤਰ ਸ. ਰਣਬੀਰ ਸਿੰਘ ਦਸਦੇ ਹਨ ਕਿ ਫਾਰਸੀ ਤ੍ਵਾਰੀਖਾਂ ਦੇ ਨੁਸਖਿਆਂ ਤੇ ਹੋਰ ਦੁਰਲਭ ਗ੍ਰੰਥਾਂ ਦੇ ਚਾਰ ਪੰਜ ਟ੍ਰੰਕ ਧਰੇ ਧਰਾਏ ਰਹਿ ਗਏ ਜਦਕਿ ਆਪ ਸਤੰਬਰ 1930 ਵਿਚ ਚਲਾਣਾ ਕਰ ਗਏ। ਉਹ ਆਪ ਕਿਹਾ ਕਰਦੇ ਸਨ ਕਿ ਸਾਰੀ ਸਮੱਗਰੀ ਇਕੱਤਰ ਕਰਨ ਬਾਦ ਹੀ ਅਸਲੀਅਤ ਸਪਸ਼ਟ ਤੌਰ ਤੇ ਸਾਮ੍ਹਣੇ ਆਉਂਦੀ ਹੈ ਤੇ ਤਾਂ ਹੀ ਕੋਈ ਸ਼ੁੱਧ ਇਤਿਹਾਸ ਲਿਖਿਆ ਜਾ ਸਕਦਾ ਹੈ।

ਲੇਖਕ ਦੇ ਆਪਣੇ ਸ਼ਬਦ ਹਨ, 'ਖੋਜ ਦਾ ਭਾਵ ਨਵਾਂ ਮਸਾਲਾ ਇਕੱਤਰ ਕਰਨਾ ਹੀ ਨਹੀਂ ਸਗੋਂ ਪੁਰਾਣੇ ਮਸਾਲੇ ਨੂੰ ਵਾਚ ਕੇ ਨਵੇਂ ਸਿੱਟੇ ਕੱਢਣਾ ਵੀ ਖੋਜ ਹੈ। ਸਭ ਤੋਂ ਪਹਿਲਾ ਤੇ ਜ਼ਰੂਰੀ ਕੰਮ ਨਵਾਂ ਮਸਾਲਾ ਇਕੱਤਰ ਕਰਨਾ ਹੈ ਤੇ ਫਿਰ ਨਵੇਂ ਪੁਰਾਣੇ ਮਸਾਲੇ ਨੂੰ ਵਾਚਣ ਤੇ ਘੋਖਣ ਦੀ ਲੋੜ ਹੈ ਅਤੇ ਅੰਤ ਵਿਚ ਦੁਧ ਨਾਲੋਂ ਪਾਣੀ ਨੂੰ ਨਿਖੇੜਨ ਦੀ ਦੀ ਲੋੜ ਹੈ, ਇਹੋ ਪੜਚੋਲ ਹੈ।

ਇਹ ਖੋਜ ਤੇ ਪੜਚੋਲ ' ਦਾ ਕੰਮ ਸਾਧਾਰਣ ਆਦਮੀਆਂ ਦਾ ਕੰਮ ਨਹੀਂ, ਇਹ

ਕੰਮ ਇਤਿਹਾਸ ਨਾਲ ਪਿਆਰ ਕਰਨ ਵਾਲੇ ਵਿਦਵਾਨਾਂ ਦਾ ਹੈ।'

ਸੋ ਇਸ ਤਰ੍ਹਾਂ ਦੀ ਕਸਵੱਟੀ ਰੱਖ ਕੇ ਆਪ ਨੇ ਪੁਰਾਣੇ ਮਸਾਲੇ ਦੀ ਯਥਾਯੋਗ ਖੋਜ ਵੀ ਕੀਤੀ ਤੇ ਪੜਚੋਲ ਵੀ ਜੋ ਅਨੇਕਾਂ ਸਹੀ ਸਿਟਿਆਂ ਵਾਲੇ ਲੇਖ 'ਫੁਲਵਾੜੀ' ਮਾਸਕ ਪੱਤਰ ਵਿਚ ਪ੍ਰਕਾਸ਼ਤ ਕਰਾਏ। ਤੇ ਪਿਛੋਂ ਗਿ. ਹੀਰਾ ਸਿੰਘ ਦਰਦ ਜੀ ਨੇ 'ਇਤਿਹਾਸਕ ਲੇਖ' ਨਾਂ ਹੇਠ 1960 ਵਿਚ ਸੰਕਲਿਤ ਕਰਕੇ ਸੰਭਾਲੇ ਇਤਿਹਾਸ ਖੋਜੀਆਂ ਲਈ ਇਹ ਲੇਖ ਚਾਨਣ-ਮੁਨਾਰੇ ਦਾ ਕੰਮ ਦੇਣ ਵਾਲੇ ਹਨ। ਇਨ੍ਹਾ ਨੂੰ ਪੜ੍ਹ ਕੇ ਪਤਾ ਲਗਦਾ ਹੈ ਕਿ ਸਰਦਾਰ ਕਰਮ ਸਿੰਘ ਜੀ ਦੀ ਇਤਿਹਾਸ ਬਾਰੇ ਕਿਤਨੀ ਤੀਖਣ ਬੁਧਿ ਸੀ ਤੇ ਉਹ ਕਿਤਨੀ ਸਰਲ ਸ਼ੈਲੀ ਵਿਚ ਇਸ ਦਾ ਬਿਆਨ ਕਰ ਸਕਦੇ ਹਨ। ਜੋ ਉਨ੍ਹਾਂ ਦੇਖਿਆ ਕਿ ਵਿਲੀਅਮ ਸਾਹਿਬ ਵਰਗੇ ਖੋਜੀ ਲੇਖਕ ਨੇ 1875 ਦੇ ਕਲਕੱਤਾ ਰੀਵੀਊ ਦੇ ਤਿੰਨ ਲੇਖਾਂ ਵਿਚ ਅਠਾਰਵੀਂ ਸਦੀ ਦੇ ਸਿਖ ਸੂਰਬੀਰਾਂ ਦੇ 'ਉਤਰੀ ਗੰਗ ਦੁਆਬ ਉਤੇ 16 ਹੱਲਿਆਂ ਦਾ ਚਰਚਾ ਹੈ, ਆਪ ਨੇ ਸਾਰੇ ਲੇਖ ਪੰਜਾਬੀ ਵਿਚ ਕਲਮਬੰਦ ਕਰਕੇ ਨਾਲ ਨਾਲ ਰਹਿ ਗਈਆਂ ਊਣਤਾਈਆਂ ਨੂੰ ਵੀ ਦੂਰ ਕਰ ਦਿਤਾ। ਅਜ ਇਹ ਲਿਖਤ ਪੜ੍ਹਕੇ ਪੰਜਾਬੀਆਂ ਦਾ ਸਿਰ ਮਾਣ ਨਾਲ ਉੱਚਾ ਹੁੰਦਾ ਹੈ ਕਿ ਕਿਵੇਂ ਇਨ੍ਹਾਂ ਯੋਧਿਆਂ ਪੱਛਮ ਵਲੋਂ ਹੋ ਰਹੇ ਪਠਾਣੀ ਹੱਲਿਆਂ ਦਾ ਮੁਕਾਬਲਾ ਵੀ ਕੀਤਾ ਤੇ ਇਧਰ ਪੂਰਬ ਵੱਲ ਧਾਵੇ ਬੋਲ ਕੇ ਹਿੰਦ ਭਰ ਵਿਚ ਆਪਣੀ ਤੇਗ ਦੀ ਧਾਂਕ ਵੀ ਜਮਾਈ।

ਇਤਿਹਾਸਕ ਖੇਤਰ ਵਿਚ ਅਸੀਂ ਵੇਖਦੇ ਹਾਂ ਉਨ੍ਹਾਂ ਕਈ ਪਾਸੇ ਪਹਿਲ ਕੀਤੀ, ਜਿਵੇਂ ਕਿ ਪੰਚਮ ਗੁਰੂ ਦੀ ਸ਼ਹੀਦੀ ਬਾਰੇ ਤੋਜ਼ਕਿ ਜਹਾਂਗੀਰੀ ਦਾ ਹਵਾਲਾ, ਜ਼ੋਰਨਾਮੇ ਦੀ ਲੱਭਤ, ਬੰਦਾ ਬਹਾਦਰ ਤੇ ਬਾਬਾ ਆਲਾ ਸਿੰਘ ਦੀਆਂ ਇਤਿਹਾਸਕ ਜੀਵਨੀਆਂ, ਗੁਰੂ ਸਾਹਿਬਾਨ ਦੇ ਜਨਮ ਤੇ ਜੋਤੀ ਜੋਤਿ ਸਮਾਉਣ ਦੇ ਸੰਮਤਾਂ ਤਰੀਕਾਂ ਦੀ ਘੋਖ ਪੜਤਾਲ ਤੇ ਬਿਰਧਾਂ ਦੇ ਬਿਆਨਾਂ ਦੁਆਰਾ ਸਿਖ ਰਾਜ ਦੀ ਘਟਨਾਵਲੀ ਦੀ ਅਸਲੀਅਤ-ਇਹ ਇਤਿਹਾਸਕ ਖੋਜਾਂ ਹਨ, ਜਿਨ੍ਹਾਂ ਸਾਡੇ ਇਤਿਹਾਸ ਨੂੰ ਵਿਗਿਆਨਕ ਲੀਹਾਂ ਉਤੇ ਚਲਣ ਦੀ ਸੇਧ ਦਿਤੀ ਹੈ। ਫਿਰ ਇਹ ਵੀ ਧਿਆਨਯੋਗ ਤੇ ਪ੍ਰਸੰਸਾਯੋਗ ਗੱਲ ਹੈ ਕਿ ਆਪ ਨੇ ਇਸ ਕੌਮੀ ਕਰਤੱਬ ਦੀ ਪਾਲਣਾ ਕਰਦਿਆਂ ਅਨੇਕਾਂ ਮੁਸੀਬਤਾਂ ਨੂੰ ਖਿੜੇ ਮੱਥੇ ਝੱਲਿਆ ਤੇ ਕਦੀ ਕੋਈ ਗਿਲਾ ਨਹੀਂ ਕੀਤਾ। 'ਅਮਰ ਖਾਲਸਾ' ਵਿਚ ਜੋ ਉਨ੍ਹਾਂ ਖਾਲਸਈ ਆਚਰਣ ਦਾ ਚਿਤ੍ਰ ਉਲੀਕਿਆ ਹੈ, ਉਹ ਸਭ ਕੁਝ ਉਨ੍ਹਾਂ ਦੇ ਆਪੇ ਵਿਚ ਮੌਜੂਦ ਸੀ।

ਗਿ. ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਅਮੀਰ ਧਨਵਾਨ, ਨ ਧਨ ਵਿਦਵਾਨ ਨੂੰ ਦੇ ਕੇ ਰਾਜ਼ੀ ਹੈ ਤੇ ਨਾ ਹੀ ਭਗਵਾਨ, ਨੂੰ, ਦੋਹੀਂ ਥਾਈਂ ਉਹ ਹੱਥ ਘੁਟ ਕੇ ਰਖਦਾ ਹੈ—

ਦੋਊ ਠਉਰ ਹਾਥ ਸਰਦਾਰਨ ਕਾ ਤੰਗ ਹੋਇ
ਈਸੁਰ ਨਮਿਤ ਔ ਕਵੀਸ਼ਰ ਕੋ ਦੈਨ ਕੋ ।

ਸ. ਕਰਮ ਸਿੰਘ ਜੇਹੋ ਜੇਹੇ ਖੋਜੀ ਵਿਦਵਾਨ ਤੇ ਇਰਾਦੇ ਦੇ ਬਲਵਾਨ ਉਦਮੀ ਪੁਰਸ਼ ਸਨ, ਉਹੋ ਜੇਹਾ ਉਦਾਰ ਸਹਾਇਕ ਧਨਵਾਨ ਉਨਾਂ ਨੂੰ ਨਹੀਂ ਮਿਲਿਆ ਅਤੇ ਨਾ

ਹੀ ਕਿਸੇ ਖਾਸ ਸਿਖ ਸੰਸਥਾ ਨੇ ਪੱਲਾ ਫੜਿਆ। ਆਰਥਿਕ ਮਜਬੂਰੀਆਂ ਕਾਰਣ ਉਨ੍ਹਾਂ ਨੂੰ ਸਰ-ਗੋਧੇ, ਵੈਦੰਗੀ ਦੀ ਦੁਕਾਨ —'ਸੰਨਿਆਸੀ ਆਸ੍ਰਮ ਖੋਲ੍ਹਣੀ ਪਈ, ਕਿਥੇ ਦਵਾਈਆਂ ਦੀਆਂ ਰਗੜਾਈਆਂ ਤੇ ਕਿਥੇ ਕਿਤਾਬਾਂ ਦੀਆਂ ਲਿਖਾਈਆਂ। ਇਸੇ ਤਰ੍ਹਾਂ ਇਕ ਵਾਰ ਉਨ੍ਹਾਂ 'ਚਿਤ੍ਰ ਪ੍ਰਕਾਸ਼ਕ ਕੰਪਨੀ' ਵੀ ਬਣਾਈ ਤੇ ਤਸਵੀਰਾਂ ਛਾਪ ਕੇ ਵੇਚਣ ਲਗੇ। ਅਖੀਰ ਅੱਕ ਕੇ ਖੇਤੀਬਾੜੀ ਦਾ ਖਾਨਦਾਨੀ ਕਿੱਤਾ ਅਪਣਾਇਆ। ਪਰ ਉਹ ਵੀ ਆਪ ਜੈਸੇ ਮਲੂਕ ਆਲਮ ਫਾਜ਼ਲ ਨੂੰ ਕਿਵੇਂ ਰਾਸ ਆ ਸਕਦਾ ਸੀ, ਮਿਟੀ ਨਾਲ ਘੋਲ ਤੇ ਕਿਤਾਬਾਂ ਨਾਲ ਚੋਹਲ, ਵੱਖ ਵੱਖ ਮਿਜਾਜ਼ ਦੀ ਮੰਗ ਕਰਦੇ ਹਨ। ਇਉਂ ਸੰਕਟਾਂ ਨਾਲ ਘੁਲਦੇ ਘੁਲਦੇ ਉਹ ਆਪਣੀ ਜਾਨ ਦੀ ਅਹੂਤੀ ਦੇ ਗਏ। ਇਹ ਉਨ੍ਹਾਂ ਦਾ ਆਪਣਾ ਢੰਗ ਸੀ ਕਿ ਉਹ ਹਰ ਕਿਸਮ ਦੀ ਇਤਿਹਾਸਕ ਸਮੱਗਰੀ ਪੰਜਾਬੀ ਵਿਚ ਲਿਆ ਕੇ ਖੁਸ਼ ਸਨ। ਫਿਰ ਖੂਬੀ ਇਹ ਉਨ੍ਹਾਂ ਹਜ਼ਾਰਾਂ ਸਫਿਆਂ ਦੀ ਵਾਰਤਕ ਰਚੀ ਪਰ ਕਿਤੇ ਅਣਲੋੜੀਂਦੇ ਫਾਰਸੀ ਤੇ ਅੰਗ੍ਰੇਜ਼ੀ ਪਦ ਨਹੀਂ ਆਉਣ ਦਿਤੇ। ਇਹ ਗੱਦ-ਆਦਰਸ਼ ਸਾਡੇ, ਪੰਜਾਬੀ ਲੇਖਕਾਂ ਲਈ ਰੀਸ ਕਰਨਯੋਗ ਹੈ ਇਸੇ ਤਰ੍ਹਾਂ ਹੀ ਪੰਜਾਬੀ ਜ਼ਬਾਨ ਤੇ ਪੰਜਾਬੀਅਤ ਵਿਕਸਤ ਹੋ ਸਕਦੀ ਹੈ।



—0—

# ਪ੍ਰੋ. ਪੂਰਨ ਸਿੰਘ

ਆਧੁਨਿਕ ਕਾਵਿਧਾਰਾ ਵਿਚ ਪ੍ਰੋ. ਪੂਰਨ ਸਿੰਘ ਦੀ ਜਲਾਲੀ ਕਲਮ ਇਸੇ ਤਰ੍ਹਾਂ ਵਿਲੱਖਣ ਰੰਗ ਵਾਲੀ ਹੈ ਜਿਵੇਂ ਭਗਤਾਂ ਦੀ ਚਾਲ ਨਿਰਾਲੀ। ਉਹ ਕਵਿਤਾ ਤੇ ਰੂਹਾਨੀਅਤ ਦਾ ਦਰਿਆ ਸੀ ਜਿਸ ਨਵੀਆਂ ਖੁਲ੍ਹਾਂ ਲੈ ਕੇ ਨਵੇਂ ਰਾਹ ਬਣਾਏ। ਉਸਦਾ ਫਕੀਰਾਨਾ ਚੇਹਰਾ, ਸ਼ਾਹਾਨਾ ਤਬੀਅਤ, ਸ਼ਾਇਰਾਨਾ ਮਟਕ ਤੇ ਫਿਲਸਫਾਨਾ ਗੰਭੀਰਤਾ ਸਚਮੁਚ ਇਕ ਜਾਦੂਗਰੀ ਸੀ। ਉਹ ਪੂਰਬੀ ਸਭਿਅਤਾ ਦਾ ਜੀਉਂਦਾ-ਜਾਗਦਾ ਸ਼ਿਰੋਮਣੀ ਕਲਾਕਾਰ ਸੀ। ਜਿਸ ਖੁਲ੍ਹੇ ਮੈਦਾਨੀ, ਘੁਡ ਖੋਲ੍ਹ ਖੋਲ੍ਹ ਜੀਵਨ ਦਾ ਸੱਚ ਪਰਗਟਾਇਆ। ਇਹ ਹਕੀਕਤ ਹੈ ਕਿ ਪੂਰਨ ਸਿੰਘ ਵਰਗੀਆਂ ਨੂਰੀ ਸ਼ਖਸੀਅਤਾਂ ਨਿਤ ਨਿਤ ਨਹੀਂ ਜੰਮਦੀਆਂ, ਹਜ਼ਾਰਾਂ ਸਾਲਾਂ ਦੀ ਨਰਗਸੀ ਨੈਣਾਂ ਦੀ ਇਤਜ਼ਾਰ ਬਾਦ ਹੀ ਅਜੇਹੇ ਮਹਾਨ ਕਲਾਕਾਰ ਦਾ ਮੂੰਹ ਦੇਖਣਾ ਨਸੀਬ ਹੁੰਦਾ ਹੈ। ਸ਼ਾਇਦ ਉਹ ਪੰਜਾਬੀ ਦਾ ਪਹਿਲਾ ਕਵੀ ਸੀ ਜਿਸ ਪੱਛਮੀ ਸਾਹਿਤ ਦੇ ਡੂੰਘੇ ਅਧਿਐਨ ਤੇ ਪਰਦੇਸ-ਭ੍ਰਮਣ ਬਾਦ ਆਪਣੇ ਅਨੁਭਵਾਂ ਨਾਲ ਛਲਕਦੀ ਨਵੀਂ ਨੁਹਾਰ ਦੀ ਕਵਿਤਾ ਸਾਨੂੰ ਦਿਤੀ, ਜਿਸ ਦਾ ਸੁਨੇਹੜਾ, ਜਿਸ ਦਾ ਸੁਹਜ ਤੇ ਜਿਸਦੀ ਸ਼ੈਲੀ ਅੱਜ ਵੀ ਸਰੂਰ ਬਖਸ਼ਣ ਵਾਲੀ ਹੈ।

ਉਸਦਾ ਰਹੱਸਵਾਦ ਵੀ ਆਪਣੀ ਕਿਸਮ ਦਾ ਹੈ, ਜੋ ਧਰਤੀ ਦੇ ਰੰਗ ਨਾਲ ਗੂੜ੍ਹਾ ਰੰਗਿਆ ਹੋਇਆ ਹੈ। ਪੰਜਾਬੀ ਵਿਚ ਦੇਸ਼ ਪਿਆਰ ਦੇ ਨਗ਼ਮੇ ਸੁਣਾਉਣ ਵਾਲਾ ਇਹ ਮਸਤਾਨਾ ਜੋਗੀ ਜਦ ਅਪਣੇ ਰੰਗ ਵਿਚ ਬੋਲਦਾ ਹੈ ਤਾਂ ਅਰਸ਼ਾਂ ਦੇ ਦਰਵਾਜ਼ੇ ਵੀ ਨਾਲੋ ਨਾਲ ਖੁੱਲ੍ਹਦਾ ਜਾਂਦਾ ਹੈ। ਇਸ ਨੂੰ, ਜ਼ਿੰਦਗੀ ਨੂੰ ਇਹ ਕਹਿਣ ਦੀ ਲੋੜ ਹੀ ਨਹੀਂ ਭਾਸੀ- 'ਤੇਰੀ ਥਾਉਂ ਕਿਸੇ ਨਦੀ ਕਿਨਾਰੇ।' ਸੋ ਪੂਰਨ ਸਿੰਘ ਰਹੱਸਵਾਦੀ ਤੇ ਰੋਮਾਂਸਵਾਦੀ ਹੁੰਦਾ ਹੋਇਆ ਵੀ ਯਥਾਰਥ ਦੇ ਮੈਦਾਨਾਂ ਵਿਚ ਨਚਦਾ ਅਪਣਾ ਨਵਾਂ ਸੰਦੇਸ਼ ਦਿੰਦਾ ਤੇ ਇਹ ਸੰਦੇਸ਼ ਇਤਨੀ ਭਰਪੂਰ ਸ਼ਕਤੀ ਵਾਲਾ ਹੈ ਸੋ ਅੱਜ ਵੀ ਪਾਠਕ ਨੂੰ ਟੁੰਬਣ ਲਈ ਸਮਰੱਥ ਹੈ। ਪੰਜਾਬੀ ਵਿਚ ਉਸ ਭਾਵੇਂ ਥੋੜਾ ਲਿਖਿਆ ਪਰ ਜੋ ਲਿਖਿਆ ਉਸ ਨਾਲ ਪੰਜਾਬੀ ਜ਼ਬਾਨ ਨੂੰ ਭਾਗ ਲਗ ਗਏ, ਪੰਜਾਬੀ ਸਭਿਅਤਾ ਲਿਸ਼ਕ ਉਠੀ। ਅੰਗਰੇਜ਼ੀ ਵਿਚ ਉਸ ਪੰਜਾਬੀ ਨਾਲੋਂ ਕਈ ਗੁਣਾਂ ਵਧ ਲਿਖਿਆ ਤੇ ਸ਼ਾਇਦ ਉਹ ਪਹਿਲਾ ਪੰਜਾਬੀ ਕਲਮਧਾਰੀ ਸੀ ਜਿਸਨੇ ਪੰਜਾਬੀ ਸਭਿਆਚਾਰ ਤੇ ਜੀਵਨ ਕਲਾ ਨੂੰ ਪੱਛਮੀ ਪਾਠਕਾਂ ਤਕ ਪਹੁੰਚਾਕੇ ਜ਼ਿੰਦਗੀ ਨੂੰ ਨਵਾਂ ਹਲੂਣਾ ਦਿਤਾ। ਉਸਦੀ ਚੁੰਬਕੀ ਸ਼ਖਸ਼ੀਅਤ ਅਨੋਖੇ ਭਾਂਤ

ਦੀ ਸੀ ਜੋ ਗਿਆਨ ਤੇ ਮਸਤਾਨੇ ਅਨੁਭਵ ਨਾਲ ਭਰਪੂਰ ਹੋ ਕੇ ਸਦਾ ਅੰਮ੍ਰਿਤ ਵਰਸਾਉਂਦੀ ਰਹਿੰਦੀ ਸੀ ਤੇ ਇਹ ਅੰਮ੍ਰਿਤ ਕਿਣਕੇ ਕੁਝ ਪੰਜਾਬੀ ਦੇ ਵੀ ਹਿਸੇ ਆਏ ਜੋ ਕਿ ਭਾਗਵਾਨੀ ਦੀ ਗੱਲ ਹੈ ।

ਆਪ ਦਾ ਜਨਮ ਐਬਟਾਬਾਦ ਲਾਗੇ ਪਿੰਡ ਸਲਹਡ ਵਿਚ ਸ. ਕਰਤਾਰ ਸਿੰਘ ਦੇ ਘਰ ਮਾਤਾ ਪਰਮਾ ਦੇਵੀ ਦੀ ਕੁੱਖੋਂ ੧੭ ਫਰਵਰੀ ੧੮੮੧ ਈ. ਨੂੰ ਹੋਇਆ । ਅਸਲ ਪਿੰਡ ਡੇਹਰਾ ਖਾਲਸਾ, ਤਹਿਸੀਲ ਕਹੂਟਾ ਸੀ ਪਰੰਤੂ ਨੌਕਰੀ ਕਾਰਨ ਪਿਤਾ ਇਥੇ ਰਿਹਾਇਸ਼ ਰਖਦੇ ਸਨ । ਮੁਢਲੀ ਤਾਲੀਮ ਪਾ ਕੇ ਰਾਵਲਪਿੰਡੀ ਦੇ ਹਾਈ ਸਕੂਲ ਵਿਚ ਆ ਗਏ ਤੇ ਇਥੋਂ ੧੮੯੭ ਵਿਚ ਮੈਟ੍ਰਿਕ ਪਾਸ ਕੀਤੀ । ਫਿਰ ਡੀ. ਏ. ਵੀ. ਕਾਲਜ ਲਾਹੌਰ ਆ ਦਾਖਲ ਹੋਏ, ਬੀ. ਏ. ਵਿਚ ਪੜ੍ਹ ਹੀ ਰਹੇ ਸਨ ਕਿ ਸਾਇੰਸ ਦੀ ਉਚੇਰੀ ਪੜ੍ਹਾਈ ਲਈ ਵਜ਼ੀਫਾ ਮਿਲ ਜਾਣ ਕਾਰਣ ੧੯੦੦ ਈ. ਵਿਚ ਜਾਪਾਨ ਚਲੇ ਗਏ । ਟੋਕੀਓ ਜਾ ਕੇ ਪਹਿਲੇ ਜਰਮਨ ਤੇ ਜਪਾਨੀ ਸਿਖੀ ਕਿਉਂਕਿ ਉਸ ਸਮੇਂ ਸਾਇੰਸ ਦੀ ਪੜ੍ਹਾਈ ਜਰਮਨ ਭਾਸ਼ਾ ਰਾਹੀਂ ਦਿਤੀ ਜਾਂਦੀ ਸੀ । ਪੜ੍ਹਾਈ ਦੇ ਨਾਲ ਨਾਲ ਆਪ ਹੋਰ ਸਭਿਆਚਾਰਕ ਤੇ ਰਾਜਸੀ ਸਰਗਰਮੀਆਂ ਵਿਚ ਵੀ ਹਿਸਾ ਲੈਂਦੇ ਰਹਿੰਦੇ ਤੇ ਵਖਿਆਨਾਂ ਰਾਹੀਂ ਭਾਰਤੀ ਜੀਵਨ ਬਾਰੇ ਰੋਸ਼ਨੀ ਪਾਉਂਦੇ । ਆਪਦੀ ਵਾਕ-ਸ਼ਕਤੀ ਜਾਦੂਭਰੀ ਸੀ ਜਿਸ ਕਰਕੇ ਖਹੁਤੇ ਜਾਪਾਨੀ ਆਪਦੇ ਪ੍ਰੇਮੀ ਹੋ ਗਏ । ਇਸ ਸਮੇਂ 'ਥੰਡਰਿੰਗ ਡਾਨ' ਨਾਂ ਦਾ ਪੱਤਰ ਵੀ ਆਪ ਕੱਢਦੇ ਰਹੇ । ੧੯੦੨ ਵਿਚ ਸੁਆਮੀ ਰਾਮਤੀਰਥ ਇਥੇ ਆਏ, ਉਨ੍ਹਾਂ ਦੀ ਮਸਤਾਨੀ ਸ਼ਖਸੀਅਤ ਦਾ ਆਪ ਉਤੇ ਇਤਨਾ ਪ੍ਰਭਾਵ ਪਿਆ ਕਿ ਗੇਰੂਏ ਬਸਤਰ ਪਹਿਨਕੇ ਸੰਨਿਆਸੀ ਹੋ ਗਏ । ਸਤੰਬਰ ੧੯੦੩ ਵਿਚ ਕੋਰਸ ਪੂਰਾ ਕਰਨ ਉਪਰੰਤ ਆਪ ਵਾਪਸ ਦੇਸ ਆ ਗਏ ਤੇ ਘਰ ਦਿਆਂ ਸੰਨਆਸੀ ਲਿਬਾਸ ਲੁਹਾਉਣ ਦਾ ਇਕੋ ਰਾਹ ਲੱਭਿਆ ਕਿ ਮਾਰਚ ੧੯੦੪ ਵਿਚ ਭਗਤ ਜਵਾਹਰਮੱਲ ਦੀ ਪੋਤੀ ਮਾਇਆ ਦੇਵੀ ਨਾਲ ਆਪਦੀ ਸ਼ਾਦੀ ਕਰ ਦਿਤੀ । ਪਹਿਲੇ ਲਾਹੌਰ ਟਿਕੇ ਫਿਰ ਡੇਹਰਾਦੂਨ ਚਲੇ ਗਏ ਤੇ ਬਾਦ ਵਿਕਟੋਰੀਆ ਡਾਇਮੰਡ ਜੁਬਲੀ ਟੈਕਨੀਕਲ ਇਨਸਟੀਚਿਊਟ ਲਾਹੌਰ ਦੇ ਪ੍ਰਿੰਸੀਪਲ ਨੀਅਤ ਹੋਏ ਜਿਥੇ ਕਿ ਆਪ ੧੯੦੬ਈ ਦੇ ਅੰਤ ਤਕ ਰਹੇ । ਲਾਹੌਰ ਰਹਿੰਦਿਆਂ 'ਥੰਡਰਿੰਗ ਡਾਨ' ਰਸਾਲਾ ਮੁੜ ਜਾਰੀ ਕੀਤਾ ਤੇ ਕ੍ਰਾਂਤੀਕਾਰੀ ਨੌਜੁਆਨਾਂ ਨੂੰ ਉਤਸ਼ਾਹ ਦਿੰਦੇ ਰਹੇ, ਲਾਲਾ ਹਰਦਿਆਲ ਵੀ ਆਪਦੇ ਸੰਪਰਕ ਵਿਚ ਆਏ । ਫਿਰ ਫਾਰੈਸਟ ਰੀਸਰਚ ਇਨਸਟੀਚਿਊਟ ਡੇਹਰਾਦੂਨ ਵਿਚ ਜਾ ਕੰਮ ਕਰਨ ਲਗੇ । ਇਥੇ ਰਹਿੰਦੇ ਵੀ ਆਪ ਇਨਕਲਾਬੀ ਜਵਾਨਾਂ ਨੂੰ ਮੱਦਦ ਦਿੰਦੇ ਤੇ ਆਜ਼ਾਦੀ ਲਿਆਉਣ ਲਈ ਕੀਤੇ ਜਾ ਰਹੇ ਜਤਨਾਂ ਵਿਚ ਗੁਪਤ ਹਿੱਸਾ ਪਾਉਂਦੇ । ੧੯੧੨ ਵਿਚ ਸਿਆਲਕੋਟ ਸਿਖ ਐਜੂਕੇਸ਼ਨਲ ਕਾਨਫ੍ਰੰਸ ਸਮੇਂ ਆਪਦਾ ਮੇਲ ਭਾਈ ਵੀਰ ਸਿੰਘ ਜੀ ਨਾਲ ਹੋਇਆ ਜਿਸ ਦਾ ਡੂੰਘਾ ਪ੍ਰਭਾਵ ਪਿਆ । ਖਾਸ ਕਰਕੇ ਸਿਖੀ ਦੇ ਰਾਜਜੋਗ ਤੇ ਪੰਜਾਬੀ ਸਾਹਿਤ ਦੀ ਲਟਕ ਆਪ ਨੂੰ ਇਸ ਸਮੇਂ ਤੋਂ ਹੀ ਲਗੀ । ੧੯੧੮ ਵਿਚ ਨੌਕਰੀ ਤੋਂ ਰਿਟਾਇਰ ਹੋ ਕੇ ਕੁਝ ਮਹੀਨੇ ਪਟਿਆਲੇ ਤੇ ਫਿਰ ਗਵਾਲੀਅਰ ਚਲੇ ਗਏ । ਆਪ

ਖੁਦ ਸ਼ਾਹੀ ਤਬੀਅਤ ਦੇ ਸਨ, ਦੂਸਰੇ ਬਾਦਸ਼ਾਹਾਂ ਦਾ ਰੋਅਬ ਕਿਵੇਂ ਝੱਲ ਸਕਦੇ ਸਨ। ਅਖੀਰ ਜੜ੍ਹਾਂ ਵਾਲੇ ਰੋਸ਼ਾ ਘਾਹ ਲਾਣ ਉਲਈ ਪੰਜਾਬ ਸਰਕਾਰ ਤੋਂ ੧੫ ਮੁਰੱਬੇ ਲਏ ਤੇ ਇਹ ਖੁਲ੍ਹਾ ਡੁਲ੍ਹਾ ਇਲਾਕਾ ਤੇ ਭੋਲੇ ਭਾਲੇ ਜਾਂਗਲੀ ਲੋਕ ਆਪ ਨੂੰ ਬਹੁਤ ਭਾਉਂਦੇ ਸਨ। ੧੯੨੬ ਤੋਂ ੧੯੩੦ ਤਕ ਇਧਰ ਰਹੇ, ੧੯੨੮ ਵਿਚ ਇਤਨਾ ਭਿਆਨਕ ਹੜ੍ਹ ਆਇਆ ਕਿ ਸਾਰਾ ਘਾਹ ਤਬਾਹ ਹੋ ਗਿਆ ਜਿਸ ਤੋਂ ਤੇਲ ਕੱਢਕੇ ਹਜ਼ਾਰਾਂ ਰੁਪਏ ਵੱਟਣੇ ਸਨ। ਅਜੇਹੇ ਸੰਕਟ ਸਮੇਂ ਇਹ ਨਗ਼ਮਾ ਗਾਉਣਾ ਆਪ ਦਾ ਹੀ ਕੰਮ ਸੀ—

'ਭਲਾ ਹੋਇਆ ਮੇਰਾ ਚਰਖਾ ਟੁੱਟਾ, ਮੇਰੀ ਜਿੰਦ ਅਜ਼ਾਬੋਂ ਛੁਟੀ।'

ਵਧੇਰੇ ਕੰਮ ਕਾਰਣ ਤਪਦਿਕ ਦਾ ਰੋਗ ਲਗ ਗਿਆ। ਜਿਸ ਕਰਕੇ ਸਭ ਕੁਝ ਛਡ ਕੇ ਡੇਹਰਾਦੂਨ ਆ ਗਏ। ਕਾਫ਼ੀ ਇਲਾਜ ਕੀਤਾ ਪਰ ਸਫਲਤਾ ਨਾ ਹੋਈ। ਅਖੀਰ ੩੧ ਮਾਰਚ ੧੯੩੧ ਨੂੰ ਆਪ ਸਦਾ ਦਾ ਵਿਛੋੜਾ ਦੇ ਗਏ।

ਪ੍ਰੋ. ਪੂਰਨ ਸਿੰਘ ਦੀ ਰੂਹ ਕੋਈ ਦੈਵੀ ਰੂਹ ਸੀ। ਉਹ ਤੂਫ਼ਾਨ ਵਾਂਙ ਆਇਆ ਤੇ ਬੱਦਲ ਵਾਂਙ ਗਰਜਦਾ ਵਰ੍ਹਦਾ ਤੁਰ ਗਿਆ। ਵਿਗਿਆਨਕ ਖੇਤਰ ਵਿਚ ਉਸ ਜੋ ਤਜਰਬੇ ਕੀਤੇ, ਉਹ ਵੀ ਕਮਾਲ ਦੇ ਹਨ ਪਰੰਤੂ ਸਭਿਆਚਾਰਕ ਤੇ ਸਾਹਿਤਕ ਖੇਤਰ ਵਿਚ, ਅਪਣੇ ਵਖਿਆਨਾਂ ਤੇ ਕਿਤਾਬਾਂ ਰਾਹੀਂ ਜੋ ਕੁਝ ਅਸਾਨੂੰ ਦਿਤਾ, ਅਮੁੱਲਾ ਹੈ, ਉਹ ਚਸ਼ਮੇ ਵਾਂਙ ਫੁਟ ਫੁਟ ਵਹਿੰਦਾ ਸੀ, ਉਸ ਦੀ ਕਲਾ ਸ਼ਕਤੀ ਦਾ ਅਨੁਮਾਨ ਨਹੀਂ ਲਾਇਆ ਜਾ ਸਕਦਾ। ਜਦੋਂ ਅਸੀਂ ਸੁਣਦੇ ਹਾਂ ਕਿ ਉਨ੍ਹਾਂ 'ਖੁਲ੍ਹੇ ਲੇਖ' ਦੋ ਤਿੰਨ ਦਿਨਾਂ ਵਿਚ ਹੀ ਲਿਖ ਛਡੇ, 'ਦੀ ਸਿਸਟਰਜ਼ ਆਫ਼ ਦੀ ਸਪਿੰਨਿੰਗ ਵੀਲ੍ਹ' ਅੱਠਾਂ ਦਿਨ ਵਿਚ ਪੂਰੀ ਕੀਤੀ ਤੇ ਨਾਵਲ ਦਾ ਤਰਜਮਾ 'ਮੋਇਆਂ ਦੀ ਜਾਗ' ੧੮ ਦਿਨਾਂ ਵਿਚ ਮੁਕਾਇਆ ਤਾਂ ਇਹ ਗੱਲਾਂ ਪੜ੍ਹਕੇ ਹੈਰਾਨੀ ਹੁੰਦੀ ਹੈ ਤੇ ਉਨ੍ਹਾਂ ਦੀ ਪ੍ਰਤਿਭਾਸ਼ਾਲੀ ਤੇ ਲਗਨ ਦੀ ਦਾਦ ਦੇਣੀ ਪੈਂਦੀ ਹੈ। ਐਮਰਸਨ, ਕਾਰਲਾਇਲ, ਟਾਲਸਟਾਇ, ਵਾਲਟ ਵਿਟਮੈਨ ਤੇ ਉਕਾਕੁਰਾ ਆਦਿ ਲੇਖਕ ਆਪ ਨੂੰ ਅਤੀ ਪਿਆਰੇ ਸਨ ਤੇ ਇਨ੍ਹਾਂ ਦਾ ਆਪ ਦੀ ਕਲਮ ਤੇ ਡੂੰਘਾ ਪ੍ਰਭਾਵ ਪਿਆ।

ਸਿਖ ਗੁਰੂ ਸਾਹਿਬਾਨ ਤੇ ਗੁਰਬਾਣੀ ਦਾ ਅਸਰ ਤਾਂ ਬਿਆਨ ਵਿਚ ਹੀ ਨਹੀਂ ਆ ਸਕਦਾ। ਉਨ੍ਹਾਂ ਦੀ ਵਿਚਾਰਧਾਰਾ ਰਹੱਸਵਾਦੀ ਸੰਤਾਂ ਦੀ ਵਿਚਾਰਧਾਰਾ ਸੀ ਤੇ ਵਿਸ਼ਵ-ਪਿਆਰ ਹੀ ਉਨ੍ਹਾਂ ਦਾ ਜੀਵਨ-ਮੰਤਵ ਸੀ। ਪੱਛਮ ਦੀ ਸਾਰੀ ਕਵਿਤਾ ਪੜ੍ਹਨ ਪਿਛੋਂ ਜਦੋਂ ਉਨ੍ਹਾਂ 'ਸਪ੍ਰਿਟ ਆਫ਼ ਓਰੀਐਂਟਲ ਪੁਇਟਰੀ' ਵਿਚ ਤੁਲਨਾਤਮਕ ਅਧਿਐਨ ਪੇਸ਼ ਕੀਤਾ ਤਾਂ ਗੁਰੂਬਾਣੀ ਤੇ ਸੰਤ ਬਾਣੀ ਦੀ ਥਾਂ ਥਾਂ ਸਲਾਹੁਤਾ ਕੀਤੀ। ਇਹ ਇਸੇ ਵਿਦਵਾਨ ਕਲਮ ਦਾ ਕੰਮ ਸੀ ਕਿ ਪੂਰੇ ਵਿਸਲੇਸ਼ਨ ਬਾਦ ਪੱਛਮੀ ਸਾਹਿਤਕਾਰਾਂ ਸਾਹਮਣੇ ਅਜੇਹੇ ਨਿਰਣੇ ਰੱਖੇ। ਆਖਰ ਆਪ ਦੀਆਂ ਅਜੇਹੀਆਂ ਕਈ ਲਿਖਤਾਂ ਵਲੈਤ ਵਿਚ ਛਪੀਆਂ ਤੇ ਲੱਖਾਂ ਪਾਠਕਾਂ ਵਿਚ ਪੜ੍ਹੀਆਂ ਗਈਆਂ। ਪੰਜਾਬ ਲਈ ਇਹ ਗੌਰਵ ਦੀ ਗੱਲ ਸੀ ਕਿ ਪੂਰਨ ਸਿੰਘ ਨੇ ਭਾਰਤੀ ਸਭਿਅਤਾ ਦਾ ਰਾਜਦੂਤ ਬਣਕੇ ਅਪਣੀ ਕਲਮ ਨੂੰ ਦਰਿਆ ਵਾਂਙ

ਵਗਾਗਿਆ ਤੇ ਜ਼ਿੰਦਗੀ ਦਾ ਸਨੇਹਾ ਦੂਰ ਦੂਰ ਪਹੁੰਚਾਇਆ। ਕੁਝ ਕੁ ਰਚਨਾਵਾਂ ਦਾ ਵਿਉਰਾ ਇਸ ਪਰਕਾਰ ਹੈ :–

੧. ਖੁਲ੍ਹੇ ਮੈਦਾਨ ੨. ਖੁਲ੍ਹੇ ਘੁੰਡ ੩. ਖੁਲ੍ਹੇ ਅਸਮਾਨੀ ਰੰਗ ੪. ਖੁਲ੍ਹੇ ਲੇਖ ੫. ਸਿੱਖੀ ਸੌਖੀ ਤੇ ਸਿੱਖੀ ਔਖੀ ੬. ਕਲਾ ਤੇ ਕਲਾਧਾਰੀ ਦੀ ਪੂਜਾ (ਕਾਰਲਾਇਲ) ੭. ਅਬਚਲੀ ਜੋਤਿ (ਐਮਰਸਨ) ੮. ਬੌਣੇ ਬੂਟੇ (ਜਾਪਾਨੀ ਨਾਟਕ) ੯. ਮੋਇਆਂ ਦੀ ਜਾਗ (ਰੂਸੀ ਨਾਵਲ) ੧੦. ਦੀ ਬੁਕ ਆਫ ਟੈਨ ਮਾਸਟਰਜ਼ ੧੧. ਸਪ੍ਰਿਟ ਬੋਰਨ ਪੀਪਲ ੧੨. ਦੀ ਸਪ੍ਰਿਟ ਆਫ ਓਰੀਐਂਟਲ ਪੁਇਟਰੀ ੧੩. ਦੀ ਪਾਥਜ਼ ਆਫ ਲਾਇਫ (ਆਤਮ-ਕਥਾ) ੧੫. ਦੀ ਸਟੋਰੀ ਆਫ ਸੁਆਮੀ ਰਾਮ ੧੬ ਸੈਵਨ ਬਾਸਕਟਸ ਆਫ ਪ੍ਰੋਜ਼ ਪੁਇਮਜ਼ ੧੭. ਦੀ ਅਨਸਟ੍ਰੰਗ ਬੀਡਜ਼ ੧੮. ਸਪ੍ਰਿਟ ਆਫ ਦੀ ਸਿਖਿਜ਼ਮ ੧੯. ਲਾਇਫ ਆਫ ਗੁਰੂ ਨਾਨਕ ੨੦. ਗੁਰੂ ਗੋਬਿੰਦ ਸਿੰਘ ੨੧. ਐਟ ਹਿਜ਼ ਫੀਟ ੨੨. ਐਨ ਆਫਟਰ ਨੂਨ ਵਿਦਸੈਲਫ ੨੩. ਵਿਕਟਰੀ ਆਫ ਫੇਥ ੨੪. ਗੁਰੂ ਨਾਨਕ'ਜ਼ ਰਬਾਬ ੨੫ ਮਾਈ ਬਾਬਾ ੨੬. ਦੀ ਵ੍ਰਆਟਿਸਜ਼, ਵਿੰਡਜ਼ ਐਂਡ ਵਾਟਰਜ਼ ੨੭. ਦੀ ਵੀਣਾ ਪਲੇਯਰਜ਼ ੨੮. ਦੀ ਸਪ੍ਰਿਟ ਆਫ ਸਿਖ (ਤਿੰਨ ਭਾਗ) ੨੯. ਇਕਬਾਲ ਐਂਡ ਸਿੰਘ ੩੦. ਵਾਲ੍ਹਟ ਵਿਟਮੈਨ ਐਂਡ ਦੀ ਸਿਖ ਇਨਸਿਪ੍ਰੇਸ਼ਨ ੩੧. ਵਿਭੀਸ਼ਨ ਐਂਡ ਦੀ ਵਾਰ ਆਫ ਲਿਬ੍ਰੇਸ਼ਨ ੩੨. ਦੀ ਮਦਰ ੩੩. ਦੀ ਫਲੀਟਿੰਗ ਇਮੇਜਜ਼ ਆਫ ਪੰਜਾਬ ਲਾਇਫ ੩੪. ਦੀ ਰੋਜ਼ਜ਼ ਆਫ ਕਸ਼ਮੀਰ ੩੫. ਸਟੋਰੀਜ਼ ਫਰਾਮ ਪੰਜਾਬ ੩੬. ਭਗੀਰਥ ੩੭. ਦੀ ਸਨ ਆਫ ਗੌਡ-ਏ ਮੈਨ ੩੮. ਪ੍ਰਕਾਸ਼ਿਨਾ—ਏ ਬੁਧਿਸਟ ਪ੍ਰਿੰਸੈਸ ੩੯. ਐਨ ਓਪਨ ਲੈਟਰ ਟੂ ਸਰ ਜੋਹਨ ਸਾਇਮਨ (ਮਿਤੀ ੨੧. ੧੦. ੨੮) ੪੦. ਦੀ ਮੈਸੇਜ ਆਫ ਗੁਰੂ ਅਰਜਨ ੪੧. ਵਿਜ਼ਨ ਆਫ ਗੁਰੂ ਗੋਬਿੰਦ ਸਿੰਘ ੪੨. ਦੀ ਪਰਲ ਆਫ ਹੈਵਨ ੪੩. ਜ਼ੈਨਿਰੋ ਨਗੂਚੀ ੪੪. ਦੀ ਮਿਰਕਲਜ਼ ਐਸਕੇਪ ੪੫. ਬਰਨਿੰਗ ਕੈਂਡਲਜ਼ (ਕਾਵਿ ਸੰਗ੍ਰਹਿ) ੪੬. ਦੀ ਟੈਂਪਲ ਟਯੂਲਿਪਸ ੪੭. ਨਰ ਾਸ (ਕੁਝ ਪੰਜਾਬੀ ਕਵਿਤਾਵਾਂ ਦਾ ਅਨੁਵਾਦ) ੪੮. ਸੁੰਦਰੀ (ਅੰਗ੍ਰੇਜ਼ੀ ਅਨੁਵਾਦ) ੪੯. ਜਪੁਜੀ (ਅੰਗ੍ਰੇਜ਼ੀ ਅਨੁਵਾਦ) ੫੦ ਦਸ ਹਿੰਦੀ ਲੇਖ ਆਦਿਕ।

ਪੂਰਨ ਸਿੰਘ ਰੋਮਾਂਟਿਕ ਕਵੀ ਸੀ ਜਿਸ ਨੇ ਛੰਦਾਬੰਦੀ ਦੇ ਰਵਾਇਤੀ ਬੰਧਨਾਂ ਨੂੰ ਤੋੜਨ ਦੀ ਖੁਲ੍ਹ ਹੀ ਨਹੀਂ ਲਈ ਬਲਕਿ ਕਈ ਸਮਾਜਕ ਮਨੌਤਾਂ ਤੇ ਰਵਾਇਤੀ ਸਿਧਾਂਤਾਂ ਦੇ ਸੰਗਲ ਵੀ ਲਾਹ ਸੁਟਣ ਦੀ ਦਲੇਰੀ ਕੀਤੀ ਹੈ। ਲੋਕਾਂ ਦੀ ਨਜ਼ਰ ਵਿਚ ਰੱਬ ਨਿਰਗੁਣ ਹੈ ਜੋ ਕਿਤੇ ਦੂਰ ਥਾਂ ਰਹਿੰਦਾ ਹੈ ਪਰ ਪੂਰਨ ਸਿੰਘ ਦਾ ਜੀਉਂਦਾ-ਜਾਗਦਾ ਅਨੁਭਵ ਇਹ ਦਸਦਾ ਹੈ ਕਿ ਉਹ ਕੁਦਰਤ ਦੇ ਹਰ ਜ਼ਰਰੇ ਜ਼ਰਰੇ ਵਿਚ ਖੁਲ੍ਹਾ ਵਿਚਰਦਾ ਸਾਡੇ ਨਾਲ ਰਹਿੰਦਾ ਹੈ। ਭਾਈ ਵੀਰ ਸਿੰਘ ਰਹੱਸਵਾਦੀ ਢੰਗ ਨਾਲ ਕੁਦਰਤ ਵਿਚ ਕਾਦਰ ਤੱਕਦੇ ਹਨ ਪਰ ਪੂਰਨ ਸਿੰਘ ਦੀ ਨਜ਼ਰ ਆਪਣੇ ਆਲੇ ਦੁਆਲੇ ਵਿਚ ਉਸ ਤੋਂ ਸਿਵਾ ਹੋਰ

ਕੁਝ ਵੇਖਦੀ ਹੀ ਨਹੀਂ। ਦੇਸ਼ ਪਿਆਰ ਵਿਚ ਲਿਖੇ ਬਚਨ ਦਸਦੇ ਹਨ ਕਿ ਕਿਵੇਂ ਉਨ੍ਹਾਂ ਦੀ ਰਸ-ਗੁੱਧੀ-ਰੂਹ ਧਰਤੀ ਤੇ ਵਸਦੇ ਰੱਬ ਨਾਲ ਇਕਮਿੱਕ ਹੋਈ ਰਹਿੰਦੀ ਸੀ। ਭਾਵੇਂ ਕਵੀ ਨੇ ਅਪਣੇ ਰਹੱਸਵਾਦੀ ਅਨੁਭਵ ਵੀ ਬੜੇ ਵਿਸਮਾਦੀ ਢੰਗ ਨਾਲ ਅੰਕਿਤ ਕੀਤੇ ਹਨ ਪਰ ਧਰਤੀ ਦੇ ਰਸ ਰੰਗ ਨੂੰ ਮਾਣਦਾ ਛੂੰਹਦਾ, ਜਦ ਉਹ ਅਪਣੇ ਪਿਆਰੇ ਪੰਜਾਬ ਦੀਆਂ ਗੱਲਾਂ ਕਰਦਾ ਹੈ ਤਾਂ ਇਕ ਅਕਹਿ ਰਸ ਝਰਨ ਲਗ ਜਾਂਦਾ ਹੈ। ਪੰਜਾਬੀ ਜ਼ਿੰਦਗੀ ਨੂੰ ਜਿਸ ਤਰ੍ਹਾਂ ਉਸ ਗਾਇਆ, ਉਜੇਹਾ ਹੋਰ ਦੇਸ਼ ਭਗਤ ਕਵੀ ਨਹੀਂ ਗਾ ਸਕਿਆ। ਪੰਜਾਬ ਦੇ ਗੱਭਰੂਆਂ ਦਾ ਬਾਂਕਾ ਨਿਰਛਲ ਜੀਵਨ ਬਿਆਨਦੇ ਆਪ ਲਿਖਦੇ ਹਨ—

ਇਹ ਬੇਪ੍ਰਵਾਹ ਪੰਜਾਬ ਦੇ
ਮੌਤ ਨੂੰ ਮਖੌਲਾਂ ਕਰਨ
ਮਰਨ ਥੀਂ ਨਹੀਂ ਡਰਦੇ
ਪਿਆਰ ਨਾਲ ਇਹ ਕਰਨ ਗੁਲਾਮੀ
ਜਾਨ ਕੋਹ ਅਪਣੀ ਵਾਰ ਦਿੰਦੇ
ਪਰ ਟੈਂ ਨ ਮੰਨਣ ਕਿਸੇ ਦੀ
ਖਲੋ ਜਾਣ ਡਾਂਗਾਂ ਮੋਢੇ ਤੇ ਉਲਾਰਕੇ।
ਮੰਨਣ ਬਸ ਇਕ ਅਪਣੀ ਜਵਾਨੀ ਦੇ ਜ਼ੋਰ ਨੂੰ
ਅੱਖੜਖਾਂਦ, ਅਲਬੇਲੇ, ਧੁਰ ਥੀਂ ਸਤਿਗੁਰਾਂ ਦੇ,
ਆਜ਼ਾਦ ਕੀਤੇ ਇਹ ਬੰਦੇ।
ਪੰਜਾਬ ਨਾ ਹਿੰਦੂ ਨਾ ਮੁਸਲਮਾਨ
ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ ।
ਇਥੇ ਜਾਨ ਆਈ, ਰੂਹ ਆਇਆ, ਰੱਬ ਆਇਆ
ਗੀਤ ਅਸਮਾਨੀ ਆਇਆ, ਦਿਲ ਆਇਆ ਬਖਸ਼ ਦਾ
ਇਥੇ ਚਾਅ ਦੇ ਅਸਮਾਨ ਟੁਟੇ
ਇਥੇ ਹੁਸਨ ਖੁਦਾਈ ਦਾ ਅਵਤਾਰ ਆਇਆ
ਇਥੇ ਦਿਲ-ਚੁਭਵੀਆਂ ਮੂਰਤਾਂ
ਨਿਗਾਹਾਂ ਦੇ ਤੀਰਾਂ ਦੇ ਮੀਂਹ।
ਇਥੇ ਦਾਤੇ ਬਲਕਾਰ ਆਏ
ਇਥੇ ਸਾਈਂ ਦੇ ਪਿਆਰੇ ਆਏ
ਇਸ ਧਰਤੀ ਵਿਚ ਕਲਗੀ ਵਾਲੇ ਦੇ ਘੋੜੇ ਦੇ ਸੁੰਮਾਂ ਦੀ ਟਾਪ ਲੱਗੀ
ਇਥੇ ਸਤਿਗੁਰਾਂ, ਸੱਚੇ ਪਾਤਸ਼ਾਹਾਂ ਦਾ ਨਿਵਾਸ ਹੈ।'

ਇਸੇ ਤਰ੍ਹਾਂ 'ਦੇਸ਼ ਨੂੰ ਅਸੀਸ ਸਾਡੀ, ਗਰੀਬਾਂ ਦੀ' ਨਜ਼ਮ ਵਿਚ ਕਵੀ, ਪੰਜਾਬ ਨੂੰ ਅਸੀਸਾਂ ਦਿੰਦਾ ਕਹਿੰਦਾ ਹੈ —

ਵੱਸਣ ਤੇਰੇ ਮਹਿਲ ਤੇ ਮਾੜੀਆਂ
ਵੱਸਣ ਹੋਰ ਵਧ ਖੁਸ਼ ਤੇਰੀਆਂ, ਨਿਕੀਆਂ ਨਿਕੀਆਂ ਝੁੱਗੀਆਂ।
ਜੀਣ ਤੇਰੇ ਪਿਪਲ ਤੇ ਅੰਬ ਪਿਆਰੇ
ਜੀਣ ਤੇਰੀਆਂ ਸਦਾ ਸਾਵੀਆਂ ਬੋਹੜਾਂ
ਜੀਣ ਤੇਰੇ ਤੂਤ ਸ਼ਹਿਤੂਤ ਸਾਰੇ
ਜੀਣ ਤੇਰੀਆਂ ਬੇਰੀਆਂ
ਫਲਾਹੀਆਂ ਜੀਣ, ਕਿੱਕਰ ਜੀਣ, ਜੀਣ ਤੇਰੇ ਝਾੜ ਤੇ ਝਾੜੀਆਂ
ਮਿਠੇ ਮਿਠੇ ਬੇਰ ਤੇਰੇ
ਮਿਠੇ ਤੇਰੇ ਚਸ਼ਮਿਆਂ ਦੇ ਹੀਰੇ ਡਲ੍ਹਕਦੇ ਪਾਣੀ
ਉਚੇ ਉਚੇ ਪਰਬਤ ਤੇਰੇ
ਤੇਰੇ ਜੰਗਲ ਦਿਓਦਾਰ ਸੁਹਾਵਣੇ।
ਜੀਣ ਲੱਖਾਂ ਰੰਗ ਤੇਰੇ ਧਰਤਿ ਅਕਾਸ਼ ਦੇ
ਜੀਣ ਤੇਰੀਆਂ ਸੁਆਣੀਆਂ।
ਜੀਣ ਤੇਰੇ ਮਾਲ ਡੰਗਰ
ਜੀਣ ਜੱਟੀਆਂ ਦੁਧ ਚੋਣ ਵਾਲੀਆਂ
ਜੀਣ ਤੇਰੇ ਬਾਲ, ਮੁਸ ਮੁਸ ਰੋਣ ਵਾਲੇ।
ਭਰੀਆਂ ਰਹਿਣ ਤੇਰੀਆਂ ਲੱਸੀ ਦੀਆਂ ਚਾਟੀਆਂ
ਉਪਰ ਤਰਦੇ ਉਨ੍ਹਾਂ ਤੇ ਮੱਖਣਾਂ ਦੇ ਪਿੰਨੇ
ਫਿਰਨ ਘੁੰਮ ਘੁੰਮ, ਸਵੇਰ ਸਾਰ, ਲਾਲ ਲਾਲ ਮਧਾਣੀਆਂ,
ਦੁਧ ਦਹੀਂ ਆਮ ਹੋਵੇ ਠੰਢ ਠੰਢ ਪਾਂਦੀਆਂ।
ਜੀਣ ਤੇਰੇ ਮਜੂਰ ਤੇ ਮਜੂਰਨੀਆਂ
ਜੀਣ ਸਾਰੇ ਕੰਮ ਕਰਨ ਵਾਲੇ
ਜੀਣ ਤੇਰੇ ਮਹਿਲ ਉਸਾਰਨ ਵਾਲੇ।' [ਖੁਲ੍ਹੇ ਮੈਦਾਨ

ਇਸੇ ਤਰ੍ਹਾਂ ਜੇ ਅਪਣੀਆਂ ਕਵਿਤਾਵਾਂ ਵਿਚ ਪੰਜਾਬ ਦੇ ਪ੍ਰੀਤ-ਕਿੱਸਿਆਂ ਦੀ ਗੱਲ ਛੇੜੀ ਤਾਂ ਅਨੋਖੀ ਅਪਣੱਤ ਨਾਲ ਇਹ ਪਤਵੰਤਾ ਸੱਦਾ ਦਿੱਤਾ—

ਆ ਵੀਰ ਰਾਂਝਿਆ ! ਆ ਭੈਣ ਹੀਰੇ !
ਸਾਨੂੰ ਛੋੜ ਨ ਜਾਵੋ, ਬਿਨਾ ਤੁਸਾਂ ਅਸੀਂ ਸੱਖਣੇ।'

ਇਹ ਪ੍ਰੇਮੀ ਜੋੜੀਆਂ ਲਈ 'ਵੀਰ ਭੈਣ' ਦੀ ਕਲਪਨਾ ਪੂਰਨ ਸਿੰਘ ਦੇ ਦਿਲ ਵਿਚ ਹੀ ਫੁਰ ਸਕਦੀ ਸੀ, ਹੋਰ ਕਿੱਸਾਕਾਰ ਤਾਂ ਉਨ੍ਹਾਂ ਦੇ ਰੂਪ ਚਿਤਰਦੇ ਹੀ ਤੁਰ ਗਏ, ਦਿਲ ਦੀਆਂ ਸੁੱਚਮਾਂ ਤਕ ਨਾ ਪਹੁੰਚ ਸਕੇ। ਇਵੇਂ ਜਿਵੇਂ ਪੂਰਨ ਦੇ ਕਿੱਸੇ ਵਿਚ ਕੋਈ ਕਵੀ

ਪੂਰਨ ਦੇ ਹੁਸਨ ਦੀ ਗੱਲ ਕਰਦਾ ਹੈ ਤੇ ਕੋਈ ਲੂਣਾ ਦੇ ਫਰੇਬਾਂ ਦੀ। ਪਰ ਪੂਰਨ ਸਿੰਘ 'ਮਾਂ ਇਛਰਾਂ' ਦੇ ਦਿਲ ਦੀ ਧੜਕਣ ਸੁਣਦਾ ਉਸ ਨੂੰ ਰੀਕਾਰਡ ਕਰਦਾ ਹੈ ਕਿ ਮਾਤਾ ਦਾ ਉਜਲ ਹਿਰਦਾ ਕੇਹਾ ਰੱਬੀ ਗੁਣਾਂ ਦਾ ਮਾਲਕ ਹੈ-

ਪਿਆਰ ਵਿਚ ਡੁਲ੍ਹਣਾ ਮਾਂ ਵਾਂਗ
ਹਾਂ ! ਇੱਛਰਾਂ ਮਾਂ ਵਾਂਗ ਹੋਣਾ, ਯੋਗ ਦਾ ਅੰਦਰਲਾ ਰਹੱਸ ਹੈ
ਹਾਂ, ਮਾਂ ਦੀ ਨਦਰਿ ਵਿਚ ਇਕ ਡੂੰਘਾ ਕੋਈ ਅਸਰਾਰ ਹੈ
ਰੱਬ ਆਪ ਉਤਰਦਾ ਮਾਂ ਦੇ ਦਿਲ ਵਿਚ,
ਉਹ ਦੀ ਬਾਂਹਾਂ ਵਿਚ, ਝੋਲ ਵਿਚ
ਰੱਬ ਆਪ ਮਾਂ ਦੀ ਨਦਰ ਉਚੀ ਕਰਦਾ--ਸਿਧੀ
ਮਾਂ ਰੱਬ ਦਾ ਕੋਈ ਡਾਢਾ ਸੋਹਣਾ ਆਵੇਸ਼ ਹੈ
ਮਾਂ ਸਹਿਜ ਸੁਭਾ ਯੋਗੀ ਪਿਆਰ ਦੀ
ਰੱਬ ਦੇ ਰਚਾਏ ਜੱਗ ਦੀ ਪੂਰਣਤਾ
ਮਾਂ ਵਿਚ ਰੱਬ ਆਪ, ਹਰ ਬਾਲ ਲਈ ਨਿਤ ਅਵਤਾਰ ਹੁੰਦਾ
ਮਾਂ ਦਾ ਦਿਲ ਇਉਂ ਬਸ ਰੱਬ ਹੈ
ਮਾਂ ਦੀ ਲੋਰੀ, ਬਾਣੀ ਆਕਾਸ਼ ਦੀ। [ਖੁਲ੍ਹੇ ਮੈਦਾਨ

ਇਸੇ ਤਰ੍ਹਾਂ ਕਵੀ ਨੇ 'ਇਕ ਜੰਗਲੀ ਫੁਲ' ਨਾਂ ਹੇਠ ਹੁਸਨ ਇਸ਼ਕ ਦੀ ਇਕ ਨਵੀਂ ਦਾਸਤਾਨ ਵੀ ਕਲਮਬੰਦ ਕੀਤੀ ਹੈ ਜੋ ਆਪਣੀ ਮਿਸਾਲ ਆਪ ਹੈ। ਕਵੀ ਲਿਖਦਾ ਹੈ-

'ਕੁੜੀ ਕੀ, ਇਕ ਦੀਵਾ ਬਲ ਰਿਹਾ ਹੈ।'
'ਇਕ ਜੀਵਨ ਦੌੜ ਦਾ ਹਰਿਆ ਢੱਠਾ ਪੁਰਾਣਾ ਸਿਪਾਹੀ
ਅਜੀਬ ਮੋਇਆ ਮੋਇਆ ਆਦਮੀ', ਉਸ ਦਾ ਜੀਵਨ-ਸਾਥੀ ਹੈ।

ਮੁਟਿਆਰ ਹੂਰ ਦੇ ਸੁਪਨੇ ਕਿਸ ਪੀਂਘ ਦੇ ਹੁਲਾਰੇ ਦੇ ਜਾਚਕ ਹਨ, ਕਵੀ ਉਨ੍ਹਾਂ ਸਾਰੀਆਂ ਘੁੰਡੀਆਂ ਨੂੰ ਖੋਲ੍ਹਦਾ ਇਸ ਅਨਜੋੜ ਤੇ ਸਮਾਜਕ ਅਨਿਆਂ ਦੀ ਨਿਖੇਧੀ ਵੀ ਕਰਦਾ ਹੈ। ਇਸ ਤਰ੍ਹਾਂ ਪੂਰਨ ਸਿੰਘ ਰੋਮਾਂਟਿਕ ਰੰਗ ਚਿਤ੍ਰਦਾ, ਸਮਾਜਕ ਊਣਤਾਈਆਂ ਉਤੇ ਵੀ ਉਂਗਲ ਰਖਦਾ ਹੈ। 'ਖੁਲ੍ਹੇ-ਘੁੰਡ' ਵਿਚ ਕਈ ਦਾਰਸ਼ਨਿਕ ਰੰਗ ਦੀਆਂ ਨਜ਼ਮਾਂ ਹਨ ਪਰ ਆਖਰ ਉਨ੍ਹਾਂ ਦੀ ਤਾਨ ਜਾ ਕੇ ਸਹਿਜ ਜੀਵਨ ਤੇ ਹੀ ਟੁਟਦੀ ਹੈ। ਉਦਾਹਰਣ ਵਜੋਂ-

'ਮੈਂ' ਦਾ ਗੀਤ ਗਾਇਆ ਜਰਮਨੀ ਦੇ ਨਿਤਸ਼ੇ
ਗੀਤਾ ਦੇ ਗੀਤ ਥੀਂ ਵੀ ਵੱਖਰਾ
ਮੇਰਾ ਗੀਤ ਹੋਰ ਹੈ
ਉਹ ਵੀ ਮੈਂ ਦਾ ਗੀਤ ਹੋਰ ਵੱਖਰਾ
ਉਪਨਿਖਦਾਂ ਦੀ ਬ੍ਰਹਿਮ 'ਮੈਂ', ਦਾ ਗੀਤ ਨਾਂਹ
ਮੈਂ ਗੁਰਸਿਖ 'ਅ-ਮੈਂ' ਅੱਜ ਗਾਉਂਦਾ

'ਮੈਂ' ਨੂੰ ਫਲਸਫਾ ਮਾਰਦਾ
ਬੇਹੋਸ਼ ਕਰ ਸੁੱਟਦਾ, ਇਹ ਇਕ ਜ਼ਹਿਰ ਹੈ
ਥੋੜਾ ਥੋੜਾ ਜੀਵਨ ਨਾਲ ਇਕ ਅੱਧਾ ਘੁਟ ਜਿਹਾ ਭਰਨਾ ਠੀਕ ਵੀ
ਫਲਸਫਾ ਮਾਰੇ, ਆਰਟ ਮਾਰੇ
ਅੰਦਰ ਜਗੀ ਜੋਤਿ ਬਿਨਾ, ਸਭ ਹਨੇਰਾ ਹੀ ਹਨੇਰਾ।

ਇਹ ਹੈ ਬੁਨਿਆਦੀ ਧੁਰਾ ਜੋ ਪੂਰਨ ਸਿੰਘ ਦੇ ਮੌਲਿਕ ਦ੍ਰਿਸ਼ਟੀਕੋਣ ਨੂੰ ਪਰਗਟ ਕਰਦਾ ਹੈ। ਉਹ ਬਨਾਉਟੀ ਜੀਵਨ ਦੀ ਥਾਂ ਕੁਦਰਤੀ ਜੀਵਨ ਤੇ ਵਿਸਮਾਦੀ ਜੀਵਨ ਦਾ ਆਸ਼ਕ ਹੈ ਤੇ ਇਹੋ ਖੁਲ੍ਹਾਂ-ਭਰਿਆ ਜੀਵਨ ਜੀਉਣ ਦੀ ਸਾਹਿਤ ਰਾਹੀਂ ਵਕਾਲਤ ਕਰਦਾ ਹੈ। ਦਰਅਸਲ ਉਸ ਦਾ ਦਿੱਬ ਅਨੁਭਵ ਇਤਨਾ ਵਿਸ਼ਾਲ ਸੀ ਕਿ ਉਸ ਲਈ ਕਿਸੇ ਕਿਸਮ ਦੀ ਹਦਬੰਦੀ ਕੋਈ ਅਰਥ ਨਹੀਂ ਰੱਖਦੀ, ਵਿਸ਼ਵ-ਪਿਆਰ ਉਸ ਦਾ ਪਿਆਰਾ ਸੁਪਨਾ ਸੀ ਤੇ ਇਸੇ ਕੇਂਦਰ ਵਲ ਉਸ ਪੰਜਾਬੀਆਂ ਨੂੰ ਮੋੜਿਆ। ਉਹ ਨਿਰਛਲ ਪਿਆਰ, ਭੋਲੀ ਭਾਲੀ ਸੁੰਦਰਤਾ ਤੇ ਡੁਲ੍ਹ ਡੁਲ੍ਹ ਪੈਂਦੇ ਅਨੰਦ ਦਾ ਮੁਜੱਸਮਾ ਸੀ ਤੇ ਉਸ ਵਿਚ ਇਨ੍ਹਾਂ ਚੀਜ਼ਾਂ ਦੀ ਸਦਾ ਲਹਿਰ ਬਹਿਰ ਲਗੀ ਰਹਿੰਦੀ ਸੀ। ਉਹ ਇਕ ਗੀਤ ਸੀ ਜਿਸ ਦੇ ਬੋਲ ਲੋਕ-ਆਤਮਾ ਨੂੰ ਪਕੜ ਲੈਂਦੇ ਸਨ – 'ਮੇਰਾ ਟੁਟਾ ਜਿਹਾ ਗੀਤ' ਵਿਚ ਕਵੀ ਆਖਦਾ ਹੈ-

'ਦੁਨੀਆਂ ਰੰਗਾਂ ਦਾ ਇਕ ਅਚੰਭਾ ਛੰਭ ਦਿਸਦਾ
ਬਾਗ ਤੇ ਬੀਆਬਾਨ ਜੰਗਲ ਸਾਰੇ ਮੇਰੇ ਖਿਡਾਉਣੇ
ਧੁੰਧੂਕਾਰਾਂ ਵਿਚ ਮਾਂ ਪਾਇਆ ਮੇਰਾ ਪੰਘੂੜਾ
ਤੇ ਤਾਰੇ ਸਾਰੇ ਮੈਨੂੰ ਝਾਤ ਝਾਤ ਕਰਦੇ
ਮਾਂ ਹੱਥ ਅਪਨੇ ਨਾਲ ਹਿਲਾਂਦੀ ਪੰਘੂੜਾ ਮੇਰਾ
ਦੇਂਦੀ ਅਸਗਾਹ ਨੀਲਾਣ ਵਿਚ ਮਿਠੀ ਮਿਠੀ ਲੋਰੀਆਂ।

... ... ...
ਮੈਂ ਆਪ ਇਕ ਗੀਤ ਹਾਂ
ਬੋਲੀ ਮੇਰੀ ਟੁੱਟੀ ਭੱਜੀ, ਬੇਇਲਮ ਜਿਹਾ ਮੈਂ।'

ਪੰਜਾਬੀ ਗੱਦ ਖੇਤਰ ਵਿਚ ਲੇਖ ਰਚਨਾ ਦੇ ਨਵੇਂ ਪੂਰਨੇ ਪਾ ਕੇ ਵੀ ਉਨ੍ਹਾਂ ਨਵਾਂ ਕੰਮ ਕੀਤਾ ਤੇ ਉਸ ਵਿਚ ਜੋ ਕੁਝ ਆਖਿਆ, ਉਸ ਤੋਂ ਉਨ੍ਹਾਂ ਦੀ ਕਵੀ-ਰੂਹ ਛੁਪਾਇਆਂ ਨਹੀਂ ਛੁਪਦੀ। ਵਾਰਤਕ ਵਿਚ ਕਵਿਤਾ ਆਖੀ ਤੇ ਕਾਵਿ-ਰਚਨਾ ਵਿਚ ਅਕਾਸ਼ਬਾਣੀ। ਉਸ ਦੇ ਅਕਾਸ਼ ਜੈਸੇ ਵਿਸ਼ਾਲ ਹਿਰਦੇ ਵਿਚ ਸਾਰਾ ਬ੍ਰਹਿਮੰਡ ਸਮਾਇਆ ਹੋਇਆ ਸੀ।

ਡਾ. ਮਹਿੰਦਰ ਸਿੰਘ ਰੰਧਾਵਾ ਦੇ ਸ਼ਬਦਾਂ ਵਿਚ 'ਉਹ ਇਕ ਅਜੇਹਾ ਸਰਬਵਿਆਪੀ ਵਿਅਕਤੀ ਸੀ, ਜਿਹੜਾ ਬ੍ਰਹਿਮੰਡ ਦੇ ਹਰ ਮੰਡਲ ਤੇ ਸ੍ਰਿਸ਼ਟੀ ਦੇ ਹਰ ਖੰਡ ਵਿਚ ਜਿਵੇਂ ਜੀਅ ਚਾਹੇ ਵਿਚਰ ਸਕਦਾ ਸੀ, ਜੋ ਜੀਅ ਆਵੇ ਕਰ ਸਕਦਾ ਸੀ – ਖੁਲ੍ਹਾਂ ਦੇ ਸਕਦਾ ਸੀ

ਤੇ ਖੁਲ੍ਹਾਂ ਲੈ ਸਕਦਾ ਸੀ ਉਸ ਦੇ ਲੇਖ ਖੁਲ੍ਹੇ, ਉਸ ਦੇ ਮੈਦਾਨ ਖੁਲ੍ਹੇ ਅਤੇ ਉਸ ਦੇ ਅਸਮਾਨਾਂ ਦੇ ਰੰਗ ਵੀ ਖੁਲ੍ਹੇ ਸਨ। ਉਸ ਨੇ ਪੰਜਾਬੀ ਸਾਹਿਤ ਨੂੰ ਅਜੇਹੀ ਮੁਕਤ ਰੂਹ ਅਤੇ ਅਜੇਹੀ ਮੁਕਤ ਸ਼ੈਲੀ ਪਰਦਾਨ ਕੀਤੀ ਜਿਹੜੀ ਕਿਸੇ ਰੂਪ, ਰੰਗ, ਰਸ ਤੇ ਸਿਧਾਂਤ ਦੀ ਮੁਹਤਾਜ ਨਹੀਂ। ਇਹੋ ਕਾਰਨ ਹੈ ਕਿ ਉਸ ਦੀ ਪ੍ਰਤਿਭਾ ਤੇ ਸਮੁੱਚੀ ਸ਼ਖਸੀਅਤ ਉਸ ਦੀਆਂ ਲਿਖਤਾਂ ਰਾਹੀਂ ਸਾਡੇ ਵਿਚਕਾਰ ਸੱਚ ਵਾਂਙ ਹੀ ਬਿਰਾਜਮਾਨ ਹੈ, ਜਿਵੇਂ ਉਹ ਅਮਰ ਹੋਵੇ ਤੇ ਇਕ ਅਲਬੇਲਾ ਵੇਸ ਬਣਾਈ ਅਜ ਵੀ ਸਾਡੇ ਸਾਹਿਤਕਾਰਾਂ ਦੀ ਸਰਦਾਰੀ ਕਰ ਰਿਹਾ ਹੋਵੇ।

ਹਿੰਦੀ ਵਾਲੇ ੮-੧੦ ਲੇਖਾਂ ਸਦਕੇ ਉਸ ਦੀ ਸਰਦਾਰੀ ਮੰਨਦੇ ਹਨ, ਪੰਜਾਬੀ ਵਾਲੇ ਉਸ ਨੂੰ ਨਮਸਕਾਰਾਂ ਕਰਦੇ ਨਹੀਂ ਥਕਦੇ। ਅੰਗ੍ਰੇਜ਼ੀ ਵਾਲੇ ਜਿਸ ਵਿਚ ਉਸ ਪੰਜ ਛੇ ਹਜ਼ਾਰ ਪੰਨਾ ਲਿਖਿਆ, ਉਸ ਨੂੰ ਕੋਈ ਫਰਿਸ਼ਤਾ ਖਿਆਲ ਕਰਦੇ ਕੌਮਾਂਤਰੀ ਸਾਹਿਤ ਵਿਚ ਉਚਾ ਸਨਮਾਨ ਦਿੰਦੇ ਸਨ। ਕੋਈ ਸਮਾਂ ਸੀ ਕਿ ਲੰਡਨ ਤੇ ਮਦਰਾਸ ਦੇ ਪ੍ਰਕਾਸ਼ਕ ਆਪ ਦੀਆਂ ਕਿਤਾਬਾਂ ਚਾਹ ਕੇ ਛਾਪਦੇ ਸਨ। ਉਹ ਪੰਜਾਬ ਦਾ ਟੈਗੋਰ ਸੀ ਜਿਸ ਦੀ ਵਿਸਮਾਦੀ ਤੇ ਅਲੌਕਿਕ ਸ਼ਖਸੀਅਤ ਨੇ ਪੂਰਬ ਤੇ ਪੱਛਮ ਦੀ ਸੰਧੀ ਕਰਕੇ ਪੰਜਾਬ ਦੇ ਗੌਰਵ ਨੂੰ ਵਧਾਇਆ।

ਪ੍ਰੋ. ਕ੍ਰਿਪਾਲ ਸਿੰਘ ਕਸੇਲ ਨੇ ਆਪਦੀਆਂ ਕਈ ਅੰਗ੍ਰੇਜ਼ੀ ਰਚਨਾਵਾਂ ਨੂੰ ਪੰਜਾਬੀ ਵਿਚ ਲਿਆ ਕੇ ਪਾਠਕਾਂ ਨੂੰ ਸ਼ੁਕਰਗੁਜ਼ਰ ਬਣਾਇਆ ਤੇ ਅਪਣੇ ਭੁੱਲੇ ਵਿਸਰੇ ਪੈਗੰਬਰ ਦਾ ਦੀਦਾਰ ਕਰਾਇਆ ਹੈ।

---0 —

# ਲਾਲਾ ਧਨੀ ਰਾਮ ਚਾਤ੍ਰਿਕ

ਲਾਲਾ ਧਨੀ ਰਾਮ ਚਾਤ੍ਰਿਕ ਪੰਜਾਬੀ ਦੇ ਆਧੁਨਿਕ ਸ਼ਿਰੋਮਣੀ ਕਵੀਆਂ ਵਿਚੋਂ ਸਨ ਜਿਨ੍ਹਾਂ ਪੰਜਾਬ ਤੇ ਪੰਜਾਬੀ ਸਭਿਅਤਾ ਦੇ ਮਨੋਹਰ ਗੁਣ ਗਾ ਕੇ ਸਾਡੀਆਂ ਦੇਸ਼ ਭਗਤ-ਭਾਵਨਾਵਾਂ ਨੂੰ ਟੁੰਬਿਆ ਤੇ ਬਲਵਾਨ ਕੀਤਾ। ਭਾਈ ਵੀਰ ਸਿੰਘ ਜੀ ਨੂੰ 'ਅਰਸ਼ੀ ਕਵੀ' ਕਹਿਕੇ ਯਾਦ ਕੀਤਾ ਜਾਂਦਾ ਹੈ ਪਰੰਤੂ ਚਾਤ੍ਰਿਕ ਜੀ ਨੇ ਫਰਸ਼ ਦੀ ਸੁਹੱਪਣ ਤੇ ਸਮਰੱਥਾ ਨੂੰ ਇਸ ਭਾਂਤ ਗਾਇਆ ਕਿ ਉਹ ਵੀ ਅਰਸ਼ੀ ਰੂਪ ਧਾਰ ਗਈ। ਇਸ ਦੇ ਦੋ ਕਾਰਣ ਸਨ ਇਕ ਤਾਂ ਨਿਜੀ ਅਨੁਭਵ ਕਾਰਣ ਵਲਵਲੇ ਦਾ ਗੂੜ੍ਹਾ ਰੰਗ, ਦੂਜੇ ਠੇਠ ਮੁਹਾਵਰੇਦਾਰ ਬੋਲੀ। ਇਹ ਠੀਕ ਹੈ ਕਿ ਕਾਵਿ-ਰਚਨਾ ਲਈ ਵਿਸ਼ਾਲ ਗਿਆਨ ਦੀ ਆਵੱਸ਼ਕਤਾ ਹੈ ਚਾਹੇ ਉਹ ਕਿਤਾਬਾਂ ਰਾਹੀਂ, ਆਵੇ ਚਾਹੇ ਜੀਵਨ-ਤਜਰਬਿਆਂ ਰਾਹੀਂ ਪਰ ਦਿਲ ਦਰਿਆ ਦੇ ਮੋਤੀ ਬਾਹਰ ਆਉਣ ਲਈ ਜੁਆਰ-ਭਾਟੇ ਜੈਸੀ ਪ੍ਰੀਤਿ ਤੜਪ ਜ਼ਰੂਰ ਮੰਗਦੇ ਹਨ, ਇਸ ਤੋਂ ਬਿਨਾ ਇਨ੍ਹਾਂ ਨੂੰ ਦਿਲ ਦੀ ਡੂੰਘੀ ਤਹਿ ਵਿਚੋਂ ਕੱਢਕੇ ਬਾਹਰ ਨਹੀਂ ਲਿਆਂਦਾ ਜਾ ਸਕਦਾ। ਜਦੋਂ ਇਹ ਭਾਵ ਪਰਗਟ ਹੋ ਕੇ ਮੂਰਤੀਮਾਨ ਹੋ ਜਾਣ ਤਾਂ ਫਿਰ ਮੋਤੀਆਂ ਤੋਂ ਵੀ ਵਧ ਮੁੱਲ ਪਾਉਂਦੇ ਹਨ-

ਪੀਆ ਜੀ ਦੇ ਨਾਲ ਤੇਰੀ ਪ੍ਰੀਤਿ ਹੈ ਪੁਰਾਣੀ
ਦੱਸੀ ਜਾ ਕਲੇਜਾ ਫੋਲ ਫੋਲ ਵੇ ਪਪੀਹਾ !
ਪੀਆ ਦੇ ਪਿਆਰ ਵਿਚ ਡੁੱਲ੍ਹੇ ਤੇਰੇ ਅੱਥਰੂ
ਤੁਲਣੇ ਨੇ ਮੋਤੀਆਂ ਦੇ ਤੋਲ ਵੇ ਪਪੀਹਾ !

ਕਵੀ ਦਾ ਪੀਆ ਪੰਜਾਬ ਹੈ ਤੇ ਉਹ ਇਸ ਪੰਜਾਬ ਦੀ ਪ੍ਰੀਤਿ ਵਿਚ ਮਖ਼ਮੂਰ ਹੋਇਆ ਇਸ ਦੀ ਵਡਿਆਈ ਦੀਆਂ ਧੁਨਾਂ ਛੇੜਦਾ ਤੇ ਇਸ ਭਰਪੂਰ ਪਿਆਰ ਨੂੰ ਸ਼ਿੰਗਾਰ ਸ਼ਿੰਗਾਰ ਕੇ ਪੇਸ਼ ਕਰਦਾ ਹੈ। ਪੁਰਾਣੇ ਪੰਜਾਬ ਤੇ ਮਾਣ ਕਰਨਾ ਸਿਖਾਉਣ ਵਾਲੇ ਚਾਰ ਕਵੀ ਹੋਏ ਹਨ—ਵਾਰਸ, ਪੂਰਨ ਸਿੰਘ, ਕ੍ਰਿਪਾ ਸਾਗਰ ਤੇ ਚਾਤ੍ਰਿਕ ਜੀ। ਵਾਰਸ ਦਾ ਰੰਗ ਅਪਣਾ ਹੈ, ਤੇ ਪੂਰਨ ਸਿੰਘ ਦਾ ਫਕੀਰੀ ਦ੍ਰਿਸ਼ਟੀਕੋਣ ਅਪਣਾ, ਚਾਤ੍ਰਿਕ ਨਿਜੀ ਤਜਰਬੇ ਤੇ ਵਲਵਲੇ ਦੇ ਰੰਗ ਨੂੰ ਮਿਲਾਕੇ ਰੂਹ ਖਿੜਾਉਣ ਵਾਲੀਆਂ ਸੁਰਾਂ ਵਿਚ ਪੰਜਾਬ ਨੂੰ ਗਾਉਂਦਾ ਹੈ। ਪੰਜਾਬ ਦੇ ਦਰਿਆਵਾਂ, ਨਦੀਆਂ, ਖੇਤਾਂ, ਤ੍ਰਿੰਜਣਾਂ, ਮੇਲਿਆਂ, ਰਾਤਾਂ, ਪ੍ਰਭਾਤਾਂ ਦਾ ਇਤਨਾ ਆਕਰਸ਼ਕ ਵਰਨਣ ਇਸ ਜ਼ਮਾਨੇ ਦਾ ਸ਼ਾਇਦ ਹੋਰ ਕੋਈ ਕਵੀ ਨਹੀਂ ਕਰ ਸਕਿਆ। ਚਾਤ੍ਰਿਕ ਦੇ

ਸਾਹਮਣੇ ਜੀਉਂਦਾ-ਜਾਗਦਾ ਪੰਜਾਬ ਖੜਾ ਹੈ, ਕਿਧਰੇ ਗਿੱਧੇ ਦਾ ਲੋਹੜਾ ਮਚ ਰਿਹਾ ਹੈ ਕਿਧਰੇ ਖੂਹਾਂ ਖੇਤਾਂ ਤੇ ਰੌਣਕ ਬਰਸਦੀ ਦਿਸਦੀ ਹੈ, ਕਿਧਰੇ ਜੱਟ ਦੀ ਮੇਲੋ ਦੀ ਤਿਆਰੀ ਉਚਾਰੀ ਜਾ ਰਹੀ ਹੈ ਤੇ ਕਿਧਰੇ ਪ੍ਰੇਮੀ ਨੂੰ ਵਿਸਾਖੀ ਦੇ ਮੇਲੇ ਦਾ ਸੱਦਾ ਦਿੱਤਾ ਜਾ ਰਿਹਾ ਹੈ। ਜੇ ਪੰਜਾਬੀ ਢੋਲਣ ਸਿਪਾਹੀ ਅਪਣੀ ਨਾਜ਼ੋ ਨਾਲ ਮਿਠੀਆਂ ਮਿਠੀਆਂ ਗੱਲਾਂ ਬਾਤਾਂ ਕਰਦੇ ਦਿਖਾਏ ਹਨ ਤਾਂ ਦੂਜੇ ਪਾਸੇ ਕਬਰਸਤਾਨ ਦੀ ਸੁੰਨਸਾਨ-ਝਾਕੀ ਵੀ ਜੀਵਨ ਦੇ ਅਹਿਮ ਪਹਿਲੂ ਨੂੰ ਦ੍ਰਿਸ਼ਟੀ ਸਾਹਮਣੇ ਲਿਆਉਂਦੀ ਹੈ। ਗੱਲ ਕੀ ਇਸ ਵਿਸ਼ਾਲ ਤਜਰ-ਬਿਆਂ ਵਾਲੇ ਕਵੀ ਦਾ ਹਰ ਚਿਤ੍ਰ ਜਿਥੇ ਦੇਸ਼-ਪਿਆਰ ਨੂੰ ਜਗਾਉਂਦਾ ਹੈ, ਉਥੇ ਕੋਈ ਨਾ ਕੋਈ ਜੀਵਨ-ਜਾਚ ਦਾ ਸਬਕ ਵੀ ਦ੍ਰਿੜ੍ਹਾਉਂਦਾ ਹੈ, ਇਹੋ ਚਾਤ੍ਰਿਕ ਦੀ ਵਿਸ਼ੇਸਤਾ ਹੈ।

ਆਪ ਦਾ ਜਨਮ ਪੰਜਾਬੀ ਦੇ ਮਸ਼ਹੂਰ ਕਿੱਸਾਕਾਰ ਕਵੀ ਇਮਾਮ ਬਖ਼ਸ਼ ਦੇ ਪਿੰਡ ਪੱਸੀਆਂ ਜ਼ਿਲਾ ਸਿਆਲਕੋਟ (ਹੁਣ ਜ਼ਿਲਾ ਸ਼ੇਖੂਪੁਰਾ) ਵਿਚ ਲਾਲਾ ਪੋਹੂਮੱਲ ਦੇ ਘਰ ੧ ਅਕਤੂਬਰ ੧੮੭੬ ਈ. (੧੮ ਅੱਸੂ ੧੯੩੩ ਬਿ.) ਨੂੰ ਹੋਇਆ ਤੇ ਦੇਹਾਂਤ ੧੮ ਦਸੰਬਰ ੧੯੫੪ ਈ. ਨੂੰ। ਕੁਝ ਸਮਾਂ ਬਾਦ ਆਪ ਦੇ ਮਾਪੇ ਲੋਪੋਕੀ ਜ਼ਿਲਾ ਅੰਮ੍ਰਿਤਸਰ ਵਿਚ ਆਣ ਵਸੇ ਜਿਸ ਤੇ ਆਪ ਨੂੰ ਮਾਝੇ ਦਾ ਪੇਂਡੂ ਜੀਵਨ ਦੇਖਣ ਦਾ ਅਵਸਰ ਮਿਲਿਆ। ਮੁੱਢਲੀ ਵਿਦਿਆ ਪਾ ਕੇ ਨੌਜੁਆਨ ਧਨੀ ਰਾਮ ਨੇ ੧੮੯੩ ਈ. ਵਿਚ ਵਜ਼ੀਰ ਹਿੰਦ ਪ੍ਰੈਸ ਵਿਚ ਨੌਕਰੀ ਕਰ ਲਈ। ਇਥੇ ਰਹਿੰਦਿਆਂ ਭਾਈ ਵੀਰ ਸਿੰਘ ਜੀ ਦੀ ਸੰਗਤ ਸਦਕਾ ਪੰਜਾਬੀ ਰਚਨਾ ਦਾ ਸ਼ੌਕ ਜਾਗਿਆ ਤੇ ਖਾਲਸਾ ਸਮਾਚਾਰ ਵਿਚ 'ਹਰਿ ਧਨੀ' ਨਾਂ ਹੇਠ ਛੋਟੀਆਂ ਛੋਟੀਆਂ ਕਵਿਤਾਵਾਂ ਛਪਣ ਲਗੀਆਂ। ਬਾਜ਼ਾਰ ਮਾਈ ਸੇਵਾਂ ਵਾਲਿਆਂ ਦੀ ਮੰਗ ਤੇ ਭਰਥਰੀ ਹਰੀ ਤੇ ਨਲ ਦਮਯੰਤੀ ਦੇ ਕਿੱਸੇ ਵੀ ਲਿਖੇ। ਅਕਤੂਬਰ ੧੯੧੧ ਵਿਚ ਆਪ ਬੰਬਈ ਚਲੇ ਗਏ ਜਿਥੇ ਕਿ ਟਾਇਪ ਦੇ ਕਾਰੋਬਾਰ ਦੀ ਸਿਖਲਾਈ ਹਾਸਲ ਕੀਤੀ। ੧੯੧੪ ਵਿਚ ਵਾਪਸ ਅੰਮ੍ਰਿਤਸਰ ਆ ਕੇ 'ਸਟੈਂਡਰਡ ਟਾਇਪ ਫਾਊਂਡਰੀ' ਕਾਇਮ ਕੀਤੀ ਤੇ ਫਿਰ 'ਸੁਦਰਸ਼ਨ ਪ੍ਰੈਸ' ਲਾਇਆ। ਆਪ ਨੂੰ ਪੰਜਾਬੀ ਦੇ ਸੁੰਦਰ ਅੱਖਰ ਬਣਾਉਣ ਦੀ ਬਹੁਤ ਰੀਝ ਸੀ ਤੇ ਇਸੇ ਰੀਝ ਨੂੰ ਪੂਰਾ ਕਰਨ ਲਈ ਇਹ ਸਾਰਾ ਅਡੰਬਰ ਰਚਿਆ। ਜਦੋਂ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਜੇਹੇ ਵਡੇ ਗ੍ਰੰਥ ਨੂੰ ਪ੍ਰਕਾਸ਼ਣਾ ਚਾਹਿਆ ਤਾਂ ਇਸ ਦਾ ਸਾਰਾ ਪ੍ਰਬੰਧ ਕਰਨਾ ਵੀ ਆਪ ਦੀ ਟਾਇਪਸਾਜ਼ੀ ਸੂਝ ਦਾ ਹੀ ਕੰਮ ਸੀ।

ਇਸ ਤੋਂ ਬਿਨਾ ਪੰਜਾਬੀ ਬੋਲੀ ਦੀ ਉਨਤੀ ਲਈ ਆਪ ਦੀ ਪ੍ਰਧਾਨਗੀ ਹੇਠ ੧੯੨੬ ਵਿਚ 'ਪੰਜਾਬੀ ਸਭਾ' ਨੇ ਕਵੀ ਦਰਬਾਰਾਂ ਦੀ ਸੋਹਣੀ ਲੜੀ ਚਲਾਈ। ੧੯੩੧ ਵਿਚ ਸੈਂਟ੍ਰਲ ਪੰਜਾਬੀ ਸਭਾ ਕਾਇਮ ਹੋਈ ਤਾਂ ਆਪ ਇਸ ਦੇ ਚੀਫ ਸਕੱਤਰ ਨੀਅਤ ਹੋਏ। ਇਹ ਕਵੀ ਦਰਬਾਰਾਂ ਦਾ ਸਮਾਂ ਐਸਾ ਹੈ ਜਦੋਂ ਆਪ ਨੇ ਅਪਣੀਆਂ ਵਧੀਆ ਕਵਿਤਾਵਾਂ ਰਚੀਆਂ ਤੇ ੧੯੩੨ ਵਿਚ 'ਚੰਦਨ ਵਾੜੀ' ਨਾਂ ਹੇਠ ਪ੍ਰਕਾਸ਼ਤ ਕਰਵਾਈਆਂ। ਇਸ ਪੁਸਤਕ ਨੂੰ ਟੈਕਸਟ ਬੁਕ ਕਮੇਟੀ ਵਲੋਂ ਨਕਦ ਇਨਾਮ ਦੇ ਕੇ ਸਨਮਾਨਿਆ ਗਿਆ। ਇਸ ਤੋਂ ਬਾਦ ਉਹ ਹੋਰ ਕਾਵਿ-ਰਚਨਾ ਕਰਦੇ ਰਹੇ ਤੇ ਪੰਜਾਬੀਅਤ ਦੇ ਗੁਣ ਗਾਉਂਦੇ ਰਹੇ।

ਆਪ ਦੀਆਂ ਰਚਨਾਵਾਂ ਇਹ ਹਨ—

੧ ਚੰਦਨਵਾੜੀ (੧੯੩੨)

੨ ਕੇਸਰ ਕਿਆਰੀ (੧੯੪੦)

੩ ਨੂਰਜਹਾਂ ਬਾਦਸ਼ਾਹ ਬੇਗਮ (੧੯੪੪)

੪ ਨਵਾਂ ਜਹਾਨ (੧੯੪੫)

੫ ਸੂਫੀਖਾਨਾ (੧੯੫੦)

੬ ਫੁਲਾਂ ਦੀ ਟੋਕਰੀ

੭ ਧਰਮ ਬੀਰ

੮ ਈਸਪ ਨੀਤੀ (ਲੁਕਮਾਨ ਦੀਆਂ ਕਹਾਣੀਆਂ)

੯ ਭਰਥਰੀ ਹਰੀ (੧੯੦੫)

੧੦ ਨਲ ਦਮਯੰਤੀ (੧੯੦੬)

੧੧ ਰਮਈਆ ਸੇਠ (ਨਾਵਲ)

ਚਾਤ੍ਰਿਕ ਜੀ ਬੜੇ ਪਤਵੰਤੇ ਪੰਜਾਬੀ ਸਨ ਤੇ ਪੰਜਾਬੀ ਸਭਿਅਤਾ ਦਾ ਹਰ ਗੱਲੇ ਵਿਕਾਸ ਚਾਹੁੰਦੇ ਸਨ। ਆਪ ਦਾ ਨਿਸਚਾ ਸੀ ਕਿ ਸਮੂੰਹ ਪੰਜਾਬੀਆਂ ਨੂੰ ਜੋੜਨ ਵਾਲੀ ਪੰਜਾਬੀ ਜ਼ਬਾਨ ਹੀ ਹੈ ਤੇ ਇਹੋ ਅੰਤ ਸਭ ਦਾ ਕਲਿਆਣ ਕਰੇਗੀ। ਆਪ ਲਿਖਦੇ ਹਨ 'ਹਿੰਦੁਸਤਾਨ ਦੀਆਂ ਹੋਰ ਬੋਲੀਆਂ ਬੇਸ਼ਕ ਕਿੰਨੇ ਰੌਲੇ-ਰੱਪਿਆਂ ਵਿਚ ਹੋਣ ਪਰ ਪੰਜਾਬ ਦੀ ਬੋਲੀ ਉਹੋ ਪੰਜਾਬੀ ਹੈ ਜਿਸ ਨੇ ਇਸਦੀਆਂ ਨਦੀਆਂ ਦੇ ਕਿਨਾਰਿਆਂ ਉਪਰ ਜਨਮ ਲਿਆ ਸੀ ਤੇ ਜਿਸ ਦਾ ਖੁਰਾ ਰਿਗਵੇਦ ਦੇ ਮੰਤਰਾਂ ਤੋਂ ਹੁਣ ਤੱਕ ਤੁਰਿਆ ਆ ਰਿਹਾ ਹੈ। ਮੈਨੂੰ ਯਕੀਨ ਹੈ ਕਿ ਇਸੇ ਬੋਲੀ ਨੇ ਕਦੀ ਨਾ ਕਦੀ ਸਾਰੇ ਵਰਤਮਾਨ ਵਿਖੇਵਿਆਂ ਨੂੰ ਦੂਰ ਕਰਕੇ ਸਭਨਾਂ ਪੰਜਾਬੀਆਂ ਨੂੰ ਇਕ ਸ਼ਾਮਿਆਨੇ ਥੱਲੇ ਲਿਆ ਬਹਾਉਣਾ ਹੈ।' ਆਪ ਦੀ ਸਾਹਿਤਕ ਸੇਵਾ ਦੀ ਪ੍ਰਸੰਸਾ ਵਜੋਂ ਅਕਤੂਬਰ ੧੯੫੦ ਵਿਚ 'ਚਾਤ੍ਰਿਕ ਅਭਿਨੰਦਨ ਗ੍ਰੰਥ' ਭੇਟ ਕੀਤਾ ਗਿਆ ਤੇ ਇਸੇ ਸਾਲ ਪੈਪਸੂ ਸਰਕਾਰ ਵਲੋਂ ਵੀ ਆਪ ਨੂੰ ਸਨਮਾਨਿਆ ਗਿਆ।

ਜੈਸਾ ਕਿ ਅਸਾਂ ਪਹਿਲੇ ਕਿਹਾ ਸੀ ਕਿ ਚਾਤ੍ਰਿਕ ਦੀ ਕਲਮ ਦਾ ਪਿਆਰਾ ਵਿਸ਼ਾ ਪਜਾਬ ਤੇ ਪੰਜਾਬੀ ਜ਼ਿੰਦਗੀ ਹੈ, ਜੋ ਸਾਡੇ ਮਨਾਂ ਅੰਦਰ ਦੇਸ਼ ਪਿਆਰ ਦੀ ਵੀਣਾ ਝੰਕਾਰਦਾ ਹੈ। ਭਾਵੇਂ ਉਨ੍ਹਾਂ ਕੁਝ ਪ੍ਰੀਤ ਦੇ ਵੀ ਗੀਤ ਲਿਖੇ ਪਰ ਜ਼ਿਆਦਾਤਰ ਇਸ ਰੋਮਾਂਟਿਕ ਵਹਿਣ ਵਲੋਂ ਉਨ੍ਹਾਂ ਸੰਕੋਚ ਹੀ ਕੀਤਾ ਹੈ-

ਆ ਦਿਲਾ ! ਹੋਸ਼ ਕਰੀਂ, ਨਿਹੁੰ ਨ ਲਗਾਈ ਵੇਖੀਂ
ਇਸ਼ਕ ਦੇ ਪੇਚ ਬੁਰੇ, ਜੀਅ ਨਾ ਫਸਾਈ ਵੇਖੀਂ।
ਤੂੰ ਹੈਂ ਅਣਜਾਣ ਜਿਹਾ, ਲੋਕ ਬੜੇ ਵਲ ਛਲੀਏ
ਖੋਟੇ ਬਾਜ਼ਾਰ ਕਿਤੇ ਭਰਮ ਨ ਜਾਈਂ ਵੇਖੀਂ।

ਤੈਨੂੰ ਵਾਦੀ ਹੈ ਬੁਰੀ, ਵੇਖਕੇ ਵਿਛ ਜਾਵਣ ਦੀ
'ਚਾਤ੍ਰਿਕ' ਵਾਂਙ ਕਿਤੇ, ਧੋਖਾ ਨਾ ਖਾਈਂ ਵੇਖੀਂ।

ਜਾਂ

ਅੱਖੀਓ ! ਤੱਕਣਾ ਸਿਫਤ ਤੁਸਾਡੀ, ਕੌਣ ਕਹੇ ਤੁਸੀਂ ਤੱਕੋ ਨਾ
ਜਗਤ ਤਮਾਸ਼ਾ ਜੰਮ ਜੰਮ ਤੱਕੋ, ਤੱਕਦੀਆਂ ਤੱਕਦੀਆਂ ਥੱਕੋ ਨਾ
ਛੱਬੀ ਨੂਰ ਝਲਕਦਾ ਫੁਟ ਫੁਟ, ਫੁਲ ਫੁਲ ਡਾਲੀ ਡਾਲੀ ਤੇ
ਹੁਸਨ ਸੁਹੱਪਣ ਓਸ ਮਾਹੀ ਦਾ, ਰਜ ਰਜ ਵੇਖੋ ਝਕੋ ਨਾ।
ਪਰ ਇਸ ਤੱਕ ਵਿਚ ਚੇਤਾ ਰੱਖਣਾ, ਮੈਲੀਆਂ ਮੂਲ ਨ ਹੋਇਓ ਜੇ
ਜੀਵਨ-ਦਾਤੇ ਦੇ ਅੰਮ੍ਰਿਤ ਨੂੰ, ਜ਼ਹਿਰ ਬਣਾ ਕੇ ਫੱਕੋ ਨਾ।

ਸੋ ਚਾਤ੍ਰਿਕ ਪ੍ਰੀਤ ਤੜਪਾਂ ਦਾ ਉੱਤਨਾ ਕਵੀ ਨਹੀਂ ਜਿਤਨਾ ਦੇਸ਼ ਪਿਆਰ, ਕੁਦਰਤ ਪਿਆਰ ਤੇ ਸਦਾਚਾਰ ਦਾ ਸਿਖਿਆਕਾਰ ਹੈ। ਉਹ ਚੂੰਕਿ ਚਾਤ੍ਰਿਕ ਵਾਲੀ ਸੋਚ ਦਾ ਮਾਲਕ ਅਤੇ ਭਾਸ਼ਾ ਤੇ ਅਲੰਕਾਰ ਕਲਾ ਦਾ ਵੀ ਧਨੀ ਹੈ, ਇਸ ਲਈ ਉਸ ਦੇ ਬਣਾਏ ਚਿਤ੍ਰ ਹੁਣ ਵੀ ਹਰ ਇਕ ਨੂੰ ਟੁੰਬਣ ਲਈ ਸਮਰੱਥ ਹਨ। ਮਿਸਾਲ ਲਈ ਪੰਜਾਬ ਬਾਰੇ ਕਹਿੰਦਾ ਹੈ-

ਭਾਰਤ ਦੇ ਸਿਰ ਤੇ ਛੱਤਰ ਤਿਰਾ, ਤੇਰੇ ਸਿਰ ਛਤ੍ਰ ਹਿਮਾਲਾ ਦਾ
ਮੋਢੇ ਤੇ ਚਾਦਰ ਬਰਫਾਂ ਦੀ, ਸੀਨੇ ਵਿਚ ਸੇਕ ਜੁਆਲਾ ਦਾ।
ਜੋਬਨ ਵਿਚ ਝਲਕ ਜਲਾਲੀ ਹੈ, ਨੈਣਾਂ ਵਿਚ ਮਟਕ ਨਿਰਾਲੀ ਹੈ
ਹਿੱਕਾਂ ਵਿਚ ਹਿੰਮਤ ਆਲੀ ਹੈ, ਚਿਹਰੇ ਤੇ ਗਿੱਠ ਗਿੱਠ ਲਾਲੀ ਹੈ
ਕਿਆ ਚੂੜੇ ਬੀੜੇ ਫਬਦੇ ਨੇ, ਜੋਬਨਮਤੀਆਂ ਮੁਟਿਆਰਾਂ ਦੇ
ਜਦ ਪਾਣ ਮਧਾਣੀ ਚਾਟੀ ਵਿਚ, ਤਦ ਸ਼ੋਰ ਉਠਣ ਘਮਕਾਰਾਂ ਦੇ।
ਕੋਈ ਤੁੰਬਦੀ ਹੈ ਕੋਈ ਕੱਤਦੀ ਹੈ, ਕੋਈ ਪੀਂਹਦੀ ਹੈ ਕੋਈ ਛਟਦੀ ਹੈ,
ਕੋਈ ਸਿਊਂਦੀ ਕੋਈ ਪਿਰੋਂਦੀ ਹੈ, ਕੋਈ ਵੇਲਾਂ ਬੂਟੇ ਕੱਢਦੀ ਹੈ।
ਪਿਪਲਾਂ ਦੀ ਛਾਵੇਂ ਪੀਂਘਾਂ ਨੂੰ, ਕੁਟ ਕੁਟ ਕੇ ਮਸਤੀ ਚੜ੍ਹਦੀ ਹੈ
ਟੁੰਬਦਾ ਹੈ ਜੋਸ਼ ਜਵਾਨੀ ਨੂੰ, ਇਕ ਛਡਦੀ ਹੈ ਇਕ ਫੜਦੀ ਹੈ।
ਜਦ ਰਾਤ ਚਾਨ੍ਹਣੀ ਖਿੜਦੀ ਹੈ, ਕੋਈ ਰਾਗ ਇਲਾਹੀ ਛਿੜਦਾ ਹੈ।
ਗਿੱਧੇ ਨੂੰ ਲੋਹੜਾ ਆਂਦਾ ਹੈ, ਜੋਬਨ ਤੇ ਬਿਰਹਾ ਭਿੜਦਾ ਹੈ।
ਵੰਝਲੀ ਵਹਿਣਾਂ ਵਿਚ ਰੁੜ੍ਹਦੀ ਹੈ, ਜਦ ਤੂੰਬਾ ਸਿਰ ਧੁਣਿਆਂਦਾ ਹੈ।
ਮਿਰਜ਼ਾ ਪਿਆ ਕੂਕਾਂ ਛਡਦਾ ਹੈ, ਤੇ ਵਾਰਸ 'ਹੀਰ' ਸੁਣਾਂਦਾ ਹੈ।

ਆਖਰ ਮਾਣ ਨਾਲ ਕਿਹਾ ਹੈ-

ਦੁਨੀਆ ਸਾਰੀ ਵੀ ਸੋਹਣੀ ਹੈ ਪਰ ਤੇਰਾ ਰੰਗ ਨਿਆਰਾ ਹੈ
ਤੇਰੀ ਮਿਟੀ ਦਾ ਕੁੱਲਾ ਭੀ, ਸ਼ਾਹੀ ਮਹਿਲਾਂ ਤੋਂ ਨਿਆਰਾ ਹੈ। [ਚੰਦਨਵਾੜੀ

ਇਹੋ ਨਹੀਂ ਕਿ ਕਵੀ ਕੇਵਲ ਖਾਸ ਖਾਸ ਸ਼ਿੰਗਾਰੀ ਚੀਜ਼ਾਂ ਨੂੰ ਚਿਤ੍ਰਣ ਵਿਚ ਹੀ ਦਿਲਚਸਪੀ ਲੈਂਦਾ ਹੈ ਸਗੋਂ ਉਸ ਦੇ ਸਾਮ੍ਹਣੇ ਪੇਂਡੂ ਪੰਜਾਬ ਦੀ ਭੋਲੀ ਭਾਲੀ ਮਾਸੂਮੀਅਤ ਭਰੀ ਸੁੰਦਰਤਾ ਅਪਣੀ ਸਾਦਗੀ ਕਰਕੇ ਵੀ ਸਲਾਹੁਣ ਯੋਗ ਹੈ-

ਭੋਲੇ ਤੇ ਭਰਵੇਂ ਚੇਹਰਿਆਂ ਨੂੰ, ਰੱਬ ਵਿਹਲਿਆਂ ਬਹਿ ਬਹਿ ਘੜਦਾ ਹੈ
ਕੰਗਾਲੀ ਪਰਦੇ ਪਾਂਦੀ ਹੈ, ਤੇ ਫੁਟ ਫੁਟ ਹੁਸਨ ਉਘੜਦਾ ਹੈ।
ਲੱਕ ਲਚਕਾਂ ਖਾ ਖਾ ਦਸਦਾ ਹੈ, ਪਾਣੀ ਢੋਂਦੀਆਂ ਮੁਟਿਆਰਾਂ ਦਾ
ਇਹ ਖੇੜਾ ਜੰਗਲੀ ਫੁਲਾਂ ਦਾ, ਮੁਹਤਾਜ ਨਹੀਂ ਸ਼ਿੰਗਾਰਾਂ ਦਾ।

ਮੌਸਮ ਦੇ ਕੁਦਰਤੀ ਚਿਤ੍ਰਾਂ ਨੂੰ ਵੀ ਚਾਤ੍ਰਿਕ ਜੀ ਨੇ ਬਹੁਤ ਕਾਰੀਗਰੀ ਨਾਲ ਮੂਰਤੀ-ਮਾਨ ਕੀਤਾ ਹੈ ਤੇ ਕੀਤਾ ਵੀ ਪੇਂਡੂ ਛੰਦ ਚਾਲ ਵਿਚ ਹੈ। ਇਹ ਰੇਵੀਏ ਚਾਲ ਵਾਲਾ ਕੋਰੜਾ ਪੜ੍ਹਨ ਨਾਲ ਸਬੰਧ ਰਖਦਾ ਹੈ-

ਪੱਕ ਪਈਆਂ ਕਣਕਾਂ ਲੁਕਾਟ ਰਸਿਆ, ਬੂਰ ਪਿਆ ਅੰਬਾਂ ਨੂੰ ਗੁਲਾਬ ਹੱਸਿਆ
ਬਾਗਾਂ ਉਤੇ ਰੰਗ ਫੇਰਿਆ ਬਹਾਰ ਨੇ, ਬੇਰੀਆਂ ਲਿਫਾਈਆਂ ਟਾਹਣੀਆਂ ਦੇ ਭਾਰ ਨੇ।
ਪੁੰਗਰੀਆ ਵੇਲਾਂ ਵੱਲਾਂ ਰੁਖੀਂ ਚੜ੍ਹੀਆਂ, ਫੁਲਾਂ ਹੇਠੋਂ ਫਲਾਂ ਨੇ ਪਰੋਈਆਂ ਲੜੀਆਂ।
ਸਾਈਂ ਦੀ ਨਿਗਾਹ ਜਗ ਤੇ ਸਵੱਲੀ ਏ, ਚਲ ਨੀ ਪ੍ਰੇਮੀਏ! ਵਿਸਾਖੀ ਚਲੀਏ।

ਇਸੇ ਤਰ੍ਹਾਂ ਜੱਟ ਦੀ ਤਿਆਰੀ ਵੀ ਮਜ਼ੇਦਾਰ ਹੈ, ਕਿਸ ਤਰ੍ਹਾਂ ਗੱਭਰੂ ਦਾ ਉਤਸ਼ਾਹ ਉਛਲ ਉਛਲ ਪੈਂਦਾ ਹੈ-

ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ, ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ।
ਮੀਹਾਂ ਦੀ ਉਡੀਕ ਤੇ ਸਿਆੜ ਕੱਢ ਕੇ, ਮਾਲ ਢਾਂਡਾ ਸਾਂਭਣੇ ਨੂੰ ਚੂੜ੍ਹਾ ਛੱਡ ਕੇ।
ਪੱਗ ਝੱਗਾ ਚਾਦਰ ਨਵਾਂ ਸਿਵਾਇਕੇ, ਸੰਮਾਂ ਵਾਲੀ ਡਾਂਗ ਉਤੇ ਤੇਲ ਲਾਇਕੇ।
ਕੱਛੇ ਮਾਰ ਵੰਝਲੀ ਅਨੰਦ ਛਾ ਗਿਆ, ਮਾਰਦਾ ਦਮਾਮੇ ਜਟ ਮੇਲੇ ਆ ਗਿਆ।

ਪਿੰਡ ਦੀ ਸ਼ਾਮ ਦਾ ਇਕ ਦ੍ਰਿਸ਼ ਵੀ ਦੇਖ ਲਵੋ ਜਿਸ ਤੋਂ ਪਤਾ ਲਗੇਗਾ ਕਿ ਚਾਤ੍ਰਿਕ ਨੂੰ ਬਿਆਨੀਆ ਕਵੀ ਹੋਣ ਵਿਚ ਕਿਤਨਾ ਕਮਾਲ ਹਾਸਲ ਸੀ, ਕਵੀ ਇਕ ਇਕ ਕਰਕੇ ਫੁਲਾਂ ਦਾ ਹਾਰ ਪ੍ਰੋਣ ਵਾਂਙ ਸਾਰੀਆਂ ਗੱਲਾਂ ਗੁੰਦਦਾ ਜਾਂਦਾ ਹੈ-

ਝੌਲਾ ਜੇਹਾ ਰਹਿ ਗਿਆ ਏ ਧੁਪ ਦੀ ਨੁਹਾਰ ਦਾ
ਨਿਕਾ ਜੇਹਾ ਚੰਦ ਵਿਚੋਂ ਝਾਤੀਆਂ ਏ ਮਾਰਦਾ।
ਪੰਛੀਆਂ ਨੇ ਆਲ੍ਹਣੇ ਨੂੰ ਮਾਰੀਆਂ ਉਡਾਰੀਆਂ
ਝੁੱਗੀ ਵਲ ਕੀਤੀਆਂ ਮਜੂਰ ਨੇ ਤਿਆਰੀਆਂ।
ਹਿੱਕ ਲਿਆ ਵੱਗ ਨੂੰ ਚਰਾਂਦ ਵਿਚੋਂ ਪਾਲੀਆਂ
ਤੋਰ ਲਿਆ ਖੁਰਲੀਆਂ ਨੂੰ ਢੱਗਾ ਵੱਛਾ ਹਾਲੀਆਂ।

ਪਿੰਡ ਦੇ ਦੁਆਲੇ ਧੂੜ ਡੰਗਰਾਂ ਧੁਮਾਈ ਏ
ਮੰਦਰੀਂ ਪੁਜਾਰੀਆਂ ਨੇ ਟੱਲੀ ਖੜਕਾਈ ਏ।
ਰਾਹੀਆਂ ਟਿਕਾਣਿਆਂ ਤੇ ਥਾਵਾਂ ਆਣ ਮੱਲੀਆਂ।
ਹੱਟੀਆਂ ਤੇ ਸੌਦਿਆਂ ਦੀਆਂ ਚੁੰਗਾਂ ਮੁਕ ਚਲੀਆਂ।
ਭੱਠੀਆਂ ਤੇ ਨੱਢੀਆਂ ਦੀ ਭੀੜ ਮੱਠੀ ਹੋ ਗਈ
ਭੌਣੀਆਂ ਦੀ ਚੀਕ-ਚਾਕ ਖੂਹਾਂ ਤੇ ਖਲੋ ਗਈ। [ਕੇਸਰ ਕਿਆਰੀ

ਇਹ ਐਸੇ ਸਰਬੰਗੀ ਵਰਨਣ ਹਨ ਕਿ ਇਨ੍ਹਾਂ ਤੋਂ ਸਹਿਜੇ ਹੀ ਇਕ ਸਿਆਣਾ ਚਿਤ੍ਰਕਾਰ ਜੀਉਂਦੀ-ਜਾਗਦੀ ਤਸਵੀਰ ਉਲੀਕ ਸਕਦਾ ਹੈ।

ਇਥੇ ਅਸੀਂ ਕਵੀ ਦੇ ਦੇਸ਼ ਪਿਆਰ ਦੇ ਅੰਕਿਤ ਕੀਤੇ ਚਿਤਰ ਪਾਠਕਾਂ ਅੱਗੇ ਰਖੇ ਹਨ। ਇਕ ਨ ਅੱਧਾ ਪ੍ਰੀਤ-ਗੀਤ ਵੀ ਵੰਨਗੀ ਵਜੋਂ ਵਿਚਾਰਨਾ ਸੁਆਦੀ ਹੋਵੇਗਾ। ਚਾਤ੍ਰਿਕ ਜੀ ਨੇ ਕਈ ਹੌਲੇ ਫੁਲ ਗੀਤ ਲਿਖੇ ਹਨ ਤੇ ਉਨ੍ਹਾਂ ਵਿਚ ਸੰਗੀਤਕ ਤਰੰਗ ਛਲਕਦਾ ਦਿਸਦਾ ਹੈ, ਸ਼ਾਇਦ ਅਜੇਹੇ ਗੀਤ ਹੋਰ ਕਵੀਆਂ ਦੇ ਲਿਖੇ ਵੀ ਮਿਲ ਜਾਣ। ਪਰ ਇਕ ਲੰਮੀ ਹੇਕ ਵਾਲਾ ਢੋਲ ਸਿਪਾਹੀ ਦਾ ਗੀਤ ਅਨੂਠਾ ਹੀ ਹੈ, ਇਸ ਦੀ ਚਾਲ ਢਾਲ ਮਾਰਚ ਕਰ ਰਹੇ ਸਿਪਾਹੀ ਵਾਂਙ ਜਿਥੇ ਚੁਸਤ ਤੇ ਫੁਰਤੀਲੀ ਹੈ, ਉਥੇ ਵਾਰਤਾਲਾਪ ਦਾ ਨਾਟਕੀ ਢੰਗ ਇਸ ਨੂੰ ਹੋਰ ਵੀ ਸੁਆਦਲਾ ਬਣਾਉਂਦਾ ਹੈ। ਗੱਲ ਇਤਨੀ ਹੈ ਕਿ ਚਿਰੀ-ਵਿਛੁੰਨਾ ਢੋਲਣ ਸਿਪਾਹੀ ਸਾਵਣ ਦੀਆਂ ਝੜੀਆਂ ਵਿਚ ਆਪਣੀ ਪ੍ਰੀਤਮਾ ਨੂੰ ਮਿਲਣ ਲਈ ਘਰ ਆਉਂਦਾ ਹੈ ਪਰੰਤੂ ਥੋੜੇ ਦਿਨਾਂ ਦੀ ਛੁਟੀ, ਆਸ ਦੇ ਬੂਟੇ ਨੂੰ ਵਰ੍ਹਦੇ ਮੀਂਹਾਂ ਵਿਚ ਵੀ ਮੁਰਝਾ ਦਿੰਦੀ ਹੈ। ਕਵੀ ਦਾ ਇਹ ਸਰਬੋਤਮ ਗੀਤ ਪ੍ਰੇਮੀਆਂ ਦੇ ਮਲੂਕ ਵਾਰਤਾਲਾਪ ਦੀ ਸੋਹਣੀ ਵੰਨਗੀ ਪੇਸ਼ ਕਰਦਾ ਹੈ। ਥਾਂ ਥਾਂ ਗੁਲਾਬੀ ਮਟਕ ਛਲਕ ਰਹੀ ਹੈ—

ਨੀ ਮੇਰੀਏ ਹੀਰ ਸਲੇਟੀਏ ! ਰਾਜੇ ਦੀਏ ਬੇਟੀਏ,
ਉਠ ਕੇ ਮੇਰੇ ਲਈ ਰੋਟੀ ਪਕਾ।
ਨੌਕਰੀ ਮੇਰੀ ਫਿਰੰਗੀ ਦੇ ਬੰਗਲੇ, ਛੇਤੀ ਜਾ ਅੱਪੜਾਂ ਦੇਰੀ ਨਾ ਲਾ
ਵੇ ਮੇਰਿਆ ਢੋਲਣਾ ਮਾਹੀਆ ! ਬਾਂਕੇ ਸਿਪਾਹੀਆ !
ਐਡੀਆਂ ਕਾਹਲੀਆਂ ਹਾਲੀਂ ਨਾ ਪਾ।
ਸਾਉਣ ਮਾਹ ਦੀਆਂ ਝੜੀਆਂ ਤੇ ਮੁਕਣ ਦੇ,
ਸਾਡਾ ਤੇ ਕੋਈ ਵੀ ਲੱਥਾ ਨ ਚਾ।
ਨੀ ਮੇਰੀਏ ਭੋਲੀਏ ਰਾਣੀਏ ! ਸੁਘੜ ਸਿਆਣੀਏ,
ਕਰ ਕਰਕੇ ਅੜੀਆਂ ਨ ਧੁੱਪਾਂ ਚੜ੍ਹਾ।
ਗੋਰੇ ਦੀਆਂ ਘੁਰਕੀਆਂ ਜਾਵਣ ਨ ਝੱਲੀਆਂ,
ਗੁੱਸੇ ਵਿਚ ਦੇਂਦਾ ਈ ਤਲਬਾਂ ਘਟਾ।

ਵੇ ਸੋਹਣਿਆ ! ਸਦਕੇ ਕਰ ਸੱਟਾਂ ਫਿਰੰਗੀ ਦੀ ਨੌਕਰੀ,
ਅੱਜੋ ਮੈਂ ਲੈਨੀਆਂ ਨਾਵਾਂ ਕਟਵਾ ।
ਕਾਲਿਆਂ ਬੱਦਲਾਂ ਲਾਈਆਂ ਬਹਾਰਾਂ ਨੇ,
ਵਗਦੀ ਏ ਠੰਢੀ ਤੇ ਭਿੰਨੜੀ ਵਾ ।
ਖੱਬਲਾਂ ਘਾਵਾਂ ਤੇ ਅੰਬਾਂ ਦੀ ਛਾਵੇਂ ਮੈਂ,
ਚੋਨੀਆਂ ਦਿਲ ਦਾ ਵਿਛੌਣਾ ਵਿਛਾ ।
ਬਾਗਾਂ ਵਿਚ ਕੋਇਲਾਂ ਮੋਰਾਂ ਦੀਆਂ ਬੋਲੀਆਂ,
ਪਿਪਲਾਂ ਹੇਠ ਮੁਟਿਆਰਾਂ ਦੀਆਂ ਟੋਲੀਆਂ
ਨਦੀਆਂ ਦੇ ਕੰਢੇ ਬੇਰੁਤੀਆਂ ਹੋਲੀਆਂ, ਰੌਣਕਾਂ ਛੱਡਕੇ ਨੱਠਾ ਨ ਜਾ ।
ਨੀ ਮੋਰੀਏ ਦਰਦਣੇ ਨਾਰੀਏ ! ਸਾਈਂ-ਸੁਆਰੀਏ,
ਭਰ ਭਰ ਕੇ ਅੱਖਾਂ ਨ ਜਿਗਰਾ ਡੁਲਾ ।
ਵੱਡੇ ਦਿਨਾਂ ਦੀਆਂ ਛੁਟੀਆਂ ਨੇੜੇ ਨੇ,
ਚੜ੍ਹਦੇ ਸਿਆਲੇ ਮੈਂ ਪਹੁੰਚਾਂਗਾ ਆ ।
ਵੇ ਮੇਰਿਆ ਗਰਬ ਗੁਮਾਨੀਆ, ਪੈਸੇ ਦਿਆ ਮਿਤਰਾ,
ਕਰ ਕਰ ਕੇ ਟਾਲੇ ਨਾ ਭਾਂਬੜ ਮਚਾ ।
ਪ੍ਰੇਮ ਦੀਆਂ ਖੇਡਾਂ ਤੇ ਕੱਚ ਦੀਆਂ ਵੰਗਾਂ ਨੀ,
ਲਾ ਲਾ ਕੇ ਠੋਕਰਾਂ ਤੋੜੀ ਨਾ ਜਾ ।
ਜਾਣੇ ਨ ਵੇਦਨ ਵਿਛੋੜੇ ਦੀਆਂ ਪੀੜਾਂ ਦੀ,
ਹੱਸਕੇ ਛੱਡੀ ਉ ਗੱਲ ਗੁਆ ।
ਸੀਵਾਂਗੀ ਬਹਿ ਬਹਿ ਕਲੇਜੇ ਦਿਆਂ ਫੱਟਾਂ ਨੂੰ,
ਜਾ ਕੇ ਤੂੰ ਅਪਣਾ ਪਹਰਾ ਵਜਾ ।

ਇਸ ਕਿਸਮ ਦੇ ਗੀਤਾਂ ਤੋਂ ਇਲਾਵਾ ਸਮਾਜਕ ਸੁਧਾਰ ਤੇ ਰਾਜਸੀ ਜਾਗ੍ਰਤੀ ਲਈ ਵੀ ਚਾਤ੍ਰਿਕ ਜੀ ਨੇ ਕਈ ਗੀਤ ਤੇ ਨਜ਼ਮਾਂ ਲਿਖੀਆਂ ਅਤੇ ਕਈ ਉਰਦੂ ਹਿੰਦੀ ਨਜ਼ਮਾਂ ਦਾ ਪੰਜਾਬੀ ਵਿਚ ਸੁੰਦਰ ਅਨੁਵਾਦ ਕੀਤਾ ਹੈ। ਖੂਬੀ ਇਹ ਹੈ ਕਿ ਉਹ ਆਪਣੇ ਲੰਮੇ ਤਜਰਬੇ ਤੇ ਠੇਠ ਮੁਹਾਵਰੇਦਾਰ ਬੋਲੀ ਦੀ ਵਰਤੋਂ ਕਾਰਣ ਆਪਣੇ ਬਿਆਨ ਨੂੰ ਹਰ ਥਾਂ ਚਾਰ ਚੰਨ ਲਾ ਦਿੰਦੇ ਹਨ। 'ਰਾਧਾ ਸੰਦੇਸ਼' ਇਸ ਦੀ ਸੁੰਦਰ ਮਿਸਾਲ ਹੈ। ਇਹ ਠੀਕ ਹੈ ਕਿ ਉਹ ਆਦਰਸ਼ਵਾਦੀ ਕਵੀ ਸਨ ਤੇ ਉਨ੍ਹਾਂ ਆਪਣੇ ਸੁਚੇ ਆਦਰਸ਼ਾਂ ਦੇ ਪਰਚਾਰ ਲਈ ਸੂਖਮ ਕਲਾ ਤੋਂ ਕੰਮ ਲਿਆ ਹੈ। ਮਿਸਾਲ ਲਈ 'ਬੁਲਬੁਲੇ' ਵਾਲੀ ਨਜ਼ਮ ਭਾਵੇਂ ਉਪਦੇਸ਼ਾਤਮਕ ਹੈ ਪਰ ਕਲਾਤਮਕ ਹੋਣ ਦੇ ਨਾਤੇ ਵੀ ਇਤਨੀ ਪਿਆਰੀ ਤੇ ਦਿਲਖੁੱਭਵੀਂ ਹੈ ਕਿ ਉਸ ਦਾ ਅਸਰ ਹੋਏ ਬਿਨਾਂ ਨਹੀਂ ਰਹਿੰਦਾ। ਜੇਕਰ ਪਤਵੰਤੇ ਕਵੀ ਨੇ ਨਿੰਮ੍ਰਤਾ

ਤੇ ਹਲੀਮੀ ਦੀ ਪ੍ਰੇਰਨਾ ਕੀਤੀ ਹੈ, ਉਹ ਵੀ ਪ੍ਰਤੀਕਾਤਮਕ ਵਰਣਨ ਨਾਲ ਸਜੀ ਹੋਈ ਹੈ, ਕੁਝ ਸਤਰਾਂ ਧਿਆਨ ਯੋਗ ਹਨ—

ਜੀਆ ! ਉਤਰ ਹੰਕਾਰ ਦੇ ਕਿੰਗਰੇ ਤੋਂ,
ਨਦੀਆਂ ਵੇਖ ਨਿਵਾਣ ਵਲ ਵਹਿੰਦੀਆਂ ਨੂੰ ।
ਮਾਣ ਮੱਤੀਆਂ ਛੁੱਟੜਾਂ ਬਹਿੰਦੀਆਂ ਨੂੰ,
ਟਹਿਲਾਂ ਵਾਲੀਆਂ ਮਹਿਲਾਂ ਵਿਚ ਰਹਿੰਦੀਆਂ ਨੂੰ ।
ਪੱਤਣ ਛੱਲਾਂ ਦੇ ਵੱਟ ਨੂੰ ਚੂਪ ਜਾਂਦੇ,
ਔਧਰ ਵੇਖ ਢਿਗਾਂ ਖੁਰ ਖੁਰ ਢਹਿੰਦੀਆਂ ਨੂੰ ।
ਸੁਰਮੇ ਵਾਂਗ ਹੋ ਦੇਖ ਲੈ ਰੰਗ ਲਗਦਾ,
ਤਲੀਆਂ ਗੋਰੀਆਂ ਤੇ ਚੜ੍ਹੀਆਂ ਮਹਿੰਦੀਆਂ ਨੂੰ ।
ਨਿਉਂ ਨਿਉਂ ਬੇਰ ਸਮਝਾਉਂਦੀ ਸਿੰਬਲਾਂ ਨੂੰ,
ਤੋੜ ਪਹੁੰਚਦੇ ਢਾਲ ਨੂੰ ਜਾਣ ਵਾਲੇ ।
ਨੇਕੀ, ਨਿੰਮ੍ਰਤਾ, ਨਿਉਣ, ਨਿਰਮਾਣ ਸੇਵਾ
ਚਾਰੇ ਵੇਸ ਨੇ ਸਾਈਂ ਰੀਝਾਣ ਵਾਲੇ । [ਚੰਦਨਵਾੜੀ

ਆਮ ਤੌਰ ਤੇ ਵਿਸਤਾਰ ਨੂੰ ਹੁਣ ਦੇ ਜ਼ਮਾਨੇ ਵਿਚ ਬਹੁਤਾ ਅੱਛਾ ਨਹੀਂ ਸਮਝਿਆ ਜਾਂਦਾ, ਭਾਈ ਵੀਰ ਸਿੰਘ ਦੀਆਂ ਛੋਟੀਆਂ ਕਵਿਤਾਵਾਂ ਹੀ ਵਧੇਰੇ ਸਲਾਹੀਆਂ ਗਈਆਂ ਹਨ ਪਰ ਚਾਤ੍ਰਿਕ ਜੀ ਨੇ ਲੰਮੀਆਂ ਕਵਿਤਾਵਾਂ ਵਿਚ ਵੀ ਅੱਛਾ ਸੁਹਜ-ਸੁਆਦ ਕਾਇਮ ਰਖਿਆ ਹੈ। ਜਿਵੇਂ ਰਾਧਾ ਸੰਦੇਸ, ਕਬਰਸਤਾਨ ਤੇ ਸੁਰਗੀ ਜੀਉੜੇ ਵਗੈਰਾ। ਕਾਰਣ ਇਹ ਕਿ ਆਪ ਨੇ ਪਰੰਪਰਾਈ ਰੰਗ ਵਿਚ ਪਹਿਲੇ ਪਹਿਲ, ਨਲ ਦਮਯੰਤੀ ਤੇ ਭਰਥਰੀ ਹਰੀ ਆਦਿ ਦੇ ਕਿੱਸੇ ਵੀ ਲਿਖੇ ਸਨ, ਉਸੇ ਵਿਸਥਾਰ ਵਾਲੀ ਕਵਿਤਾ ਨਾਲ ਜਦੋਂ ਉਮਰ ਦਾ ਡੂੰਘਾ ਤਜਰਬਾ ਸ਼ਾਮਲ ਹੋ ਗਿਆ ਤਾਂ ਇਹ ਚੁਸਤ ਬੰਦਸ਼ ਵਾਲੀ ਰਚਨਾ ਹੋਰ ਵੀ ਭਰਪੂਰ ਰੰਗ ਫੜ ਗਈ ।

ਜੇ ਅੱਗਰਗਾਮੀ ਵਿਚਾਰ ਹੀ ਪ੍ਰਗਤੀਸ਼ੀਲ ਕਵੀ ਦਾ ਲੱਛਣ ਹੈ ਤਾਂ ਚਾਤ੍ਰਿਕ ਇਸ ਤੋਂ ਵੀ ਵਿਰਵਾ ਨਹੀਂ ਸੀ। ਉਸ ਦਾ ਨਵੇਂ ਜਹਾਨ ਦਾ ਦ੍ਰਿਸ਼ਟੀਕੋਣ ਕਿਤਨਾ ਸਪੱਸ਼ਟ ਸੀ, ਇਹ ਜ਼ਾਹਰ ਹੈ-

ਜੀਣਾ ਹੈ ਇਕ ਨਿਆਮਤ, ਮਰਨਾ ਹੈ ਇਕ ਹਕੀਕਤ ।
ਇਕ ਵਹਿਣ ਹੈ ਹਯਾਤੀ ਅਰ ਮੌਤ ਹੈ ਕਿਨਾਰਾ ।
ਮੁਕਤੀ ਹੈ ਇਕ ਨਿਸ਼ਾਨਾ ਮਜ਼ਹਬ ਹੈ ਇਕ ਬਹਾਨਾ ।
ਹੈ ਨਰਕ ਇਕ ਡਰਾਵਾ ਤੇ ਸੁਰਗ ਹੈ ਇਕ ਲਾਰਾ ।
ਮਾਨੁਖਤਾ ਹੈ ਸੇਵਾ, ਮਕਸਦ ਹੈ ਲੋਕ ਸੇਵਾ ।
ਮਿਲ ਬੈਠਣਾ ਗ਼ਨੀਮਤ ਇਕ ਰਾਤ ਦਾ ਗੁਜ਼ਾਰਾ ।

'ਸੁਖਨੀਂਦੇ ਜੇ ਸੁੱਤਾ ਚਾਹੇਂ, ਵਸ ਨ ਪਈਂ ਅਮੀਰਾਂ ਦੇ।
ਬੰਦੀ ਜਨ ਦੇ ਹਲੂਏ ਨਾਲੋਂ, ਟੁਕੜੇ ਭਲੇ ਫਕੀਰਾਂ ਦੇ।
ਜਿਸ ਘੜੀ ਬੁਲਾਵਾ ਆਵੇਗਾ ਹਥ ਜੋੜ ਹੁਕਮ ਭੁਗਤਾਵਾਂ ਗੇ।
ਔਂਦੀ ਵਾਰੀ ਕੁਝ ਰੋਏ ਸਾਂ, ਪਰ ਹਸਦੇ ਹਸਦੇ ਜਾਵਾਂਗੇ।' [ਸੂਫੀਖਾਨਾ

ਨਵੇਂ ਰੋਸ਼ਨੀ ਦੇ ਚਾਨਣੇ ਵਿਚ ਮਨੁੱਖ ਜੋ ਵਿਕਾਸ ਦੇ ਨਾਂ ਤੇ ਬਿਨਾਸਕਾਰੀ ਕਰਤੂਤਾਂ ਕਰ ਰਿਹਾ ਹੈ, ਉਹ ਵੀ ਇਸ ਬੁਢੇ ਕਵੀ ਦੀਆਂ ਅੱਖਾਂ ਤੋਂ ਓਹਲੇ ਨਹੀਂ—

ਹੈ ਜ਼ੋਰ ਜ਼ਰ ਲੁਟੀ ਰਿਹਾ, ਇਮਾਰਤਾਂ ਬਣਾਨ ਤੇ।
ਦਿਮਾਗ ਖਰਚ ਹੋ ਰਿਹਾ, ਸ਼ਰਾਰਤਾਂ ਉਠਾਣ ਤੇ।
ਮਨੁਖਤਾ ਨੂੰ ਮਾਣ ਹੈ, ਚੁਆਤੀਆਂ ਲਗਾਣ ਤੇ।
ਨ ਖੁਲ੍ਹ ਹੈ ਖਿਆਲ ਦੀ, ਨ ਜੀਭ ਹੀ ਅਜ਼ਾਦ ਹੈ
ਨ ਜੀਉਣ ਦਾ ਸੁਆਦ ਹੈ, ਨ ਮਰਨ ਦਾ ਸੁਆਦ ਹੈ।

ਚਾਤ੍ਰਿਕ ਮਨੁਖਤਾ ਦਾ ਪ੍ਰੇਮੀ ਕਵੀ, ਭਾਰਤੀ ਸੰਸਕ੍ਰਿਤੀ ਦਾ ਢਾਡੀ ਤੇ ਪੰਜਾਬੀ ਸਭਿਆਚਾਰ ਦਾ ਗਵਈਆ ਹੈ। ਉਸ ਦੀ ਕਵਿਤਾ ਦਾ ਅਧਾਰ ਅਪਣੇ ਜੀਵਨ-ਤਜਰਬੇ ਹਨ, ਉਸ ਦੀ ਬੋਲੀ ਤੇ ਸ਼ੈਲੀ ਵਿਚ ਪੱਕੇ ਫਲਾਂ ਦਾ ਸੁਆਦ ਹੈ, ਉਸ ਦੀ ਰਚਨਾ ਜੀਵਨ ਦੇ ਤੱਤਾਂ ਨਾਲ ਭਰਪੂਰ ਹੈ। ਪ੍ਰਿੰ. ਤੇਜਾ ਸਿੰਘ ਦੇ ਸ਼ਬਦਾਂ ਵਿਚ 'ਚਾਤ੍ਰਿਕ ਜੀ ਦੀ ਬੋਲੀ ਬਹੁਤ ਠੇਠ ਤੇ ਮੁਹਾਵਰੇਦਾਰ ਹੁੰਦੀ ਹੈ, ਇਨ੍ਹਾਂ ਤੋਂ ਵਧ ਸ਼ੁਧ ਪੰਜਾਬੀ ਹੋਰ ਕੋਈ ਨਹੀਂ ਲਿਖਦਾ। ਇਨ੍ਹਾਂ ਦੀ ਦੇਸ਼ ਪਿਆਰ ਵਾਲੀ ਕਵਿਤਾ ਵਿਚ ਪੇਂਡੂ ਨਜ਼ਾਰੇ ਤੇ ਪੰਜਾਬੀਆਂ ਦੀ ਰਹਿਣੀ ਬਹਿਣੀ ਬਹੁਤ ਸਨੇਹ ਤੇ ਸੰਜੀਦਗੀ ਚਿਤ੍ਰੀ ਗਈ ਹੈ।' ਜਦ ਜਦ ਪੰਜਾਬੀ ਸੰਸਕ੍ਰਿਤੀ ਦੀ ਗੱਲ ਚਲੇਗੀ ਤਾਂ ਵਾਰਸ ਵਾਂਙ ਚਾਤ੍ਰਿਕ ਜੀ ਨੂੰ ਵੀ ਚੇਤੇ ਕੀਤਾ ਜਾਂਦਾ ਰਹੇਗਾ।

—0—

# ਪ੍ਰਿੰਸੀਪਲ ਤੇਜਾ ਸਿੰਘ

ਗੌਤਮ ਬੁਧ ਨੂੰ ਇਕ ਰਥਵਾਨ ਮਿਲਿਆ ਸੀ ਜੋ ਉਸ ਨੂੰ ਵਿਕਾਰੀ ਦੁਨੀਆਂ ਦੀ ਬੀਮਾਰੀ ਤੋਂ ਦੂਰ ਲਿਜਾ ਕੇ ਏਕਾਂਤ ਦੇ ਅਨੰਦ ਭਵਨ ਵਲ ਤੋਰ ਆਇਆ ਸੀ। ਇਕ ਕਾਨ੍ਹ ਭਗਵਾਨ ਵਰਗਾ ਰਥਵਾਨ ਅਰਜਨ ਨੂੰ ਮਿਲਿਆ ਜਿਸ ਆਪਣੀ ਪ੍ਰਬੀਨਤਾ ਸਦਕੇ ਪਾਂਡਵਾਂ ਦੀ ਜੈ ਜੈਕਾਰ ਕਰਾਈ। ਪੰਜਾਬੀ ਸਾਹਿਤ ਨੂੰ ਜੋ ਸਿਆਣਾ ਸਾਰਥੀ ਮਿਲਿਆ, ਉਹ ਤੇਜਾ ਸਿੰਘ ਹੈ ਜਿਸ ਆਧੁਨਿਕ ਸਾਹਿਤਕਾਰੀ ਦੇ ਰਥ ਨੂੰ ਹੱਲਾਸ਼ੇਰੀ ਦੇ ਦੇ ਅੱਗੇ ਵਧਾਇਆ। ਇਹ ਇਕ ਸਪਸ਼ਟ ਸਚਾਈ ਹੈ ਕਿ ਸਾਹਿਤਕ ਵਿਕਾਸ ਦਾ ਰਥ ਸਹੀ ਪੰਧ ਤੇ ਰਵਾਂ ਰਵੀ ਨਹੀਂ ਚਲਦਾ ਜਿਤਨਾ ਚਿਰ ਉਸ ਨੂੰ ਸੁਹਿਰਦ ਸਮਾਲੋਚਕ ਜੇਹਾ ਕੋਈ ਸਿਆਣਾ ਸਾਰਥੀ ਯਾ ਗੁਣਵਾਨ ਰਥਵਾਨ ਨ ਮਿਲੇ, ਗੁਣਵੰਤ ਤੇ ਸੰਤੁਲਤ ਸ਼ਖਸੀਅਤ ਹੀ ਅਜੇਹੀ ਅਗਵਾਈ ਦਾ ਅਧਿਕਾਰ ਰਖਦੀ ਹੈ। ਤੇਜਾ ਸਿੰਘ ਵਿਚ ਇਹ ਸਭ ਗੁਣ ਮੌਜੂਦ ਸਨ। ਉਹ ਖਾਲਸਾ ਕਾਲਜ ਦਾ ਮੰਨਿਆ ਦੰਨਿਆ ਲਾਇਕ ਪ੍ਰੋਫੈਸਰ, ਵਿਦਵਾਨ ਲੇਖਕ, ਸਿਖ ਸਾਹਿਤ ਦਾ ਸਕਾਲਰ, ਕੌਮ ਦਾ ਧਾਰਮਕ ਸਲਾਹਕਾਰ, ਇਤਿਹਾਸਵੇਤਾ, ਪ੍ਰਾਚੀਨ ਨਵੀਨ ਸਾਹਿਤ ਦਾ ਗਿਆਤਾ, ਪੂਰਬੀ ਪੱਛਮੀ ਸਭਿਅਤਾ ਦਾ ਸੰਗਮ, ਸਾਊ ਸ਼ੈਲੀ ਦਾ ਪ੍ਰਮੁਖ ਵਾਰਤਕਕਾਰ, ਟਕਸਾਲੀ ਪੰਜਾਬੀ ਦਾ ਸਿਰਜਨਹਾਰ, ਭਾਸ਼ਾ ਵਿਗਿਆਨੀ, ਆਧੁਨਿਕ ਆਲੋਚਨਾ ਦਾ ਮੋਢੀ, ਨਵੀਆਂ ਕੀਮਤਾਂ ਦਾ ਪ੍ਰਚਾਰਕ, ਰਸਕ ਕਲਾਕਾਰ, ਤੇ ਭਾਰਤੀ ਸਭਿਆਤਾ ਦੀ ਜੀਉਂਦੀ-ਜਾਗਦੀ ਤਸਵੀਰ ਬਹੁਤ ਕੁਝ ਸੀ ਜੋ ੩੦-੩੫ ਵਰ੍ਹਿਆਂ ਤੋਂ ਲਗਾਤਾਰ, ਅਚਾਰਜ ਬਣਕੇ ਪੰਜਾਬੀ ਸਾਹਿਤ ਨੂੰ ਇਕ ਸੰਸਥਾ, ਇਕ ਅਕਾਡਮੀ ਵਾਂਙ ਅਗਵਾਈ ਦਿੰਦਾ ਆਇਆ। ੧੯੨੦ ਤੋਂ ਅੱਜ ਤਕ ਪੰਜਾਬੀ ਉਨਤੀ ਲਈ ਹੋਇਆ ਕੋਈ ਅਜੇਹਾ ਵਰਣਨ-ਯੋਗ ਜਤਨ ਨਹੀਂ ਦੱਸਿਆ ਜਾ ਸਕਦਾ, ਜਿਸ ਵਿਚ ਤੇਜਾ ਸਿੰਘ ਦਾ ਨਾਂ ਨ ਬੋਲਦਾ ਹੋਵੇ। ਜਿਵੇਂ ਟੈਗੋਰ ਅਪਣੀ ਵਿਸ਼ਾਲ ਤੇ ਮਹਾਨ ਰਚਨਾਵਲੀ ਕਰਕੇ ਬੰਗਾਲੀ ਸਾਹਿਤ ਉਤੇ ਵਰ੍ਹਿਆਂ-ਬਧੀ ਛਾਇਆ ਰਿਹਾ ਹੈ, ਤਿਵੇਂ ਤੇਜਾ ਸਿੰਘ ਬਾਵਜੂਦ ਥੋੜੀ ਰਚਨਾਵਲੀ ਦੇ ਪੰਜਾਬੀ ਸਾਹਿਤ ਉਤੇ ਵਿਸ਼ਾਲ ਪ੍ਰਭਾਵ ਪਾਉਂਦਾ ਰਿਹਾ ਹੈ, ਜਿਸ ਨੂੰ ਸਾਹਿਤ ਦੇ ਇਤਿਹਾਸਕਾਰ ਕਦਾਚਿਤ ਅਣਡਿਠ ਨਹੀਂ ਕਰ ਸਕਦੇ। ਇਸੇ ਲਈ ਪ੍ਰਿੰ: ਜੋਧ ਸਿੰਘ ਜੀ ਨੇ ਠੀਕ ਆਖਿਆ ਹੈ—

'ਪਿਛਲੇ ਤੀਹ ਸਾਲਾਂ ਅਰਥਾਤ ੧੯੨੦ ਤੋਂ ਬਾਅਦ ਦੇ ਸਮੇਂ ਵਿਚ ਆਪ ਪੰਜਾਬੀ

ਸਾਹਿਤਕਾਰਾਂ ਦੇ ਪ੍ਰਧਾਨ ਸਲਾਹਕਾਰ, ਦੀਖਿਆਕਾਰ ਅਰ ਸ਼ਾਸਤ੍ਰੀ ਬਣੇ ਰਹੇ। ਦਰਜਨਾਂ ਕਵੀਆਂ, ਲਿਖਾਰੀਆਂ, ਨਾਟਕਕਾਰਾਂ ਨੇ ਆਪ ਦੀ ਸਿਖਿਆ ਨਾਲ, ਆਪਣੀ ਕਿਰਤ ਨੂੰ ਸਫਲ ਕੀਤਾ ਹੈ।' [ਮੈਟ੍ਰਕੁਲੇਸ਼ਨ ਪੰਜਾਬੀ ਕੋਰਸ, ਪੰਨਾਂ ੭੪

ਇਉਂ ਉਹ ਸਹੀ ਅਰਥਾਂ ਵਿਚ ਆਧੁਨਿਕ ਪੰਜਾਬ ਸਾਹਿਤ ਦਾ ਤ੍ਰੌਨੀ ਅਚਾਰਜ ਤੇ ਮਹਾਨ ਉਸਰਈਆ ਸੀ ਜਿਸ ਦਾ ਸਾਨੀ ਹੋਰ ਕੋਈ ਨਹੀਂ। ਪ੍ਰਿੰ: ਗੁਰਬਚਨ ਸਿੰਘ ਤਾਲਿਬ ਲਿਖਦੇ ਹਨ —

'ਆਧੁਨਿਕ ਰੰਗ ਦੀ ਸੁਲਝੀ ਹੋਈ ਵਾਰਤਕ ਲਈ ਸੁਆਦ ਤੇ ਉਤਸ਼ਾਹ ਪੈਦਾ ਕਰਨ ਵਿਚ ਇਕ ਤੁਲਵੀਂ ਤੇ ਸੰਜੀਵਾਨ ਪੜਚੋਲ ਦੀ ਨੀਂਹ ਧਰਨ ਵਿਚ ਅਤੇ ਨਵਿਆਂ ਲਿਖਾਰੀਆਂ ਦੇ ਹੌਂਸਲੇ ਵਧਾ ਕੇ ਉਨ੍ਹਾਂ ਨੂੰ ਪਰੇਰਨ ਤੇ ਉਨ੍ਹਾਂ ਦੀਆਂ ਲਿਖਤਾਂ ਦੀ ਹੋਂਦ ਤੇ ਗੁਣਾਂ ਤੋਂ ਆਮ ਲੋਕਾਂ ਨੂੰ ਜਾਣੂ ਕਰਾਉਣ ਵਿਚ ਪੰਜਾਬੀ ਸਾਹਿਤ ਦੀ ਜੋ ਭਾਰੀ ਸੇਵਾ ਪ੍ਰਿੰ. ਤੇਜਾ ਸਿੰਘ ਨੇ ਕੀਤੀ ਹੈ ਉਸ ਦਾ ਇਕ ਹਿਸਾ ਵੀ ਸਾਡੇ ਸਮਕਾਲੀਆਂ ਵਿਚੋਂ ਹੋਰ ਕਿਸੇ ਕੋਲੋਂ ਨਹੀਂ ਸਰਿਆ।'

ਡਾਕਟਰ ਹਰਦਿਤ ਸਿੰਘ ਢਿਲੋਂ ਦੇ ਸ਼ਬਦਾਂ ਵਿਚ—

'ਆਪ ਨੇ ਪੰਜਾਬੀ ਸਾਹਿਤ ਵਿਚ ਕਵਿਤਾ ਦੇ ਪਾਰਖੂ ਦੇ ਤੌਰ ਤੇ ਬਹੁਤ ਕੰਮ ਕੀਤਾ ਹੈ। ਪੰਜਾਬੀ ਵਿਚ ਲਿਖਣ ਵਾਲਿਆਂ ਦੀ ਆਪ ਸਦਾ ਧਿਰ ਬਣੇ ਰਹੇ ਹਨ।'

[ਸੁੰਦਰਵਾੜੀ, ਪੰਨਾ ੪੩

ਇਹ ਹਨ ਸਾਡੇ ਮਹਾਂਰਥੀਆਂ ਦੇ ਪ੍ਰਮਾਣ ਪੱਤਰ।

ਪ੍ਰਿੰ. ਤੇਜਾ ਸਿੰਘ ਜੀ ਦਾ ਜਨਮ ਭਾਈ ਭਲਾਕਰ ਸਿੰਘ ਦੇ ਘਰ, ਮਾਤਾ ਸਰਸੁਤੀ ਦੇ ਉਦਰੋਂ ੨ ਜੂਨ ੧੮੯੪ ਈ. ਨੂੰ ਸੁਹਾਂ ਨਦੀ ਕੰਢੇ ਵਸਦੇ ਪਿੰਡ ਅਡਿਆਲੇ ਜ਼ਿਲਾ ਰਾਵਲਪਿੰਡੀ ਵਿਚ ਹੋਇਆ। ਮੁਢਲੀ ਵਿਦਿਆ ਪਿੰਡ ਲਾਗੇ ਪੜ੍ਹ ਕੇ ਰਾਵਲਪਿੰਡੀ ਆ ਗਏ ਤੇ ਇਥੇ ਡਵੀਜ਼ਨ ਵਿਚ ਅੱਵਲ ਰਹਿ ਕੇ, ਮਿਡਲ ਪਾਸ ਕੀਤਾ ਤੇ ਵਜ਼ੀਫ਼ਾ ਹਾਸਲ ਕੀਤਾ। ੧੯੧੦ ਵਿਚ ਖਾਲਸਾ ਕਾਲਜ ਸਕੂਲ ਅੰਮ੍ਰਿਤਸਰ ਤੋਂ ਮੈਟ੍ਰਿਕ ਪਾਸ ਕੀਤੀ, ੧੯੧੪ ਵਿਚ ਗਾਰਡਨ ਕਾਲਜ ਰਾਵਲਪਿੰਡੀ ਤੋਂ ਬੀ. ਏ. ਕਰਕੇ ਇਥੇ ਹੀ ਲੈਕਚਰਾਰ ਲਗ ਗਏ। ੧੯੧੭ ਵਿਚ ਅੰਗਰੇਜ਼ੀ ਦੀ ਐਮ. ਏ. ਕੀਤੀ ਤੇ ਦੋ ਸਾਲ ਇਥੇ ਟੀਚਰ ਰਹੇ ਤੇ ੧੯੧੯ ਤੋਂ ੧੯੪੫ ਤਕ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਅੰਗਰੇਜ਼ੀ, ਇਤਿਹਾਸ, ਤੇ ਧਰਮ ਵਿਦਿਆ ਦੇ ਪ੍ਰੋਫੈਸਰ ਰਹੇ। ਦਸੰਬਰ ੧੯੪੫ ਵਿਚ ਖਾਲਸਾ ਕਾਲਜ ਬੰਬਈ ਦੇ ਪ੍ਰਿੰਸੀਪਲ ਬਣ ਕੇ ਚਲੇ ਗਏ ਤੇ ਫਿਰ ਪੰਜਾਬ ਯੂਨੀਵਰਸਿਟੀ ਦੇ ਜ਼ੋਰ ਦੇਣ ਤੇ ਸ਼ਿਮਲੇ ਅਗਸਤ ੧੯੪੮ ਵਿਚ ਸਕੱਤਰ ਪਬਲਿਕੇਸ਼ਨ ਬਿਊਰੋ ਆਣ ਲੱਗੇ। ਜਨਵਰੀ ੧੯੪੯ ਵਿਚ ਆਪ ਦੀ ਨਿਯੁਕਤੀ, ਪੈਪਸੂ ਸਰਕਾਰ ਨੇ ਬਤੌਰ ਪ੍ਰਿੰਸੀਪਲ ਮਹਿੰਦਰਾ ਕਾਲਜ ਕਰ ਦਿਤੀ ਜਿਥੋਂ ਦਸੰਬਰ ੧੯੫੧ ਵਿਚ ਰੀਟਾਇਰ ਹੋਏ। ਇਸੇ ਸਮੇਂ ਵਿਚ ਆਪ

ਨੇ ਬਤੌਰ ਸਲਾਹਕਾਰ, ਸਕੱਤਰ ਤੇ ਡਾਇਰੈਕਟਰ ਪੰਜਾਬੀ ਵਿਭਾਗ ਵੀ ਕੰਮ ਕੀਤਾ ਤੇ ਪੰਜਾਬੀ ਭਾਸ਼ਾ ਦੇ ਵਿਕਾਸ ਦੀਆਂ ਕਈ ਨਵੀਆਂ ਵਿਉਂਤਾਂ ਉਲੀਕੀਆਂ। ਆਪ ਦੀਆਂ ਸਾਹਿਤਕ ਘਾਲਾਂ ਦੀ ਪ੍ਰਸੰਸਾ ਵਜੋਂ ੧੯੫੧ ਵਿਚ ਪੈਪਸੂ ਸਰਕਾਰ ਨੇ ਆਪ ਨੂੰ ਸਨਮਾਨਿਆਂ ਤੇ ਮਾਰਚ ੧੯੫੬ ਵਿਚ ਅਭਿਨੰਦਨ ਗ੍ਰੰਥ ਵੀ ਭੇਟ ਕੀਤਾ। ਵਧੇਰੇ ਮੇਹਨਤੀ ਤੇ ਰਾਤ ਦਿਨ ਲਿਖਣ ਪੜ੍ਹਨ ਵਿਚ ਲਗੇ ਰਹਿਣ ਕਾਰਨ ਆਪ ਦੀ ਸਿਹਤ ਅਛੀ ਨ ਰਹੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਣ ਅੰਗਰੇਜ਼ੀ ਅਨੁਵਾਦ ਕਰਨਾ ਉਨ੍ਹਾਂ ਦਾ ਸੁਨਹਿਰੀ ਸੁਪਨਾ ਸੀ, ਜੋ ਪੂਰਾ ਨਾ ਹੋਇਆ। ਅਖੀਰ ਬੀਮਾਰੀ ਕਾਰਨ ੧੦ ਜਨਵਰੀ ੧੯੫੮ ਨੂੰ ਅੰਮ੍ਰਿਤਸਰ ਸੁਰਗਵਾਸ ਹੋ ਗਏ। ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ—

ਪੰਜਾਬੀ—

੧. ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ (੧੯੨੪)
੨. ਪੰਜਾਬੀ ਭੌਰੇ (ਸ. ਸ. ਅਮੋਲ ਨਾਲ ਰਲ ਕੇ) ੧੯੩੨
੩. ਚੋਣਵੀਂ ਪੰਜਾਬੀ ਕਵਿਤਾ (੧੯੩੩)
੪. ਸਿਲਵਰ ਜੁਬਲੀ ਬੁਕ (ਭਾ: ਨਾਨਕ ਸਿੰਘ ਨਾਲ ਰਲਕੇ) (੧੯੩੫)
੫. ਸ਼ਬਦਾਰਥ (ਸਟੀਕ ਆਦਿ ਗੁਰੂ ਗ੍ਰੰਥ ਸਾਹਿਬ) ੧੯੩੬
੬. ਨਵੀਆਂ ਸੋਚਾਂ (੧੯੪੨)
੭. ਸਹਿਜ ਸੁਭਾ (੧੯੪੨)
੮. ਪੰਜਾਬੀ ਸ਼ਬਦ ਜੋੜ (੧੯੪੯)
੯. ਸਾਹਿਤ ਦਰਸ਼ਨ (੧੯੫੧)
੧੦. ਸਿਖ ਧਰਮ (੧੯੫੨)
੧੧. ਆਰਸੀ (ਸ੍ਵੈ ਜੀਵਨੀ) (੧੯੫੨)
੧੨. ਪੰਜਾਬੀ ਕਿਵੇਂ ਲਿਖੀਏ (੧੯੫੪)

ਅੰਗਰੇਜ਼ੀ—

੧੩. ਦੀ ਜਪੁਜੀ ੧੯੧੯
੧੪. ਗ੍ਰੁਥ ਆਫ਼ ਰਿਸਪੌਨਸੇਬਿਲਿਟੀ ਇਨ ਸਿਖਿਜ਼ਮ ੧੯੧੯
੧੫. ਗੁਰਦੁਆਰਾ ਰੀਫ਼ਾਰਮ ਮੂਵਮੈਂਟ ਐਂਡ ਦੀ ਸਿਖ ਅਵੇਕਨਿੰਗ ੧੯੨੨
੧੬. ਦੀ ਆਸਾ ਦੀ ਵਾਰ ੧੯੨੬
੧੭. ਹਾਈ ਰੋਡਜ਼ ਆਫ਼ ਸਿਖ ਹਿਸਟਰੀ (ਤਿੰਨ ਜਿਲਦਾਂ) ੧੯੩੫
੧੮. ਸਿਖਿਜ਼ਮ, ਇਟਸ ਆਇਡੀਅਲਜ਼ ਐਂਡ ਇਨਸਟੀਚਿਊਸ਼ਨਜ਼ ੧੯੩੭
੧੯. ਦੀ ਸਾਮ ਆਫ਼ ਪੀਸ (ਸੁਖਮਨੀ ਦਾ ਅੰਗਰੇਜ਼ੀ ਰੂਪ) ੧੯੩੮
੨੦. ਐੱਸੇਜ਼ ਇਨ ਸਿਖਿਜ਼ਮ ੧੯੪੪
੨੧. ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼ (ਪ੍ਰੋ: ਗੰਡਾ ਸਿੰਘ ਨਾਲ ਰਲ ਕੇ) ੧੯੫੦

੨੨. ਪੰਜਾਬੀ ਲਿਟਰੇਚਰ (੧੯੫੦)

੨੩. ਐਂਗਲੋ ਪੰਜਾਬੀ ਡਿਕਸ਼ਨਰੀ ੧੯੫੫ ੨੪ ਦੀ ਹੌਲੀ ਗ੍ਰੰਥ (ਸਿਰੀ ਤੇ ਮਾਝ)

ਪ੍ਰਿੰ: ਤੇਜਾ ਸਿੰਘ ਜੀ ਨੇ ਕਵਿਤਾ ਵੀ ਲਿਖੀ ਤੇ ਕਹਾਣੀ ਵੀ, ਆਲੋਚਨਾ ਤੇ ਇਤਿ-ਹਾਸ ਵੀ, ਬਾਣੀਆਂ ਦੇ ਟੀਕੇ ਵੀ ਰਚੇ ਤੇ ਸੁੰਦਰ ਅੰਗਰੇਜ਼ੀ ਅਨੁਵਾਦ ਵੀ ਕੀਤੇ ਪਰ ਸਭ ਤੋਂ ਵਧ ਉਨ੍ਹਾਂ ਦਾ ਸੁਹਜ ਤੇ ਸੁਨੱਖਾਪਣ ਨਿਕੇ ਨਿਕੇ ਸੁੰਦਰ ਲੇਖਾਂ ਵਿਚ ਉਜਾਗਰ ਹੋ ਰਿਹਾ ਹੈ, ਗੁਣਵੰਤ ਗੱਦਕਾਰ ਦੀ ਕਾਰੀਗਰੀ ਖ਼ਿਆਲ ਤੇ ਸ਼ਬਦਾਂ ਦੀ ਚੋਣ ਵਿਚ ਸਾਫ਼ ਸਾਫ਼ ਪਈ ਝਲਕਦੀ ਹੈ। ਸ਼ਾਇਦ ਆਪ ਦੀ ਲਿਖੀ ਸ੍ਵੈ-ਜੀਵਨੀ ਪੰਜਾਬੀ ਵਿਚ ਆਪਣੀ ਕਿਸਮ ਦੀ ਕਿਸੇ ਲੇਖਕ ਦੀ ਪਹਿਲੀ ਆਤਮ-ਕਥਾ ਹੈ। ਪੰਡਤ ਨਹਿਰੂ ਜੀ ਦੇ ਸ਼ਬਦਾਂ ਵਿਚ ਸ੍ਵੈ-ਜੀਵਨੀ ਲਿਖਣਾ ਔਖੀ ਕਾਰ ਹੈ, ਕਿਉਂਜੁ ਜੇ ਅਪਣੀ ਮਹਿਮਾ ਕਰੀਏ ਤਾਂ ਲੋਕ ਪਸੰਦ ਨਹੀਂ ਕਰਦੇ ਜੇ ਨ ਕਰੀਏ ਤਾਂ ਦਿਲ ਦੀ ਤਸੱਲੀ ਵੀ ਨਹੀਂ ਹੁੰਦੀ।' ਪ੍ਰਿੰਸੀਪਲ ਸਾਹਿਬ ਦੋਵੇਂ ਕੰਨੀਆਂ ਸਾਂਭ ਕੇ ਚਲੇ ਹਨ। ਇਹ ਮੰਨਣਾ ਪਵੇਗਾ ਕਿ ਅਜੇਹੀ ਸਾਦਗੀ-ਭਰੀ ਸੁਘੜ ਸੁਨੱਖੀ ਟਕਸਾਲੀ ਵਾਰਤਕ ਕੋਈ ਵਿਰਲਾ ਹੀ ਲਿਖ ਸਕਿਆ ਹੈ। ਇਸ ਨੂੰ ਅਸੀਂ ਪਰਮਾਣੀਕ ਤੇ ਆਦਰਸ਼ਕ ਪੰਜਾਬੀ ਗੱਦ ਦੇ ਰੂਪ ਵਿਚ ਸਾਦਰ ਸ੍ਵੀਕਾਰ ਕਰ ਸਕਦੇ ਹਾਂ। ਸਾਊ ਸ਼ੈਲੀ, ਸੰਜਮ, ਸ਼ਿਸ਼ਟਾਚਾਰ, ਸਿਆਣਪ ਤੇ ਸਾਦਗੀ ਦਾ ਸੁਮੇਲ।

ਮਿਸਾਲ ਲਈ 'ਸਾਊ ਪੁਣਾ' ਲੇਖ ਦਾ ਟੁਕੜਾ ਵੰਨਗੀ ਵਜੋਂ ਹਾਜ਼ਰ ਹੈ—

'ਇਸ ਗੁਣ ਦੀ ਅਜ ਕਲ ਖ਼ਾਸ ਲੋੜ ਹੈ। ਲੋਕਾਂ ਵਿਚ ਭਾਵੇਂ ਨਸਲੀ ਵਿਤਕਰੇ ਘਟ ਰਹੇ ਹਨ ਪਰ ਹੋਰ ਕਈ ਤਰ੍ਹਾਂ ਦੇ ਵਖੇਵੇਂ ਦਿਮਾਗੀ ਤੇ ਸਮਾਜਕ ਉਨਤੀ ਅਵਨਤੀ ਦੇ ਕਾਰਣ ਵਧ ਰਹੇ ਹਨ, ਪੜ੍ਹਿਆਂ ਹੋਇਆਂ ਦੀ ਅਨਪੜ੍ਹਾਂ ਨਾਲ, ਅਮੀਰਾਂ ਦੀ ਗ਼ਰੀਬਾਂ ਨਾਲ, ਅਤੇ ਧਰਮ ਦੇ ਠੇਕੇਦਾਰਾਂ ਦੀ ਆਮ ਖੁਲ੍ਹ-ਖ਼ਿਆਲੀਆਂ ਤੇ ਖੁਲ੍ਹਵਰਤੀਆਂ ਨਾਲ ਖਹਿ ਮਖਹਿ ਬਣੀ ਰਹਿੰਦੀ ਹੈ। ਇਸ ਟਾਕਰੇ ਵਿਚ ਹਰ ਵਕਤ ਇਹ ਖਤਰਾ ਰਹਿੰਦਾ ਹੈ ਕਿ ਇਕ ਧਿਰ ਦੂਜੀ ਧਿਰ ਨਾਂਲ ਵਰਤਦਿਆਂ ਸਭਿਅਤਾ ਦੇ ਪੈਂਤੜੇ ਤੋਂ ਥਿੜਕ ਨ ਜਾਏ।

ਫਿਰ ਜ਼ਿੰਦਗੀ ਦੀ ਦੌੜ-ਭੱਜ, ਰੋਜ਼ੀ ਕਮਾਉਣ ਦੀ ਹਫੜਾ-ਦਫੜੀ ਇੰਨੀ ਵਧ ਗਈ ਹੈ ਕਿ ਇਕ ਆਦਮੀ ਅਪਣਾ ਕੰਮ ਸਾਰਨਾ ਚਾਹੁੰਦਾ ਹੈ, ਤੇ ਹੋਰਨਾਂ ਤੋਂ ਅਗਾਹਾਂ ਲੰਘ ਕੇ ਛੇਤੀ ਕਾਮਯਾਬੀ ਦਾ ਮੂੰਹ ਦੇਖਣਾ ਚਾਹੀਦਾ ਹੈ। ਇਸ ਉਤਾਵਲ ਵਿਚ ਕਈ ਵੇਰ ਸ਼ਰਾਫ਼ਤ ਦਾ ਪੱਲਾ ਹੱਥੋਂ ਛੁੜਕ ਜਾਂਦਾ ਹੈ।'

ਸਾਊਪੁਣਾ ਕੀ ਹੈ ? ਮਨੁੱਖਾਂ ਦੀ ਆਪੋ ਵਿਚ ਦੀ ਸੋਹਣੀ ਵਰਤੋਂ। ਇਹ ਮਨ ਦੀ ਇਕ ਹਾਲਤ ਹੁੰਦੀ ਹੈ ਜੋ ਸਦੀਆਂ ਦੀ ਮਿਹਨਤ ਤੇ ਕਈ ਪੀੜ੍ਹੀਆਂ ਦੀ ਰਲਵੀਂ ਤੇ ਲਗਾਤਾਰ ਵਰਤੋਂ ਤੋਂ ਪੈਦਾ ਹੁੰਦੀ ਹੈ। ਇਸ ਵਿਚ ਬਹੁਤਾ ਹਿੱਸਾ ਖ਼ਾਨਦਾਨੀ ਜੀਵਨ -ਜਾਚ ਜਾਂ ਰੀਤੀ ਦਾ ਹੁੰਦਾ ਹੈ। ਫਿਰ ਉਸ ਵਿਚ ਮਨੁੱਖ ਦੀ ਅਪਣੀ ਸਮਾਜਕ ਰਹਿਣੀ ਦੀਆਂ ਸੁੰਦਰਤਾਈਆਂ ਵੀ ਆ ਸ਼ਾਮਲ ਹੁੰਦੀਆਂ ਹਨ।

ਸਾਊ ਦਾ ਸਭ ਤੋਂ ਵਡਾ ਗੁਣ ਇਹ ਹੈ ਕਿ ਉਹ ਕਿਸੇ ਦਾ ਦਿਲ ਨਹੀਂ ਦੁਖਾਉਣਾ ਚਾਹੁੰਦਾ। ਉਹ 'ਸਭਨਾ ਮਨ ਮਾਣਕ' ਠਾਹਣੁ ਮੂਲ ਮਚਾਂਗਵਾ' ਵਾਲੇ ਹੁਕਮ ਉਤੇ ਚਲਦਾ ਹੈ। ਗੱਲਾਂ ਕਰਦਿਆਂ ਜੇ ਕਿਤੇ ਰਾਇ ਦਾ ਫ਼ਰਕ ਹੋ ਪਵੇ ਤਾਂ ਉਹ ਅਪਣੀ ਰਾਇ ਦੇ ਕੇ ਦੂਜੇ ਦੇ ਵਿਚਾਰ-ਗੋਚਰੇ ਛਡ ਦਿੰਦਾ ਹੈ। ਮੁੜ ਮੁੜ ਅਪਣੀ ਰਾਇ ਨੂੰ ਦੁਹਰਾ ਕੇ ਕਿਸੇ ਨੂੰ ਤੰਗ ਕਰਨ ਤੋਂ ਸੰਕੋਚ ਕਰਦਾ ਹੈ।'

ਇਸੇ ਤਰ੍ਹਾਂ 'ਘਰ ਦਾ ਪਿਆਰ' ਲੇਖ ਇਉਂ ਤੁਰਦਾ ਹੈ।

'ਘਰ, ਇੱਟਾਂ ਜਾਂ ਵੱਟਿਆਂ ਦੇ ਬਣੇ ਕੋਠੇ ਨੂੰ ਨਹੀਂ ਕਹਿੰਦੇ। 'ਘਰ' ਤੋਂ ਭਾਵ ਉਹ ਥਾਂ ਹੈ ਜਿਥੇ ਮਨੁਖ ਦੇ ਪਿਆਰ ਤੇ ਸੱਧਰਾਂ ਪਲਦੀਆਂ ਹਨ, ਜਿਥੇ ਬਾਲਪਣ ਵਿਚ ਮਾਂ, ਭੈਣ ਤੇ ਭਰਾ ਕੋਲੋਂ ਲਾਡ ਲਿਆ ਹੁੰਦਾ ਹੈ, ਜਿਥੇ ਜਵਾਨੀ ਵਿਚ ਸਾਰੇ ਜਹਾਨ ਨੂੰ ਗਾਹ ਕੇ, ਲਿਤਾੜ ਕੇ, ਖੱਟੀ ਕਮਾਈ ਕਰਕੇ ਮੁੜ ਆਉਣ ਨੂੰ ਜੀ ਕਰਦਾ ਹੈ, ਜਿਥੇ ਬੁਢੇਪੇ ਵਿਚ ਬਹਿਕੇ ਸਾਰੇ ਜੀਵਨ ਦੇ ਝਮੇਲਿਆਂ ਤੋਂ ਮਿਲੀ ਵਿਹਲ ਨੂੰ ਅਰਾਮ ਨਾਲ ਕੱਟਣ ਵਿਚ ਇਉਂ ਸੁਆਦ ਆਉਂਦਾ ਹੈ ਜਿਵੇਂ ਬਚਪਨ ਵਿਚ ਮਾਂ ਦੀ ਝੋਲੀ ਵਿਚ ਆਉਂਦਾ ਸੀ।

ਘਰ ਮਨੁਖ ਦੇ ਨਿਜੀ ਵਲਵਲਿਆਂ ਤੇ ਸ਼ਖਸੀ ਰਹਿਣੀ ਦਾ ਕੇਂਦਰ ਹੁੰਦਾ ਹੈ। ਉਸ ਦੇ ਆਚਰਣ ਬਣਾਉਣ ਵਿਚ ਜਿਥੇ ਸਮਾਜਕ ਤੇ ਮੁਲਕੀ ਆਲੇ-ਦੁਆਲੇ ਦਾ ਅਸਰ ਕੰਮ ਕਰਦਾ ਹੈ, ਉਥੇ ਘਰ ਦੀ ਚਾਰ-ਦਿਵਾਰੀ ਅਤੇ ਇਸ ਦੇ ਅੰਦਰਦੇ ਹਾਲਤ ਦਾ ਅਸਰ ਵੀ ਘੱਟ ਕੰਮ ਨਹੀਂ ਕਰਦਾ। ਸਗੋਂ ਮਨੁਖ ਦਾ ਆਚਰਣ ਬਣਦਾ ਹੀ ਘਰ ਵਿਚ ਹੈ। ਇਹੋ ਉਸਦੀਆਂ ਰੁਚੀਆਂ ਅਤੇ ਸੁਭਾਉ ਦਾ ਸਾਂਚਾ ਹੈ। ਕਈ ਵਾਰੀ ਜਦ ਮੈਂ ਕਿਸੇ ਸੱਜਣ ਨੂੰ ਕੌੜੇ, ਸੜੀਅਲ ਜਾਂ ਖਿਝੂ ਸੁਭਾ ਵਾਲਾ ਦੇਖਦਾ ਹਾਂ ਤਾਂ ਮੈਂ ਦਿਲ ਵਿਚ ਕਹਿੰਦਾਂ ਹਾਂ, ਇਸ ਵਿਚਾਰੇ ਨੂੰ ਘਰ ਦਾ ਪਿਆਰ ਨਹੀਂ ਮਿਲਿਆ ਹੋਣਾ।'

ਇਹ ਹੈ ਉਨ੍ਹਾਂ ਦਾ ਲੇਖ ਲਿਖਣ ਦਾ ਤਰੀਕਾ ਜਾਂ ਗੱਲ ਕਹਿਣ ਦਾ ਢੰਗ ਜਿਸ ਨੂੰ ਸ਼ੈਲੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਨਵਾਂ ਜ਼ਮਾਨਾ, ਸਾਊਪੁਣਾ, ਵਿਹਲੀਆਂ ਗੱਲਾਂ, ਸਭਿਆਚਾਰਾਂ ਦਾ ਮੇਲ, ਹਾਸ-ਰਸ ਅਤੇ ਧਰਮ, ਗੁਸਲਖਾਨਾ ਆਦਿ ਅਜੇਹੇ ਵਿਸ਼ੇ ਸਨ ਜਿਨ੍ਹਾਂ ਉਤੇ ਕਦੀ ਕਿਸੇ ਲੇਖ ਲਿਖਣ ਦਾ ਖਿਆਲ ਤਕ ਨਹੀਂ ਸੀ ਕੀਤਾ। ਪ੍ਰਿੰ: ਤੇਜਾ ਸਿੰਘ ਜੀ ਨੇ ਅਜੇਹੇ ਸੋਹਣੇ ਗੁੰਦਵੇਂ ਅਤੇ ਜੀਵਨ-ਤਜਰਬਿਆਂ ਨਾਲ ਭਰਪੂਰ ਲੇਖ ਲਿਖਣ ਦੀ ਪਿਰਤ ਪਾਈ ਜਾਂ ਫਿਰ ਉਨ੍ਹਾਂ ਸਾਹਿਤਕ ਖੋਜ ਤੇ ਪੜਚੋਲ ਦੇ ਲੇਖ ਲਿਖਕੇ ਆਧੁਨਕ ਸਮਾਲੋਚਨਾ ਦੀ ਬੁਨਿਆਦ ਰੱਖੀ। ਇਨ੍ਹਾਂ ਸਾਰੀਆਂ ਲਿਖਤਾਂ ਵਿਚ ਉਹ ਪੁਰਾਤਨਤਾ ਤੇ ਨਵੀਨਤਾ ਦਾ ਸੰਗਮ ਕਰਦੇ ਹਨ, ਧਰਮ ਦੀ ਪਵਿਤਰਤਾ ਤੇ ਉਚਤਾ ਅਤੇ ਵਰਤਮਾਨ ਯੁਗ ਦੀ ਸੁਹਜਾਤਮਕ, ਪਦਾਰਥਕ ਅਭਿਲਾਸ਼ਾਂ ਦੋਹਾਂ ਨੂੰ ਉਹ ਜ਼ਿੰਦਗੀ ਵਿਚ ਲੋੜੀਂਦੀ ਥਾਂ ਦੇਣਾ ਜ਼ਰੂਰੀ ਦਸਦੇ ਹਨ। ਇਹ ਉਹੋ ਹੀ ਗੱਲ ਹੈ, ਜੈਸਾ ਕਿ ਇਨ੍ਹਾਂ ਦੇ ਜੀਵਨ ਵਿਚ

ਦਸਿਆ ਗਿਆ ਹੈ ਕਿ ਇਹ ਬਚਪਨ ਸਮੇਂ ਆਪਣੇ ਬਸਤੇ ਵਿਚ 'ਪੰਜ ਗ੍ਰੰਥੀ' ਤੇ 'ਹੀਰ ਵਾਰਸ' ਦੋਵੇਂ ਇਕੱਠੀਆਂ ਰਖਦੇ ਸਨ। ਇਹ ਉਨ੍ਹਾਂ ਦੇ ਰਾਜ-ਜੋਗੀ ਜੀਵਨ ਦਾ ਪ੍ਰਤੀਕ ਸਨ।

ਸਾਹਿਤ ਰਚਨਾ ਤੋਂ ਇਲਾਵਾ ਹੋਰ ਵੱਡੀ ਗੱਲ ਇਹ ਹੈ ਕਿ ਹੋਰਾਂ ਸਾਹਿਤਕਾਰਾਂ ਤਾਂ ਸਾਹਿਤ ਦੀ ਸਿਰਜਨਾ ਕੀਤੀ ਹੈ ਪਰ ਤੇਜਾ ਸਿੰਘ ਜੀ ਦੀ ਮਹਾਨ ਸਖ਼ਸੀਅਤ, ਸਾਹਿਤ-ਕਾਰਾਂ ਦਾ ਨਿਰਮਾਣ ਤੇ ਕਲਾਕਾਰਾਂ ਦੀ ਪਛਾਣ ਕੀਤੀ ਤੇ ਫਿਰ ਉਤਸ਼ਾਹ ਦੇ ਕੇ ਉਨ੍ਹਾਂ ਦੀ ਕਲਾ ਨੂੰ ਪਰਵਾਨ ਚੜ੍ਹਾਇਆ।

ਏਸ ਦ੍ਰਿਸ਼ਟੀ ਤੋਂ ਤੇਜਾ ਸਿੰਘ ਆਧੁਨਿਕ ਸਾਹਿਤ ਦਾ ਮੋਢੀ ਹੈ ਤੇ ਆਧੁਨਕਤਾ ਦਾ ਬਾਨੀ ਹੈ। ਉਹ ਸਹਿਜ ਸੁਭਾ ਲਿਸ਼ਕਦੀ ਆਰਸੀ ਵਾਂਙ ਨਵੀਆਂ ਸੋਚਾਂ ਕਰਦਾ ਤੇ ਸਾਹਿਤ ਦਰਸ਼ਨ ਕਰਾਉਂਦਾ ਵਰ੍ਹਿਆਂ ਤੋਂ ਸਾਡੇ ਸਾਹਿਤਕਾਰਾਂ ਨੂੰ ਦਸਦਾ ਆਇਆ ਹੈ ਕਿ ਪੰਜਾਬੀ ਕਿਵੇਂ ਲਿਖੀਏ। ਉਸ ਦੇ ਵਿਚਾਰ, ਅੱਗ੍ਰਗਾਮੀ, ਬੋਲੀ ਸਾਊ ਤੇ ਸ਼ੈਲੀ ਰਸ-ਭਰੀ ਹੈ, ਜਿਸ ਦੀ ਮਨੋਹਰਤਾ ਦੀ ਮਿਸਾਲ ਪੰਜਾਬੀ ਵਿਚ ਨਿਰਾਲੀ ਹੈ। ਇਸੇ ਮਨੋਹਰਤਾ ਸਦਕੇ ਉਹ ਪਰਤਿਸ਼ਠਤ ਅਚਾਰਜ ਹੈ ਤੇ ਆਧੁਨਕ ਸਾਹਿਤ ਦੇ ਹਰ ਖੇਤਰ ਵਿਚ ਉਸ ਦੀ ਅਗਵਾਈ ਲਿਸ਼ਕਦੀ ਪਈ ਨਜ਼ਰ ਆਉਂਦੀ ਹੈ। ਕਿਤੇ ਮੁਖਬੰਧ, ਭੂਮਿਕਾ ਬਣਕੇ ਤੇ ਕਿਤੇ ਪਰੇਰਨਾਤਮਕ ਤੇ ਉਤਸ਼ਾਹਜਨਕ ਸਮਾਲੋਚਨਾ ਬਣਕੇ।

ਉਸ ਭੂਮਿਕਾਵਾਂ ਲਿਖ ਲਿਖ ਕਿੰਨੇ ਲੋਕਾਂ ਦੀ ਸਾਹਿਤਕ ਭੂਮੀ ਬਣਾਈ, ਕਿਤਨਿਆਂ ਅੱਲ੍ਹੜ ਲੇਖਕਾਂ ਦੇ ਮਣਾਂਮੂੰਹ ਲਿਖਤੀ ਖਰੜੇ ਸੁਆਰ ਸੁਆਰ ਤੇ ਮੁਖਬੰਧ ਲਿਖ ਲਿਖ ਕੇ ਉਨ੍ਹਾਂ ਦੇ ਸਾਹਿਤਕ ਜੀਵਨ ਦਾ ਮੁਢ ਬੰਨ੍ਹਿਆ, ਇਹ ਲਿਸਟ ਬਹੁਤ ਲੰਮੀ ਹੈ।

ਜੇ ਪੁਰਾਤਨ ਸਾਹਿਤ ਦੇ ਖੋਜੀ ਧੁਰੰਧਰ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦਾ ਮਹਾਨ ਕੋਸ਼ 'ਤੇਜਾ ਸਿੰਘ ਦੇ ਲਿਖੇ' ਪਰੀਫੇਸ ਨਾਲ ਖੁਲ੍ਹਦਾ ਹੈ ਤੇ ਜੇ ਉਸ ਸਮੇਂ ਦੇ ਸ਼ਿਰੋਮਣੀ ਕਵੀ ਗਿਆਨੀ ਹੀਰਾ ਸਿੰਘ ਦਰਦ ਤੇ ਚਰਨ ਸਿੰਘ ਸ਼ਹੀਦ ਆਦਿ ਵੀ ਤੇਜਾ ਸਿੰਘ ਦੇ ਮੁਖਬੰਧਾਂ ਨਾਲ ਸ਼ਿੰਗਾਰਤ ਹਨ ਤਾਂ ਆਧੁਨਕ ਸਿਰਮੌਰ ਕਵੀ ਮੋਹਨ ਸਿੰਘ ਤੇ ਅੰਮ੍ਰਿਤਾ ਪ੍ਰੀਤਮ ਦੀਆਂ ਰਚਨਾਵਲੀਆਂ ਵੀ ਇਸੇ ਕਲਮ ਦੀ ਭੂਮਿਕਾ ਨਾਲ ਤੁਰਦੀਆਂ ਹਨ। ਗਲਪ ਖੇਤ੍ਰ ਦੇ ਸਰਦਾਰ ਨਾਨਕ ਸਿੰਘ ਦਾ ਮਾਸਟਰ ਪੀਸ 'ਚਿਟਾ ਲਹੂ' ਵੀ ਤੇਜਾ ਸਿੰਘ ਦੀ ਭੂਮਿਕਾ ਦਾ ਦੇਣਦਾਰ ਹੈ। ਕਰਤਾਰ ਸਿੰਘ ਦੁੱਗਲ ਸਭ ਤੋਂ ਵਡਾ ਕਹਾਣੀ-ਕਾਰ ਹੈ, ਬਲਵੰਤ ਗਾਰਗੀ ਪਰਸਿਧ ਨਾਟਕਕਾਰ ਹੈ, ਅਮੋਲ ਦਾ ਅਨੇਕ-ਪੱਖੀ ਕੰਮ ਅਣਡਿਠ ਕੀਤਾ ਜਾਣ ਵਾਲਾ ਨਹੀਂ, ਜਾਣੂ ਸੱਜਣ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਨ੍ਹਾਂ ਸਭ ਦੇ ਸਾਹਿਤਕ ਵਿਕਾਸ ਵਿਚ ਤੇਜਾ ਸਿੰਘ ਦੀ ਹੱਲਾਸ਼ੇਰੀ ਨੇ ਕਿਤਨਾ ਕੰਮ ਕੀਤਾ।

ਸ੍ਰੀ ਦੇਵਿੰਦਰ ਸਤਿਆਰਥੀ ਨੇ ਲੋਕ-ਗੀਤਾਂ ਦਾ ਮਹਾਨ ਕਾਰਜ 'ਗਿੱਧੇ' ਨਾਲ ਅਰੰਭਿਆ ਤੇ 'ਗਿੱਧੇ' ਦਾ ਅਰੰਭ ਤੇਜਾ ਸਿੰਘ ਨਾਲ ਹੁੰਦਾ ਹੈ। ਇਸੇ ਤਰ੍ਹਾਂ ਨਵੀਨ ਆਲੋਚਕ ਡਾ.

ਗੋਪਾਲ ਸਿੰਘ ਦਰਦੀ ਦੀ ਪਹਿਲੀ ਰਚਨਾ 'ਰੋਮਾਂਟਿਕ ਪੰਜਾਬੀ ਕਵੀ' ਵੀ ਇਸੇ ਗੌਰਵ ਨਾਲ ਸੁਸ਼ੋਭਤ ਹੈ। ਇਉਂ ਦਿਸਦਾ ਹੈ ਜਿਵੇਂ ਤੇਜਾ ਸਿੰਘ ਪ੍ਰੋਹਤ ਬਣਕੇ ਟਿਕੇ ਲਾਉਂਦਾ ਆਇਆ ਹੈ। ਮਾਲੂਮ ਇਹ ਹੁੰਦਾ ਹੈ ਕਿ ਤੇਜਾ ਸਿੰਘ ਦਾ ਮੁਖਬੰਧ ਇਕ ਮੁਕਟ ਹੈ, ਜੋ ਹਰ ਸਾਹਿਤਕਾਰ ਆਪਣੇ ਸਿਰ ਸਜਾਉਣਾ ਫ਼ਖ਼ਰ ਤੇ ਸਨਮਾਨ ਦਾ ਕਾਰਣ ਮੰਨਦਾ ਆਇਆ ਹੈ। ਇਹ ਤਾਂ ਵੰਨਗੀ ਵਜੋਂ ਕੁਝ ਕੁ ਮੁਖੀ ਸਾਹਿਤਕਾਰਾਂ ਦੀ ਚਰਚਾ ਕੀਤੀ ਗਈ ਹੈ, ਇਸ ਤੋਂ ਇਲਾਵਾ ਹੋਰ ਵੀ ਅਨੇਕਾਂ ਕਵੀ, ਨਾਟਕਾਰ, ਕਹਾਣੀਕਾਰ ਤੇ ਨਾਵਲਕਾਰ ਆਦਿ ਹਨ ਜਿਨ੍ਹਾਂ ਤੇਜਾ ਸਿੰਘ ਦੇ ਥਾਪੜੇ ਨਾਲ ਹੀ ਕੰਮ ਅਰੰਭਿਆ। ਸੋ ਉਹ ਅਸਲੀ ਅਰਥਾਂ ਵਿਚ ਸਾਡੇ ਸਾਹਿਤਕ ਬਗੀਚੇ ਦਾ ਬਾਗਬਾਨ ਰਿਹਾ। ਜਦੋਂ ਉਹ ਕੁਛ ਉਚਰਦਾ ਤਾਂ ਆਮ ਤੌਰ ਏ ਉਹ ਮੁਖਬੰਧ ਬਣ ਨਿਖੜਦਾ ਤੇ ਨਵੇਂ ਸਾਹਿਤਕਾਰ ਲਈ ਇਕ ਸਨਦ ਜਾਂ ਸਰਟੀਫ਼ੀਕੇਟ ਦਾ ਕੰਮ ਦਿੰਦਾ।

ਅਸੀਂ ਇਉਂ ਵੀ ਕਹਿ ਸਕਦੇ ਹਾਂ ਕਿ ਲੰਮੀ ਚਿਟੀ ਦਾੜ੍ਹੀ ਵਾਲਾ ਤੇਜਾ ਸਿੰਘ ਬੁੱਢੇ ਬੋਹੜ ਹੇਠ ਬੈਠੇ ਉਸ ਧੂਣੇ ਵਾਲੇ ਸੰਤ ਬਾਬੇ ਵਾਂਗ ਸੀ, ਜਿਸ ਦੇ ਧੂਣੇ ਦੀ ਭਸਮ ਲੋਕ ਆਦਰ ਨਾਲ ਮਸਤਕ ਦੇ ਲਾਉਂਦੇ ਤੇ ਆਪਣੇ ਧੰਨ ਭਾਗ ਜਾਣਦੇ ਸਨ। ਸਾਹਿਤਕ ਖੇਤਰ ਵਿਚ ਸਚਮੁਚ ਤੇਜਾ ਸਿੰਘ ਦੀਆਂ ਮੁਖਬੰਧੀ ਸਤਰਾਂ ਜਾਂ ਰਾਇ ਦੇ ਕੁਝ ਟੋਟਕੇ ਕਿਸੇ ਦੀ ਗੁੱਡੀ ਚੜ੍ਹਾਉਣ ਲਈ ਅਕਸੀਰ ਦਾ ਕੰਮ ਕਰਦੇ ਰਹੇ ਹਨ। ਇਉਂ ਅਸੀਂ ਵੇਖਦੇ ਹਾਂ ਕਿ ਤੇਜਾ ਸਿੰਘ ਨੇ ਇਕ ਸਿਆਣੇ ਰਹਿਬਰ ਆਲੋਚਕ ਵਾਂਗ ਹਰ ਨਵੇਂ ਸਾਹਿਤਕਾਰ ਨੂੰ ਪ੍ਰੀਖਿਆ, ਜਾਂਚਿਆ ਤੇ ਯਥਾਯੋਗ ਸਲਾਹਿਆ ਤੇ ਅਪਣੀ ਸਿਆਣਪ-ਭਰੀ ਪ੍ਰੇਰਨਾ ਦੇ ਸਦਕੇ ਕਈ ਥਾਂ ਗੁੰਗਿਆਂ ਤੋਂ ਵੀ ਗੀਤਾਂ ਪੜ੍ਹਾਂਈਆਂ।

ਉਸ ਨੇ ਆਪਣੀ ਸ਼ਿਸ਼ਮੰਡਲੀ ਵਿਚੋਂ ਜਿਸ ਜਿਸ ਨੂੰ ਜਿੰਨਾ ਜਿੰਨਾ ਭਾਰ ਚੁਕਣ ਦੇ ਯੋਗ ਸਮਝਿਆ, ਉਸ ਨੂੰ ਉਤਨੀ ਉਤਨੀ ਪੰਡ ਜਾਂ ਭਰੀ ਚੁਕਾਈ। ਕਿਸੇ ਕਵਿਤਾ ਦੀ ਪੂਲੀ ਚੁਕੀ, ਕਿਸੇ ਕਹਾਣੀ ਦੀ, ਅਤੇ ਕਿਸੇ ਨਾਵਲ, ਨਾਟਕ ਦੀ।

ਕਈ ਵਾਰ ਸਾਹਿਤਕ ਗੋਰਖਧੰਦੇ ਵਿਚ ਉਲਝਕੇ ਕਈ ਸਾਹਿਤਕਾਰ ਤੇ ਸ਼ਾਇਦ ਕਈ ਸਾਹਿਤਕਾਰਾਂ ਦੀਆਂ ਜੁਆਣੀਆਂ ਘਬਰਾਈਆਂ ਵੀ—ਤੇ ਉਨ੍ਹਾਂ ਉਲਾਮ੍ਹੇ ਦੇ ਬੋਲ, ਕਹੇ ਜੋ 'ਸਿਰ ਤੇ ਭਰੀ ਚੁਕਾਈ' ਦਾ ਰੀਕਾਰਡ ਬਣ ਗੂੰਜੇ।

ਮਰ ਜਾਏਂ ਤੇਜਾ ਸਿੰਘਾ, ਸਿਰ ਤੇ ਭਰੀ ਚੁਕਾਈ।

ਪਰ ਦਰਅਸਲ ਇਹ ਉਲਾਂਭਾ ਜਾਂ ਦੁਰਾਸੀਸ ਨਹੀਂ ਸੀ ਇਹ ਤਾਂ ਮੰਗਲਮਈ ਮਟਕ ਭਰੀ ਮਿਠੀ ਅਸੀਸ ਸੀ। ਅਜੇਹੇ ਬੋਲ ਸੁਣ ਕੇ ਵੀ ਤੇਜਾ ਸਿੰਘ ਆਪਣੀ ਨੂਰਾਨੀ ਦਾੜ੍ਹੀ ਵਿਚੋਂ ਮੁਸਕਾਰਾਂਦਾ ਰਹਿੰਦਾ ਤੇ ਉਹ ਖੁਸ਼ ਸੀ ਕਿ ਮੈਂ ਇਸ ਨੂੰ ਸਹੀ ਬੋਝ ਚੁਕਾ-ਇਆ ਹੈ। ਆਖਰ ਮੋਹਨ ਸਿੰਘ, ਅੰਮ੍ਰਿਤਾ, ਸਫ਼ੀਰ ਨੇ ਕਵਿਤਾ ਦੀ ਪੂਲੀ ਚੁਕੀ, ਦੁਗਲ ਤੇ ਦਲੀਪ ਨੇ ਕਹਾਣੀ ਦੀ, ਸਤਿਆਰਥੀ ਨੇ ਲੋਕ-ਗੀਤ ਸੰਗ੍ਰਹਿਕਾਰੀ ਤੇ ਦਰਦੀ ਨੇ ਆਲੋਚਨਾ ਦੀ ਤੇ ਗੁਰਬਾਣੀ ਦੇ ਅੰਗਰੇਜ਼ੀ ਅਨੁਵਾਦਣ ਦੀ। ਪਤਾ ਨਹੀਂ ਉਸ ਹੋਰ

ਕਿੰਨਿਆਂ ਨੂੰ ਕਿੰਨੀਆਂ ਕਿੰਨੀਆਂ ਭਠੀਆਂ ਚੁਕਾਈਆਂ ਤਾਂਕਿ ਪੰਜਾਬੀ ਦਾ ਖਲਵਾੜਾ ਭਰ-ਪੂਰ ਹੋ ਸਕੇ। ਇਹੋ ਉਸ ਦੀ ਕਾਰ ਰਹੀ, ਜਿਸ ਵਿਚ ਉਹ ਸਦਾ ਅਨੰਦ ਅਨੁਭਵ ਕਰਦਾ ਰਿਹਾ। ਹਰ ਕੋਈ ਕਿਸੇ ਦੇ ਆਖੇ ਤੇ ਭਰੀ ਵੀ ਨਹੀਂ ਚੁਕਦਾ, ਪਰ ਤੇਜਾ ਸਿੰਘ ਦਾ ਆਖਾ ਕੋਈ ਮੋੜ ਵੀ ਨਹੀਂ ਸਕਿਆ ਕਿਉਂਕਿ ਉਹ ਅਚਾਰਜ ਸੀ। ਅਚਾਰਜ ਹੋਣ ਕਰਕੇ ਉਹ ਹਮਦਰਦ ਆਲੋਚਕ ਸੀ ਤੇ ਉਹ ਲੇਖਕ ਦੀਆਂ ਖੂਬੀਆਂ ਨੂੰ ਲੱਭ ਲੱਭਕੇ ਦਸਦਾ ਤਾਂਕਿ ਉਸ ਦਾ ਉਤਸ਼ਾਹ ਵਧੇ। ਬਹੁਤ ਘੱਟ ਵਿਦਵਾਨ ਹਨ, ਜੋ ਨਵਿਆਂ ਅਣਜਾਣ ਲਿਖਾਰੀਆਂ ਨੂੰ ਇਤਨਾ ਵਕਤ ਤੇ ਮੇਹਨਤ ਦਿੰਦੇ ਹਨ। ਤੇਜਾ ਸਿੰਘ ਦਾ ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਕੁਆਟਰ ਨਾਟਕਕਾਰਾਂ ਦਾ ਥੀਏਟਰ ਬਣਿਆ ਰਿਹਾ। ਜਿਥੇ ਨਿਤ ਨਵੀਆਂ ਸਾਹਿਤ ਗੋਸ਼ਠੀਆਂ ਹੁੰਦੀਆਂ ਤੇ ਨਿਤ ਨਵੇਂ ਸਾਹਿਤਕਾਰਾਂ ਨੂੰ ਟਿਕੇ ਲਗਦੇ ਤੇ ਦੀਖਿਆ ਮਿਲਦੀ।

ਜਦੋਂ ਤੇਜਾ ਸਿੰਘ ਜੀ ਬੰਬਈ ਖ਼ਾਲਸਾ ਕਾਲਜ ਵਿਚ ਚਲੇ ਗਏ ਤਾਂ ਇਹ ਰੌਣਕਾਂ ਵੀ ਨਾਲ ਹੀ ਲੈਂਦੇ ਗਏ। ਉਥੇ ਵੀ ਆਪ ਨੇ ਪੰਜਾਬ ਨੂੰ ਵਿਸਰ ਚੁਕੇ ਕਲਾਕਾਰਾਂ-ਮੁਲਕ ਰਾਜ ਅਨੰਦ, ਪ੍ਰਿਥਵੀ ਰਾਜ ਕਪੂਰ, ਬਲਰਾਜ ਸਾਹਨੀ ਆਦਿ ਨੂੰ ਆਪਣੀ ਛੋਹ ਲਾਈ ਤੇ ਉਨ੍ਹਾਂ ਦੇ ਹਿਰਦਿਆਂ ਅੰਦਰ ਪੰਜਾਬੀਅਤ ਹੋਰ ਜਗਾਈ। ਇਸੇ ਤਰ੍ਹਾਂ ਉਨ੍ਹਾਂ ਦੇ ਮਹਿੰਦਰਾ ਕਾਲਜ ਪਟਿਆਲਾ ਆ ਜਾਣ ਨਾਲ ਤਿੰਨ ਸਾਲ ਪ੍ਰਿੰਸੀਪਲ ਵਾਲੀ ਕੋਠੀ ਸਾਹਿਤਕ ਸਰਗਰਮੀਆਂ ਦਾ ਕੇਂਦਰ ਬਣੀ ਰਹੀ। ਕਦੀ ਸਾਹਿਤਕ ਸੰਮੇਲਨ ਹੁੰਦੇ, ਕਿਧਰੇ ਕਵੀ ਦਰਬਾਰ ਸਜਦੇ ਤੇ ਕਿਧਰੇ ਗਾਰਗੀ ਦੀ ਡਾਇਰੈਕਟਰੀ ਵਿਚ ਨਾਟਕ-ਰੀਹਰਸਲਾਂ ਚਲਦੀਆਂ।

ਸਾਹਿਤ ਦਾ ਅਸਲੀ ਰਹਿਨੁਮਾ ਆਲੋਚਕ ਹੁੰਦਾ ਹੈ। ਆਲੋਚਨਾ ਨਿਰੀ ਨੁਕਤਾ-ਚੀਨੀ ਦਾ ਨਾਂ ਨਹੀਂ। ਦਰਅਸਲ ਸੱਚਾ ਆਲੋਚਕ ਪਾਠਕ ਤੇ ਲੇਖਕ ਦੇ ਵਿਚਕਾਰ ਏਜੰਸੀ ਜਾਂ ਦੁਭਾਸ਼ੀਏ ਦਾ ਕੰਮ ਕਰਦਾ, ਨਿਰਣਾ ਕਰਕੇ ਕਿਸੇ ਰਚਨਾ ਦਾ ਸਹੀ ਅਸਥਾਨ ਨੀਅਤ ਕਰਦਾ ਹੈ। ਇਸ ਕੰਮ ਲਈ ਉਸ ਪਾਸ ਇਹ ਗੁਣ ਹੋਣੇ ਜ਼ਰੂਰੀ ਹਨ —

੧. ਸਾਹਿਤ-ਰਚਨਾ ਨੂੰ ਜਾਣਨ ਤੇ ਮਾਣਨ ਦੀ ਯੋਗਤਾ।
੨. ਰਚਨਾ ਦੇ ਗੁਣ ਔਗੁਣ ਦਾ ਵਿਸ਼ਲੇਸ਼ਨ ਕਰਕੇ ਬਿਆਨ ਕਰਨ ਦੀ ਸਮਰੱਥਾ।
੩. ਇਕ ਸੰਤੁਲਤ ਦ੍ਰਿਸ਼ਟੀਕੋਣ, ਜੋ ਉਸ ਰਚਨਾ ਦੀ ਕੀਮਤ ਪਾਵੇ।
੪. ਨਿਰਪੱਖਤਾ, ਅਰਥਾਤ ਰਾਇ ਵਿਚ ਉਲਾਰ ਨਾ ਹੋਵੇ।
੫. ਸੁਹਿਰਦਤਾ।

ਤੇਜਾ ਸਿੰਘ ਵਿਚ ਇਹ ਸਾਰੇ ਗੁਣ ਮੌਜੂਦ ਸਨ। ਉਹ ਪੂਰਬ ਤੇ ਪੱਛਮ ਦੇ ਪੁਰਾਣੇ ਤੇ ਨਵੀਨਤਮ ਸਿਧਾਂਤਾਂ ਤੋਂ ਜਾਣੂ ਸੀ ਅਤੇ ਗੁਣਾਂ ਦੇ ਨਾਲ ਨਾਲ ਔਗੁਣ ਵੀ ਸਾਊ ਢੰਗ ਨਾਲ ਦੱਸਣ ਜਾਣਦਾ ਸੀ ਪਰ ਉਹ ਕਦੇ ਮਾਰੂ ਨੁਕਤਾਚੀਨੀ ਕਰ ਕੇ ਨਵ-ਸਾਹਿਤਕਾਰ ਨੂੰ ਥੱਲੇ ਨਹੀਂ ਸੀ ਡੇਗਦਾ, ਸਗੋਂ ਹੱਲਾਸ਼ੇਰੀ ਦੇ ਕੇ ਅੱਗੇ ਲਿਆਉਂਦਾ ਸੀ। ਇਹੋ ਉਸ

ਦੀ ਖਾਸ ਵਿਸ਼ੇਸ਼ਤਾ ਸੀ। ਕਈ ਨਵੇਂ ਵੀਚਾਰਵਾਨ ਤੇਜਾ ਸਿੰਘ ਦੀ ਪਰਸ਼ੰਸਾਤਮਕ ਆਲੋਚਨਾ ਨਾਲ ਮਤ-ਭੇਦ ਰਖਦੇ ਇਹ ਕਹਿੰਦੇ ਹਨ ਕਿ ਉਨ੍ਹਾਂ ਲਿਖਾਰੀਆਂ ਦੇ ਗੁਣ ਹੀ ਉਜਾਗਰ ਕੀਤੇ ਹਨ, ਔਗੁਣ ਨਹੀਂ ਦੱਸੇ। ਅਜੇਹੀ ਨਿਘੋਚ ਕਰਨ ਵਾਲੇ ਸੱਜਣ ਇਹ ਗੱਲ ਭੁੱਲ ਜਾਂਦੇ ਹਨ ਕਿ ਆਖਰ ਪ੍ਰਾਚੀਨ ਕਲਾਸਕੀ ਸਾਹਿਤ ਤੋਂ ਇਲਾਵਾ ਪਹਿਲਾਂ ਸਾਡੇ ਪੱਲੇ ਕੀ ਤੇ ਕਿੰਨਾ ਕੁ ਕੁਝ ਸੀ, ਜਿਸ ਤੇ ਟੀਕਾ-ਟਿਪਣੀ ਕੀਤੀ ਜਾਂਦੀ। ਆਧੁਨਿਕ ਪੰਜਾਬੀ ਸਾਹਿਤ ਦਾ ਵਜੂਦ ਖੜ੍ਹਾ ਕਰਨ ਲਈ ਹੱਲਾਸ਼ੇਰੀ ਵਾਲੀ ਆਲੋਚਨਾ ਸਮੇਂ ਦੀ ਮੰਗ ਸੀ, ਜਿਸ ਨੂੰ ਤੇਜਾ ਸਿੰਘ ਨੇ ਪੂਰੀ ਜ਼ਿੰਮੇਵਾਈ ਤੇ ਸਿਆਣਪ ਨਾਲ ਨਿਭਾਇਆ ਅਤੇ ਪੰਜਾਬੀ ਸਾਹਿਤ ਦੀ ਝੋਲੀ ਭਰੀ।

ਉਨ੍ਹਾਂ ਦੀ ਵਿਸ਼ਲੇਸ਼ਨ ਸ਼ਕਤੀ ਅਚਾਰਜ ਦੰਡੀ ਤੇ ਮੰਮਟ ਵਰਗੀ ਤੇ ਉਹ ਮੈਥਿਊ ਆਰਨਲਡ ਵਾਂਙ ਉਸ ਨੂੰ ਸੰਜਮ ਤੇ ਸੰਖੇਪਤਾ ਨਾਲ ਸੁਅੱਛ ਤਰ੍ਹਾਂ ਬਿਆਨ ਕਰਦਾ ਸੀ। ਪਰਸਿੱਧ ਹਿੰਦੀ ਆਲੋਚਕ ਰਾਮਚੰਦ੍ਰ ਸ਼ੁਕਲ ਵਾਂਙ ਉਹ ਸੁਹਿਰਦਤਾ ਦਾ ਧਾਰਨੀ ਸੀ, ਜਿਸ ਕਰਕੇ ਉਸ ਦੀ ਆਲੋਚਨਾ ਕਦੀ ਤਲਖ਼ ਨਹੀਂ ਸੀ ਹੁੰਦੀ।

ਸਾਹਿਤਕਾਰਾਂ ਨੂੰ ਚੁਕਣ ਵਾਲਾ ਅਚਾਰਜ ਤੇ ਰਹਿਨੁਮਾਈ ਕਰਨ ਵਾਲਾ ਆਲੋਚਕ ਤੇਜਾ ਸਿੰਘ ਨਿਰਾਪੁਰਾ ਕੋਈ ਮੁਖਬੰਧਕਾਰ ਹੀ ਨਹੀਂ, ਉਹ ਆਪ ਨਰੋਈ ਸਾਹਿਤ ਰਚਨਾ ਦਾ ਕਰਤਾ ਵੀ ਸੀ ਉਸ ਨੇ ਜੋ ਕੁਝ ਲਿਖਿਆ, ਤੋਲ ਮਿਣ ਕੇ, ਭਰਵਾਂ, ਨਰੋਆ, ਸੁਥਰਾ ਤੇ ਸੁਅੱਛ ਲਿਖਿਆ। ਸਭ ਤੋਂ ਵਧ ਉਹ ਆਪਣੀ ਤਰ੍ਹਾਂ ਦਾ ਮੌਲਿਕ ਨਿਬੰਧਕਾਰ ਸੀ, ਉਸ ਦੇ ਨਿਬੰਧਾਂ ਨੇ ਪੰਜਾਬੀ ਵਾਰਤਕ ਨੂੰ ਨਵੀਂ ਸ਼ੈਲੀ ਪਰਦਾਨ ਕੀਤੀ। ਉਸ ਦੀ ਸ਼ੈਲੀ ਤੇ ਬੋਲੀ ਨੂੰ ਕੋਈ ਰਲ ਨਹੀਂ ਸਕਦਾ। ਭਾਈ ਵੀਰ ਸਿੰਘ ਦੀ ਪੰਜਾਬੀ ਪੁਰਾਤਨਤਾ ਦੇ ਰੰਗ ਰੰਗੀ ਹੈ, ਗੁਰਬਖ਼ਸ਼ ਸਿੰਘ ਸ਼ਹਿਰੀ ਰੰਗ ਦੀ ਕੇਵਲ ਪੜ੍ਹਿਆਂ-ਲਿਖਿਆਂ ਦੀ ਪੰਜਾਬੀ ਲਿਖਦਾ ਸੀ। ਤੇਜਾ ਸਿੰਘ ਦੀ ਪੰਜਾਬੀ ਸ਼ਿੰਗਾਰੀ ਸਜੀ, ਬਣੀ-ਤਣੀ ਪੰਜਾਬਣ ਸੁਆਣੀ ਵਾਂਙ ਹੈ, ਨਾ ਉਸ ਵਿਚ ਬਹੁਤੀ ਆਲਸ ਤੇ ਢਿਲਿਆਈ ਹੈ ਤੇ ਨਾ ਹੀ ਬਹੁਤੀ ਸ਼ੋਖੀ। ਉਸ ਦੇ ਵੀਚਾਰ ਵੀ ਬੋਲੀ ਵਾਂਙ ਸਪੱਸ਼ਟ ਸੁਲਝਵੇਂ ਤੇ ਸੰਜਮ-ਭਰਪੂਰ ਹਨ। ਖਾਸ ਕਰਕੇ ਆਪ ਦੀਆਂ ਲਿਖਤਾਂ ਵਿਚ ਜੋ ਪੰਜਾਬੀਅਤ ਲਈ ਨਿੱਘਾ ਪਿਆਰ ਪਾਇਆ ਜਾਂਦਾ ਹੈ, ਉਹ ਹੋਰ ਕਿਸੇ ਵਿਰਲੇ ਲੇਖਕ ਵਿਚ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ। ਆਦਰਸ਼ਕ ਨਿਬੰਧਕਾਰ ਹੋਣ ਤੋਂ ਇਲਾਵਾ ਤੇਜਾ ਸਿੰਘ ਸ਼ਾਇਦ ਪਹਿਲਾ ਆਤਮਕਥਾਕਾਰ ਪੰਜਾਬੀ ਲੇਖਕ ਹੈ ਜਿਸ ਬੜੀ ਹੀ ਸਫਲਤਾ ਨਾਲ ਸ੍ਵੈਜੀਵਨੀ ਨੂੰ 'ਆਰਸੀ' ਨਾਂ ਹੇਠ ਅੰਕਿਤ ਕੀਤਾ ਸੀ। ਇਹ ਤੇਜਾ ਸਿੰਘ ਜੀ ਦੀ ਆਤਮ-ਕਥਾ ਹੀ ਨਹੀ ਸਗੋਂ ਪਿਛਲੇ ਚਾਲੀ ਵਰ੍ਹਿਆਂ ਦੇ ਪੰਜਾਬ ਦੇ ਇਤਿਹਾਸ ਦੇ ਕਈ ਛਿਪੇ ਪਹਿਲੂ ਵੀ ਸਾਡੇ ਸਾਮ੍ਹਣੇ ਲਿਆਉਂਦੀ ਹੈ। ਇਸ ਇਤਿਹਾਸਕ ਪੱਖ ਤੋਂ ਇਲਾਵਾ ਪੰਜਾਬੀ ਗੱਦ ਦੀ ਸੁੰਦਰ ਵੰਨਗੀ ਹੋਣ ਦੇ ਨਾਤੇ ਤਾਂ ਇਹ ਰਚਨਾ ਆਦਰਣੀਯ ਹੈ ਹੀ।

ਸਾਹਿਤਕ ਆਲੋਚਨਾ ਵਾਲੇ ਉਨ੍ਹਾਂ ਦੇ ਲੇਖ ਮੈਂ ਉਨ੍ਹਾਂ ਦੀ ਆਗਿਆ ਅਨੁਸਾਰ

'ਸਾਹਿਤ ਦਰਸ਼ਨ' ਵਿਚ ਸੰਕਲਿਤ ਕੀਤੇ ਸਨ, ਇਹ ਉਨ੍ਹਾਂ ਦੀ ਰਸੀ ਹੋਈ ਸਾਹਿਤਕ ਵਿਦਵਤਾ ਦਾ ਪ੍ਰਮਾਣ ਹਨ ਤੇ ਆਧੁਨਕ ਸਾਹਿਤਕਾਰਾਂ ਲਈ ਅਗਵਾਈ ਦੇਣ ਵਾਲੇ ਹਨ।

ਭਾਸ਼ਾ ਵਿਗਿਆਨਕ ਖੇਤਰ ਵਿਚ ਵੀ ਉਨ੍ਹਾਂ ਅਚਾਰਜਾਂ ਵਾਲਾ ਹੀ ਕੰਮ ਕੀਤਾ। ਟਕਸਾਲੀ ਪੰਜਾਬੀ ਦਾ ਠੁੱਕ ਬੰਨ੍ਹਣ ਲਈ ਤੇ ਸ਼ਬਦ-ਜੋੜਾਂ ਨੂੰ ਪ੍ਰਮਾਣੀਕ ਬਣਾਉਣ ਲਈ ਉਨ੍ਹਾਂ ਦਾ ਕੀਤਾ ਕੰਮ ਆਦਰਸ਼ਕ ਹੈ। ਪਹਿਲੇ ਪਹਿਲੇ ਪੰਜਾਬੀ ਸਾਹਿਤ ਦਾ ਕੇਂਦਰ ਅੰਮ੍ਰਿਤਸਰ ਸੀ। ਉਥੇ ਆਪ ਨੇ 'ਸ਼ਬਦ-ਜੋੜ ਕਮੇਟੀ' ਥਾਪ ਕੇ ਜੋੜਾਂ ਦੇ ਨੇਮ ਲਿਖੇ ਲਿਖਾਏ ਤੇ ਚਾਲੂ ਕਰਾਏ। ਇਸੇ ਤਰ੍ਹਾਂ ਜਦੋਂ ਆਪ ਪਟਿਆਲੇ ਆਏ ਤਾਂ ਆਪ ਨੇ ਇਸ ਕੰਮ ਨੂੰ ਜ਼ਰੂਰੀ ਜਾਣਕੇ ਛੋਟੀ ਜੇਹੀ ਨੇਮਾਵਲੀ ਲਿਖੀ। ਇਵੇਂ ਪੁਰਾਤਨ ਪੰਜਾਬੀ ਦੇ ਵਿਆਕਰਣਕ ਨੇਮ ਲੱਭ ਕੇ ਪਾਣਿਨੀ ਦੇ ਅਸ਼ਟਾਧਿਆਈ ਸੂਤਰ ਵਾਂਙ 'ਸ਼ਬਦਾਂਤਕ ਲਗਾਂ ਮਾਤਰਾਂ' (੧੯੨੪) ਦੀ ਰਚਨਾ ਕਰਨਾ ਵੀ ਆਪ ਦੀ ਹੀ ਪ੍ਰਤਿਭਾ ਦਾ ਕੰਮ ਸੀ। ਇਨ੍ਹਾਂ ਨਾਲ ਗੁਰਬਾਣੀ ਨੂੰ ਸਮਝਣ ਵਿਚ ਸੌਖ ਹੋਈ ਹੈ।

ਇਸੇ ਤਰ੍ਹਾਂ ਕੋਸ਼ਕਾਰੀ ਖੇਤਰ ਵਿਚ ਗੁਰੂ ਗ੍ਰੰਥ ਸਾਹਿਬ ਦਾ ਸ਼ਬਦਾਰਥ, ਮਹਾਨ ਕੋਸ਼ ਦਾ ਰਿਵੀਜ਼ਨ, ਐਂਗਲੋ ਪੰਜਾਬੀ ਡਿਕਸ਼ਨਰੀ ਆਦਿ ਦਾ ਤਿਆਰ ਕਰਨਾ ਇਹ ਗੱਲ ਪ੍ਰਗਟ ਕਰਦਾ ਹੈ ਕਿ ਜਿਤਨੀ ਆਪ ਨੂੰ ਆਧੁਨਕ ਪੰਜਾਬੀ ਦੀ ਸੂਝ ਸੀ, ਉਸ ਤੋਂ ਵੀ ਵਧ ਆਪ ਪ੍ਰਾਚੀਨ ਕਲਾਸਕੀ ਪੰਜਾਬੀ ਦਾ ਅਥਾਹ ਗਿਆਨ ਰਖਦੇ ਸਨ ਜੋਕਿ 'ਸ਼ਬਦਾਰਥ' ਤੋਂ ਪਰਗਟ ਹੈ। ਸੋ ਸੁਹਿਰਦ ਸਮਾਲੋਚਕ ਤੇ ਟਕਸ਼ਾਲੀ ਗੱਦਕਾਰ ਨਾਤੇ ਉਨ੍ਹਾਂ ਨੂੰ ਸਦਾ ਯਾਦ ਕੀਤਾ ਜਾਵੇਗਾ।

—0—

# ਪ੍ਰੋ. ਸਾਹਿਬ ਸਿੰਘ

ਪੰਜਾਬ ਦੇ ਪ੍ਰਾਚੀਨ ਪੰਜਾਬੀ ਤੇ ਹਿੰਦੀ ਸਾਹਿਤ ਦਾ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜਿਸ ਬਾਰੇ ਡਾ. ਗੋਕਲਚੰਦ ਨਾਰੰਗ ਨੇ ਕਿਹਾ ਹੈ ਕਿ ਇਸ ਪਵਿਤ੍ਰ ਗ੍ਰੰਥ ਨੇ ਪੰਜਾਬ ਨੂੰ 'ਰੂਹਾਨੀ ਭੋਖੜੇ' ਤੋਂ ਬਚਾਈ ਰੱਖਿਆ ਹੈ। ਪੰਜ ਸੌ ਵਰ੍ਹੇ ਦਾ ਇਹ ਪੁਰਾਣਾ ਖਜ਼ਾਨਾ ਜਿਥੇ ਸਾਡੀ ਜੀਵਨ ਪਰੰਪਰਾ ਨੂੰ ਦਰਸਾਉਂਦਾ ਹੈ, ਉਥੇ ਇਸ ਤੋਂ ਸਾਡੀ ਅਨਿਕ ਪਰਕਾਰੀ ਅਮੀਰ ਸਾਹਿਤਕਾਰੀ ਦਾ ਵੀ ਪੂਰਾ ਪਤਾ ਲਗਦਾ ਹੈ। ਇਹ ਇਕ ਹਕੀਕਤ ਹੈ ਕਿ ਪਰੰਪਰਾ ਜ਼ਿੰਦਗੀ ਨੂੰ ਖੁਰਾਕ ਦਿੰਦੀ ਹੈ। ਇਸ ਕਰਕੇ ਇਸ ਸੋਮੇ ਨਾਲ ਸਬੰਧ ਸੁਰਜੀਤ ਰੱਖਣਾ ਸਾਡੇ ਆਧੁਨਕ ਜੀਵਨ ਦੀ ਬੜੀ ਵੱਡੀ ਸਭਿਆਚਾਰਕ ਲੋੜ ਹੈ। ਪਰੰਤੂ ਜਿਵੇਂ ਕਿ ਜਰਮਨ ਪਾਦਰੀ ਡਾਕਟਰ ਟ੍ਰੰਪ ਨੇ ਕਿਹਾ ਸੀ ਕਿ ਗੁਰੂ ਗ੍ਰੰਥ ਦਾ ਮਹੱਤਵ ਏਸ ਲਈ ਵੀ ਵਿਸ਼ੇਸ਼ ਹੈ ਕਿ ਇਹ ਭਾਰਤੀ ਭਾਸ਼ਾਵਾਂ ਦੀ ਤਜੋਰੀ ਹੈ, ਜਿਸ ਨੂੰ ਅਜ ਪੰਜ ਸੌ ਵਰ੍ਹਾ ਗੁਜ਼ਰ ਜਾਣ ਬਾਦ ਸਮਝਣ ਹਿਤ ਉਚੇਚੇ ਜਤਨਾਂ ਦੀ ਲੋੜ ਹੈ। ਪ੍ਰੋ. ਸਾਹਿਬ ਸਿੰਘ ਇਕ ਅਜੇਹੇ ਅਣਥੱਕ ਵਿਦਵਾਨ ਸਨ ਜਿਨ੍ਹਾਂ ਉਸ ਸਮੇਂ ਦੀ ਭਾਸ਼ਾ ਦੇ ਵਿਆਕਰਣਕ ਨੇਮ ਲੱਭਕੇ ਵਿਗਿਆਨਕ ਢੰਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਮਾਣੀਕ ਤੇ ਮੁਕੰਮਲ ਟੀਕਾ ਤਿਆਰ ਕੀਤਾ। ਇਹ ੧੪੩੦ ਵਡੇ ਪੰਨਿਆਂ ਦੇ ਮਹਾਨ ਗ੍ਰੰਥ ਦਾ ਟੀਕਾ ਕਰਨ ਜਿਥੇ ਵਿਚਾਰ ਤੇ ਭਾਸ਼ਾਈ ਸੂਝ ਦੀ ਮੰਗ ਕਰਦਾ ਸੀ, ਉਥੇ ਸਿਰੜ, ਮੇਹਨਤ, ਲਗਨ ਤੇ ਅਥੱਕ ਸਾਧਨਾ ਦਾ ਵੀ ਮੁਥਾਜ ਸੀ। ਪ੍ਰੋ. ਸਾਹਿਬ ਸਿੰਘ ਨੇ ਅਜੇਹੇ ਗੁਣਾਂ ਦੇ ਸਾਹਿਬ ਹੁੰਦਿਆਂ ਇਸ ਕੰਮ ਨੂੰ ਸਿਰੇ ਚੜ੍ਹਾਇਆ ਤੇ ਪੰਜਾਬ ਦੇ ਤਮਾਮ ਹਿੰਦੀ ਪੰਜਾਬੀ ਵਿਦਵਾਨਾਂ ਨੂੰ ਰਿਣੀ ਬਣਾਇਆ।

ਆਪ ਦਾ ਜਨਮ ਫੱਤੇਵਾਲੀ ਤਸੀਲ ਪਸਰੂਰ ਜ਼ਿਲਾ ਸਿਆਲਕੋਟ ਵਿਚ ਭਾਈ ਹੀਰਾਨੰਦ ਜੀ ਦੇ ਘਰ ੧੬ ਫਰਵਰੀ ੧੮੯੨ ਈ. ਨੂੰ ਹੋਇਆ ਅਤੇ ਦੇਹਾਂਤ ੨੯ ਅਕਤੂਬਰ ੧੯੭੭ ਈ. ਨੂੰ। ਆਪਦੀ ਜੀਵਨ-ਕਹਾਣੀ ਤਪੱਸਿਆ ਤੇ ਸਾਧਨਾ ਦੀ ਕਹਾਣੀ ਹੈ। ਮੈਟ੍ਰਿਕ ਪਾਸ ਕਰਨ ਉਪਰੰਤ ਜਲਦੀ ਹੀ ਮਿਡਲ ਸਕੂਲ ਸਾਂਗਲਾ ਵਿਚ ਪੜ੍ਹਾਉਣ ਲਗ ਗਏ। ਸਤੰਬਰ ੧੯੧੦ ਵਿਚ ਡਾਕਖਾਨੇ ਵਿਚ ਕਲਰਕੀ ਦਾ ਕੰਮ ਸੰਭਾਲਿਆ ਜੋ ਸਾਲ ਕੁ ਭਰ ਕੀਤਾ, ਫਿਰ ਦਿਆਲ ਸਿੰਘ ਕਾਲਜ ਲਾਹੌਰ ਜਾ ਦਾਖਲ ਹੋਏ, ਐਫ.ਏ. ਵਿਚ ਵਜ਼ੀਫਾ ਲਿਆ ਤੇ ਗੌਰਮੈਂਟ ਕਾਲਜ ਲਾਹੌਰ ਤੋਂ ੧੯੧੫ ਵਿਚ ਬੀ.ਏ. ਕੀਤੀ, ਬੀ.ਏ. ਵਿਚ ਆਪ ਨੇ

ੰਸਕ੍ਰਿਤ ਲਈ ਹੋਈ ਸੀ ਤੇ ਸੰਸਕ੍ਰਿਤ ਵਿਚ ਅੱਵਲ ਰਹਿਕੇ ਯੂਨੀਵਰਸਿਟੀ ਮੈਡਲ ਵੀ ੍ਰਾਪਤ ਕੀਤਾ । ਏਸ ਪਿਛੋਂ ਖਾਲਸਾ ਹਾਈ ਸਕੂਲ ਫਰੂਕਾ ਵਿਚ ਮਾਸਟਰ ਜਾ ਲਗੇ ਤੇ ੧੯੧੭ ਵਿਚ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ ਵਿਚ ਸੰਸਕ੍ਰਿਤ ਦੇ ਅਧਿਆਪਕ ਨਿਯਤ ਹੋਏ । ੧੯੨੧ ਤੋਂ ੧੯੨੭ ਤਕ ਸ਼ਿਰੋਮਣੀ ਗੁਰਦੁਆਰਾ ਕਮੇਟੀ ਅੰਮ੍ਰਿਤਸਰ ਵਿਚ ਸੇਵਾ ਕੀਤੀ । ਇਹ ਸਮਾ ਅਕਾਲੀ ਲਹਿਰ ਦੀ ਚੜ੍ਹਦੀ ਕਲਾ ਦਾ ਸੀ, ਇਸ ਕਰਕੇ ਆਪਨੂੰ ਇਹ ਸਾਰੀ ਸਰਗਰਮੀ ਤੇ ਇਸ ਪਿਛੇ ਹੋ ਰਹੀ ਬਾਕੀ ਕਾਰਰਵਾਈ ਨੂੰ ਨੇੜਿਓਂ ਹੋ ਕੇ ਵੇਖਣ ਦਾ ਮੌਕਾ ਮਿਲਿਆ । ਦੋ ਵਾਰ, ਗੁਰੂ ਕੇ ਬਾਗ ਅਤੇ ਜੈਤੋਂ ਦੇ ਮੋਰਚੇ ਸਮੇਂ ਜੇਲ੍ਹ ਵੀ ਜਾਣਾ ਪਿਆ । ਜਦ ਆਪ ਨੇ ਵੇਖਿਆ ਕਿ ਇਹ ਸਾਰਾ ਸੰਗ੍ਰਾਮ ਆਖਰ ਜਿੱਤ ਦੀ ਮੰਜ਼ਿਲ ਤੇ ਪਹੁੰਚ ਗਿਆ ਹੈ, ਤਾਂ ਆਪ ਸਤੰਬਰ ੧੯੨੭ ਵਿਚ ਮੁੜ ਗੁਜਰਾਂਵਾਲੇ ਕਾਲਜ ਵਿਚ ਚਲੇ ਗਏ । ਉਥੋਂ ਨਵੰਬਰ ੧੯੨੯ ਈ. ਵਿਚ ਖਾਲਸਾ ਕਾਲਜ ਅੰਮ੍ਰਿਤਸਰ ਆ ਗਏ ਜਿਥੇ ਕਿ ਆਪ ਨੇ ਪੰਜਾਬੀ ਤੇ ਧਰਮ ਵਿਦਿਆ ਪੜ੍ਹਾਉਣ ਦੀ ਸੇਵਾ ਸੰਭਾਲੀ । ਇਥੋਂ ਦੇ ਸਾਹਿਤਕ ਵਾਤਾਵਰਣ ਨੇ ਆਪਨੂੰ ਲਿਖਣ ਵਲ ਪ੍ਰੇਰਿਆ ਅਤੇ ਬਹੁਤਾ ਕੁਝ ਆਪ ਨੇ ਇਥੇ ਹੀ ਬਹਿ ਕੇ ਲਿਖਿਆ । ਕਿਉਂਕਿ ਆਪ ਦੀ ਡਿਊਟੀ ਗੁਰਬਾਣੀ ਪੜ੍ਹਾਉਣ ਦੀ ਸੀ, ਇਸ ਕਰਕੇ ਗੁਰਬਾਣੀ ਦੀ ਅਰਥ-ਖੋਜ ਹੀ ਆਪ ਦਾ ਅਧਿਐਨ-ਕੇਂਦਰ ਬਣਿਆ । ਅਖੀਰ ਅਕਤੂਬਰ ੧੯੫੨ ਈ. ਵਿਚ ਇਥੋਂ ਰਿਟਾਇਰ ਹੋਏ ਅਤੇ ਫਿਰ ਕੁਝ ਕੁ ਸਮਾ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੀ ਪ੍ਰਿੰਸੀਪਲੀ ਨਿਭਾਈ । ਇਨ੍ਹਾਂ ਸਾਰੇ ਸਮਿਆਂ ਅੰਦਰ ੧੯੨੦ ਤੋਂ ਲੈ ਕੇ ੧੯੬੫ ਤਕ ਪ੍ਰੋ. ਸਾਹਿਬ ਸਿੰਘ ਦਾ ਇਕੋ ਇਕ ਮੁਖ ਵਿਸ਼ਾ ਗੁਰਬਾਣੀ-ਅਧਿਐਨ ਰਿਹਾ। ਇਸ ਤੋਂ ਸਿਵਾ ਉਨ੍ਹਾਂ ਹੋਰ ਪਾਸੇ ਵਲ ਨ ਨਿਗਾਹ ਦੁੜਾਈ, ਨਾ ਹੀ ਕਲਮ ਉਠਾਈ । ਇਤਨਾ ਸੰਜਮੀ, ਮਰਯਾਦਾ-ਬੱਧ ਤੇ ਨਿਸਚਿਤ ਜੀਵਨ ਜੀਉ ਕੇ ਆਖਿਰ ਉਨ੍ਹਾਂ ਦਸ ਬਾਰਾਂ ਵਰ੍ਹੇ ਲਾ ਕੇ ਪਹਿਲੇ ਉਸ ਪੁਰਾਣੀ ਭਾਸ਼ਾ ਦੇ ਵਿਆਕਰਣਕ ਨੇਮਾਂ ਨੂੰ ਲੱਭਿਆ ਤੇ ੧੯੩੨ ਵਿਚ 'ਗੁਰਬਾਣੀ ਵਿਆਕਰਣ' ਤਿਆਰ ਕੀਤਾ ਜੋ ਕਿ ੧੯੩੭ ਵਿਚ ਜਾ ਕੇ ਛਪਿਆ । ਸ੍ਰੀ ਦਰਬਰ ਸਾਹਿਬ ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਆਪਣੇ ੧੯੩੧ ਈ. ਦੇ ਐਲਾਨ ਅਨੁਸਾਰ ਆਪਨੂੰ ੧੩ ਸਤੰਬਰ ੧੯੩੯ ਨੂੰ ਅਕਾਲ ਤਖਤ ਸਾਮ੍ਹਣੇ ਦੀਵਾਨ ਸਜਾ ਕੇ ਇਕ ਹਜ਼ਾਰ ਰੁਪਇਆ ਇਨਾਮ ਤੇ ਸਿਰੋਪਾ ਬਖਸ਼ ਕੇ ਸਨਮਾਨਿਆ । ਪਿਛੋਂ ਪੈਪਸੂ ਸਰਕਾਰ ਨੇ ਸਨਮਾਨਿਆ ।

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਵਿਆਕਰਣਕ ਨੇਮਾਂ ਬਾਰੇ ੧੯੨੪ ਈ. ਵਿਚ ਪ੍ਰੋ. ਤੇਜਾ ਸਿੰਘ ਜੀ ਨੇ 'ਸ਼ਬਦਾਂਤਿਕ ਲਗਾਂ ਮਾਤ੍ਰਾਂ' ਲਿਖਕੇ ਕੁਝ ਜ਼ਰੂਰੀ ਨੁਕਤਿਆਂ ਤੇ ਚਾਨਣ ਪਾਇਆ ਸੀ ਪਰੰਤੂ ਪ੍ਰੋ. ਸਾਹਿਬ ਸਿੰਘ ਜੀ ਨੇ ਸੰਸਕ੍ਰਿਤ ਤੇ ਗੁਰਬਾਣੀ ਦਾ ਵਿਦਵਾਨ ਹੁੰਦਿਆਂ ਪੂਰੇ ਵਿਸਤਾਰ ਤੇ ਡੂੰਘਾਈ ਨਾਲ ਇਨ੍ਹਾਂ ਵਿਆਕਰਣਕ ਨੇਮਾਂ ਦੀ ਛਾਣਬੀਣ ਕੀਤੀ ਅਤੇ ਪੁਸ਼ਟੀ ਲਈ ਥਾਂ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਅਨੇਕਾਂ ਉਦਾਹਰਣ ਦੇ ਕੇ ਸਾਰੀ ਗੱਲ ਨੂੰ ਚੰਗੀ ਤਰ੍ਹਾਂ ਸਪਸ਼ਟ ਅਤੇ ਹਰ ਤਰ੍ਹਾਂ ਮੁਕੰਮਲ ਵਿਆ-

ਕਰਣਕ ਢਾਂਚਾ ਤਿਆਰ ਕੀਤਾ । ਇਹੋ ਹੀ ਗੱਲ ਨਹੀਂ ਉਨ੍ਹਾਂ ਇਹ ਗੁਰਬਾਣੀ ਦੇ ਭਾਸ਼ਾਈ ਨਿਯਮ ਢੂੰਡੇ ਭਾਲੇ ਬਲਕਿ ਇਨ੍ਹਾਂ ਨੇਮਾਂ ਦੇ ਅਧਾਰ ਤੇ ਹੀ ਪਹਿਲੇ ਮੁਖ ਬਾਣੀਆਂ ਦੇ ਟੀਕੇ ਲਿਖੇ ਤੇ ਫਿਰ ਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕੀਤਾ ।

ਭਾਵੇਂ ਆਪ ਤੋਂ ਪਹਿਲਾਂ ਵੀ ਕਈ ਗੁਣੀ ਗਿਆਨੀਆਂ ਇਸ ਪਾਸੇ ਉਦਮ ਕੀਤਾ ਜਿਵੇਂ ਕਿ ਗਿ. ਬਦਨ ਸਿੰਘ ਜੀ ਨੇ ਕਈ ਵਿਦਵਾਨ ਪੰਡਿਤਾਂ ਦੀ ਮੱਦਦ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਿਆ ਜੋ ਕਿ ਮਹਾਰਾਜਾ ਬਿਕ੍ਰਮ ਸਿੰਘ ਆਫ ਫਰੀਦਕੋਟ ਵਲੋਂ ਪ੍ਰਕਾਸ਼ੇ ਜਾਣ ਕਰਕੇ 'ਫਰੀਦਕੋਟੀ ਟੀਕਾ' ਕਿਹਾ ਜਾਂਦਾ ਹੈ, ਇਸ ਤੋਂ ਬਿਨਾ ਗਿਆਨੀ ਬਿਸ਼ਨ ਸਿੰਘ ਤੇ ਗਿਆਨੀ ਨਰੈਣ ਸਿੰਘ ਜੀ ਨੇ ਵੀ ਟੀਕੇ ਲਿਖੇ । ਪੰਡਤ ਤਾਰਾ ਸਿੰਘ ਦਾ ਕੀਤਾ ਟੀਕਾ ਪੂਰਾ ਨਹੀਂ ਛਪ ਸਕਿਆ ।

ਇਹ ਸਾਰੇ ਟੀਕੇ ਪੁਰਾਣੇ ਢੰਗ ਦੇ ਸਨ ਤੇ ਇਨ੍ਹਾਂ ਵਿਚ ਵਧੇਰੇ ਸੁਣੇ-ਸੁਣਾਏ ਸੰਪ੍ਰਦਾਈ ਅਰਥਾਂ ਨੂੰ ਮਹਾਨਤਾ ਦਿਤੀ ਗਈ ਸੀ । ਕਈ ਤੁਕਾਂ ਦੇ ਐਸੇ ਅਰਥ ਪ੍ਰਚਲਤ ਸਨ ਜੋ ਪੂਰੀ ਤਰ੍ਹਾਂ ਸਪਸ਼ਟ ਨਹੀਂ ਸਨ । ਫਿਰ ਇਨ੍ਹਾਂ ਅਰਥਾਂ ਵਿਚ ਇਕਸਾਰਤਾ ਵੀ ਨਹੀਂ ਸੀ, ਕਈ ਗਿਆਨੀ ਲੋਕ ਆਪਣਾ ਬੁਧੀ-ਚਮਤਕਾਰ ਦੱਸਣ ਲਈ ਇਕ ਇਕ ਤੁਕ ਦੇ ਕਈ ਕਈ ਅਰਥ ਕਰਦੇ ਤੇ ਗੁਰੂ ਸਾਹਿਬਾਨ ਦੇ ਅਸਲ ਆਸ਼ੇ ਨੂੰ ਪਾਸੇ ਛਡ ਦਿੰਦੇ ਸਨ ।

ਅਜੇਹੇ ਹਾਲਤ ਵਿਚ ਨਵੇਂ ਜ਼ਮਾਨੇ ਦੀ ਲੋੜ ਅਨੁਸਾਰ ਵਿਗਿਆਨਕ ਤੇ ਪ੍ਰਮਾਣੀਕ ਟੀਕੇ ਦੀ ਡਾਢੀ ਲੋੜ ਮਹਿਸੂਸ ਕੀਤੀ ਜਾ ਰਹੀ ਸੀ ਜਿਸ ਨੂੰ ਪ੍ਰੋ. ਸਾਹਿਬ ਸਿੰਘ ਜੀ ਨੇ ਬੜੀ ਲਗਨ ਤੇ ਤਨਦੇਹੀ ਨਾਲ ਪੂਰਿਆਂ ਕੀਤਾ । ਇਹ ਕੋਈ, ਮੌਲਿਕ ਰਚਨਾ ਨਾਲੋਂ ਘੱਟ ਸੇਵਾ ਨਹੀਂ, ਇਤਨੇ ਵਡੇ ਕਠਿਨ ਕੰਮ ਨੂੰ ਨਜਿਠਣਾ ਕਿਸੇ ਸੋਝੀਵਾਨ, ਸਿਦਕੀ ਤੇ ਸੰਤੋਖੀ ਵਿਦਵਾਨ ਦਾ ਹੀ ਕੰਮ ਸੀ।

ਇਸ ਦਾ ਇਹ ਵੀ ਭਾਵ ਨਹੀਂ ਕਿ ਆਪ ਦਾ ਕੀਤਾ ਹਰ ਅਰਥ ਠੀਕ ਹੈ, ਹੋ ਸਕਦਾ ਹੈ ਕਿ ਉਹ ਕਈ ਥਾਂ ਵਿਆਕਰਣਕ ਅਧਾਰ ਨੂੰ ਕਿਵੇਂ ਹੋਰ ਤਰ੍ਹਾਂ ਸਮਝ ਗਏ ਹੋਣ ਤੇ ਅਰਥ ਵਿਆਖਿਆ ਪੂਰੀ ਸਹੀ ਨ ਰਹਿ ਹੋਵੇ ਪਰ ਇਹ ਮੰਨਣ ਵਾਲੀ ਗੱਲ ਹੈ ਕਿ ਉਨ੍ਹਾਂ ਪੂਰੀ ਜਾਨਮਾਰੀ ਨਾਲ ਇਸ ਕੰਮ ਨੂੰ ਸਿਰੇ ਚੜ੍ਹਾਇਆ ਹੈ । ਆਪਦੀਆਂ ਲਿਖਤਾਂ ਦਾ ਵੇਰਵਾ ਇਸ ਪਰਕਾਰ ਹੈ :—

ਗੁਰਬਾਣੀ ਵਿਆਕਰਣ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (੧੦ ਜਿਲਦਾਂ), ਧਰਮ ਤੇ ਸਦਾਚਾਰ, ਸਰਬਤ ਦਾ ਭਲਾ, ਧਾਰਮਿਕ ਲੇਖ, ਕੁਝ ਹੋਰ ਧਾਰਮਿਕ ਲੇਖ, ਗੁਰਮਤਿ ਪ੍ਰਕਾਸ਼, ਬੁਰਾਈ ਦਾ ਟਾਕਰਾ, ਸਿਖ ਸਿਦਕ ਨ ਹਾਰੇ, ਆਦਿ ਬੀੜ ਬਾਰੇ, ਗੁਰਬਾਣੀ ਦੇ ਇਤਿਹਾਸ ਬਾਰੇ, ਪੰਜਾਬੀ ਸੁਹਜ ਪ੍ਰਕਾਸ਼, ਪੰਜਾਬੀ ਮੁਹਾਵਰਾ ਕੋਸ਼ ਆਦਿ ।

ਆਪ ਨੂੰ ਇਸ ਪਾਸੇ ਦੀ ਕਿਵੇਂ ਲਗਨ ਲਗੀ ਤੇ ਗੁਰਬਾਣੀ ਦੇ ਵਿਆਕਰਣ-ਨੇਮਾਂ
ਾਸ ਕਰਕੇ ਸ਼ਬਦਾਂ ਦੇ ਅੰਤ ਵਿਚ ਲਗੇ ਸਿਹਾਰੀ, ਔਂਕੜ ਆਦਿ ਚਿੰਨ੍ਹਾਂ ਦੇ ਸਾਰਥਿਕ
ਣ ਦਾ ਭੇਤ ਕਿਵੇਂ ਖੁਲ੍ਹਿਆ, ਇਸ ਘਟਨਾ ਨੂੰ ਉਨ੍ਹਾਂ ਖੁਦ ਇਉਂ ਅੰਕਿਤ ਕੀਤਾ ਹੈ—

'.. ਦਸੰਬਰ ੧੯੨੦ ਵਿਚ ਖਾਲਸਾ ਸਕੂਲ ਗੁਜਰਾਂਵਾਲੇ ਦੇ ਗੁਰਦੁਆਰੇ ਵਿਚ
ਖੰਡਪਾਠ ਰੱਖਿਆ ਗਿਆ ਅਤੇ ਮੈਨੂੰ ਭੀ ਪਾਠ ਕਰਨ ਦਾ ਸਮਾ ਦਿੱਤਾ ਗਿਆ। ਪਾਠ
ਰਦਿਆਂ ਕਰਦਿਆਂ ਦੋ ਤਿੰਨ ਤੁਕਾਂ ਦੀ ਵਿੱਥ ਤੇ ਹੀ ਲਫਜ਼ 'ਸ਼ਬਦ' ਤਿੰਨ ਰੂਪਾਂ ਵਿਚ
ਾ ਗਿਆ ਸ਼ਬਦੁ, ਸ਼ਬਦਿ ਅਤੇ ਸ਼ਬਦ। ਸੁਤੇ ਹੀ ਇਹ ਖਿਆਲ ਮੇਰੇ ਮਨ ਵਿਚ ਪੈਦਾ
ਇਆ ਕਿ ਇਕੋ ਹੀ ਲਫਜ਼ ਦੇ ਇਹ ਤ੍ਰੈ ਵਖਰੇ ਵਖਰੇ ਰੂਪ ਹਨ। ਗੁਰੂ ਨੇ ਮੇਹਰ
ੀਤੀ ਤੇ ਕੁਝ ਕੁਝ ਸੂਝ ਪੈ ਗਈ। ਉਹੀ ਲਗਾਂ ਮਾਤ੍ਰਾਂ ਜਿਨ੍ਹਾਂ ਵਲ ਪਹਿਲਾਂ ਕਦੇ
ਧਿਆਨ ਨਹੀਂ ਸੀ ਦਿਤਾ, ਹੁਣ ਖਾਸ ਲੋੜੀਂਦੀਆਂ ਜਾਪਣ ਲਗ ਪਈਆਂ।'

ਫਿਰ ਆਪ ਇਨ੍ਹਾਂ ਬਾਣੀ ਦੇ ਸ਼ਬਦਾਂ ਨੂੰ ਹੋਰ ਵਿਦਵਾਨ ਮਿਤ੍ਰਾਂ ਨਾਲ ਮਿਲਕੇ
ਾਫੀ ਵਰ੍ਹੇ ਵਿਚਾਰਦੇ ਰਹੇ ਤੇ ਹੌਲੀ ਹੌਲੀ ਸਭ ਗੁੰਝਲਾਂ ਖੁਲ੍ਹਦੀਆਂ ਗਈਆਂ ਜਿਸ ਨੂੰ
ਨ੍ਹਾਂ ਪੂਰੇ ਵੇਰਵੇ ਨਾਲ 'ਗੁਰਬਾਣੀ ਵਿਆਕਰਣ' ਵਿਚ ਅੰਕਿਤ ਕੀਤਾ ਹੈ।

ਅਜ ਕਲ ਵੀ ਗੁਰਬਾਣੀ ਵਿਚ ਵਿਆਕਰਣਕ ਲੋੜ ਲਈ ਵਰਤੇ ਸਿਹਾਰੀ, ਔਂਕੜ
ਾਦਿ ਨੂੰ ਸਰਸਰੀ ਨਜ਼ਰ ਨਾਲ ਪੜ੍ਹਨ ਵਾਲੇ ਸਾਰਥਕ ਨਹੀਂ ਸਮਝਦੇ। ਉਨ੍ਹਾਂ ਦੀ ਤਸੱਲੀ
ਈ ਪ੍ਰੋ. ਸਾਹਿਬ ਸਿੰਘ ਨੇ ਜੋ ਸਿਟੇ ਕੱਢੇ ਹਨ, ਉਨ੍ਹਾਂ ਦਾ ਜਾਣਨਾ ਬੜਾ ਦਿਲਚਸਪ
ਤਸੱਲੀ ਦੇਣ ਵਾਲਾ ਹੈ। ਜਦੋਂ ਗੁਰੂ ਗ੍ਰੰਥ ਸਾਹਿਬ ਲਿਖਿਆ ਗਿਆ, ਉਸ ਸਮੇਂ ਦੇ
ਲਖਣ-ਢੰਗ ਵਿਚ ਹੀ ਇਹ ਵਿਆਕਰਣਕ ਮਰਯਾਦਾ ਪ੍ਰਚਲਤ ਸੀ ਤੇ ਉਸੇ ਲਿਖਤੀ-
ਮਾਂ ਨੂੰ ਸਾਮ੍ਹਣੇ ਰੱਖਕੇ ਗੁਰਬਾਣੀ ਵਿਚ ਅਜੇਹੇ ਔਂਕੜ ਤੇ ਸਿਹਾਰੀ ਆਦਿ ਦੀ ਵਰਤੋਂ
ੀਤੀ ਗਈ। ਨ ਇਹ ਕੋਈ ਨਵੀਂ ਕਾਢ ਸੀ ਤੇ ਨਾ ਹੀ ਨਿਰਾਰਥਕ ਸਗੋਂ ਪ੍ਰਾਚੀਨ
ਲਖਤ ਪਰੰਪਰਾ ਦਾ ਇਕ ਸਾਰਥਕ ਅੰਗ ਸੀ। ਮਿਸਾਲ ਲਈ ਇਸਤ੍ਰੀ ਲਿੰਗ ਸ਼ਬਦਾਂ ਦੇ
ਤਿ ਤੇ ਵੈਸੇ ਹੀ 'ਿ' ਸ਼ਾਮਿਲ ਸੀ। ਜਿਵੇਂ ਸੰਸਕ੍ਰਿਤ ਪਦ—ਪ੍ਰੀਤਿ, ਧੁਨਿ, ਸਮਾਧਿ
ਧਿ, ਸਿਧਿ, ਸੁਰਤਿ, ਰੁਤਿ, ਬੁਧਿ, ਮਤਿ, ਉਪਾਧਿ, ਬਿਆਧਿ। ਫਾਰਸੀ ਅਰਬੀ ਦੇ
ਸਤ੍ਰੀ ਲਿੰਗ ਪਦ ਵੀ ਇਸੇ ਨੇਮ ਅਨੁਸਾਰ ਲਿਖੇ ਗਏ ਹਨ ਜਿਵੇਂ—ਕੁਦਰਤਿ, ਸਿਫਤਿ,
ਹਬਤਿ, ਮਿਹਰਾਮਤਿ, ਅਕਲਿ, ਕੀਮਤਿ, ਦਉਲਤਿ, ਮਸਲਤਿ, ਸਲਾਮਤਿ, ਹਿਕਮਤਿ
ਸਲਤਿ, ਨਉਬਤਿ, ਵਲਾਇਤਿ, ਸੂਰਤਿ ਆਦਿ। ਇਸ ਤੋਂ ਬਿਨਾਂ ਹੋਰ ਇਸਤ੍ਰੀ ਲਿੰਗ
ਦ—ਪੜੋਸਣਿ, ਭੰਡਾਰਣਿ, ਨਾਗਨਿ, ਸੁਹਾਗਣਿ, ਦੁਹਾਗਣਿ, ਬਨਜਾਰਨਿ, ਬੈਰਾਗਣਿ,
ਾਜਨਿ ਆਦਿ ਵਿਚ ਪਈ ਸਿਹਾਰੀ ਉਨ੍ਹਾਂ ਦੇ ਇਸਤ੍ਰੀ ਲਿੰਗ ਰੂਪ ਦਾ ਸੁਭਾਵਕ ਅੰਗ ਹੈ
ਥੇ ਇਸ ਦੇ ਹੋਰ ਵਿਆਕਰਣਕ ਅਰਥ ਲੱਭਣ ਦੀ ਲੋੜ ਨਹੀਂ। ਇਵੇਂ ਜਿਵੇਂ ਸਬੰਧਕ
ਦਾਂ—ਵਿਚਿ, ਅੰਦਰਿ, ਬਾਹਰਿ, ਨਾਲਿ, ਪਾਸਿ, ਨਜੀਕਿ, ਹਦੂਰਿ, ਅੰਤਰਿ, ਵਲਿ,

ਉਪਰਿ, ਹੇਠਿ ਆਦਿ-ਵਿਚ ਵੀ ਵੈਸੇ ਹੀ ਸ਼ਬਦ ਦੇ ਅੰਤ ਸਿਹਾਰੀ ਹੁੰਦੀ ਹੈ।

ਸੋ ਕੁਝ ਤਾਂ ਅਜੇਹੇ ਸ਼ਬਦ ਹਨ ਜਿਨ੍ਹਾਂ ਦੀ ਬਣਤਰ ਵਿਚ ਹੀ ਅੰਤ ਵਿਚ ਸਿਹਾਰੀ ਮੌਜੂਦ ਹੈ। ਇਜੇਹੇ ਸ਼ਬਦਾਂ ਤੋਂ ਇਲਾਵਾ ਜਦੋਂ ਕਿਸੇ ਮੁਕਤਾ ਅੰਕ ਸ਼ਬਦ ਨਾਲ ਸਿਹਾਰੀ ਲਾਈ ਜਾਂਦੀ ਹੈ, ਉਸ ਦਾ ਅਰਥ ਨੇ, ਦੁਆਰਾ, ਵਿਚ, ਉਤੇ, ਕਰਕੇ ਆਦਿ ਹੁੰਦਾ ਹੈ।

ਜਿਵੇਂ—ਰਾਜਲੀਲਾ ਤੇਰੇ ਨਾਮਿ ਬਨਾਈ।

ਅਰਥਾਤ ਨਾਮ ਨੇ ਰਾਜ ਲੀਲ੍ਹਾ ਵਾਲਾ ਠਾਠ ਬਣਾ ਦਿਤਾ ਹੈ।

ਨਿੰਦਕ ਅਹਿਲਾ ਜਨਮੁ ਗਵਾਇਆ।

ਨਿੰਦਕ ਨੇ ਜਨਮ ਬੇਅਰਥ ਗੁਆ ਲਿਤਾ।

ਸਚਿ ਮਿਲੈ ਸਚਿਆਰੁ, ਕੂੜਿ ਨ ਪਾਈਐ।

ਸੱਚ ਦੁਆਰਾ ਹੀ ਸੱਚਾ ਰੱਬ ਮਿਲਦਾ ਹੈ, ਕੂੜ ਦੁਆਰਾ ਨਹੀਂ ਪਾਇਆ ਜਾਂਦਾ।

ਹਉਮੈ ਸਬਦਿ ਜਲਾਏ।

ਭਾਵ ਗੁਰ ਸਬਦ ਦੁਆਰਾ ਹਉਮੈ ਨੂੰ ਫੂਕ ਸੁਟੇ।

ਇਵੇਂ ਜਿਵੇਂ ਔਂਕੜ ਅੰਤ ਵਾਲੇ ਪਦ ਅਨੇਕ ਹਨ, ਜਿਵੇਂ ਧਾਤੁ, ਧੇਨੁ, ਪਸੁ, ਵਸਤੁ, ਵਾਸੁ, ਆਦਿ ਪਰ ਜਦ ਮੁਕਤਾ ਅੰਤ ਸ਼ਬਦ ਦੇ ਅੰਤ ਤੇ ਔਂਕੜ ਲਗਿਆ ਹੁੰਦਾ ਹੈ ਤਾਂ ਇਹ ਇਕਵਚਨਦਾ ਸੰਕੇਤ ਹੁੰਦਾ ਹੈ। ਸਪਸ਼ਟਤਾ ਲਈ ਇਕੋ 'ਜਨ' ਸਬਦ ਦੇ ਤਿਨ ਰੂਪ ਵਿਚਾਰਨ ਯੋਗ ਹਨ—

੧) ਤੇਰੋ ਜਨੁ ਹਰਿ ਜਸ ਸੁਨਤ ਉਮਾਹਿਓ

੨) ਜਨ ਪਰਉਪਕਾਰੀ ਆਏ।

੩) ਨਾਨਕ ਜਨਿ ਗੁਰ ਪੂਰਾ ਪਾਇਆ।

ਪਹਿਲੀ ਤੁਕ ਵਿਚ 'ਜਨੁ' ਇਕ ਵਚਨ ਹੈ, ਦੂਜੀ ਵਿਚ ਜਨ ਬਹੁਵਚਨ ਹੈ ਤੇ ਤੀਜੀ ਤੁਕ ਵਿਚ ਇਕਵਚਨ ਕਰਤਾ ਕਾਰਕ ਦਾ ਰੂਪ ਹੈ ਕਿ ਜਨ ਨੇ ਪੂਰਨ ਗੁਰੂ ਪਾ ਲਿਆ ਹੈ। ਸਮੁਚੇ ਤੌਰ ਤੇ ਇਨ੍ਹਾਂ ਦੀ ਸਾਰਥਿਕਤਾ ਸਮਝਣ ਲਈ ਕੁਝ ਹੋਰ ਤੁਕਾਂ ਵਿਚਾਰਨੀਆਂ ਜ਼ਰੂਰੀ ਹਨ। ਸਿਆਣੇ ਪਾਠਕ ਖੁਦ ਅਨੁਭਵ ਕਰਨਗੇ ਕਿ ਇਸ ਸਿਹਾਰੀ ਔਂਕੜ ਦਾ, ਅਰਥ ਸਮਝਣ ਵਿਚ ਕਿਤਨਾ ਮਹੱਤਵ ਹੈ।

ਬੀਜੁ, ਬੀਜਿ ਦੇਖਿਓ ਬਹੁ ਪਰਕਾਰਾ।

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰ ਪੁਰਖੁ ਸੁਜਾਣੁ।

ਗੁਣ ਕਾਮਣ, ਕਾਮਣਿ ਕਰੇ, ਤਉ ਪਿਆਰੇ ਕਉ ਪਾਵੈ।

ਤਿਨ ਸੰਗਿ ਸੰਗੁ ਨ ਕੀਚਈ, ਨਾਨਕ ਜਿਨਾ ਅਪਣਾ ਸੁਆਉ।

ਮਨੁ ਤਨੁ ਸਚਾ ਸਚੁ ਮਨਿ, ਸਚੇ ਸਚੀ ਸੋਇ ।
ਮਨਮੁਖਿ ਕਥਨੀ ਹੈ ਪਰ ਰਹਿਤ ਨ ਹੋਈ ।
ਮਨਿ ਮੁਖਿ ਸੂਚੇ ਜਾਣੀਅਨਿ ਗੁਰਮੁਖਿ ਜਿਨਾ ਗਿਆਨ ।
ਤਿਨਾ ਦਰਿਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ।

ਇਹ ਵਰਤੋਂ ਹੀ ਪ੍ਰਤੱਖ ਦਸਦੀ ਹੈ ਕਿ ਇਸ ਸਿਹਾਰੀ ਔਂਕੜ ਲਾਉਣ ਦਾ ਖਾਸ ਪ੍ਰਯੋਜਨ ਸੀ । ਇਹ ਤਾਂ ਹੋ ਸਕਦਾ ਹੈ ਕਿਤੇ ਉਤਾਰਾ ਕਰਨਹਾਰ ਲਿਖਾਰੀਆਂ ਦੀ ਉਕਾਈ ਨਾਲ ਕਿਤੇ ਲਿਖਣ ਵਿਚ ਵਾਧ ਘਾਟ ਹੋ ਗਈ ਹੋਵੇ ਪਰ ਇਨ੍ਹਾਂ ਦੀ ਸਾਰਥਕਤਾ ਉਤੇ ਕੋਈ ਸੰਦੇਹ ਕਰਨ ਦੀ ਗੁੰਜ਼ੈਸ਼ ਨਹੀਂ । ਜੋ ਇਹ ਕਹਿੰਦੇ ਹਨ ਕਿ ਇਹ 'ਧੁਰ ਕੀ ਬਾਣੀ' ਹੈ, ਇਹ ਕਿਸੇ ਨੇਮਾਂ ਵਿਚ ਨਹੀਂ ਬੰਨ੍ਹੀ ਜਾ ਸਕਦੀ, ਉਨ੍ਹਾਂ ਦਾ ਇਹ ਕਥਨ ਦਰੁਸਤ ਨਹੀਂ, ਧੁਰ ਕੀ ਬਾਣੀ ਦਾ ਭਾਵ ਤਾਂ ਰੂਹਾਨੀ ਗਿਆਨ ਹੀ ਹੈ ਪਰ ਇਸ ਗਿਆਨ ਨੂੰ ਸਮਝਾਉਣ ਲਈ ਜੋ ਬੋਲੀ ਵਰਤੀ ਗਈ ਹੈ, ਉਹ ਉਸ ਸਮੇਂ ਦੇ ਭਾਸ਼ਾ-ਨੇਮਾਂ ਨੂੰ ਨਿਭਾ ਕੇ ਹੀ ਵਰਤੀ ਗਈ ਹੈ ।

ਸੋ ਇਹੋ ਜਿਹੇ ਮਹੱਤਵ ਪੂਰਣ ਭੇਦ ਨੂੰ ਲੱਭ ਕੇ ਸੂਤਰ-ਬੱਧ ਕਰਨਾ ਕਿਸੇ ਵਿਦਵਾਨ ਵਿਆਕਰਣੀ ਦਾ ਕੰਮ ਸੀ ਕਿਉਂਕਿ ਵਿਆਕਰਣੀ ਖੁਦ ਨੇਮ ਘੜਦਾ ਨਹੀਂ ਸਗੋਂ ਵਰਤਦੇ ਨੇਮਾਂ ਨੂੰ ਕੇਵਲ ਲੱਭ ਕੇ ਦਸਦਾ ਹੈ । ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਨੇਮਾਵਲੀ ਨੂੰ, ਪੂਰੀ ਤਰ੍ਹਾਂ ਮੂਰਤੀਮਾਨ ਕੀਤਾ ਅਤੇ ਉਸ ਅਨੁਸਾਰ ਇਤਨੇ ਬੜੇ ਵਿਸ਼ਾਲ ਗ੍ਰੰਥ ਦੇ ਕਈ ਵਰ੍ਹੇ ਲਾ ਕੇ—ਪਦਅਰਥ, ਅਰਥ ਤੇ ਭਾਵਾਰਥ ਦਸ ਜਿਲਦਾਂ ਸੰਪੂਰਣ ਕੀਤੇ, ਤਾਂਕਿ ਸਾਡੀ ਨਵੀਂ ਪਨੀਰੀ ਨੂੰ ਉਸ ਦੇ ਸਮਝਣ ਵਿਚ ਜ਼ਰਾ ਕਠਿਨਾਈ ਨ ਭਾਸੇ । ਇਸ ਤੋਂ ਬਿਨਾ ਨੌਵੀਂ ਦਸਵੀਂ ਜਿਲਦ ਦੇ ਅੰਤ ਵਿਚ 'ਗੁਰਮਤਿ ਅੰਗ ਸੰਗ੍ਰਹਿ' ਤੇ 'ਗੁਰਮਤਿ ਸਿਧਾਂਤ' ਸਿਰਲੇਖ ਹੇਠ ਗੁਰਮਤਿ ਦੇ ਅਨੇਕਾਂ ਪੱਖਾਂ ਉਤੇ ਲੋੜੀਦੀਆਂ ਤੁਕਾਂ ਦੇ ਕੇ ਵਿਸਤਾਰ ਪੂਰਬਕ ਚਾਨਣ ਪਾਇਆ ਗਿਆ ਹੈ ਜੋ ਸਲਾਹੁਣ ਯੋਗ ਹੈ ।

ਇਹ ਮਹਾਨ ਕਾਰਜ ਤੋਂ ਇਲਾਵਾ ਆਪ ਨੇ ਕੁਝ ਲੇਖ ਵੀ ਲਿਖੇ ਹਨ ਜਿਨ੍ਹਾਂ ਵਿਚ ਧਾਰਮਕ ਤੇ ਸਦਾਚਾਰਕ ਵਿਸ਼ਿਆਂ ਜਾਂ ਗੁਰਬਾਣੀ ਸਿਧਾਂਤਾਂ ਬਾਰੇ ਵਿਚਾਰ ਹੈ । ਆਪ ਦੀ ਗੱਦ ਸ਼ੈਲੀ ਆਪਦੇ ਜੀਵਨ ਵਾਂਙ ਬੜੀ ਹੀ ਨਿਰਛਲ ਤੇ ਸਾਦਗੀ ਭਰੀ ਹੈ । ਕਿਤੇ ਕੋਈ ਵਿੰਗ-ਵਲ ਨਹੀਂ, ਆਪਣੀ ਗੱਲ ਨੂੰ ਬੜੇ ਹੀ ਸਰਲ ਢੰਗ ਨਾਲ ਅੰਕਿਤ ਕੀਤਾ ਹੈ, ਜੋ ਵਿਸ਼ੇ ਛੋਹੇ ਗਏ, ਉਹ ਵੀ ਆਪਣੀ ਹੀ ਕਿਸਮ ਦੇ ਹਨ । ਮਿਸਾਲ ਲਈ ਪ੍ਰੋ. ਸਾਹਿਬ ਗੁਰਬਾਣੀ ਦੀਆਂ ਅੰਦਰਲੀਆਂ ਗਵਾਹੀਆਂ ਰਾਹੀਂ ਇਹ ਸਿਧ ਕਰ ਰਹੇ ਹਨ ਕਿ ਪਹਿਲੇ ਗੁਰੂ ਨੇ ਦੂਜੇ ਨੂੰ, ਦੂਜੇ ਨੇ ਤੀਜੇ ਤੇ ਫੇਰ ਅੱਗੇ ਬਾਣੀ ਦੀ ਸੌਂਪਣਾ ਹੋਈ । ਇਸ ਦੀ ਪੁਸ਼ਟੀ ਲਈ ਬਿਲਕੁਲ ਨਵੇਂ ਪਹਿਲੂ ਵਿਚਾਰ ਗੋਚਰੇ ਕੀਤੇ ਗਏ ਹਨ । ਇਸ ਤੋਂ ਇਲਾਵਾ 'ਪੰਜਾਬੀ ਸੁਹਜ ਪ੍ਰਕਾਸ਼' ਤੇ 'ਮੁਹਾਵਰਾਕੋਸ਼' ਰਾਹੀਂ ਸਾਡੇ ਸ਼ਬਦ ਭੰਡਾਰ ਦੀ ਸੋਹਣੀ ਵਿਆਖਿਆ ਕਰਕੇ ਵਡਿਆਈ ਪ੍ਰਗਟਾਈ ਗਈ ਹੈ ।

—0—

# ਸ. ਸ. ਚਰਨ ਸਿੰਘ ਸ਼ਹੀਦ

ਦੁਨੀਆਂ ਵਿਚ ਜੇ ਹਾਸੇ ਦੀ ਛਣਕਾਰ ਨ ਹੁੰਦੀ ਤਾਂ ਸ਼ਾਇਦ ਜ਼ਿੰਦਗੀ ਦਾ ਬਾਜ਼ਾਰ ਹੁਣ ਨੂੰ ਬੰਦ ਹੋ ਗਿਆ ਹੁੰਦਾ। ਕਿਤੇ ਕਿਤੇ ਕੋਈ ਨਾਰਦ ਵਰਗਾ ਬਹੁ-ਰੰਗੀ ਸੁਆਂਗੀ, ਬੀਰਬਲ ਵਰਗਾ ਗੱਲਾਂ ਦਾ ਖੱਟਿਆ ਖਾਣ ਵਾਲਾ ਦਾਨਾ ਜਾਂ ਕੋਈ ਜਾਦੂ ਦੇ ਡੰਡੇ ਵਾਲਾ ਚਤੁਰ ਸੁਥਰਾ ਆਉਂਦਾ ਹੈ ਜੋ ਹਸਾ ਹਸਾ ਕੇ ਗ਼ਮਾਂ ਤੇ ਉਦਾਸੀਆਂ ਨੂੰ ਭੁਲਾਉਂਦਾ ਤੇ ਖੇੜਾ ਵੰਡਦਾ ਜਾਂਦਾ ਹੈ ਅਤੇ ਸੰਸਾਰ ਦੀ ਮਹਿਫਲ ਵਿਚ ਰੌਣਕ ਲਗੀ ਰਹਿੰਦੀ ਹੈ। ਇਸੇ ਕਰ ਕੇ ਸਾਡੇ ਸਾਹਿਤ ਵਿਚ ਨਿਰੇ ਬਿਰਹੜੇ ਤੇ ਅਲਾਹੁਣੀਆਂ ਦੇ ਵੈਣ ਹੀ ਨਹੀਂ, ਸਿੱਠਾਂ ਤੇ ਵਿਅੰਗ ਦੀ ਵੀ ਚੁਟਕੀ ਪਾਈ ਗਈ ਹੈ ਕਿਉਂਕਿ ਸਾਹਿਤਕਾਰੀ ਕੋਈ ਗੁੰਗਿਆਂ ਮੋਨੀਆਂ ਦੀ ਮਹਿਫਲ ਨਹੀਂ ਤੇ ਨਾ ਹੀ ਇਹ ਨਿਰਾਪੁਰਾ ਗਿਆਨ ਗੋਸ਼ਟਾਂ ਦਾ ਗੜ੍ਹ ਹੈ। ਇਹ ਤਾਂ ਖੁਸ਼-ਰਹਿਣਿਆਂ ਤੇ ਖੁਸ਼ ਕਹਿਣਿਆਂ ਦੀ ਜਮਾਤ ਹੈ ਜਿਸ ਦਾ ਇਕੋ ਇਕ ਮੰਤਵ ਖੁਸ਼ੀਆਂ ਵੰਡਣਾ ਹੈ।

ਸ. ਸ. ਚਰਨ ਸਿੰਘ ਸ਼ਹੀਦ ਦੀ ਵਡਿਆਈ ਇਸੇ ਵਿਚ ਹੈ ਕਿ ਉਨ੍ਹਾਂ ਇਕ ਪੱਤਰਕਾਰ ਹੁੰਦਿਆਂ ਹਾਸੇ ਤਮਾਸ਼ੇ ਤੇ ਖੁਸ਼ੀਆਂ ਦੀਆਂ ਬੁੱਕਾਂ ਪੰਜਾਬੀ ਪਾਟਕਾਂ ਨੂੰ ਭਰ ਭਰ ਕੇ ਵੰਡੀਆਂ। ਮਨੋਰੰਜਕ ਲਿਖਤਾਂ ਦੁਆਰਾ ਲੋਕ-ਜੀਵਨ ਨੂੰ ਭਰਮਾਂ, ਵਹਿਮਾਂ ਤੇ ਕੁਰੀਤੀਆਂ ਦੇ ਜੰਜਾਲ ਤੋਂ ਛੁਡਾ ਦੇਣਾ ਤੇ ਨਾਲੇ ਹਸਾ ਦੇਣਾ ਦੂਹਰਾ ਹੁਨਰ ਹੈ ਜਿਸ ਨਾਲ ਸ਼ਹੀਦ ਜੀ ਦੀਆਂ ਦੋਵੇਂ ਜੇਬਾਂ ਭਰੀਆਂ ਹੋਈਆਂ ਸਨ। ਭਾਵੇਂ ਉਨ੍ਹਾਂ ਦੀਆਂ ਰਚਨਾਵਾਂ ਪੱਤਰਕਾਰੀ ਪੱਧਰ ਦੀਆਂ ਤੇ ਤੇਜ਼ ਤਿਖੇ ਕਟਾਖਾਂ ਵਾਲੀਆਂ ਹੁੰਦੀਆਂ ਸਨ ਪਰੰਤੂ ਇਕ ਸਿਆਣੇ ਨਿਸ਼ਾਨਚੀ ਵਾਂਗ ਲੇਖਕ ਦਾ ਸਪੱਸ਼ਟ ਨਿਸ਼ਾਨਾ ਜੀਵਨ ਨੂੰ ਸਿਖਿਆ ਦੇ ਕੇ ਉਚਿਆਉਣਾ ਸੀ, ਜਿਸ ਵਿਚ ਉਨ੍ਹਾਂ ਨੂੰ ਬੇਹਦ ਸਫਲਤਾ ਮਿਲੀ।

ਆਪ ਦਾ ਜਨਮ ਸ. ਸੂਬਾ ਸਿੰਘ ਜੀ ਦੇ ਘਰ ੧੮੯੧ ਈ. ਨੂੰ ਅੰਮ੍ਰਿਤਸਰ ਵਿਚ ਹੋਇਆ। ਪਿਤਾ ਧਰਮੀ ਵਿਚਾਰਾਂ ਦੇ ਸਨ, ਇਸ ਕਰ ਕੇ ਧਰਮ ਵਿਦਿਆ ਦੀ ਗੁੜ੍ਹਤੀ ਘਰ ਤੋਂ ਹੀ ਮਿਲੀ, ਸਾਹਿਤ ਦਾ ਇਸ਼ਕ ਪੰਡਤ ਹਜ਼ਾਰਾ ਸਿੰਘ ਜੀ ਗਿਆਨੀ ਤੋਂ ਲਗਾ। ਦਸ ਜਮਾਤਾਂ ਤੱਕ ਪੜ੍ਹਾਈ ਕਰਕੇ ਕਾਰੋਬਾਰ ਵਲ ਲਗ ਗਏ। ਇਹ ਸਮਾਂ ਸਿੰਘ ਸਭਾ ਲਹਿਰ ਦੀ ਚੜ੍ਹਦੀ ਕਲਾ ਦਾ ਸੀ ਜਿਸ ਦੇ ਹੜ੍ਹ ਅਗੇ ਪੁਰਾਣੇ ਭਰਮ ਵਹਿਮ ਤੇ ਮੰਨਤ-

ਨੈਤਾਂ ਰੁੜ੍ਹਦੀਆਂ ਜਾ ਰਹੀਆਂ ਸਨ। ਥਾਂ ਥਾਂ ਹੁੰਦੇ ਧਾਰਮਕ ਸ਼ਾਸਤ੍ਰਾਰਥ ਹਰ ਨੌਜੁਆਨ ਦੀ ਤੀਖਣ ਬੁਧੀ ਨੂੰ ਹੋਰ ਤਿਖੇਰਾ ਕਰਦੇ ਸਨ, ਇਹ ਚੇਤਨਤਾ ਦੀ ਲਹਿਰ ਹਰ ਸੁੱਤੇ ਜਾਗਦੇ ਨੂੰ ਥੋੜਾ ਬਹੁਤਾ ਹਲੂਣਾ ਦਿੰਦੀ ਜਾਂਦੀ ਸੀ। ਇਹ ਗੱਲ ਸ਼ਾਇਦ ੧੯੦੬ ਈ. ਦੀ ਹੈ ਜਦ ਚਰਨ ਸਿੰਘ ਨੇ ੧੫, ੧੬ ਸਾਲ ਦੀ ਉਮਰ ਵਿਚ ਹੀ ਖਾਲਸਾ ਸਮਾਚਾਰ ਦੇ ਦਫਤਰ ਵਿਚ ਨੌਕਰੀ ਕਰ ਲਈ, ਧਨੀ ਰਾਮ ਚਾਤ੍ਰਿਕ ਵੀ ਇਨ੍ਹੀ ਦਿਨੀਂ ਇਥੇ ਬਤੌਰ ਕਾਪੀ ਹੋਲਡਰ ਦੇ ਪ੍ਰੈਸ ਵਿਚ ਕੰਮ ਕਰਦੇ ਸਨ। ਨੌਜੁਆਨ ਭਾਈ ਵੀਰ ਸਿੰਘ ਦੀ ਕਲਮ ਇਨ੍ਹਾਂ ਸਾਰਿਆਂ ਲਈ ਇਕ ਨਵੇਂ ਪੂਰਨੇ ਪਾ ਰਹੀ ਸੀ। ਚਰਨ ਸਿੰਘ ਨੂੰ ਲਿਖਣ ਪੜ੍ਹਨ ਦਾ ਸ਼ੌਕ ਪਹਿਲਾਂ ਤੋਂ ਹੀ ਸੀ, ਉਹ ਦਫਤਰ ਤੋਂ ਬਚਦੇ ਸਮੇਂ ਵਿਚ ਵੀ ਇਸੇ ਕੰਮ ਲਗਿਆ ਰਹਿੰਦਾ। ਚੁਨਾਂਚਿ ੧੯੦੭ ਵਿਚ ਉਸ 'ਸ਼ਾਮ ਸੁੰਦਰ' ਨਾਂ ਦਾ ਇਕ ਨਾਵਲ ਆਪ ਲਿਖ ਕੇ ਪ੍ਰਕਾਸ਼ਤ ਵੀ ਕਰ ਦਿਤਾ। ਇਹ ਉਸ ਦੀ ਪਹਿਲੀ ਰਚਨਾ ਸੀ। ਖਾਲਸਾ ਬਰਾਦਰੀ ਕਾਫਜ ਸਾਧਕ ਦਲ ਨੇ ੧੯੦੯ ਵਿਚ 'ਬੀਰ' ਅਖਬਾਰ ਕੱਢਿਆ ਤੇ ਸ. ਚਰਨ ਸਿੰਘ ਇਸ ਦੇ ਸਟਾਫ ਵਿਚ ਆ ਗਏ ਤੇ ਅਖੀਰ ਚੀਫ ਐਡੀਟਰ ਬਣਾਏ ਗਏ। ੧੯੧੩-੧੪ ਵਿਚ ਇਹ ਪੱਤਰ ਰੋਜਾਨਾ ਤੇ ਕੁਝ ਸਮੇਂ ਲਈ ਦਿਨ ਵਿਚ ਦੋ ਵਾਰ ਪ੍ਰਕਾਸ਼ਤ ਹੁੰਦਾ ਰਿਹਾ। ਇਸੇ ਮੌਕੇ ਬਜ ਬਜ ਘਾਟ ਦੇ ਸਾਕੇ ਸਮੇਂ ਇਕ ਲੇਖ ਛਪਿਆ ਜਿਸ ਤੇ ਸਰਕਾਰ ਨੇ ਅਖਬਾਰ ਦੀ ਜ਼ਮਾਨਤ ਮੰਗ ਲਈ ਤੇ ਕੁਝ ਸਮੇਂ ਲਈ ਪਰਚਾ ਬੰਦ ਹੋ ਗਿਆ। ਪਰ ਸ. ਚਰਨ ਸਿੰਘ ਨਿਚਲੇ ਬੈਠਣ ਵਾਲੇ ਨੌਜੁਆਨ ਨਹੀਂ ਸਨ, ਉਨ੍ਹਾਂ ਦਸੰਬਰ ੧੯੧੧ ਨੂੰ 'ਸ਼ਹੀਦ' ਨਾਂ ਦਾ ਨਵਾਂ ਰੋਜ਼ਾਨਾ ਅਖਬਾਰ ਚਾਲੂ ਕਰ ਦਿਤਾ ਜਿਸ ਦੇ ਨਾਂ ਤੇ ਆਪ ਦਾ ਨਾਮ 'ਸ਼ਹੀਦ' ਪ੍ਰਸਿਧ ਹੋਇਆ।

ਜੇਹਾ ਕਿ ਅਸੀਂ ਪਹਿਲਾਂ ਹੀ ਲਿਖ ਆਏ ਹਾਂ ਕਿ ਸ. ਚਰਨ ਸਿੰਘ ਨੂੰ ਸਾਹਿਤਕ ਸ਼ੌਕ ਮੁਢ ਤੋਂ ਹੀ ਸੀ ਤੇ ਪੰਜਾਬੀ ਸਾਹਿਤ ਦੇ ਭੰਡਾਰ ਨੂੰ ਭਰਪੂਰ ਕਰਨ ਦਾ ਚਾਅ ਉਨ੍ਹਾਂ ਵਿਚ ਠਾਠਾਂ ਮਾਰ ਰਿਹਾ ਸੀ, ਇਸ ਕਰਕੇ ਉਹ ਦਿਨ੍ਹਾਂ ਪੱਤਰਕਾਰੀ ਦੇ ਕੰਮਾਂ ਵਿਚ ਰੁਝੇ ਹੋਏ ਵੀ ਸਾਹਿਤ ਰਚਨਾ ਵਲ ਲਗੇ ਰਹਿੰਦੇ ਸਨ। ਚੁਨਾਂਚਿ ਸਾਲ ੧੯੧੪ ਵਿਚ ਹੀ ਉਨ੍ਹਾਂ 'ਅਕਾਨਮੀ ਆਫ਼ ਹਿਉਮੈਨ ਲਾਇਫ, ਦਾ ਤਰਜਮਾ 'ਜੀਵਨ ਜੁਗਤੀ' ਨਾਂ ਹੇਠ ਪ੍ਰਕਾਸ਼ਤ ਕੀਤਾ ਜਿਸ ਦੇ ਛਾਪਣ ਲਈ ਮਹਾਰਾਜਾ ਭੁਪਿੰਦਰ ਸਿੰਘ ਵਾਲੀਏ ਪਟਿਆਲਾ ਤੋਂ ਪੰਜ ਸੌ ਰੁਪਈਆ ਇਮਦਾਦ ਵੀ ਹਾਸਲ ਕੀਤੀ। ਇਹ ਉਲਥਾ ਉਨ੍ਹਾਂ ਲਾਲਾ ਹਰਭਜਨ ਦਾਸ ਦੇ ਉਰਦੂ ਤਰਜਮੇ ਤੋਂ ਕੀਤਾ ਸੀ। ਇਸ ਦੀ ਭੂਮਿਕਾ ਵਿਚ ਆਪ ਲਿਖਦੇ ਹਨ :-

'ਭਾਰਤ ਵਰਸ਼ ਦੇ ਉਤਰ ਵਲ ਇਕ ਵੱਡਾ ਸਾਰਾ ਪਹਾੜੀ ਦੇਸ਼ ਹੈ ਜਿਸ ਨੂੰ ਤਿੱਬਤ ਆਖਦੇ ਹਨ ਅਤੇ ਆਰੀਆਂ ਦੀਆਂ ਧਰਮ ਪੁਸਤਕਾਂ ਵਿਚ ਲਿਖਿਆ ਹੈ ਕਿ ਸ੍ਰਿਸ਼ਟੀ ਦੀ ਉਤਪਤੀ ਸਭ ਤੋਂ ਪਹਿਲਾ ਤਿੱਬਤ ਵਿਚ ਹੀ ਹੋਈ ਸੀ। ਮੁੱਢ ਤੋਂ ਹੀ ਤਿੱਬਤ ਦੇ ਲੋਕ

ਆਪਣਿਆਂ ਗੁਰੂਆਂ ਦੀ ਜਿਨ੍ਹਾਂ ਨੂੰ ਲਾਮਾ ਕਹਿਆ ਜਾਂਦਾ ਹੈ, ਵਡੀ ਇਜ਼ਤ ਕਰਦੇ ਆਏ ਹਨ। ਚੀਨ ਦੇ ਵਿਦਵਾਨਾਂ ਦਿਆਂ ਦਿਲਾਂ ਵਿਚ ਮੁੱਦਤਾਂ ਤੋਂ ਇਹ ਖਿਆਲ ਚਲਿਆ ਆਉਂਦਾ ਸੀ ਕਿ ਮਹਾਂ ਲਾਮਾ ਦੇ ਗੁਪਤ ਤਹਿਖਾਨਿਆਂ ਵਿਚ ਪੁਰਾਣੀਆਂ ਲਿਖਤ ਦੀਆਂ ਪੋਥੀਆ ਦਾ ਇਕ ਤਕੜਾ ਢੇਰ ਹੈ। ਪਰ ਉਹ ਪੁਸਤਕਾਂ ਲੋਕਾਂ ਵਿਚ ਪ੍ਰਚਲਤ ਨਹੀਂ ਕੀਤੀਆਂ ਜਾਂਦੀਆਂ ਸਨ।

੧੭੪੯ ਈ. ਵਿਚ ਚੀਨ ਦੇ ਸ਼ਹਿਨਸ਼ਾਹ ਨੇ ਵਡੀ ਖੋਜ ਭਾਲ ਨਾਲ ਕਾਉਤਸੇ ਨਾਮੇ ਇਕ ਪੰਜਾਹ ਵਰ੍ਹੇ ਦੀ ਉਮਰ ਦੇ ਵਿਦਵਾਨ ਨੂੰ ਲੱਭਿਆ ਜਿਸ ਨੂੰ ਵਜ਼ੀਰ ਦੀ ਪਦਵੀ ਬਖਸ਼ ਕੇ ਅਣਗਿਣਤ ਧਨ ਭੇਟਾ ਦੇਣ ਲਈ ਅਤੇ ਇਕ ਬਿਨੈ-ਪੱਤਰ ਦੇ ਕੇ ਮਹਾਂ ਲਾਮਾ ਦੀ ਸੇਵਾ ਵਿਚ ਘੱਲਿਆ। ਕਾਉਤਸੇ ਕਈ ਹਫ਼ਤੇ ਪੁਰਾਣੀਆਂ ਪੁਸਤਕਾਂ ਨੂੰ ਵੇਖਦਾ, ਪੜ੍ਹਦਾ ਅਤੇ ਉਨ੍ਹਾਂ ਦੀ ਨਕਲ ਕਰਦਾ ਰਿਹਾ। ਉਨ੍ਹਾਂ ਪੁਸਤਕਾਂ ਵਿਚੋਂ ਦੋ ਸੰਸਕ੍ਰਿਤ ਵਿਚ ਲਿਖੀਆਂ ਹੋਈਆਂ ਮਿਲੀਆਂ। ੧੭੪੯-੫੦ ਈ. ਵਿਚ ਕਿਸੇ ਪ੍ਰੇਮੀ ਨੇ ਇਕ ਸੰਸਕ੍ਰਿਤ ਪੁਸਤਕ ਦਾ ਉਲਥਾ ਅੰਗਰੇਜ਼ੀ ਵਿਚ ਕੀਤਾ ਜਿਹੜਾ ੧੭੫੧ ਈ. ਵਿਚ ਛਪਿਆ। ਉਸ ਦਾ ਅੰਗਰੇਜ਼ੀ ਨਾਂ 'ਐਕੌਨਮੀ ਆਫ ਹਿਊਮਨ ਲਾਇਫ' ਸੀ।

ਫ਼ਰਾਂਸ, ਇਟਲੀ, ਜਰਮਨੀ ਤੇ ਵੇਲਜ਼ ਦੀਆਂ ਜ਼ਬਾਨਾਂ ਵਿਚ ਵੀ ਏਸ ਦੇ ਉਲਥੇ ਛਪੇ। ਹਿੰਦੂਸਤਾਨ ਵਿਚ ਵੀ ਇਸ ਦੇ ਉਲਥੇ ਬੰਗਲਾ, ਮਰਾਠੀ, ਉਰਦੂ, ਹਿੰਦੀ ਆਦਿ ਬੋਲੀਆਂ ਵਿਚ ਹੋ ਚੁਕੇ ਹਨ। ਇਹ ਉਹੋ ਵਡ-ਮੁੱਲੀ ਪੁਸਤਕ ਹੈ, ਜੋ 'ਜੀਵਨ ਜੁਗਤੀ' ਨਾਮ ਧਰਾ ਕੇ ਹਾਜ਼ਰ ਹੋਈ ਹੈ।'

'ਮੈਂ ਮੰਨਦਾ ਹਾਂ ਕਿ ਏਸ ਪੁਸਤਕ ਵਿਚ ਕਹਾਣੀਆਂ, ਨਾਵਲ ਦੇ ਢੰਗ ਪ੍ਰੇਮ ਦੀਆਂ ਕਥਾਂ ਅਤੇ ਜੰਗਾਂ ਜੁੱਧਾਂ ਦੇ ਹਾਲ ਆਦਿਕ ਦਾ ਕਰਾਰਾ ਮਸਾਲਾ ਨ ਹੋਣ ਕਰ ਕੇ ਏਸ ਪੁਸਤਕ ਨੂੰ ਪੜ੍ਹਨਾ ਆਮ ਲੋਕਾਂ ਲਈ ਅਲੂਣੀ ਸਿਲਾ ਚੱਟਣ ਵਤ ਬੇਸੁਆਦ ਤੇ ਔਖਾ ਹੋ ਜਾਵੇਗਾ ਪਰ ਨਾਲ ਹੀ ਮੈਨੂੰ ਇਹ ਵੀ ਨਿਸ਼ਚਾ ਹੈ ਕਿ ਸੱਚ ਦ ਖੋਜੀ ਅਤੇ ਨੇਕੀ ਦੇ ਪ੍ਰੇਮੀ ਏਸ ਪੁਸਤਕ ਨੂੰ ਆਪਣੇ ਹਿਰਦੇ ਵਿਚ ਡੂੰਘੇ ਪ੍ਰੇਮ ਦੀ ਥਾਂ ਦੇਣਗੇ ਅਤੇ ਸਮਝਦਾਰ ਤੇ ਸਿਆਣੇ ਲੋਕਾਂ ਵਿਚ ਇਹ ਨਿਮਾਣੀ ਪੋਥੀ ਚੰਗਾ ਆਦਰ ਪਾਏਗੀ।'

ਇਹ ਭੂਮਿਕਾ ੧੧ ਜਨਵਰੀ ੧੯੧੪ ਦੀ ਲਿਖੀ ਹੋਈ ਹੈ।

ਸੋ ਅਜ ਤੋਂ ਸੱਤਰ ਵਰ੍ਹੇ ਪਹਿਲਾਂ ਅਜੇਹੀਆਂ ਉਪਯੋਗੀ ਪੁਸਤਕਾਂ ਨੂੰ ਪੰਜਾਬੀ ਵਿਚ ਲਿਆਉਣ ਦਾ ਸ਼ੌਕ ਯਾ ਭਾਈ ਮੋਹਨ ਸਿੰਘ ਵੈਦ ਜੀ ਦੇ ਹਿਸੇ ਆਇਆ ਯਾ ਫਿਰ ਸ. ਚਰਨ ਸਿੰਘ ਸ਼ਹੀਦ ਜੀ ਨੇ ਇਸ ਪਾਸੇ ਕੋਸ਼ਿਸ਼ ਕੀਤੀ।

'ਸ਼ਹੀਦ' ਅਖਬਾਰ ਨੇ ਅਜੇ ਚਾਲ ਹੀ ਫੜੀ ਸੀ ਕਿ ਇਕ ਆਰੀਆਂ ਸਮਾਜੀਆਂ ਬਾਰੇ ਲੇਖ ਲਿਖਣ ਬਦਲੇ ਅਦਾਲਤ ਵਲੋਂ ਸ. ਚਰਨ ਸਿੰਘ ਜੀ ਨੂੰ ਚਾਰ ਹਜ਼ਾਰ ਰੁਪਏ

ਜੁਰਮਾਨਾ ਹੋ ਗਿਆ, ਇਸ ਕਰਕੇ ਅੰਮ੍ਰਿਤਸਰ ਦੇ ਪ੍ਰੈਸ ਇਸ ਨੂੰ ਛਾਪਣ ਤੋਂ ਇਨਕਾਰੀ ਹੋ ਗਏ। ਕੁਝ ਦਿਨਾਂ ਬਾਦ ਆਪ ਅਖਬਾਰ ਦਾ ਦਫਤਰ ਲਾਹੌਰ ਲੈ ਗਏ. ਉਥੇ ਵੀ ਇਕ ਲੇਖ ਉਤੇ ਇਤਰਾਜ਼ ਹੋਣ ਤੇ ਹੋਰ ਜ਼ਮਾਨਤ ਮੰਗ ਲਈ ਗਈ ਤੇ ਇਹ ਅਖਬਾਰ ਸਦਾ ਲਈ ਬੰਦ ਹੋ ਗਿਆ।

ਇਉਂ ਸਰਕਾਰੀ ਸਖਤੀਆਂ ਦਾ ਸ਼ਿਕਾਰ ਹੋ ਕੇ ਕੁਝ ਅਰਸੇ ਲਈ ਸ. ਚਰਨ ਸਿੰਘ ਦੀ ਮਾਨਸਕ ਬੇੜੀ ਘੁੰਮਣ ਘੇਰੀਆਂ ਵਿਚ ਆ ਗਈ। ਕੋਈ ਵੱਡੀ ਗੱਲ ਨਹੀਂ ਕਿ ਇਸ ਨੌਜਵਾਨ ਦੀ ਤੂਫਾਨੀ ਕਲਮ ਤੋਂ ਡਰ ਕੇ ਸਰਕਾਰੀ ਪੱਧਰ ਤੇ ਹੀ ਕੋਈ ਵਿਉਂਤ ਵਿਉਂਤੀ ਗਈ ਹੋਵੇ ਯਾ ਕੋਈ ਹੋਰ ਹੀ ਐਸਾ ਕਾਰਣ ਹੋਵੇ। ੧੯੧੫ ਈ. ਵਿਚ ਸ. ਚਰਨ ਸਿੰਘ ਜੀ ਨੇ ਰਿਆਸਤ ਨਾਭਾ ਦੀ ਮੁਲਾਜ਼ਮਤ ਕਰਨਾ ਪਰਵਾਣ ਕਰ ਲਈ, ਇਥੇ ਪਬਲਿਸਟੀ ਮਹਿਕਮੇਂ ਵਿਚ ਸ ਦੀਵਾਨ ਸਿੰਘ ਮਫਤੂਨ, ਸ. ਸੋਹਣ ਸਿੰਘ ਰਾਹੀ ਤੇ ਮਿ. ਐਸ. ਰੰਗਾ ਆਦਿ ਆਪ ਦੇ ਸਾਥੀ ਸਨ। ਇਹ ਸਾਰੇ ਨੌਜਵਾਨ ਕੌਮਪ੍ਰਸਤੀ ਖਿਆਲਾਂ ਵਾਲੇ ਸਨ ਅਤੇ ਮਹਾਰਾਜਾ ਗੁਰਚਰਨ ਸਿੰਘ ਵੀ ਖੁਦ ਅਜੇਹੇ ਵਿਚਾਰ ਰਖਦੇ ਸਨ।

ਇਥੇ ਆਪ ਨੂੰ ਮਹਾਨ ਵਿਦਵਾਨ ਭਾਈ ਸਾਹਿਬ ਕਾਨ੍ਹ ਸਿੰਘ ਤੇ ਗਿਆਨੀ ਗਿਆਨ ਸਿੰਘ ਜੀ ਦੀ ਸੰਗਤ ਦਾ ਸੁਭਾਗ ਵੀ ਕਾਫੀ ਚਿਰ ਮਿਲਿਆ। ਇਨ੍ਹਾਂ ਦਿਨਾਂ ਵਿਚ ਹੀ ਨਾਭੇ ਪਟਿਆਲੇ ਦਾ ਝਗੜਾ ਚਲ ਪਿਆ, ਅਕਾਲੀ ਲਹਿਰ ਵੀ ਉਭਰ ਰਹੀ ਸੀ। ਮਹਾ-ਰਾਜਾ ਨਾਭਾ ਅਕਾਲੀਆਂ ਦਾ ਪੱਕਾ ਹਿਮੈਤੀ ਸੀ ਪਰ ਮਹਾਰਾਜਾ ਪਟਿਆਲਾ ਬਰਤਾਨਵੀ ਵਫਾਦਾਰੀ ਵਿਚ ਫਰਕ ਨਹੀਂ ਸੀ ਪੈਣ ਦੇਣਾ ਚਾਹੁੰਦਾ ਸੀ, ਇਸ ਲਈ ਅਕਾਲੀ ਆਗੂਆਂ ਤੇ ਸਖਤੀ ਕਰਨਾ ਅਪੁਣਾ ਫਰਜ਼ ਸਮਝਦਾ ਸੀ। ਪਤਾ ਨਹੀਂ ਕੀ ਕਾਰਣ ਹੋਇਆ, ਕੁਝ ਚਿਰ ਪਿਛੋਂ ਸ. ਚਰਨ ਸਿੰਘ ਰਿਆਸਤ ਪਟਿਆਲੇ ਦੀ ਨੌਕਰੀ ਵਿਚ ਚਲੇ ਗਏ। ਇਥੇ ਮਹਾਰਾਜੇ ਨੇ ਆਪ ਦੀ ਕਾਫੀ ਇਜ਼ਤ ਵਡਿਆਈ ਕੀਤੀ ਅਤੇ 'ਰਾਜ ਕਵੀ' ਦੀ ਪਦਵੀ ਦੇ ਕੇ ਸਨਮਾਨਿਆਂ।

ਇਹ ਵੀ ਕਿਹਾ ਜਾਂਦਾ ਹੈ ਕਿ ਮਹਾਰਾਜਾ ਪਟਿਆਲਾ ਨੇ ਆਪ ਨੂੰ ਕਾਫ਼ੀ ਦੌਲਤ ਦਿਤੀ ਤੇ ਆਪ ਨੇ ਅੰਮ੍ਰਿਤਸਰ ਵਿਚ 'ਗੁਰੂ ਖ਼ਾਲਸਾ ਪ੍ਰੈਸ' ਆ ਲਾਇਆ। ੧੭ ਮਈ ੧੯੨੨ ਨੂੰ 'ਜਥੇਦਾਰ' ਨਾਂ ਦਾ ਅਖਬਾਰ ਵੀ ਕਢਿਆ ਪਰ ਇਹ ਸਰਕਾਰੀ ਪਰਚਾ ਸਮਝਿਆ ਗਿਆ ਤੇ ਚਲ ਨ ਸਕਿਆ।

ਇਸ ਪਿਛੋਂ ਸ. ਚਰਨ ਸਿੰਘ ਨੇ ਰਿਆਸਤੀ ਤਾਬਿਆਦਾਰੀ ਦੇ ਜੰਜਾਲ ਤੋਂ ਪੂਰੀ ਤਰ੍ਹਾਂ ਮੁਕਤ ਹੋ ਕੇ ੧੯੨੬ ਵਿਚ 'ਮੌਜੀ' ਅਖਬਾਰ ਕੱਢਿਆ, ਇਸ ਅਖਬਾਰ ਦੇ ਜਨਮ ਨਾਲ ਸ਼ਹੀਦ ਜੀ ਦੀ ਕਲਮ ਦਾ ਵੀ ਅਨੋਖਾ ਕਾਇਆ ਕਲਪ ਹੋ ਗਿਆ, ਪਹਿਲੇ ਆਪ ਦੀਆਂ ਲਿਖਤਾਂ ਵਿਚ ਕੋਈ ਵਧੇਰੇ ਹਾਸਰਸ ਦਿਖਾਈ ਨਹੀਂ ਸੀ ਦੇਂਦਾ, ਪਰ 'ਮੌਜੀ' ਹਾਸਰਸੀ ਰੰਗ ਨਾਲ ਭਰਪੂਰ ਸੀ ਤੇ ਇਹ ਅਖਬਾਰ ਨੂੰ ਲੈ ਨਿਕਲੇ ਯਾ ਦੂਜੇ ਸ਼ਬਦਾਂ

ਵਿਚ ਇਉਂ ਕਹੋ ਕਿ ਇਹ ਅਖਬਾਰ ਉਨ੍ਹਾਂ ਨੂੰ ਅਗੇ ਲੈ ਨਿਕਲਿਆ । ਇਸ ਪਰਚੇ ਦੇ ਮਨੋਰੰਜਕ ਹੋਣ ਕਾਰਨ ਇਤਨੀ ਮੰਗ ਵਧੀ ਕਿ ਦਸ ਦਸ ਹਜ਼ਾਰ ਕਾਪੀ ਵੀ ਛਪਦੀ ਰਹੀ ਅਤੇ ਸਪੈਸ਼ਲ ਨੰਬਰ ਪੱਚੀ ਪੱਚੀ ਹਜ਼ਾਰ ਤੱਕ ਦੀ ਗਿਣਤੀ ਵਿਚ ਵੀ ਛਪੇ । ਪੰਜਾਬੀ ਪੱਤਰਕਾਰੀ ਵਿਚ ਅਜੇਹੀ ਸਫ਼ਲਤਾ ਉਦੋਂ ਇਕ ਰਿਕਾਰਡ ਹੀ ਸੀ ਜੋ ਅਜੇ ਤੱਕ ਯਾਦ ਕੀਤਾ ਜਾਂਦਾ ਹੈ । ੧੯੨੯ ਵਿਚ ਆਪ ਨੇ 'ਹੰਸ' ਨਾਂ ਦਾ ਇਕ ਸਾਹਿਤਕ ਮਾਸਕ ਪੱਤਰ ਕੱਢਿਆ ਜੋ ਸਾਰੇ ਦਾ ਸਾਰਾ ਆਰਟ ਪੇਪਰ ਤੇ ਛਪਿਆ ਕਰਦਾ ਸੀ ਪਰ ਇਹ ਜ਼ਿਆਦਾ ਦੇਰ ਨ ਚਲ ਸਕਿਆ । ਪੰਜਾਬੀ ਸਭਾ ਵਲੋਂ ੧੯੨੮ ਵਿਚ ੨੩ ਸਤੰਬਰ ਨੂੰ ਸ਼ਿਮਲੇ ਡੈਵੀਕੋ ਹਾਲ ਬਾਲ ਰੂਮ ਵਿਚ ਇਕ ਸ਼ਾਨਦਾਰ ਪੰਜਾਬੀ ਦਰਬਾਰ ਹੋਇਆ ਜਿਸ ਦੇ ਸ਼ਹੀਦ ਜੀ ਮੋਢੀ ਪ੍ਰਬੰਧਕਾਂ ਵਿਚੋਂ ਸਨ । ਫਿਰ ੧੯੩੧ ਵਿਚ ਸੈਂਟਰਲ ਪੰਜਾਬੀ ਸਭਾ ਬਣੀ, ਇਸ ਦੇ ਸ. ਚਰਨ ਸਿੰਘ ਪ੍ਰਧਾਨ ਥਾਪੇ ਗਏ ਤੇ ਚੀਫ਼ ਸਕੱਤਰ ਲਾਲਾ ਧਨੀ ਰਾਮ ਚਾਤ੍ਰਿਕ ਜੀ ਨੀਅਤ ਹੋਏ, ਇਸ ਸਭਾ ਦੇ ਪ੍ਰਬੰਧ ਹੇਠ ੨੮ ਅਗਸਤ ੧੯੩੨ ਨੂੰ ਸ਼ਿਮਲੇ ਸਰਬ ਹਿੰਦ ਪੰਜਾਬੀ ਦਰਬਾਰ ਹੋਇਆ, ਜਿਸ ਨੇ ਪੰਜਾਬੀ ਦੀਆਂ ਥਾਂ ਥਾਂ ਧੁੰਮਾਂ ਪਾ ਦਿਤੀਆਂ, ਇਸ ਸਭ ਕੁਝ ਦਾ ਸੇਹਰਾ ਸ਼ਹੀਦ ਜੀ ਨੂੰ ਹੀ ਜਾਂਦਾ ਸੀ ।

ਫਿਰ ਆਪ ਨੇ ਪੰਜਾਬੀ ਦੇ ਵਿਕਾਸ ਲਈ 'ਪੰਜਾਬੀ ਟਕਸਾਲ' ਕਾਇਮ ਕੀਤੀ ਜਿਸ ਦੇ ਆਪ ਗਵਰਨਰ ਸਨ । ਇਸ ਅਧੀਨ ਪੰਜਾਬੀ ਹਾਲ, ਪੰਜਾਬੀ ਲਾਇਬਰੇਰੀ, ਪੰਜਾਬੀ ਕਾਨਫਰੰਸਾਂ ਤੇ ਡਿਕਸ਼ਨਰੀਆਂ ਆਦਿ ਬਣਾਉਣ ਦੀਆਂ ਵਿਉਂਤਾਂ ਸਨ । ਆਪ ਨੇ 'ਸ਼ੁਧ ਗੁਰਬਾਣੀ ਟ੍ਰਸਟ' ਦੀ ਵੀ ਸਥਾਪਨਾ ਕੀਤੀ ਤਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਪਾਈ ਵਿਚ ਕੋਈ ਉਕਾਈ ਨ ਰਹੇ । 'ਕਲਗੀਧਰ ਕਾਵਯ ਕਾਲਜ' ਚਲਾਇਆ ਜਿਸ ਨਾਲ ਆਮ ਸਿਖਾਂਦਰੂਆਂ ਨੂੰ ਛੰਦ, ਅਲੰਕਾਰ ਤੇ ਹੋਰ ਕਾਵਿ-ਨਿਯਮਾਂ ਦਾ ਗਿਆਨ ਹੋ ਸਕੇ । ਇਸ ਕਿਸਮ ਦੀਆਂ ਬਹੁ-ਪੱਖੀ ਵਿਉਂਤਾਂ ਦਸਦੀਆਂ ਹਨ ਕਿ ਸ਼ਹੀਦ ਜੀ ਦੇ ਦਿਲ ਦਿਮਾਗ਼ ਵਿਚ ਪੰਜਾਬੀ ਉਨਤੀ ਲਈ ਕਿਤਨਾ ਉਤਸ਼ਾਹ ਤੇ ਉਮਾਹ ਸੀ ਪਰ ਕੁਦਰਤ ਨੂੰ ਕੁਝ ਹੋਰ ਹੀ ਭਾਉਂਦਾ ਸੀ ਆਪ ਪੰਜਾਬੀ ਦਰਬਾਰ ਦੇ ਪ੍ਰਬੰਧ ਲਈ ਹੀ ਸ਼ਿਮਲੇ ਗਏ ਹੋਏ ਸਨ ਕਿ ਉਥੇ ਅਚਾਨਕ ਬੀਮਾਰ ਹੋ ਗਏ ਤੇ ੨੪ ਅਗਸਤ ੧੯੩੫ ਨੂੰ ਹਸਪਤਾਲ ਵਿਚ ਹੀ ਅਕਾਲ ਚਲਾਣਾ ਕਰ ਗਏ ।

ਆਪ ਦੀ ਰਚਨਾਵਲੀ ਦਾ ਵੇਰਵਾ ਇਸ ਪਰਕਾਰ ਹੈ :

ਬਾਦਸ਼ਾਹੀਆਂ (ਕਵਿਤਾ), ਬੇਪ੍ਰਵਾਹੀਆਂ, ਸ਼ਹਿਨਸ਼ਾਹੀਆਂ, ਅਰਸ਼ੀ ਕਿੰਗਰੇ, ਰਾਜਸੀ ਹੁਲਾਰੇ, ਇਸ਼ਕ ਮੁਸ਼ਕ, ਜੀਵਨ ਜੁਗਤੀ, ਨਿਪੋਲੀਅਨ ਬੋਨਾਪਾਰਟ, ਢਾਈ ਸੌ ਹੀਰੇ, ਖ਼ੂਨੀ ਹਾਰ, ਸ਼ਾਮ ਸੁੰਦਰ (ਨਾਵਲ), ਚੰਦਲ ਮੂਰਤੀ, ਦਲੇਰ ਕੌਰ, (ਦੋ ਭਾਗ) ਰਣਜੀਤ ਕੌਰ ਦੋ ਵਹੁਟੀਆਂ, ਬਾਦਸ਼ਾਹੀ ਚੋਜ, ਕਾਲਾ ਦੇਗੀ ਦੀ ਲੁਟ, ਜੋਗਣ

ਜਾਦੂਗਰਨੀ, ਜਗਤ ਤਮਾਸ਼ਾ (ਤਿੰਨ ਭਾਗ), ਕੌਣ ਜਿੱਤਿਆ, ਜ਼ਬੇਲਾ, ਹਸਦੇ ਹੰਝੂ (ਕਹਾਣੀਆਂ), ਸ਼ਹੀਦ ਟਕੋਰਾਂ, ਸੁਆਦ ਦੇ ਟੋਕਰੇ, ਹਾਸੇ ਦੀ ਬਰਖਾ, ਦਿਲ ਪਰਚਾਵੇ, ਦਿਲ ਦੇ ਪੁਆੜੇ, ਮੰਨੋਂ ਭਾਵ ਨ ਮੰਨੋ, ਸ੍ਰੀ ਪ੍ਰਤਾਪ ਉਦਯ. ਭਰਤਰੀ ਨੀਤੀ, ਵਿਦੁਰ ਨੀਤੀ, ਸੁਦਾਮਾ ਨੀਤੀ, ਕਨਫਯੂਸਿਸ ਨੀਤੀ, ਸਾਅਦੀ ਨੀਤੀ, ਗ੍ਰਿਸਤ ਦੀ ਬੇੜੀ, ਅਖੁੱਟ ਖਜ਼ਾਨੇ ਦੀ ਚਾਬੀ ਆਦਿ।

ਸ਼ਹੀਦ ਜੀ ਦੀ ਪੰਜਾਬੀ ਸੇਵਾ ਬਹੁਪੱਖੀ ਹੈ, ਬਤੌਰ ਪੱਤਰਕਾਰ ਦੇ, ਹਾਸਰਸੀ ਨਿਬੰਧਕਾਰ ਤੇ ਹਾਸਰਸੀ ਕਵੀ ਦੇ ਉਨ੍ਹਾਂ ਅਥਾਹ ਕਲਮ ਵਗਾਈ। ਫਿਰ ਇਸ ਲਿਖਤੀ ਸੇਵਾ ਤੋਂ ਇਲਾਵਾ ਸੈਂਟ੍ਰਲ ਪੰਜਾਬੀ ਸਭਾ ਅਤੇ ਪੰਜਾਬੀ ਟਕਸਾਲ ਬਣਾ ਕੇ ਉਨ੍ਹਾਂ ਪੰਜਾਬੀ ਕਾਨਫਰੰਸਾਂ ਤੇ ਪੰਜਾਬੀ ਕਵੀ ਦਰਬਾਰਾਂ ਦੀ ਉਹ ਛਹਿਬਰ ਲਾਈ ਕਿ ਇਕ ਵੇਰ ਸਭ ਹਿੰਦੂ ਮੁਸਲਮਾਨ ਤੇ ਸਿਖ ਅਤੇ ਅਮੀਰ ਗਰੀਬ ਪੰਜਾਬੀ ਮਾਤਾ ਦੇ ਚਰਨ-ਸੇਵਕ ਬਣਦੇ ਗਏ ਅਤੇ ਜਗ੍ਹਾ ਜਗ੍ਹਾ ਪੰਜਾਬੀ ਦੀ ਚਰਚਾ ਹੋਣ ਲਗੀ। ਇਹ ਇਕ ਬੜੀ ਵਡੀ ਪ੍ਰਾਪਤੀ ਸੀ ਕਿ ਇਕ ਸਿਆਣੇ ਨੇਤਾ ਵਾਂਗ ਸ਼ਹੀਦ ਜੀ ਨੇ ਇਸ ਮੁਹਾਜ਼ ਉਤੇ ਸਭ ਨੂੰ ਇਕੱਠਿਆਂ ਕਰ ਲਿਆ ਤੇ ਉਹ ਸਾਰੇ ਇਕੋ ਅਵਾਜ਼ ਨਾਲ ਪੰਜਾਬੀ ਦੀ ਉਨਤੀ ਦੀਆਂ ਵਿਉਂਤਾਂ ਵਿਉਂਤਣ ਲਗੇ।

ਆਪ ਦੀ ਵਚਿਤ੍ਰ ਸ਼ਖਸੀਅਤ ਬਾਰੇ ਮੌਲਾ ਬਖਸ਼ ਕੁਸ਼ਤਾ ਲਿਖਦੇ ਹਨ—

'ਕਲਮ ਵਿਚ ਬੜੀ ਰਵਾਨੀ, ਸ਼ਕਤੀ ਤੇ ਜ਼ੋਰ ਸੀ। ਲੀਡਰੀ, ਅਖਬਾਰ-ਨਵੀਸੀ, ਸ਼ਾਇਰੀ ਤੇ ਸਮਾਜਕ ਮੇਲ ਜੋਲ ਸਭ ਕੰਮ ਨਾਲੋ ਨਾਲ ਕਰਦੇ ਰਹੇ। ਮੁਹੱਬਤ, ਖਲੂਸ ਤੇ ਮਿਤਰਤਾਈ ਦੀ ਮੂੰਹ-ਬੋਲਦੀ ਤਸਵੀਰ ਸਨ। ਪੰਜਾਬੀ ਬੋਲੀ ਦੇ ਬਣਾਣ ਸੰਵਾਰਨ ਲਈ ਜਿਤਨਾ ਕੰਮ ਥੋੜੇ ਚਿਰ ਵਿਚ ਸ਼ਹੀਦ ਜੀ ਨੇ ਕੀਤਾ ਏ, ਉਹ ਦੀ ਮਿਸਾਲ ਨਹੀਂ ਮਿਲਦੀ। ਰਾਜਿਆਂ, ਰਾਣਿਆਂ ਦੀ ਦੌਲਤ ਤੇ ਇਕ ਗਰੀਬ ਪੰਜਾਬੀ ਸ਼ਾਇਰ ਦੀ ਸ਼ਾਇਰੀ ਇਕੋ ਵੇਲੇ ਤੇ ਇਕੋ ਜੇਹੀ ਲੈ ਕੇ ਪੰਜਾਬੀ ਮਾਤ ਬੋਲੀ ਦੀ ਇਮਾਰਤ ਉਸਾਰੀ।'

[ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਪੰਨਾ ੪੦੮

ਕਵੀ ਦੇ ਰੂਪ ਵਿਚ ਆਪ ਨੇ 'ਚਰਨ', 'ਸ਼ਹੀਦ' ਜਾਂ ਮਹਾਂਕਵੀ 'ਸੁਥਰਾ' ਨਾਮ ਹੇਠ ਲਿਖਿਆ ਹੈ। ਜਦੋਂ ੧੯੨੬ ਵਿਚ ਮੌਜੀ ਅਖਬਾਰ ਕੱਢਿਆ ਤਾਂ ਸੁਥਰਾ ਨਾਂ ਹੇਠ ਹਾਸਰਸੀ ਸੁਧਾਰਕ ਕਵਿਤਾ ਅਤੇ ਬਾਬੇ ਵਰਿਆਮੇ ਦੇ ਨਾਂ ਹੇਠ ਮਨੋਰੰਜਕ ਲੇਖ ਇਸ ਦੇ ਲਾਜ਼ਮੀ ਫੀਚਰ ਬਣ ਗਏ, ਇਨ੍ਹਾਂ ਦੋ ਚੀਜ਼ਾਂ ਨੇ ਹੀ ਸ਼ਹੀਦ ਜੀ ਦੀ ਕਲਮ ਦੇ ਡੰਕੇ ਵਜਾਏ।

'ਬਾਦਸ਼ਾਹੀਆਂ' ਨਾਮ ਹੇਠ ੧੦੧ ਕਵਿਤਾਵਾਂ ੧੯੩੨ ਵਿਚ ਛਪੀਆਂ ਤੇ ਉਨ੍ਹਾਂ ਦੀ ਮੌਤ ਬਾਦ 'ਬੇਪ੍ਰਵਾਹੀਆਂ' ਅਤੇ 'ਸ਼ਹਿਨਸ਼ਾਹੀਆਂ' ਦੋ ਹੋਰ ਸੰਗ੍ਰਹਿ ਪ੍ਰਕਾਸ਼ਤ ਹੋਏ। ਕਵੀ ਨੂੰ ਅਪਣੀ ਕਲਮ ਤੇ ਮਾਣ ਸੀ :—

ਮੇਰੇ ਲਈ ਆਨੰਦ ਦਾ ਭੰਡਾਰ ਹੈ ਮੇਰੀ ਕਲਮ
ਦੁਨੀਆਂ ਲਈ ਪੱਚੀਸਵਾਂ ਅਵਤਾਰ ਹੈ ਮੇਰੀ ਕਲਮ।
ਕੰਨਾਂ 'ਚ ਅੰਮ੍ਰਿਤ ਡੋਲ੍ਹਦੀ ਜਦ ਬੋਲਦੀ ਮੇਰੀ ਕਲਮ
ਲੱਖ ਰਾਜ਼ ਰੱਬੀ ਹਸਦਿਆਂ ਹੀ ਖੋਲ੍ਹਦੀ ਮੇਰੀ ਕਲਮ।
ਮੈਂ ਬ੍ਰਹਮ ਹਾਂ ਸੁਥਰਾ ਤੇ ਮਾਯਾ ਰੂਪ ਹੈ ਮੇਰੀ ਕਲਮ
ਨਿਤ ਹੁਕਮਰਾਨੀ ਕਰੇ ਭੂਪਾਂ ਭੂਪ ਨੂੰ ਮੇਰੀ ਕਲਮ।
ਸੀਂਗੇ ਦੁਆ ਪਾਟੇ ਰਿਦੇ, ਸਯੁੰਦੀ ਰਹੇ ਮੇਰੀ ਕਲਮ
ਦਿਲ ਗੁਦਗੁਦਾਉਂਦੀ ਗੁਟਕਦੀ ਜਿਉਂਦੀ ਰਹੇ ਮੇਰੀ ਕਲਮ
ਇਸ ਸ੍ਵੈਮਾਨ ਦੇ ਪਿਛੇ ਕਵੀ ਦੀ ਬੇ-ਪਰਵਾਹੀ ਵੀ ਵਰਤ ਰਹੀ ਸੀ

ਜੋ ਉਸ ਦੀ ਮਜ਼ਬੂਤ ਤੇ ਧੜਲੇਦਾਰ ਸ਼ਖਸੀਅਤ ਦਸਸਾਉਂਦੀ ਹੈ :

ਮੈਨੂੰ ਕੀ ਜੇ ਨੈਣ ਕਿਸੇ ਦੇ, ਸੁੰਦਰ ਮਸਤ ਮਤਵਾਲੇ ਨੇ।
ਹੋਣ ਪਏ ਜੇ ਕੇਸ ਕਿਸੇ ਦੇ ਨਾਗ, ਸ਼ੂਕਦੇ ਕਾਲੇ ਨੇ।
ਰੰਗ ਚੰਬੇਲੀ ਬੁਲ੍ਹ ਗੁਲਾਬੀ, ਚਿਹਨ ਚਕ੍ਰ ਅਣੀਆਲੇ ਨੇ।
ਮੈਨੂੰ ਕੀ ਜੇ ਹੱਥ ਕਿਸੇ ਦੇ, ਕੋਮਲ ਕੋਮੱਲ ਨਿਰਾਲੇ ਨੇ।
ਦੁਨੀਆਂ ਪਾਗਲ ਬਣਦੀ ਹੈ, ਤਾਂ ਬਣੇ ਇਸ਼ਕ ਦਿਖਲਾਵਣ ਨੂੰ।
ਆਪਾਂ ਨੂੰ ਨਹੀਂ ਕਿਹਾ ਵੈਦ ਨੇ, ਰੋਗ ਅਜੇਹਾ ਲਾਵਣ ਨੂੰ।
ਦਸੋ ਭਲਾ ਵੇਖ ਫੁਲ ਖਿੜਿਆ, ਕਿਉਂ ਤਰਸਾਂ ਲਲਚਾਵਾਂ ਮੈਂ।
ਭੁੜਕ ਛਾਲ ਚਿਕੜ ਵਿਚ ਮਾਰਾਂ, ਬਲ ਤੋੜਨ ਹਿਤ ਲਾਵਾਂ ਮੈਂ।
ਕਿਉਂ ਬੂਟੇ ਵਿਚ ਹਥ ਮਾਰ ਕੇ, ਜ਼ਖਮ ਕੰਡੇ ਦਾ ਖਾਵਾਂ ਮੈਂ।
ਮੂਰਖ ਬਣਾਂ ਮਖੌਲ ਕਰਾਵਾਂ ਕਿਉਂ ਕਪੜੇ ਪੜਵਾਵਾਂ ਮੈਂ।
ਫੁਲ ਦੀ ਗੰਧ ਤਾਂ ਆਪੇ ਉਡ ਕੇ ਸਾਡੇ ਵਲ ਆ ਜਾਣੀ ਹੈ।
ਅਸਾਂ ਆਪਣੀ ਬੇਪ੍ਰਵਾਹੀ ਦੀ ਫਿਰ ਕਿਉਂ ਸ਼ਾਨ ਗਵਾਣੀ ਹੈ।.

[ਬੇਪ੍ਰਵਾਹੀਆਂ

ਸਰ ਜੁਗਿੰਦਰ ਜੀ ਨੇ ਇਕ ਵਾਰ ਲਿਖਿਆ ਸੀ ਕਿ ਸ. ਚਰਨ ਸਿੰਘ ਜੀ ਨੇ ਜੋ ਕਵਿਤਾਵਾਂ ਸੁਥਰਾ ਜੀ ਦੇ ਉਪਨਾਮ ਨਾਲ ਰਚੀਆਂ ਹਨ, ਉਨ੍ਹਾਂ ਨੇ ਪੰਜਾਬੀ ਕਾਵਯ ਵਿਚ ਇਕ ਬਿਲਕੁਲ ਨਵਾਂ ਹੀ ਰਸਤਾ ਬਣਾਇਆ ਹੈ ਤੇ 'ਮੌਜੀ' ਦੀ ਕਾਮਯਾਬੀ ਦਾ ਕਾਰਣ ਉਹ ਲਤੀਫ਼ ਲਹਿਰ ਹੀ ਹੈ ਜੋ ਲੇਖਕ ਨੇ ਚਲਾਈ। ਸੁਥਰਾ ਜੀ ਇਕ ਨੁਕਤਾ ਲੈਂਦੇ ਹਨ ਤੇ ਉਸ ਨੁਕਤੇ ਉਤੇ ਅਜੇਹੀ ਕਲਮੀ ਤਸਵੀਰ ਖਿਚਦੇ ਹਨ, ਜੋ ਅੱਖਾਂ ਨੂੰ ਪਿਆਰੀ ਲਗਦੀ ਹੈ, ਦਿਲ ਨੂੰ ਖੁਸ਼ ਕਰਦੀ ਹੈ ਤੇ ਬੁਧੀ ਨੂੰ ਉਜਾਲਾ ਬਖਸ਼ਦੀ ਹੈ।'

ਇਹ ਹਨ ਸੁਥਰਾ ਜੀ ਦੀ ਕਵਿਤਾ ਦੇ ਜ਼ਰੂਰੀ ਪੱਖ ਕਿ ਉਹ ਹਾਸਰਸ ਨਾਲ ਚਿਤ ਨੂੰ ਪ੍ਰਸੰਨ ਕਰਦੀ ਕੋਈ ਨ ਕੋਈ ਸਿਖਿਆ ਵੀ ਦੇ ਜਾਂਦੀ ਹੈ। ਇਸ ਦੀ ਇਕ ਇਕ ਕਵਿਤਾ ਅਜੇਹੀ ਮਜ਼ੇਦਾਰ ਤੇ ਸਵਾਦਲੀ ਹੈ ਕਿ ਘੜੀ ਮੁੜੀ ਸੁਣਨ ਤੇ ਜੀ ਪਿਆ ਕਰਦਾ ਏ। ਮੈਂ ਪੰਜਾਬੀ ਨਜ਼ਮ ਵਿਚ ਅਜੇਹੀ ਮਿਠੀ ਕੋਈ ਕਿਤਾਬ ਨਹੀਂ ਵੇਖੀ।' ਲਾਲਾ ਧਨੀ ਰਾਮ ਚਾਤ੍ਰਿਕ ਜੀ ਦੀ ਰਾਇ ਹੈ, 'ਸੁਥਰਾ ਜੀ ਦਾ ਰੰਗ ਨਿਰੋਲ ਅਪਣਾ ਤੇ ਇਕ ਦਮ ਨਵਾਂ ਹੈ ਜਸ ਦੀ ਮਿਸਾਲ ਅਜੇ ਤਕ ਕਿਸੇ ਪੰਜਾਬੀ ਪੱਦਯ ਗ੍ਰੰਥ ਵਿਚ ਨਹੀਂ ਮਿਲਦੀ।

ਪ੍ਰਿੰ. ਤੇਜਾ ਸਿੰਘ ਆਖਦੇ ਹਨ, '...ਅਜੇਹੀ ਸੁਭਾਵਕ ਜ਼ਿੰਦਾ ਦਿਲੀ ਹਰੇਕ ਸ਼ਾਇਰ ਦੇ ਅੰਦਰ ਨਹੀਂ ਹੁੰਦੀ।' 'ਆਮ ਤੌਰ ਤੇ ਹਾਸ ਰਸ ਨੂੰ ਲੋਕਾਂ ਨੇ ਇਕ ਹੋਛੀ ਜੇਹੀ ਚੀਜ਼ ਸਮਝ ਰੱਖਿਆ ਹੈ ਪਰ ਇਨ੍ਹਾਂ ਕਵਿਤਾਵਾਂ ਨੂੰ ਪੜ੍ਹ ਕੇ ਹਰ ਇਕ ਦਿਲ ਉਤੇ ਡੂੰਘਾ ਅਸਰ ਹੁੰਦਾ ਹੈ। ਇਨ੍ਹਾਂ ਕਵਿਤਾਵਾਂ ਨੂੰ ਹਰ ਇਕ ਪੰਜਾਬੀ ਸਮਝ ਸਕਦਾ ਹੈ ਕਿਉਂਕਿ ਬੋਲੀ ਸੁਥਰੇ ਵਾਂਙ ਸਿਧੀ-ਸਾਦੀ ਤੇ ਠੁਲ੍ਹੀ ਹੈ ਅਤੇ ਖਿਆਲ ਉਚੇ ਤੋਂ ਉਚੇ ਹਨ ਪਰ ਗੁੰਝਲ-ਦਾਰ ਨਹੀਂ। ਇਹ ਸਰਲਤਾ ਕਵੀ ਦੀ ਮਹਾਨਤਾ ਦਾ ਸਬੂਤ ਹੈ। ਮੇਰੇ ਖਿਆਲ ਵਿਚ ਔਖੀ ਬੋਲੀ ਕੱਚਪਣੇ ਦੀ ਨਿਸ਼ਾਨੀ ਹੈ ਅਤੇ ਸਰਲ ਬੋਲੀ ਤਜਰਬੇ ਅਤੇ ਲਿਆਕਤ ਦਾ ਸਬੂਤ ਹੈ।'

ਇਹ ਹਨ, ਆਪ ਦੀ ਕਵਿਤਾ ਬਾਰੇ ਸਮਕਾਲੀਆਂ ਦੀਆਂ ਰਾਵਾਂ। 'ਬਾਦਸ਼ਾਹੀਆਂ' ਦੀ ਹਰ ਨਜ਼ਮ ਵਿਚ ਮਨੋਰੰਜਕ ਕਹਾਣੀ ਗੁੰਦੀ ਗਈ ਹੈ ਤੇ ਉਸ ਰਾਹੀਂ ਕੋਈ ਨ ਕੋਈ ਉਤਮ ਸਿਖਿਆ ਦਿਤੀ ਗਈ ਹੈ। ਬਿਆਨ ਅਸਰਦਾਰ ਤੇ ਸਰਲ ਬੋਲੀ ਵਿਚ ਹੋਣ ਕਰਕੇ ਸਭ ਦੇ ਸਮਝ ਆਉਣ ਵਾਲਾ ਤੇ ਮਨ ਭਾਉਣ ਵਾਲਾ ਹੈ। ਸ਼ਹੀਦ ਜੀ ਦੀ ਵਡਿਆਈ ਇਹ ਹੈ ਕਿ ਉਨ੍ਹਾਂ ਪੰਜਾਬੀ ਸਾਹਿਤ ਵਿਚ ਹਾਸਰਸੀ ਪਰੰਪਰਾ ਨੂੰ ਸਭ ਤਰ੍ਹਾਂ ਸੁਰਜੀਤ ਕੀਤਾ, ਕੇਵਲ ਕਵਿਤਾ ਵਿਚ ਹੀ ਨਹੀਂ, ਬਲਕਿ ਵਾਰਤਕ ਵਿਚ ਵੀ। ਉਨ੍ਹਾਂ ਤੋਂ ਪਹਿਲਾਂ ਆਧੁਨਕ ਸਾਹਿਤ ਵਿਚ ਕੋਈ ਨਾਮੀ ਹਾਸਰਸ ਲਿਖਾਰੀ ਨਾਂ ਲੈਣ ਨੂੰ ਵੀ ਨਹੀਂ ਸੀ ਮਿਲਦਾ। ਬਾਦ ਵਿਚ ਉਨ੍ਹਾਂ ਦੀ ਚਲਾਈ ਇਸ ਪਿਰਤ ਨੂੰ ਈਸ਼ਰ ਸਿੰਘ ਈਸ਼ਰ ਭਾਈਆ ਨੇ ਕਾਵਿ ਖੇਤਰ ਵਿਚ, ਸੋਢੀ ਮਹਿੰਦਰ ਸਿੰਘ, ਜਰਨੈਲ ਸਿੰਘ ਅਰਸ਼ੀ, ਸ. ਗੁਰਨਾਮ ਸਿੰਘ ਤੀਰ, ਪਿਆਰਾ ਸਿੰਘ ਦਾਤਾ ਤੇ ਸੂਬਾ ਸਿੰਘ ਨੇ ਗੱਦ ਖੇਤਰ ਵਿਚ ਅੱਗੇ ਵਧਾਉਣ ਦਾ ਜਤਨ ਕੀਤਾ ਹੈ। ਮੇਰੇ ਖਿਆਲ ਵਿਚ ਸ਼ਹੀਦ ਜੀ ਦੀ ਗੱਦ ਰਚਨਾ ਕਵਿਤਾ ਨਾਲੋਂ ਵਧੇਰੇ ਪ੍ਰਭਾਵਸ਼ਾਲੀ ਹੈ ਤੇ ਮਨੋਰੰਜਕ ਪੱਖ ਤੋਂ ਵੀ ਬੇਮਿਸਾਲ ਹੈ। ਪ੍ਰਿੰ. ਤੇਜਾ ਸਿੰਘ ਠੀਕ ਲਿਖਦੇ ਹਨ, 'ਸ਼ਹੀਦ ਜੀ ਨਸਰ ਵਿਚ ਵੀ ਹਸੌਣੇ ਲੇਖਾਂ ਦਾ ਮੁਢ ਬੰਨ੍ਹ ਗਏ ਹਨ। ਖਾਸ ਕਰਕੇ ਬਾਬੇ ਵਰਿਆਮੇ ਜੇਹਾ ਇਕ ਐਸਾ ਦਿਲ-ਖਿਚਵਾਂ ਤੇ ਮਖੌਲੀ ਪਾਤਰ ਬਣਾ ਗਏ ਹਨ ਕਿ ਹੁਣ ਤੱਕ ਉਸ ਦੇ ਨਾਲ ਦਾ ਨ ਕੋਈ ਪੰਜਾਬੀ ਸੰਸਾਰ ਵਿਚ, ਨ ਪੰਜਾਬੀ ਸਾਹਿਤ ਵਿਚ ਜੰਮਿਆ ਹੈ।'

ਡਾ: ਮੋਹਨ ਸਿੰਘ ਨੇ ਆਪ ਦੀ ਗੱਦ ਰਚਨਾ ਦੇ ਗੁਣ ਵਰਣਨ ਕਰਦਿਆਂ ਕਿਹਾ ਹੈ, 'ਜੋ ਚੀਜ਼ ਆਪ ਨੂੰ ਪੂਰਨ ਸਾਹਿਤਕ ਸਾਬਤ ਕਰਦੀ ਹੈ ਉਹ ਹੈ ਆਪਦੀ ਨਸਰ ਵਿਚ ਕਰੀਬ ਸਾਰਿਆਂ ਸਾਹਿਤਕ ਗੁਣਾਂ ਦਾ ਇਕੱਠ। ਆਪ ਤੋਂ ਪਹਿਲਾਂ ਲਫਜ਼ਾਂ ਦੀ ਚੋਣ, ਵਾਕਾਂ ਦੀ ਲੰਮਿਆਈ, ਛੁਟਾਈ ਤੇ ਘੜਤ, ਉਪਮਾ ਅਲੰਕਾਰ, ਵਿਅੰਗ, ਵਾਕ-ਰਚਨਾ ਵਿਚ ਤਬਦੀਲੀ ਤੇ ਹੈਰਾਨਗੀ, ਕਿਸੇ ਨੇ ਜਮ੍ਹਾ ਨਹੀਂ ਸਨ ਕੀਤੇ, ਨਾ ਹੀ ਪਿਛੋਂ ਕਿਸੇ ਨੇ ਇਸ ਵਡੱਤ ਨੂੰ ਸਮਝਿਆ ਤੇ ਵਧਾਇਆ ਹੈ। ਆਪ ਬੜੇ ਹੀ ਚੇਤੰਨ ਕਲਾਕਾਰ ਸਨ ਅਤੇ ਇਹ ਗੁਣ ਆਪ ਨੂੰ ਵਰ੍ਹਿਆਂ-ਬੱਧੀ ਪੱਤਰਕਾਰੀ ਦੀ ਮਸ਼ਕ ਤੇ ਤਰਜਮੇ ਦੇ ਕੰਮ ਤੋਂ ਫਲ ਸਰੂਪ ਮਿਲੀ।' (ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਪੰਨਾ ੧੯੪-੯੫

ਸ਼ਹੀਦ ਜੀ ਦੀ ਵਾਰਤਕ ਦੀ ਵੱਡੀ ਖੂਬੀ ਇਹ ਹੈ ਕਿ ਉਹ ਥਾਂ ਥਾਂ ਵਿਅੰਗ ਨਾਲ ਟੋਕਾਂ ਜ਼ਰੂਰ ਲਾਉਂਦੇ ਪਰ ਕਿਤੇ ਚੱਜ-ਅਚਾਰ ਤੇ ਹਮਦਰਦੀ ਦਾ ਪੱਲਾ ਨਹੀਂ ਛਡਦੇ। ਉਹ ਹਸਾ ਖਿੜਾ ਕੇ ਸਮਾਜਕ ਕੋੜ੍ਹ ਲਾਹੁਣਾ ਚਾਹੁੰਦੇ ਹਨ, ਤਾਹਨੇ ਮੇਹਣੇ ਦੇ ਕੇ ਨਹੀਂ। ਹਾਸਰਸੀ ਗਲੇਫ ਇਤਨਾ ਹੁੰਦਾ ਹੈ ਕਿ ਚੋਟ ਪੈਂਦੀ ਵੀ ਦੁਖਦਾਈ ਨਹੀਂ ਲਗਦੀ। ਅਜੇਹੀ ਵਾਰਤਕ ਦੀ ਜੇਕਰ ਜ਼ਰਾ ਵੰਨਗੀ ਜ਼ਰੂਰ ਵੇਖਣੀ ਹੀ ਹੈ ਤਾਂ ਇਹ ਵੀ ਹਾਜ਼ਰ ਕਰ ਦਿੰਦੇ ਹਾਂ। ਲਓ ਸੁਣੋ—

'ਅਸੀਂ ਨਹੀਂ ਸਾਂ ਚਾਹੁੰਦੇ, ਬਿਲਕੁਲ ਨਹੀਂ ਸਾਂ ਚਾਹੁੰਦੇ, ਸਾਡਾ ਵੱਿਦਿਆ ਰੂਹ ਨਹੀਂ ਸੀ ਕਰਦਾ ਕਿ ਤੀਵੀਆਂ ਦੇ ਜਲਸੇ ਦੇ ਪਰਧਾਨ ਬਣੀਏ। ਸਾਨੂੰ ਸਾਰੀ ਉਮਰ ਦਾ ਤਜਰਬਾ ਸੀ ਕਿ ਤੀਵੀਂ ਇਕ ਦੀ ਵੀ ਜੀਭ ਰੋਕਣੀ ਔਖੀ ਹੁੰਦੀ ਹੈ ਤੇ ਜਿਥੇ ਪੰਜ ਸੌ ਤੀਵੀਂ ਇਕੱਠੀ ਹੋਵੇ, ਉਸ ਜਲਸੇ ਦਾ ਪ੍ਰਬੰਧ ਕਰਨਾ ਤਾਂ ਸਾਡੇ ਵਰਗੇ ਬੁੱਢੇ ਠੇਰੇ ਲਈ ਉੱਕਾ ਅਸੰਭਵ ਹੈ।

ਪਰ ਹਾਇ! ਸਾਡੀ ਲਿਹਾਜ਼ਖੋਰੀ ਤਬੀਅਤ ਤੇ ਹਾਇ! ਸਾਡੀ ਆਗਿਆਕਾਰਤਾ... ਇਸਤ੍ਰੀ ਸਭਾ ਦੇ ਡੇਪੂਟੇਸ਼ਨ ਦੇ ਬਾਰ ਬਾਰ ਜ਼ੋਰ ਦੇਣ ਪੁਰ ਸਾਨੂੰ ਲਿਹਾਜ਼ ਪੈ ਗਿਆ ਤੇ ਜਦ ਉਨ੍ਹਾਂ ਸਾਡੀ ਆਪਣੀ ਘਰ ਵਾਲੀ ਤੋਂ ਸਿਫਾਰਸ਼ ਕਰਾ ਦਿੱਤੀ ਤੇ ਸਾਡੇ ਲਈ ਹੁਕਮ ਮੰਨਣ ਤੋਂ ਬਿਨਾ ਕੋਈ ਚਾਰਾ ਨ ਰਿਹਾ। ਅਲਬੱਤਾ ਅਸੀਂ ਇਹ ਜ਼ਰੂਰ ਉਜ਼ਰ ਕੀਤੀ ਕਿ ਤੀਵੀਆਂ ਦੀ ਕਾਨਫਰੰਸ ਦਾ ਪ੍ਰਧਾਨ ਮਰਦ ਹੋਣਾ ਠੀਕ ਨਹੀਂ ...ਪਰ ਡੈਪੂਟੇਸ਼ਨ ਦੀਆਂ ਮੈਂਬਰਾਂ ਨੇ ਇਹ ਕਹਿਕੇ ਸਾਡਾ ਮੂੰਹ ਬੰਦ ਕਰ ਦਿਤਾ ਕਿ 'ਵੇਖਾਂ! ਤੇ ਬਾਬਾ ਜੀ! ਤੁਹਾਨੂੰ ਨਿਰਾ ਮਰਦ ਕੌਣ ਕਹਿੰਦਾ ਏ, ਤੁਸੀਂ ਤਾਂ ਤੀਵੀਆਂ ਵਿਚ ਤੀਵੀਂ ਤੇ ਮਰਦਾਂ ਵਿਚੋਂ ਮਰਦ ਓ! 'ਤੁਸੀਂ ਫਰਿਸ਼ਤੇ ਓ ਫਰਿਸ਼ਤੇ .....' [ਸ਼ਹੀਦ ਟਕੋਰਾਂ

ਸੱਚੀ ਗੱਲ ਤਾਂ ਇਹ ਹੈ ਕਿ ਸ. ਚਰਨ ਸਿੰਘ ਸ਼ਹੀਦ ਬਹੁਪੱਖੀ ਸਾਹਿਤਕਾਰ ਸਨ ਪੱਤਰਕਾਰ, ਗਲਪਕਾਰ, ਉਲਥਾਕਾਰ, ਮੌਜੀ ਕਵੀ ਤੇ ਵਿਅੰਗੀ ਵਾਰਤਕਕਾਰ।

—0—

# ਸ. ਲਾਲ ਸਿੰਘ ਕਮਲਾ ਅਕਾਲੀ

ਕਾਵਿ ਖੇਤਰ ਵਿਚ ਛੰਦਾਬੰਦੀ ਜਾਂ ਸੁਰਤਾਲ ਦਾ ਆਸਰਾ ਲੈ ਕੇ ਕਲਪਨਾ ਦੇ ਾਂਗਜ਼ੀ ਘੋੜੇ ਦੌੜਾਉਣਾ ਹੋਰ ਗੱਲ ਹੈ, ਵਾਰਤਕ ਦੇ ਮੈਦਾਨ ਵਿਚ ਅਕਲ ਦੇ ਘੋੜੇ ੌੜਾ ਕੇ ਬਾਜ਼ੀ ਜਿੱਤਣਾ ਕੁਝ ਜ਼ਰਾ ਹੋਰ ਕਿਸਮ ਦਾ ਕਸਬ ਹੈ । ਗੱਦ ਵਿਚ ਜਜ਼ਬੇ ਦੀ ਾਂ ਵਿਚਾਰ ਪ੍ਰਧਾਨ ਹੁੰਦਾ ਹੈ, ਸੰਜੋਗੀ ਚਿਤ੍ਰਾਂ ਦੀ ਥਾਂ ਵਿਸ਼ਲੇਸ਼ਨ ਮੁਖ ਹੁੰਦਾ ਹੈ । ਨਾਲੇ ਵਿਤਾ ਜਿਥੇ ਵਧੇਰੇ ਵਿਅਕਤੀਗਤ ਗੁੰਝਲਾਂ ਦਾ ਪ੍ਰਗਟਾਵਾ ਕਰਦੀ ਹੈ, ਉਥੇ ਵਾਰਤਕ ਮੂਹਕ ਵਿਕਾਸ ਦੀਆਂ ਗੁੰਝਲਾਂ ਖੋਲ੍ਹਦੀ ਹੈ । ਸੋ ਗੱਦਕਾਰੀ ਦੀ ਕਲਾ ਡੂੰਘਾ ਅਧਿਐਨ, ੰਮਾ ਅਭਿਆਸ ਤੇ ਸੰਤੁਲਤ ਸੋਝੀ ਮੰਗਦੀ ਹੈ । ਆਤਮਕ ਦਿਵਯਤਾ ਨਾਲ ਵਿਚਾਰਾਂ ਤੇ ਬਦਾਂ ਨੂੰ ਬੀੜਨ ਦੀ ਜਾਚ ਆਉਣਾ ਜ਼ਰੂਰੀ ਹੈ । ਇਹੋ ਕਾਰਣ ਹੈ ਕਿ ਹਰ ਬੋਲੀ ਵਿਚ ਵੀ ਤਾਂ ਅਨੇਕ ਪੈਦਾ ਹੋ ਜਾਂਦੇ ਹਨ ਪਰ ਗੱਦ ਦੀ ਗਦਾ ਉਠਾਉਣ ਵਾਲਾ ਕੋਈ ਵਿਰਲਾ ੂਰਮਾ ਹੀ ਉਠਦਾ ਹੈ, ਇਸੇ ਕਰਕੇ ਪੰਜਾਬੀ ਵਿਚ ਕਮਲਾ ਅਕਾਲੀ, ਤੇਜਾ ਸਿੰਘ, ੁਰਬਖਸ਼ ਸਿੰਘ ਵਰਗੇ ਪੜ੍ਹੇ ਗੁੜ੍ਹੇ ਬੁਧਿਵੰਤ ਹੀ ਇਸ ਖੇਤਰ ਵਿਚ ਸਫਲ ਹੋ ਸਕੇ ਹਨ । ਾਲੇ ਇਕ ਗੱਲ ਹੋਰ ਵੀ ਹੈ ਕਿ ਚੂੰਕਿ ਵਾਰਤਕ ਤਾਂ ਹਰ ਕੋਈ ਬੋਲਦਾ ਵਰਤਦਾ ਹੈ, ਏਸ ਆਮ ਜੇਹੀ ਚੀਜ਼ ਨੂੰ ਦਿਲਕਸ਼ ਸਾਹਿਤਕ ਵਸਤੂ ਤਾਂ ਹੀ ਬਣਾਇਆ ਜਾ ਸਕਦਾ ਹੈ ੇ ਕੋਈ ਵਿਦਵਾਨ ਕਲਾਕਾਰ ਇਸਨੂੰ ਚੰਗੀ ਤਕੜੀ ਮੇਹਨਤ ਨਾਲ ਸ਼ਿੰਗਾਰੇ ਸੁਆਰੇ ।

ਲਾਲ ਸਿੰਘ ਕਮਲਾ ਅਕਾਲੀ ਪੰਜਾਬੀ ਦਾ ਪਹਿਲਾ ਸ਼ੈਲੀਵੰਤ ਗੱਦਕਾਰ ਹੈ ਜਿਸ ਾਰਮਕ ਜਾਂ ਸੰਪ੍ਰਦਾਇਕ ਵਲਗਣਾਂ ਤੋਂ ਉਤਾਂਹ ਉਠ ਕੇ ਨਿਰੋਲ ਮਾਨਵ ਦ੍ਰਿਸ਼ਟੀ ਤੋਂ ਜ਼ਿੰਦਗੀ ਦੀ ਸੁਆਦਲੀ ਵਿਵੇਚਨਾ ਕੀਤੀ । ਜਿਵੇਂ ਆਧੁਨਿਕ ਸਾਹਿਤ ਵਿਚ ਭਾਈ ਵੀਰ ਸਿੰਘ ਨਿਕੀ ਕਵਿਤਾ ਰਚਣ ਦੇ ਮੋਢੀ ਮੰਨੇ ਜਾਂਦੇ ਹਨ, ਤਿਵੇਂ ਜੀਵਨ ਦੇ ਨਿਕੇ ਨਿਕੇ ਸਲਿਆਂ ਤੇ ਪ੍ਰਕਾਸ਼ ਪਾਉਣ ਵਾਲੀ ਸਿਆਣੀ ਤੇ ਸੁਆਦਲੀ ਗੱਦ ਲਿਖਣ ਦਾ ਬੱਾਨੀ ਮਲਾ ਅਕਾਲੀ ਹੈ ।

ਗੱਲ ਜਿਹੜੀ ਗੁੰਝਲ ਪੈਦਾ ਕਰਦੀ ਹੈ, ਉਹ ਕੇਵਲ ਇਤਨੀ ਹੀ ਹੈ ਕਿ ਇਹੋ ੜ੍ਹਿਆ ਲਿਖਿਆ ਵਲੈਤ ਪਾਸ ਵਿਦਵਾਨ ਸਾਹਿਤਕਾਰ, ਸਾਇੰਸ ਮਾਸਟਰ (M. Sc.) ਾਨੂੰਨ ਦਾ ਆਲਮ (L. L. B) ਪਾਰਲੀਮੈਂਟਰੀ ਤਜਰਬੇ ਦਾ ਵੇਤਾ, ਦਾਨਾ ਪੱਤਰਕਾਰ, ਗਿਆਨਵੰਤ ਗੱਦਕਾਰ, ਅਨੁਭਵ-ਭਰਪੂਰ, ਸਾਊ ਸੁਨੱਖਾ ਸਿਆਣਾ ਸੱਜਣ, ਮਨ ਦੀ ਮੌਜ

ਦਾ ਮਾਲਕ ਸੈਲਾਨੀ ਦੇਸ਼ ਭਗਤ ਮੌਤ ਰਾਣੀ ਦਾ ਘੁੰਡ ਉਤਾਰ ਕੇ ਪਰਲੇ ਦੇਸ ਦੀਆਂ ਗੱਲਾਂ ਦੱਸਣ ਵਾਲਾ ਦਰਸ਼ਨ ਸ਼ਾਸਤ੍ਰੀ ਤੇ ਦਰਸ਼ਨੀ ਪੰਜਾਬੀ...'ਕਮਲਾ ਅਕਾਲੀ' ਕਿਉਂ ਕਹਾਇਆ ?

ਉਂਜ ਤਾਂ ਦਾਨਾਈ ਤੇ ਦੀਵਾਨਗੀ ਦੀਆਂ ਹੱਦਾਂ ਇਤਨੀਆਂ ਰਲਦੀਆਂ-ਮਿਲਦੀਆਂ ਹਨ ਕਿ ਹਰ ਜ਼ਮਾਨੇ ਵਿਚ ਨਵਾਂ ਵਿਚਾਰਵਾਨ, 'ਪਾਗਲ ਦੀਵਾਨਾ', 'ਝੱਲਾ ਬਾਗੀ' ਜਾਂ 'ਕਮਲਾ ਅਕਾਲੀ' ਹੀ ਕਿਹਾ ਜਾਂਦਾ ਰਿਹਾ ਹੈ ।

ਇਹ ਇਕ ਉਹਲਾ ਵੀ ਹੈ ਜੋ ਦਰਵੇਸ਼ੀ ਦੇ ਰਸਤੇ ਚਲਣ ਵਾਲੇ ਲੋਕ ਕਈ ਵਾਰ ਆਪ ਵੀ ਇਖਤਿਆਰ ਕਰ ਲੈਂਦੇ ਹਨ ।

ਕੁਝ ਇਸੇ ਕਿਸਮ ਦੀ ਗੱਲ 'ਮੈਂ ਦੇਵਾਨਾ ਭਇਆ ਅਤੀਤ' ਆਖਣ ਵਾਲੇ ਮਹਾਂਪੁਰਸ਼ ਨੇ ਦੁਹਰਾਈ ਸੀ ।

ਵੀਹਵੀਂ ਸਦੀ ਵਿਚ ਆਏ ਨਵੇਂ ਵਿਚਾਰਾਂ ਨੇ ਜਿਨ੍ਹਾਂ ਲੋਕਾਂ ਨੂੰ ਪਹਿਲੇ ਪਹਿਲ ਆਜ਼ਾਦੀ ਦੇ ਬਉਰੇ ਭੌਰੇ ਬਣਾਇਆ, ਉਹ 'ਗ਼ਦਰੀ ਬਾਬੇ' ਸਨ ਜਾਂ ਫਿਰ ਅਕਾਲੀ । ਬਰਤਾਨਵੀ ਸਰਕਾਰ ਦੀ ਨਜ਼ਰ ਵਿਚ ਇਨਕਲਾਬਪਸੰਦ ਲੋਕ 'ਗ਼ਦਰੀ' (ਗੜਬੜ ਮਚਾਉਣ ਵਾਲੇ) ਕਹਾਏ ਤੇ ਧਾਰਮਿਕ ਆਜ਼ਾਦੀ ਦਾ ਬਿਗਲ ਬਜਾਉਣ ਵਾਲੇ 'ਦੀਵਾਨੇ, ਅਕਾਲੀ' ਅਖਵਾਏ । ਉਨ੍ਹਾਂ ਦਿਨਾਂ ਵਿਚ ਹਰ ਅਕਾਲੀ ਅੰਗਰੇਜ਼-ਵਿਰੋਧੀ ਹੋਣ ਕਰ ਕੇ 'ਬਾਗ਼ੀ' ਸੀ, ਇਸ ਲਈ ਇਹ 'ਬਗਾਵਤ' ਜਾਂ ਰਾਜ-ਵਿਦਰੋਹ, ਤਾਕਤ ਤੇ ਅਧਿਕਾਰ ਦੇ ਮਾਲਕਾਂ ਦੀ ਨਜ਼ਰ ਵਿਚ 'ਝੱਲ' ਜਾਂ 'ਕਮਲ' ਤੋਂ ਵਧ ਨਹੀਂ ਸੀ ਸਮਝਿਆ ਜਾਂਦਾ । ਗੱਲ ਇਹ ਹੋਈ ਕਿ ਜਦ ਬਰਤਾਨਵੀ ਸਰਕਾਰ ਜਮਹੂਰੀਅਤ ਤੇ ਆਜ਼ਾਦੀ ਦੇ ਨਾਂ ਤੇ ਜਰਮਨ ਨਾਲ ੧੯੧੪-੧੮ ਦੀ ਵੱਡੀ ਜੰਗ ਲੜ ਰਹੀ ਸੀ, ਤਾਂ ਉਨ੍ਹਾਂ ਦਿਨਾਂ ਵਿਚ ਹੀ ਧਾਰਮਿਕ ਆਜ਼ਾਦੀ ਨੂੰ ਦਬਾਉਂਦਿਆਂ ਸਰਕਾਰ ਨੇ ਸਿਖਾਂ ਦੀ ਕ੍ਰਿਪਾਨ ਉਤੇ ਪਾਬੰਦੀਆਂ ਲਾ ਦਿਤੀਆਂ । ਇਸੇ ਦਾ ਵਿਰੋਧ ਕਰਨ ਲਈ ਨੌਜੁਆਨ ਲਾਲ ਸਿੰਘ ਜੀ ਨੇ ਇਕ ਕਹਾਣੀ ਲਿਖੀ ਜਿਸ ਦਾ ਸਿਰਲੇਖ ਸੀ -'ਕਮਲਾ ਅਕਾਲੀ' । ਇਹ ਚੀਜ਼ ਉਸ ਸਮੇਂ ਮਾ. ਸੁੰਦਰ ਸਿੰਘ ਲਾਇਲਪੁਰੀ ਦੇ ਪੱਤਰ 'ਸੱਚਾ ਢੰਡੋਰਾ' ਵਿਚ ਛਪੀ ਸੀ । ਇਹ ਕਹਾਣੀ ਕੀ ਸੀ, ਇਸ ਗਲਪ ਰਚਨਾ ਨੇ ਲੇਖਕ ਨੂੰ ਆਪਣੇ ਆਪ ਨਾਲ ਮਿਲਾ ਕੇ ਹਮਨਾਮ ਕਰ ਲਿਤਾ । ਕਹਿੰਦੇ ਹਨ; ਸਾਹਿਤਕਾਰ ਆਪਣੀ ਸਾਹਿਤਕ ਕਿਰਤ ਨਾਲ ਅਭੇਦ ਹੁੰਦਾ ਹੈ, ਗੱਲ ਇਸੇ ਤਰ੍ਹਾਂ ਹੀ ਹੋਈ । 'ਕਮਲਾ ਅਕਾਲੀ', ਪੱਕੇ ਤੌਰ ਤੇ ਆਪ ਦੇ ਨਾਂ ਦਾ ਅੰਗ ਬਣ ਗਿਆ । ਅੱਜ ਭਨੋਹੜਾਂ ਵਾਲੇ ਸਰਦਾਰ ਲਾਲ ਸਿੰਘ ਨੂੰ ਸ਼ਾਇਦ ਕੋਈ ਵਿਰਲਾ ਹੀ ਜਾਣਦਾ ਹੋਵੇ, ਪਰ 'ਕਮਲਾ ਅਕਾਲੀ' ਨੂੰ ਸਭ ਕੋਈ ਜਾਣਦਾ ਹੈ ।

ਭਾਵੇਂ ਉਹ ਮੰਨਿਆ-ਦੰਨਿਆ ਐਡਵੋਕੇਟ ਸੀ ਪਰ ਅਜੇ ਵੀ 'ਕਮਲਾ ਅਕਾਲੀ' ਕਹਾਉਣਾ ਉਸ ਬੰਬਲੇ ਬੰਦੇ ਦੇ ਮੌਜੀ ਮਨ ਦੀ ਸ਼ਾਨ ਸੀ । ਆਪ ਦਾ ਜਨਮ ੧੪ ਜੂਨ, ੧੮੮੯

ਈ. ਨੂੰ ਸਰਦਾਰ ਬਹਾਦਰ ਭਗਵਾਨ ਸਿੰਘ ਦੇ ਘਰ ਪਿੰਡ ਭਨੋਹੜ ਜ਼ਿਲਾ ਲੁਧਿਆਣਾ ਵਿਚ ਹੋਇਆ। ਪਿਤਾ ਵੈਟਰਨਰੀ ਡਾਕਟਰ ਸਨ ਤੇ ਕਾਫੀ ਅਰਸਾ ਬਰ੍ਹਮਾ ਵਿਚ ਰਹੇ ਸਨ। ਸ਼ਾਨਦਾਰ ਫੌਜੀ ਸਰਵਿਸ ਕਾਰਣ ਆਪ ਨੂੰ 'ਸਰਦਾਰ ਬਹਾਦਰ' ਦਾ ਖ਼ਿਤਾਬ ਪ੍ਰਾਪਤ ਸੀ, ਮਿਲਾਪੜੇ ਤੇ ਸੇਵਕ-ਸੁਭਾ ਕਰਕੇ ਆਪ ਰੰਗੂਨ ਦੇ ਗੁਰਦਵਾਰੇ ਦੇ ਲਗਪਗ ੨੫ ਵਰ੍ਹੇ ਸਕੱਤਰ ਵੀ ਰਹੇ। ਇਸ ਤਰ੍ਹਾਂ ਸੁਯੋਗ ਪਿਤਾ ਦੀ ਨਿਗਰਾਨੀ ਹੇਠ ਸਰਦਾਰ ਲਾਲ ਸਿੰਘ ਜੀ ਨੂੰ ਪ੍ਰਫੁਲਤ ਹੋਣ ਦਾ ਮੌਕਾ ਮਿਲਿਆ। ਆਪ ਨੇ ਖਾਲਸਾ ਕਾਲਜ ਹਾਈ ਸਕੂਲ ਤੋਂ ਮੈਟ੍ਰਿਕ ਕੀਤੀ। ਇਥੇ ਰਹਿੰਦਿਆਂ ਹੀ ਸੰਤ ਅਤਰ ਸਿੰਘ ਮਸਤੁਆਣੇ ਵਾਲਿਆਂ ਦੇ ਜਥੇ ਤੋਂ ਅੰਮ੍ਰਿਤ ਪਾਨ ਕਰਕੇ ਰੂਹਾਨੀਅਤ ਦੀ ਗੁੜ੍ਹਤੀ ਲਈ, ਜਿਸ ਦਾ ਅਸਰ ਇਲਮ ਦੀਆਂ ਸੱਤ ਵਲੈਤਾਂ ਗਾਹੁਣ ਤੇ ਭੀ ਨਹੀਂ ਘਟਿਆ। ਕੁਝ ਅਰਸਾ ਪੜ੍ਹਾਈ ਜਾਰੀ ਨਾ ਰਹਿ ਸਕੀ। ਫਿਰ ਐਫ. ਸੀ. ਕਾਲਜ ਲਾਹੌਰ ਤੋਂ ੧੯੧੩ ਵਿਚ B.Sc. ਤੇ ੧੯੧੬ ਵਿਚ ਐਲਐਲ. ਬੀ. ਦਾ ਕੋਰਸ ਕੀਤਾ। ਮਾਸਟਰ ਤਾਰਾ ਸਿੰਘ ਜੀ ਆਪ ਦੇ ਕਾਲਜੀਏਟ ਦੋਸਤਾਂ ਵਿਚੋਂ ਸਨ, ਇਹ ਇਸ ਸਮੇਂ ਸੇਵਾ ਭਾਵ ਨਾਲ ਕੱਲਰ ਹਾਈ ਸਕੂਲ ਵਿਚ ਪੜ੍ਹਾ-ਉਣ ਦੀ ਸੇਵਾ ਕਰ ਰਹੇ ਸਨ। ਇਥੇ ਹੀ ਪ੍ਰਿੰਸੀਪਲ ਸੰਤ ਤੇਜਾ ਸਿੰਘ ਜੀ ਵੀ ਕੁਝ ਕੁ ਮਹੀਨੇ ਇਨ੍ਹਾਂ ਸਾਥੀਆਂ ਨਾਲ ਰਲ ਕੇ ਵਿਦਿਆ-ਪ੍ਰਚਾਰ ਦੀ ਸੇਵਾ ਨਿਭਾਉਂਦੇ ਰਹੇ।

ਫਿਰ ਕੁਝ ਅਰਸਾ ਆਪ ਨੇ ਰਾਵਲਪਿੰਡੀ ਤੇ ਮੁੜ ਲਾਇਲਪੁਰ ਵਕਾਲਤ ਦਾ ਕੰਮ ਸ਼ੁਰੂ ਕੀਤਾ। ਇਸੇ ਹੀ ਸਮੇਂ ਸ. ਹਰਚੰਦ ਸਿੰਘ ਰਈਸ ਨੇ ਲਾਇਲਪੁਰ ਤੋਂ 'ਖਾਲਸਾ ਅਖਬਾਰ' ਨਾਂ ਦਾ ਉਰਦੂ ਪਰਚਾ ਕਢਿਆ, ਐਡੀਟਰੀ ਦੀ ਸੇਵਾ ਆਪ ਨੇ ਨਿਭਾਈ। ਬਰਤਾਨਵੀ ਸਰਕਾਰ ਦੇ ਗੁਰਦੁਆਰਾ ਰਕਾਬਗੰਜ ਦੀ ਕੰਧ ਗਿਰਾਉਣ ਦੇ ਫੈਸਲੇ ਤੇ ਸਿਖਾਂ ਵਿਚ ਇਸ ਕਾਰਵਾਈ ਵਿਰੁਧ ਸਖਤ ਰੋਸ ਫੈਲਿਆ ਹੋਇਆ ਸੀ। ਇਸੇ ਰੋਸ ਨੂੰ ਜਥੇਬੰਦ ਕਰ ਕੇ ਸਰਕਾਰ ਨੂੰ ਆਪਣੀ ਗ਼ਲਤ ਨੀਤੀ ਦਾ ਅਹਿਸਾਸ ਕਰਾਉਣਾ ਇਸ ਪਰਚੇ ਦਾ ਮੁਖ ਮੰਤਵ ਸੀ। ਆਪ ਨੇ ਇਸ ਕੰਮ ਨੂੰ ਸਿਆਣਪ ਨਾਲ ਨਿਭਾਇਆ।

ਇਸੇ ਸਿਲਸਿਲੇ ਵਿਚ ਆਪ ਇਕ ਵਾਰ ਚੀਫ ਖਾਲਸਾ ਦੀਵਾਨ ਵਲੋਂ ਹੋ ਰਹੀ ਐਜੂਕੇਸ਼ਨਲ ਕਾਨਫਰੰਸ ਤੇ ਜਲੰਧਰ ਗਏ ਤੇ ਉਥੇ ਜ਼ੋਰ ਦਿਤਾ ਕਿ ਰਕਾਬਗੰਜ ਬਾਰੇ ਸਰ-ਕਾਰੀ ਰਵੱਈਏ ਦੀ ਨਿਖੇਧੀ ਦਾ ਮਤਾ ਪਾਸ ਕੀਤਾ ਜਾਵੇ ਪਰੰਤੂ ਆਪ ਨੂੰ ਸਣੇ ਮਾ ਸੁੰਦਰ ਸਿੰਘ ਜੀ ਦੇ, ਪ੍ਰਬੰਧਕਾਂ ਵਲੋਂ ਪੁਲਸ ਦੇ ਜ਼ਰੀਏ ਕਾਨਫਰੰਸ ਵਿਚੋਂ ਕੱਢ ਦਿਤਾ ਗਿਆ ਸੀ। ਇਸੇ ਦੌਰਾਨ ਹੀ ਕ੍ਰਿਪਾਨ ਉਤੇ ਪਾਬੰਦੀਆਂ ਲਗੀਆਂ। ਧਾਰਮਕ ਆਜ਼ਾਦੀ ਖ਼ਾਤਰ ਆਪ ਨੇ ਇਕ ਕਹਾਣੀ ਲਿਖੀ ਜਿਸ ਦਾ ਸਿਰਲੇਖ ਸੀ 'ਕਮਲਾ ਅਕਾਲੀ'। ਬਾਦ ਵਿਚ ਇਸੇ ਦੇ ਨਾਂ ਤੇ ਆਪ ਦਾ ਨਾਂ 'ਕਮਲਾ ਅਕਾਲੀ' ਪ੍ਰਚਲਤ ਹੋਗਿਆ।

੧੯੧੪-੧੮ ਦੀ ਜੰਗ ਬੰਦ ਹੋਣ ਦੀ ਦੇਰ ਸੀ, ਸ. ਲਾਲ ਸਿੰਘ ਬਰਮਾ ਚਲੇ ਗਏ ਜਿਥੇ ਕਿ ਆਪ ਦੇ ਪਿਤਾ ਜੀ ਦੀ ਦੇਰ ਤੋਂ ਰਿਹਾਇਸ਼ ਸੀ ੧੯੨੧ ਤੋਂ ੧੯੩੨ਈ.

ਤੱਕ ਆਪ ਉਥੇ ਰਹੇ । ਕਾਫ਼ੀ ਅਰਸਾ ਗੌਰਮੈਂਟ ਟੈਕਨੀਕਲ ਇਨਸਟੀਚਿਊਟ ਇਨਸੀਨ ਵਿਚ ਸਰਵਿਸ ਕੀਤੀ । ਇਸ ਸਮੇਂ ਆਪ ਅਕਾਲੀ ਲਹਿਰ ਦੇ ਹੱਕ ਵਿਚ 'ਕਮਲਾ ਅਕਾਲੀ' ਨਾਂ ਹੇਠ ਲੇਖ ਲਿਖਦੇ ਜੋ 'ਰੋਜ਼ਾਨਾ ਅਕਾਲੀ' ਵਿਚ ਸਮੇਂ ਸਮੇਂ ਪ੍ਰਕਾਸ਼ਤ ਹੁੰਦੇ ਰਹੇ । ੧੯੨੭ ਵਿਚ ਛੁਟੀ ਲੈ ਕੇ ਵਲੈਤ ਚਲੇ ਗਏ ਤੇ ਉਥੇ ਦੋ ਸਾਲ ਰਹਿਕੇ 'ਇੰਪੀਰੀਅਲ ਕਾਲਜ ਆਫ ਸਾਇੰਸ ਐਂਡ ਟੈਕਨਾਲੋਜੀ ਲੰਡਨ' ਤੋਂ ੧੯੨੯ ਈ. ਵਿਚ M.S . ਕੀਤੀ ਤੇ ਫਿਰ ਵਾਪਸ ਬਰਮਾ ਆ ਗਏ ! ਇਹੋ ੧੯੨੭-੨੯ ਦਾ ਸਮਾਂ ਹੈ ਜਦੋਂ ਆਪ ਨੇ ਪ੍ਰਸਿਧ ਸ਼ਾਹਕਾਰ 'ਮੇਰਾ ਵਲੈਤੀ ਸਫ਼ਰਨਾਮਾ' ਲੰਡਨ ਵਿਚ ਰਹਿ ਕੇ ਲਿਖਿਆ । ਇਸ ਦੇ ਕੁਝ ਕਾਂਡ ਉਸ ਸਮੇਂ 'ਫੁਲਵਾੜੀ' ਮਾਸਕ ਪੱਤ੍ਰ ਵਿਚ ਵੀ ਛਪਦੇ ਰਹੇ ਤੇ ਬਾਦ ੧੯੩੩ ਈ. ਵਿਚ ਇਸ ਨੂੰ ਕਿਤਾਬੀ ਰੂਪ ਵਿਚ ਪ੍ਰਕਾਸ਼ਤ ਕੀਤਾ ਗਿਆ । ਵਲੈਤ ਵਾਪਸੀ ਬਾਦ, ਕੁਝ ਅਰਸਾ ਆਪ ਨੇ ਨੌਕਰੀ ਕੀਤੀ ਫਿਰ ਬਰਮੀ ਜ਼ਬਾਨ ਦਾ ਕੋਰਸ ਪਾਸ ਕਰਕੇ ਤੇ ਲੋਕਲ ਕਾਨੂੰਨਾਂ ਦਾ ਇਮਤਿਹਾਨ ਦੇ ਕੇ ਉਥੇ ਹੀ ਕੁਝ ਸਮਾਂ ਵਕਾਲਤ ਵੀ ਕੀਤੀ । ੧੯੩੪-੩੫ ਵਿਚ ਆਪ ਬਰਮਾਂ ਤੋਂ ਦੇਸ਼ ਪਰਤ ਆਏ ਤੇ ਕੁਝ ਸਮਾਂ ਸ਼ਿਰੋਮਣੀ ਗੁਰ ਦੁਆਰਾ ਪ੍ਰਬੰਧਕ ਕਮੇਟੀ ਦੇ ਕਾਨੂੰਨੀ ਮਸ਼ੀਰ ਲਗੇ ਰਹੇ । ੧੯੩੬-੩੭ ਦੀ ਅਸੈਂਬਲੀ ਦੀਆਂ ਚੋਣਾਂ ਵਿਚ ਆਪ ਲੁਧਿਆਣੇ ਦੇ ਪੇਂਡੂ ਹਲਕੇ ਤੋਂ ਆਜ਼ਾਦ ਉਮੀਦਵਾਰ ਦੇ ਤੌਰ ਤੇ ਖੜੇ ਹੋਏ ਤੇ ਮੈਂਬਰ ਚੁਣੇ ਗਏ ।

ਯੂਨੀਅਨਿਸਟ ਸਰਕਾਰ ਵਲੋਂ ਆਪ ਨੂੰ ਨਾਲ ਰਲਾਉਣ ਲਈ ਕਈ ਜਤਨ ਕੀਤੇ ਗਏ, ਪਰੰਤੂ ਕਮਲਾ ਅਕਾਲੀ ਜੀ ਨੇ ਆਪਣੀ ਵਿਚਾਰਾਂ ਦੀ ਸੁਤੰਤਰਤਾ ਨੂੰ ਕਾਇਮ ਰਖਿਆ । ਜਦੋਂ ਜੂਨ ੧੯੪੨ ਈ. ਵਿਚ 'ਸਕੰਦਰ ਬਲਦੇਵ ਸਿੰਘ ਪੈਕਟ' ਹੋਇਆ ਤਾਂ ਸਰਦਾਰ ਬਲਦੇਵ ਸਿੰਘ ਵਜ਼ੀਰ ਬਣੇ ਤੇ ਕੁਝ ਅਰਸਾ ਬਾਅਦ ਆਪ ਨੂੰ ਪਾਰਲੀਮੈਂਟਰੀ ਸੈਕਟਰੀ ਨੀਅਤ ਕੀਤਾ ਗਿਆ । ਇਸ ਸਮੇਂ ਰੋਜ਼ਾਨਾ 'ਅਜੀਤ' (ਉਰਦੂ) ਲਾਹੌਰ ਤੋਂ ਚਾਲੂ ਹੋਇਆ ਤਾਂ ਆਪ ਇਸ ਦੇ ਚੀਫ ਐਡੀਟਰ ਥਾਪੇ ਗਏ । ਜਿਸ ਧੀਰਜ ਤੇ ਸਹਿਨ-ਸ਼ੀਲਤਾ ਵਾਲੀ ਨੀਤੀ ਨਾਲ ਆਪ ਮੁਖ ਸੰਪਾਦਕੀ ਲੇਖ ਲਿਖਦੇ ਰਹੇ, ਉਹ ਆਪ ਦੀ ਪੱਕੀ ਸੂਝਬੂਝ ਦਾ ਹੀ ਕੰਮ ਸੀ ।

ਇਸੇ ਹੀ ਸਮੇਂ ੧੯੪੩ ਈ. ਵਿਚ ਆਪ ਨੇ ਮੰਡੀ ਬੂਰੇ ਵਾਲਾ ਵਿਚ ਕੁਝ ਮੁਰੱਬੇ ਵੀ ਖਰੀਦੇ ਤੇ ਉਥੇ ਬਾਗ ਲਾਉਣ ਦਾ ਵਿਚਾਰ ਬਣਾਇਆ, ਪ੍ਰੰਤੂ ਦੇਸ਼ ਦੀ ਵੰਡ ਹੋ ਜਾਣ ਕਾਰਣ ਇਹ ਸਾਰਾ ਕੰਮ ਠਪਿਆ ਹੀ ਰਹਿ ਗਿਆ । ੧੯੪੭ ਤੋਂ ਪਿਛੋਂ ਆਪ ਨੇ ਇਧਰ ਆ ਕੇ ਫਿਰ ਲੁਧਿਆਣੇ ਵਕਾਲਤ ਸ਼ੁਰੂ ਕਰ ਦਿਤੀ । ਫਰਵਰੀ ੧੯੪੭ ਈ. ਇਚ ਅਕਾਲੀ ਸਰਗਰਮੀਆਂ ਦੇ ਸ਼ੱਕ ਵਿਚ ਸਰਕਾਰ ਨੇ ਆਪ ਨੂੰ ਪਬਲਿਕ ਸੇਫਟੀ ਐਕਟ ਅਧੀਨ ਗ੍ਰਿਫ-ਤਾਰ ਕਰ ਲਿਆ ਪਰ ਦੋ ਤਿੰਨ ਮਹੀਨੇ ਬਾਦ ਛਡ ਦਿਤਾ ਤੇ ਫਿਰ ਆਪ ਆਪਣੇ ਵਕਾਲਤ ਤੇ ਕਿਸਾਨੀ ਦੇ ਕੰਮ ਧੰਦਿਆਂ ਵਿਚ ਲਗੇ ਰਹੇ ਤੇ ਰਾਜਨੀਤਕ ਸਰਗਰਮੀ ਵਿਚ ਹਿੱਸਾ ਲੈਣ ਦੀ ਬਹੁਤੀ ਲੋੜ ਹੀ ਨਾ ਸਮਝੀ ।





ਬਾਵਜੂਦ ਵਿਗਿਆਨਕ ਸੋਝੀ ਤੇ ਵਕਾਲਤ ਦੇ ਚਤਰਾਈਆਂ ਭਰੇ ਕਿੱਤੇ ਦੇ ਉਨ੍ਹਾਂ ਦਾ ਨਿਰਮਲ ਮਨ ਅਧਿਆਤਮਕ ਕੀਮਤਾਂ ਦਾ ਵਿਸ਼ਵਾਸ਼ੀ ਸੀ । ਉਹ ਰੱਬੀ ਭਰੋਸੇ, ਬਾਚਰਣਕ ਸੁੱਚਤਾ ਤੇ ਚੜ੍ਹਦੀ ਕਲਾ ਦਾ ਮੁਦੱਈ ਸੀ ਹੁਣ ਵੀ ਉਨ੍ਹਾਂ ਨੂੰ ਸੁਖਮਨੀ ਸਾਹਿਬ ਜ਼ਬਾਨੀ ਯਾਦ ਸੀ ਤੇ ਇਸ ਨੂੰ ਪੜ੍ਹ ਕੇ ਮਾਣਨ ਦਾ ਚਾਅ ਘਟਿਆ ਨਹੀਂ ਸੀ । ਇਹੋ ਕਾਰਨ ਹੈ ਕਿ ਉਨ੍ਹਾਂ ਦੀ ਉਜਲ ਦੀਦਾਰੀ ਸੁਘੜ ਸ਼ਖਸੀਅਤ ਸਦਾ ਅਪਣਾ ਨਰੋਆ ਪ੍ਰਭਾਵ ਪਾਉਣ ਲਈ ਸਮਰੱਥ ਰਹੀ । ਬਿਦੇਸ਼ ਯਾਤਰਾ ਸਮੇਂ ਆਪ ਨੇ ਆਪਣੇ ਸਫ਼ਰਨਾਮੇ ਵਿਚ ਇਕ ਥਾਂ ਲਿਖਿਆ ਸੀ :—

'ਬੇਇਲਮ ਗੋਰੇ ਭਾਵੇਂ ਪਹਿਲਾਂ ਕੁਝ ਹੈਰਾਨੀ ਨਾਲ ਵੇਖਦੇ ਸਨ ਪਰ ਕਿਸੇ ਨਾ ਕਿਸੇ ਨਾ ਕਿਸੇ ਤਰ੍ਹਾਂ ਵੀ ੧੫ ਦਿਨਾਂ ਦੇ ਸਫਰ ਵਿਚ ਮੇਰੀ ਕਿਸੇ ਨਿਆਦਰੀ ਨਹੀਂ ਕੀਤੀ ਸਗੋਂ ਆਮ ਕਰਕੇ ਪੜ੍ਹੇ ਲਿਖੇ ਗੋਰੇ ਭੀ ਤੇ ਅਨਪੜ੍ਹ ਭੀ ਵਧੇਰੇ ਅਦਬ ਕਰਦੇ ਸਨ-ਇਕ ਤਾਂ ਕੱਦ ਕਾਠ ਵਲੋਂ, ਦੂਜੇ ਬੋਲ-ਚਾਲ ਕਰਕੇ ਤੇ ਤੀਜੇ ਕੁਦਰਤੀ ਰੂਪ ਵਿਚ ਫੇਰ ਵੀ ਸਰਦਾਰ ਹੀ ਜਾਪਦਾ ਸਾਂ ।' (ਪੰਨਾ ੧੭

ਅਜ ਵੀ ਜਦੋਂ ਕਮਲਾ ਅਕਾਲੀ ਆਪਣਾ ਜੀਵਨ ਸਫ਼ਰ ੩੫-੪੦ ਵਰ੍ਹੇ ਬਿਤਾ ਚੁਕਾ ਸੀ ਤਾਂ ਉਹ ਸਚਮੁਚ ਮਾਨਯੋਗ ਸਰਦਾਰ ਹੀ ਜਾਪਦਾ ਸੀ । ਅਤੇ ਇਹ ਸਰਦਾਰੀ ਉਸਦੇ ਨਿਰਮਲ ਉਚੇ ਤੇ ਪਤਵੰਤੇ ਜੀਵਨ ਦੀ ਲਖਾਇਕ ਸੀ ।'

ਆਪ ਦੀਆਂ ਰਚਨਾਵਾਂ ਹੇਠ ਲਿਖੇ ਅਨੁਸਾਰ ਹਨ :—

| | |
|---|---|
| ੧. ਮੇਰਾ ਵਲੈਤੀ ਸਫ਼ਰਨਾਮਾ | ੨. ਮੌਤ ਰਾਣੀ ਦਾ ਘੁੰਡ |
| ੩. ਸੈਲਾਨੀ ਦੇਸ਼ ਭਗਤ | ੪. ਜੀਵਨ ਨੀਤੀ |
| ੫. ਮਨ ਦੀ ਮੌਜ | ੬. ਵਿਗਿਆਨਕ ਲੇਖ |
| ੭. ਕਮਾਲਾਂ ਦੇ ਕੋਟ | ੮. ਭਾਰਤ ਦੇ ਭਰਪੂਰ ਭੰਡਾਰੇ |

ਕੁਝ ਚੀਜ਼ਾਂ ਆਪ ਨੇ ਕਹਾਣੀ ਰੂਪ ਵਿਚ ਲਿਖੀਆਂ, ਪਰ ਉਹ ਸੰਕਲਿਤ ਹੋ ਕੇ ਕਿਤਾਬੀ ਰੂਪ, ਨਹੀਂ ਧਾਰ ਸਕੀਆਂ ਜਿਵੇਂ ਕਿ:—

| | |
|---|---|
| (ੳ) ਕਮਲਾ ਅਕਾਲੀ | (ਅ) ਸਰਬਲੋਹ ਦੀ ਵਹੁਟੀ |
| (ੲ) ਕਰਮ ਗਤਿ | (ਸ) ਗੁੰਮਨਾਮ ਯੋਧਾ |
| (ਸ) ਲੰਡਨ ਵਿਚ ਦਰਸ਼ਨ | (ਕ) ਸਾਇਕਲ ਵਾਲੀ |
| (ਖ) ਇਕ ਅੱਧਾ ਮਿੰਟ | |

ਉਪਰੋਕਤ ਕਿਤਬਾਂ ਵਿਚੋਂ ਮੇਰਾ ਵਲੈਤੀ ਸਫਹਨਾਮਾ, ਜੀਵਨ ਨੀਤੀ, ਮਨ ਦੀ ਮੋਜ ਆਦਿ ਪੁਸਤਕਾਂ ਗਿਆਨੀ, ਐਫ.ਏ. ਤੇ ਬੀ. ਏ. ਵਿਚ ਕਈ ਵਾਰ ਕੋਰਸ ਲਗੀਆਂ ਤੇ ਵਿਦ-ਵਾਨਾਂ ਆਪ ਦਾ ਸ੍ਰਦਾ ਸਤਿਕਾਰ ਕੀਤਾ ਹੈ । ਵਾਰਤਕ ਖੇਤਰ ਵਿਚ ਭਾਈ ਵੀਰ ਸਿੰਘ ਤੋਂ ਬਾਅਦ ਸਫ਼ਲ ਸ਼ੈਲੀਕਾਰ ਦੇ ਤੌਰ ਤੇ ਆਪ ਦਾ ਨਾ ਸਹਿਜੇ ਹੀ ਲਿਆ ਜਾ ਸਕਦਾ ਹੈ। ਭਾਵੇਂ

ਸਾਡੇ ਪੁਰਾਤਨ ਪੀੜ੍ਹੀ ਦੇ ਗੱਦਕਾਰਾਂ ਵਿਚ ਪ੍ਰੋ: ਪੂਰਨ ਸਿੰਘ, ਪ੍ਰੋ: ਤੇਜਾ ਸਿੰਘ ਤੇ ਸ: ਗੁਰਬਖਸ਼ ਸਿੰਘ ਦੇ ਨਾਂ ਬੜੇ ਆਦਰ ਨਾਲ ਲਏ ਜਾਣ ਵਾਲੇ ਹਨ, ਪਰ ਕਮਲੇ ਅਕਾਲੀ ਦੀ ਸੁਆਦਾਂ ਤੇ ਸਿਆਣਪ-ਭਰੀ ਕਲਮ ਦੇ ਗੱਦ-ਚਮਤਕਾਰਾਂ ਨੂੰ ਮੰਨਣਾ ਹੀ ਪੈਂਦਾ ਹੈ।

ਪ੍ਰੋ: ਪੂਰਨ ਸਿੰਘ ਦੀ ਗੱਦ ਸ਼ੈਲੀ ਮਸਤ ਰੂਹਾਨੀ ਰੰਗ ਦੀ ਹੈ, ਪ੍ਰੋ: ਤੇਜਾ ਸਿੰਘ ਧਾਰਮਕ ਗੱਲਾਂ ਨੂੰ ਵਿਗਿਆਨਕ ਢੰਗ ਨਾਲ ਟਕਸਾਲੀ ਭਾਸ਼ਾ ਵਿਚ ਪੇਸ਼ ਕਰਨ ਦਾ ਉਸਤਾਦ ਹੈ, ਉਸ ਦੀ ਕਾਰੀਗਰੀ ਸ਼ਬਦ-ਚੋਣ ਵਿਚ ਹੈ। ਗੁਰਬਖਸ਼ ਸਿੰਘ ਗੱਲ ਭਾਵੇਂ ਫਰਸ਼ ਦੀ ਕਰਦਾ ਹੈ ਪਰ ਉਸ ਉਤੇ ਪੱਛਮੀ ਫੈਸ਼ਨ ਦਾ ਜਾਦੂ ਧੂੜ ਕੇ ਉਸ ਨੂੰ ਮਨ ਮੋਹਣਾ ਬਣਾ ਕੇ ਕਰਦਾ ਹੈ। ਕਮਲਾ ਅਕਾਲੀ ਨਾ ਤਾਂ ਪੂਰਨ ਸਿੰਘ ਵਾਂਙ ਅਰਸ਼ੀ ਰੰਗ-ਰੱਤਾ ਹੈ, ਤੇ ਨਾ ਗੁਰਬਖਸ਼ ਸਿੰਘ ਵਾਂਙ ਨਿਰਾ ਫਰਸ਼ੀ। ਉਹ ਨਿਰੋਲ ਮਨੁਖੀ ਜੀਵਨ ਦੇ ਮਸਲਿਆਂ ਦੀ ਗੱਲ ਸਿਧੇ-ਸਾਦੇ ਪਰ ਵਿਅੰਗਮਈ ਰੋਚਕ ਤਰੀਕੇ ਨਾਲ ਕਰਕੇ ਪ੍ਰਸੰਨ ਹੈ, ਉਸ ਦੇ ਬਿਆਨ ਵਿਚ ਪੱਕੀਆਂ ਹੋਈਆਂ ਕਣਕਾਂ ਵਾਲੀ ਝੂਮ ਹੈ. ਉਹ ਯਥਾਰਥ ਨੂੰ ਯਥਾਰਥਵਾਦੀ ਸ਼ੈਲੀ ਨਾਲ ਹੀ ਪੇਸ਼ ਕਰਨ ਵਾਲਾ ਨਿਪੁੰਨ ਕਲਮਧਾਰੀ ਹੈ।

ਉਸ ਦੀ ਸ਼ੈਲੀ ਬਿਆਨੀਆ ਪਰ ਰੰਗੀਨ ਹੈ। ਵਲੈਤੀ ਸਫ਼ਰਨਾਮੇ ਵਿਚ ਇਹ ਵਿਅੰਗੀ ਤੋਰ ਤੁਰਦੀ 'ਸੈਲਾਨੀ ਦੇਸ਼ ਭਗਤ' ਵਿਚ ਗੰਭੀਰਤਾ-ਭਰੀ ਤੇ ਮੌਤ ਰਾਣੀ ਦਾ ਘੁੰਡ ਉਠਾਉਣ ਸਮੇਂ ਇਹੋ ਕਰੁਣਾ ਭਰਪੂਰ ਤੇ ਵੈਰਾਗਮਈ ਹੋ ਜਾਂਦੀ ਹੈ। ਪਰ ਇਸ ਸਾਰੇ ਬਿਦੇਸ਼ੀ ਚਿਤਰਾਂ ਵਿਚ ਪੰਜਾਬੀਅਤ ਦੀ ਮੋਹਰ ਉਸ ਡੂੰਘੀ ਕਰਕੇ ਲਾਈ ਹੋਈ ਹੈ, ਜਿਸ ਤੋਂ 'ਕਮਲਾ ਅਕਾਲੀ' ਨਵੇਕਲਾ ਪਛਾਣਿਆ ਜਾਂਦਾ ਹੈ।

ਪ੍ਰਿੰ: ਤਾਲਿਬ ਦੇ ਸ਼ਬਦਾਂ ਵਿਚ 'ਇਨ੍ਹਾਂ ਲੇਖਾਂ ਵਿਚ ਅਜੇਹੀ ਸ਼ਖਸੀਅਤ ਦੀ ਸੁਗੰਧੀ ਮਿਲਦੀ ਹੈ ਜਿਸ ਦੇ ਜੀਵਨ-ਸੰਗਰਾਮ ਵਿਚ ਧਰਤੀ ਦਾ ਨੇੜ ਹੈ, ਦੁਖ ਅਤੇ ਘਾਲਣਾ ਤੋਂ ਉਪਜਿਆ ਹੋਇਆ ਗਿਆਨ ਹੈ। ਹਕੀਕਤ ਦਾ ਪੱਲਾ ਸਦਾ ਹੱਥ ਵਿਚ ਹੈ ਅਤੇ ਮਨ ਦੀ ਚੜ੍ਹਦੀ ਅਵਸਥਾ ਹੈ।'

ਦਰਅਸਲ ਕਮਲਾ ਅਕਾਲੀ ਜੀ ਦੀ ਮਨੋਹਰ ਸ਼ਖਸੀਅਤ ਪੁਰਾਤਨਤਾ ਤੇ ਨਵੀਨਤਾ ਦਾ ਸੁੰਦਰ ਸੁਮੇਲ ਹੈ। ਉਹ ਪੁਰਾਤਨ ਵਿਸ਼ਵਾਸਾਂ ਨੂੰ ਕਸੌਟੀ ਤੇ ਪਰਖਣੋਂ ਝਿਜਕਦੇ ਨਹੀਂ ਅਤੇ ਨਾ ਹੀ ਨਵੀਨ ਵਿਚਾਰਾਂ ਦੀ ਅੰਧਾਧੁੰਦ ਮੰਨਤਾ ਨੂੰ ਥਾਂ ਦਿੰਦੇ ਹਨ। 'ਜੀਵਨ ਨੀਤੀ' ਵਿਚ ਆਏ ਉਨ੍ਹਾਂ ਦੇ ਵਿਚਾਰ ਇਸ ਗੱਲ ਨੂੰ ਭਲੀ ਭਾਂਤ ਪਰਗਟ ਕਰਦੇ ਹਨ। ਫਿਰ ਦੂਸਰੇ, ਉਨ੍ਹਾਂ ਦੀ ਪੱਕੀ ਹੋਈ ਸ਼ੈਲੀ ਤਜਰਬਿਆਂ ਦੇ ਰਸ ਨਾਲ ਭਰਪੂਰ ਹੈ, ਤੀਜੇ ਆਪ ਦੀ ਵਾਰਤਕ ਦਾ ਮਧੁਰ ਵਿਅੰਗ ਰੋਚਕਤਾ ਪੈਦਾ ਕਰ ਕੇ ਸਿਖਿਆ ਤਾਂ ਦੇ ਜਾਂਦਾ ਹੈ, ਪਰ ਮਨ ਤੇ ਭਾਰ ਨਹੀਂ ਪੈਣ ਦਿੰਦਾ।

—0—

# ਪ੍ਰੋ. ਈਸ਼ੂਰ ਚੰਦ੍ਰ ਨੰਦਾ

ਸਾਹਿਤ ਜੀਵਨ ਦੀ ਵਿਆਖਿਆ ਹੈ, ਜਿਸ ਨੂੰ ਕਵਿਤਾ ਭਾਵਕ ਢੰਗ ਨਾਲ ਤੇ ਵਾਰਤਕ ਤਾਰਕਿਕ ਤਰੀਕੇ ਨਾਲ ਵਰਣਨ ਕਰਦੀ ਹੈ ਪਰੰਤੂ ਨਾਟਕਲਾ ਇਨ੍ਹਾਂ ਦੋਹਾਂ ਤੋਂ ਭਿੰਨ, ਹੂ-ਬ-ਹੂ ਸਾਂਗ ਉਤਾਰਕੇ ਜ਼ਿੰਦਗੀ ਨੂੰ ਆਪਣਾ ਆਪ ਦਿਖਾਉਂਦੀ ਹੈ। ਇਹ ਨਾਟਕੀ ਕਢਾਈ ਇਤਿਹਾਸ ਦੀ ਚਾਦਰ ਤੇ ਵੀ ਹੋ ਸਕਦੀ ਹੈ ਤੇ ਸਮਾਜਕ ਜੀਵਨ ਦੇ ਕਲਪਤ ਕਪੜੇ ਤੇ ਵੀ। ਪਰ ਇਹ ਦਰਸ਼ਨੀ ਕਲਾ ਉਚੀ ਸਭਿਅਤਾ ਦੇ ਵਿਕਾਸ ਦਾ ਚਿੰਨ੍ਹ ਮੰਨਿਆ ਗਿਆ ਹੈ। ਜਦੋਂ ਜਦੋਂ ਕਿਸੇ ਸਾਹਿਤ ਵਿਚ ਕਵਿਤਾ ਦੇ ਵਿਕਾਸ਼ ਨਾਲ ਨਾਟਕ ਦਾ ਵਿਕਾਸ ਹੋਇਆ ਤਾਂ ਉਸ ਸਾਹਿਤ ਨੂੰ ਸਰਬਸੰਪੂਰਣ ਸਮਝਿਆ ਗਿਆ, ਜਿਵੇਂ ਸੰਸਕ੍ਰਿਤ ਤੇ ਅੰਗਰੇਜ਼ੀ ਵਿਚ।

ਪੰਜਾਬੀ ਨਾਟਕ ਦਾ ਮੋਢੀ ਪ੍ਰੋਫੈਸਰ ਈਸ਼ਰ ਚੰਦ੍ਰ ਨੰਦਾ ਹੈ ਜਿਸ ਨੇ ਪੰਜਾਬੀ ਜੀਵਨ ਨੂੰ ਨਾਟਕਾਂ ਵਿਚ ਸਫਲਤਾ ਨਾਲ ਚਿਤ੍ਰਕੇ ਜਿਥੇ ਸਮਾਜ ਦੀ ਸੇਵਾ ਕੀਤੀ, ਉਥੇ ਪੰਜਾਬੀ ਨਾਟਜ ਕਲਾ ਦੀਆਂ ਵੀ ਬੁਨਿਆਦਾਂ ਵੀ ਪੱਕੀਆਂ ਕੀਤੀਆਂ। ਭਾਵੇਂ ਉਸ ਤੋਂ ਪਹਿਲਾਂ ਬਾਵਾ ਬੁਧ ਸਿੰਘ ਤੇ ਪ੍ਰੋਫੈਸਰ ਬ੍ਰਿਜਲਾਲ ਸ਼ਾਸਤ੍ਰੀ ਆਦਿ ਨੇ ਵੀ ਸਾਡੇ ਨਾਟ ਸਾਹਿਤ ਵਿਚ ਕੁਝ ਤਜਰਬੇ ਕੀਤੇ ਸਨ ਪਰ ਉਹ ਵਧੇਰੇ ਪਰਵਾਣ ਨਹੀਂ ਚੜ੍ਹੇ। ਕਾਰਣ ਇਹ ਸੀ ਕਿ ਨਾਟਕੀ ਸਾਹਿਤ ਕੇਵਲ ਪੜ੍ਹਨ ਦੀ ਹੀ ਚੀਜ਼ ਨਹੀਂ, ਸਗੋਂ ਸਹੀ ਅਰਥਾਂ ਵਿਚ ਖੇਡੇ ਜਾਣ ਦੀ ਚੀਜ਼ ਹੈ। ਸੋ ਜੋ ਚੀਜ਼ ਰੰਗ ਮੰਚ ਦੇ ਪੱਖ ਤੋਂ ਪੂਰੀ ਨ ਉਤਰੇ ਉਸ ਦਾ ਲੋਕ-ਪਰਵਾਣ ਹੋਣਾ ਔਖਾ ਸੀ। ਆਪ ਤੋਂ ਪੂਰਬਲੇ ਨਾਟਕਕਾਰ ਸੰਸਕ੍ਰਿਤ ਦੀ ਨਾਟਕ ਪ੍ਰਣਾਲੀ ਤੋਂ ਵੀ ਮੁਕਤ ਨ ਹੋ ਸਕੇ ਤੇ ਪਾਤਰਾਂ ਦੀ ਬੋਲੀ ਵਿਚ ਵੀ ਉਹ ਤਾਣ ਨ ਪੈਦਾ ਕਰ ਸਕੇ ਜਿਨ੍ਹਾਂ ਆਸਰੇ ਨਾਟਕ, ਲੋਕ-ਹਿਰਦਿਆਂ ਵਿਚ ਗੂੰਜ ਉਠਦਾ ਹੈ। ਪ੍ਰੋਫੈਸਰ ਨੰਦਾ ਦੀ ਸਫਲਤਾ ਦਾ ਭੇਦ ਇਹ ਸੀ ਕਿ ਇਨ੍ਹਾਂ ਇਥੋਂ ਦੀ ਲੋਕ-ਪਰੰਪਰਾ ਨੂੰ ਵੀ ਸਮਝਿਆ ਤੇ ਪੱਛਮੀ ਨਾਟਕ ਸਾਹਿਤ ਦੇ ਅਧਿਐਨ ਤੋਂ ਇਲਾਵਾ ਆਪ ਵੀ ਅਦਾਕਾਰ ਹੋ ਕੇ ਰੰਗ ਮੰਚ ਦਾ ਅਨੁਭਵ ਪ੍ਰਾਪਤ ਕੀਤਾ। ਇਹੋ ਕਾਰਣ ਹੈ ਕਿ ਆਪ ਦੀ ਨਾਟਕੀ ਸੋਝੀ ਆਧੁਨਕ ਪੰਜਾਬੀ ਨਾਟਕ ਨੂੰ ਪੂਰੀ ਤਰ੍ਹਾਂ ਰੂਪਮਾਨ ਕਰਨ ਵਿਚ ਸਫਲ ਰਹੀ ਹੈ। ਏਸ ਕਰਕੇ ਆਪ ਨੂੰ ਕੇਵਲ ਪੰਜਾਬੀ ਨਾਟਕ ਦਾ ਜਨਮਦਾਤਾ ਹੀ ਨਹੀਂ ਕਿਹਾ ਜਾਂਦਾ ਸਗੋਂ ਪੰਜਾਬੀ ਰੰਗਮੰਚ ਦਾ ਵੀ ਬਾਨੀ ਮੰਨਿਆ ਜਾਂਦਾ ਹੈ।

ਆਪ ਦਾ ਜਨਮ ਪਿੰਡ ਗਾਂਧੀਆਂ ਜ਼ਿਲਾ ਗੁਰਦਾਸਪੁਰ ਵਿਚ ਲਾਲਾ ਭਾਗ ਮੱਲ ਦੇ ਘਰ ੩੦ ਸਤੰਬਰ ੧੮੯੨ ਈ. ਨੂੰ ਹੋਇਆ। ੧੯੧੧ ਈ. ਵਿਚ ਗੌਰਮੈਂਟ ਹਾਈ ਸਕੂਲ ਗੁਰਦਾਸਪੁਰ ਤੋਂ ਮੈਟ੍ਰਿਕ ਕੀਤੀ ਫਿਰ ਐਫ. ਸੀ. ਕਾਲਜ ਲਾਹੌਰ ਤੋਂ ਬੀ. ਏ. ਕਰਕੇ ਯੂਨੀਵਰਸਿਟੀ ਦਾ ਵਜ਼ੀਫਾ ਹਾਸਲ ਕੀਤਾ। ੧੯੧੭ ਈ. ਵਿਚ ਅੱਵਲ ਰਹਿ ਕੇ ਅੰਗਰੇਜ਼ੀ ਐਮ. ਏ. ਕੀਤੀ ਤੇ ਦਿਆਲ ਸਿੰਘ ਕਾਲਜ ਲਾਹੌਰ ਵਿਚ ਅੰਗਰੇਜ਼ੀ ਦੇ ਅਧਿਆਪਕ ਲਗ ਗਏ। ਫਿਰ ਸਰਕਾਰੀ ਨੌਕਰੀ ਵਿਚ ਆ ਗਏ, ਗੌਰਮੈਂਟ ਕਾਲਜ ਮੁਲਤਾਨ ਪੜ੍ਹਾਂਦੇ ਰਹੇ। ੧੯੨੩ ਵਿਚ ਗੌਰਮੈਂਟ ਕਾਲਜ ਲਾਹੌਰ ਦੀ ਬਦਲੀ ਹੋ ਗਈ। ੧੯੨੪ ਵਿਚ ਵਲੈਤ ਜਾ ਕੇ ਔਕਸਫੋਰਡ ਯੂਨੀਵਰਸਿਟੀ ਵਿਚ ਕੁਝ ਚਿਰ ਅਧਿਐਨ ਕੀਤਾ ਤੇ ਫਿਰ ਵਾਪਸ ਪਰਤਕੇ ਲਾਹੌਰ ਕਾਲਜ ਵਿਚ ਅੰਗਰੇਜ਼ੀ ਪੜ੍ਹਾਉਣ ਦੀ ਸੇਵਾ ਨਿਭਾਉਂਦੇ ਰਹੇ। ੧੯੩੧ ਵਿਚ ਲਾਇਲਪੁਰ ਤਬਦੀਲੀ ਹੋਈ, ੧੯੩੩ ਵਿਚ ਰੋਹਤਕ ਕਾਲਜ ਦੇ ਪ੍ਰਿੰਸੀ-ਪਲ ਬਣੇ ਅਤੇ ਮੁੜ ਲਾਹੌਰ ਆਏ, ਅਖੀਰ ਇਥੋਂ ਹੀ ੧੯੪੭ ਵਿਚ ਸਰਕਾਰੀ ਨੌਕਰੀ ਤੋਂ ਰਿਟਾਇਰ ਹੋਏ। ਦੇਹਾਂਤ ੩ ਸਤੰਬਰ ੧੯੬੬ ਵਿਚ ਹੋਇਆ।

ਨਾਟਕ ਰਚਨਾ ਦਾ ਆਪ ਨੂੰ ਮੁਢ ਤੋਂ ਹੀ ਸ਼ੌਕ ਸੀ। ਰਾਸਲੀਲਾ, ਥੀਏਟਰ ਵੇਖਣੇ ਆਪ ਦਾ ਮਨਭਾਉਂਦਾ ਸ਼ੁਗਲ ਸੀ। ਅਪਣੇ ਵਿਦਿਆਰਥੀ-ਜੀਵਨ ਸਮੇਂ ਹੀ ਲਾਹੌਰ ਆਪ ਨੇ ੧੯੧੩ ਈ. ਵਿਚ 'ਦੁਲਹਨ' (ਸੁਹਾਗ) ਨਾਂ ਦਾ ਇਕਾਂਗੀ ਨਾਟਕ ਲਿਖਿਆ ਜਿਸ ਨੂੰ ਪਹਿਲੇ ਦਰਜੇ ਦਾ ਇਨਾਮ ਮਿਲਿਆ। ਫਿਰ ਦੂਜੇ ਸਾਲ ੧੯੧੪ ਵਿਚ 'ਬੇਬੇ ਰਾਮਭਜਨੀ' ਨਾਟਕ ਨੂੰ ਦੂਜੇ ਦਰਜੇ ਦਾ ਇਨਾਮ। ਇਨ੍ਹਾਂ ਸਫਲਤਾਵਾਂ ਨੇ ਨੰਦੇ ਦੇ ਮਨ ਵਿਚ ਨਾਟਕ-ਰਚਨਾ ਲਈ ਉਤਸ਼ਾਹ ਪੈਦਾ ਕਰ ਦਿੱਤਾ। ਇਹੋ ਨਾਟਕ ਉਸ ਸਮੇਂ ਆਪ ਨੇ 'ਮਾਡਰਨ ਰੀਵਿਊ' ਵਿਚ ਅੰਗਰੇਜ਼ੀ ਤਰਜਮਾ ਕਰਕੇ ਵੀ ਛਾਪੇ। ਦਰਅਸਲ ਆਪ ਦੇ ਪ੍ਰੋਫੈਸਰ ਮਿ. ਨੋਰਾ ਰਿਚਰਡਜ਼ ਨਾਟਕਾਂ ਦੇ ਬਹੁਤ ਸ਼ੌਕੀਨ ਸਨ ਤੇ ਉਨ੍ਹਾਂ ਦੀ ਧਰਮਪਤਨੀ ਮਿਸਿਜ਼ ਨੋਰਾ ਰਿਚਰਡਜ਼ ਜੋ ਅੰਦ ਰੇਟੇ ਨਿਵਾਸ ਰਖਦੀ ਸੀ, ਨਾਟ-ਮੰਡਲੀਆਂ ਨੂੰ ਉਤਸ਼ਾਹ ਪ੍ਰਦਾਨ ਕਰਦੀ ਆਈ, ਇਨ੍ਹਾਂ ਨੇ ਨੰਦੇ ਹੀ ਦੀ ਨਾਟਕਕਾਰੀ ਵਲ ਰੁਚੀ ਵਧਾਈ। ਪਹਿਲੇ ਇਨ੍ਹਾਂ ਦੀ ਅਗਵਾਈ ਵਿਚ ਮਿ. ਨੰਦਾ ਮੰਡਲੀਆਂ ਵਿਚ ਬਤੌਰ ਅਦਾਕਾਰ ਦੇ ਕੰਮ ਕਰਦਾ ਰਿਹਾ ਤੇ ਇਸੇ ਪਰੇਰਨਾ ਸਦਕਾ ਉਸ 'ਦੁਲਹਨ' ਇਕਾਂਗੀ ਲਿਖਿਆ। ਉਹ ਲਿਖਦੀ ਹੈ, 'ਦੁਲਹਨ' ਹਿੰਦੂਆਂ ਦੀ ਬਾਲ-ਵਿਆਹ ਦੀ ਰੀਤ ਤੇ ਇਕ ਚੋਟ ਸੀ ਪਰ ਉਸਦਾ ਵਿਸ਼ਾ ਧਾਰਮਿਕ ਵਹਿਮ ਤੇ ਉਪਰ ਸੀ। ਇਹ ਨਾਟਕ ਇਕ ਸਮਾਜਕ ਟਕੋਰ ਸੀ, ਬਚਪਨੇ ਦੀ ਸ਼ਾਦੀ ਉਤੇ ਟੀਕਾ ਟਿਪਣੀ ਸੀ ਪਰ ਇਸ ਵਿਚ ਪ੍ਰਾਪੇਗੰਡੇ ਦਾ ਨਾਮ-ਨਿਸ਼ਾਨ ਤਕ ਨਹੀਂ ਸੀ. ਇਹ ਨਾਟਕ ਜੀਵਨ ਦੀ ਅਸਲੀਅਤ ਸੀ, ਜ਼ਿੰਦਗੀ ਦਾ ਅਸਲੀ ਅਕਸ।'...

'ਦੁਲਹਨ' ਇਕ ਹੀਰੇ ਸਮਾਨ ਸੀ ਤੇ ਮੇਰਾ ਹੁਣ ਵੀ ਖਿਆਲ ਹੈ ਕਿ ਅਜੇ ਤਕ ਉਸ ਸਿਧਾਂਤ ਵਿਚ ਕੋਈ ਹੋਰ ਨਾਟਕ ਉਸ ਤੋਂ ਅੱਗੇ ਨਹੀਂ ਜਾ ਸਕਿਆ। ਨੰਦੇ ਦੇ ਇਸ

ਇਕਾਂਗੀ ਨੂੰ ਲੋਕਾਂ ਪੂਰੀ ਤਰ੍ਹਾਂ ਸਤਿਕਾਰਿਆ।'

'ਸੁਭਦਰਾ' ਆਪ ਦਾ ਪਹਿਲਾ ਪੂਰਾ ਨਾਟਕ ਸੀ, ਜਿਸ ਨੂੰ ਬੇਹਦ ਸਫਲਤਾ ਮਿਲੀ। ਪ੍ਰੋਫੈਸਰ ਪੂਰਨ ਸਿੰਘ ਡੇਹਰਾਦੂਰ ਤੇ ਸਰ ਜੁਗਿੰਦਰ ਸਿੰਘ ਜੀ ਨੇ ਆਪ ਨੂੰ ਡਾਢੀ ਹੱਲਾ-ਸ਼ੇਰੀ ਦਿਤੀ। ਇਹ ਸ. ਜੁਗਿੰਦਰ ਸਿੰਘ ਹੀ ਸਨ ਜਿਨ੍ਹਾਂ ੧੯੨੦ ਵਿਚ ਜਦ 'ਸੁਭਦਰਾ' ਨਾਟਕ ਪਹਿਲੀ ਵਾਰ ਛਪਿਆ ਤਾਂ ਉਸਦੀ ਸਾਰੀ ਛਪਾਈ ਦਾ ਖਰਚਾ ਆਪ ਨੇ ਦਿਤਾ ਤੇ ਮੁਢ ਵਿਚ ਭੂਮਿਕਾ ਲਿਖਕੇ ਵੀ ਨਾਟਕਕਾਰ ਨੂੰ ਉਤਸ਼ਾਹਤ ਕੀਤਾ। ਸ. ਜੁਗਿੰਦਰ ਸਿੰਘ ਲਿਖਦੇ ਹਨ :—

'ਮਿ. ਨੰਦਾ ਇਕ ਨਵੀਂ ਤਹਿਰੀਕ ਦੇ ਆਗੂ ਹਨ। ਮਿਸਿਜ਼ ਨੋਰਾ ਰਿਚਰਡਜ਼ ਦੀ ਨਿਗਰਾਨੀ ਹੇਠ ਆਪ ਨੇ ਨਵਾਂ ਕੰਮ ਸ਼ੁਰੂ ਕੀਤਾ ਹੈ। ਆਪ ਦੇ ਨਾਟਕ ਪਾਤਰ ਜੀਊਂਦੇ ਜਾਗਦੇ ਹਨ। ਅਸੀਂ ਉਨ੍ਹਾਂ ਨੂੰ ਪਿੰਡਾਂ ਦੇ ਘਰਾਂ ਵਿਚ ਵੇਖ ਸਕਦੇ ਹਾਂ। ਆਪ ਨੇ ਉਨ੍ਹਾਂ ਜਜ਼ਬਿਆਂ ਨੂੰ ਬਿਆਨ ਕੀਤਾ ਹੈ ਜੋ ਹੁਣ ਤਕ ਤਿਖੇ ਪੇਂਡੂ ਗਾਉਣਾਂ ਦੀ ਸ਼ਕਲ ਵਿਚ ਹੀ ਜ਼ਾਹਰ ਹੁੰਦੇ ਰਹੇ। ਆਪ ਨੇ ਮਰਦਾਂ ਤੇ ਤੀਵੀਆਂ ਨੂੰ ਸੱਦਿਆ ਹੈ ਕਿ ਉਹ ਸਟੇਜ ਤੇ ਆ ਕੇ ਅਪਣੇ ਦਿਲ ਦੀ ਖੁਸ਼ੀ ਤੇ ਗ਼ਮੀ ਦੇ ਰੰਗ ਪ੍ਰਗਟ ਕਰਨ।

ਜ਼ਿੰਦਗੀ ਦੀ ਸਟੇਜ ਤੇ ਕਦੀ ਪਰਦਾ ਨਹੀਂ ਡਿਗਦਾ।'

ਆਪ ਦਾ ਇਹ ਨਾਟਕ ਪੰਜਾਬ ਵਿਚ ਅਨੇਕਾਂ ਥਾਈਂ ਖੇਡਿਆ ਗਿਆ। ਜਦੋਂ ਅੰਮ੍ਰਿਤਸਰ ਪੰਜਾਬੀ ਕਾਨਫਰੰਸ ਹੋਈ ਤਾਂ ਇਸ ਦੇ ਅਦਾਕਾਰਾਂ ਨੂੰ ਲੋਕਾਂ ਵਲੋਂ ਵਖ ਵਖ ੯ ਤਕਮੇ ਮਿਲੇ। ਪੰਜੇ ਸਾਹਿਬ ਵਿਸਾਖੀ ਦੇ ਮੌਕੇ ਵੀ ਇਸ ਨਾਟਕ ਨੂੰ ਢੇਰ ਪ੍ਰਸਿਧੀ ਮਿਲੀ। ੧੯੨੯ ਵਿਚ ਜਦ ਸਰਬਹਿੰਦ ਸਮਾਜਕ ਕਾਨਫਰੰਸ ਹੋਈ ਤਾਂ ਇਸ ਨਾਟਕ ਦਾ ਉਰਦੂ ਤਰਜਮਾ ਕਰਕੇ ਇਸ ਨੂੰ ਹਜ਼ਾਰਾਂ ਦਰਸ਼ਕਾਂ ਸਾਮ੍ਹਣੇ ਸਟੇਜ ਕੀਤਾ ਗਿਆ। ੧੯੨੦ ਤੋਂ ੩੦ ਤਕ ਲਗਭਗ ਦਰਜਨਾਂ ਵਾਰ ਪੰਜਾਬ ਦੇ ਵਖ ਵਖ ਸ਼ਹਿਰਾਂ ਵਿਚ ਇਸ ਨਾਟਕ ਦੀ ਪਰਿਦਰਸ਼ਨੀ ਹੋਈ ਤੇ ਨੰਦਾ ਜੀ ਨੂੰ ਮੁਬਾਰਕਾਂ ਮਿਲੀਆਂ। ਨਾਟਕ ਦੀ ਸਫਲਤਾ ਦਾ ਵੱਡਾ ਕਾਰਣ ਇਹੋ ਸੀ ਕਿ ਇਹ ਜਿਸ ਬੋਲਚਾਲ ਵਿਚ ਲਿਖਿਆ ਗਿਆ, ਉਹ ਅਤਿ ਢੁਕਵੀਂ ਠੇਠ ਪੰਜਾਬੀ ਸੀ ਤੇ ਦੂਸਰੇ ਇਸ ਦੀ ਨਾਟਕੀ ਬਣਤਰ ਤਕਨੀਕੀ ਪੱਖੋਂ ਬੜੀ ਚੁਸਤ ਤੇ ਪ੍ਰਭਾਵ ਪਾਉਣ ਵਾਲੀ ਸੀ। ਇਸ ਦਾ ਵਿਸ਼ਾ ਤਾਂ ਵਿਧਵਾ ਵਿਵਾਹ ਨੂੰ ਜਾਇਜ਼ ਸਿਧ ਕਰਨਾ ਸੀ ਹੀ ਤੇ ਏਸ ਪੱਖੋਂ ਵੀ ਇਸ ਨੇ ਪੰਜਾਬ ਦੀ ਚੋਖੀ ਸੇਵਾ ਕੀਤੀ ਹਜ਼ਾਰਾਂ ਪਰੰਪਰਾਵਾਦੀ ਮਨਾਂ ਨੂੰ ਆਪਣੇ ਅਸਰ ਨਾਲ ਬਦਲਿਆ। ਰਚਨਾਵਾਂ ਇਹ ਹਨ—

ਸੁਭੱਦਰਾ (੧੯੨੦), ਵਰਘਰ (੧੯੩੦), ਸ਼ਾਮੂਸ਼ਾਹ (੧੯੨੮), ਸੋਸ਼ਲ ਸਰਕਲ, ਝਲਕਾਰੇ (ਇਕਾਂਗੀ ਸੰਗ੍ਰਹਿ), ਲਿਸ਼ਕਾਰੇ (ਇਕਾਂਗੀ ਸੰਗ੍ਰਹਿ), ਮੁਰਾਦ (ਨਾਵਲ), ਤੇਜਕੌਰ

ਨੰਦਾ ਦੇ ਨਾਟਕ ਵਧੇਰੇ ਸੁਧਾਰਕ ਹਨ, ਇਸਦਾ ਕਾਰਣ ਉਸ ਸਮੇਂ ਦੀ ਸਮਾਜੀ ਮੰਗ ਸੀ, ਜਿਸ ਨੂੰ ਨਾਟਕਕਾਰ ਨੇ ਪੂਰਿਆਂ ਕੀਤਾ। ਵਿਧਵਾ ਵਿਵਾਹ ਨ ਕਰਨਾ, ਅਨਜੋੜ,

ਜਾਤਪਾਤ, ਛੂਤਛਾਤ, ਭਰਮ ਵਹਿਮ, ਜੂਏਬਾਜ਼ੀ, ਸ਼ਾਹੂਕਾਰਾ ਆਦਿ ਬਾਰੇ ਨਾਟਕਕਾਰ ਥਾਂ ਥਾਂ ਚੋਟਾਂ ਲਾਉਂਦਾ ਹੈ। ਉਹ ਆਪਣੇ ਸਮੇਂ ਦੇ ਸਮਾਜਕ ਸੰਕਟਾਂ ਨੂੰ ਰੰਗ ਮੰਚ ਤੇ ਲਿਆਕੇ ਨੰਗਾ ਕਰਦਾ ਤੇ ਉਨ੍ਹਾਂ ਦੀਆਂ ਭੁੱਲਾਂ ਦਸਕੇ ਲੋੜੀਂਦੀ ਸੋਧ ਕਰਦਾ ਹੈ। ਏਸ ਪੱਖੋਂ ਉਹ ਇਕ ਪ੍ਰਗਤੀਵਾਦੀ ਤੇ ਯਥਾਰਥਵਾਦੀ ਕਲਾਕਾਰ ਹੈ। ਕਈ ਆਲੋਚਕਾਂ ਦਾ ਵਿਚਾਰ ਹੈ ਕਿ ਨੰਦਾ ਕੋਈ ਨ ਕੋਈ ਸਮਝੌਤਾ ਕਰਕੇ ਨਾਟਕ ਨੂੰ ਸੁਖਾਂਤ ਬਣਾ ਦੇਂਦਾ ਹੈ ਜਦੋਂ ਕਿ ਉਸਨੂੰ ਚਾਹੀਦਾ ਸੀ ਕਿ ਉਸ ਸਮਾਜਕ ਕੋਹੜ ਦੇ ਖਿਲਾਫ ਬਗਾਵਤ ਖੜੀ ਕਰਕੇ ਉਸਨੂੰ ਦੁਖਾਂਤ ਤਕ ਪਹੁੰਚਾ ਦਿੰਦਾ। ਪਰ ਨੰਦਾ ਉਸ ਭਾਰਤੀ ਪਰੰਪਰਾ ਦਾ ਹਾਮੀ ਹੈ ਜਿਸ ਵਿਚ ਭੁਲ ਦੀ ਸੋਧ ਉਪਰੰਤ ਜੇਕਰ ਕਿਵੇਂ ਕੋਈ ਰਾਜ਼ੀਨਾਮਾ ਵੀ ਹੋ ਜਾਵੇ ਤਾਂ ਇਹ ਉਸਨੂੰ ਕੋਈ ਮਾੜੀ ਗੱਲ ਨਹੀਂ ਸਮਝਦਾ।

'ਸੁਭਦਰਾ' ਵਿਚ ਵਿਧਵਾ ਵਿਆਹ ਨੂੰ ਜਾਇਜ਼ ਕਰਕੇ ਦੱਸਿਆ ਗਿਆ ਹੈ। ਇਹੋ ਗੱਲ 'ਵਰ ਘਰ' ਦੀ ਹੈ। 'ਵਰਘਰ' ਮਨ ਮਰਜ਼ੀ ਦੇ ਪ੍ਰੇਮ ਵਿਵਾਹ ਨੂੰ ਠੀਕ ਸਿਧ ਕਰਦਾ ਹੈ। ਜਿਥੇ 'ਸੁਭਦਰਾ' ਪੇਂਡੂ ਵਾਤਾਵਰਣ ਦੀ ਝਾਕੀ ਪੇਸ਼ ਕਰਦਾ ਹੈ, ਉਥੇ 'ਵਰਘਰ' ਸ਼ਹਿਰੀ ਜੀਵਨ ਦੇ ਰੰਗਮੰਚ ਤੇ ਇਸ ਘਟਨਾ ਨੂੰ ਵਾਪਰਦਾ ਦਿਖਾਉਂਦਾ ਹੈ। 'ਸ਼ਾਮੂਸ਼ਾਹ' ਨਾਟਕ ਭਾਵੇਂ ਸ਼ੈਕਸਪੀਅਰ ਦੇ 'ਮਰਚੈਂਟ ਆਫ ਵੀਨਸ' ਦੇ ਅਧਾਰਾ ਤੇ ਲਿਖਿਆ ਗਿਆ ਹੈ ਪਰ ਨਾਟਕਕਾਰ ਨੇ ਨਿਰੋਲ ਪੰਜਾਬੀ ਵਾਤਾਵਰਣ ਬੰਨ੍ਹਕੇ ਤੇ ਇਥੋਂ ਦੀ ਸਮੱਸਿਆ ਨੂੰ ਇਥੋਂ ਦੀ ਹਾਲਤ ਅਨੁਸਾਰ ਅੰਕਿਤ ਕਰਕੇ ਬਿਲਕੁਲ ਮੌਲਿਕ ਜੇਹੀ ਕਿਰਤ ਬਣਾ ਦਿਤਾ ਹੈ। ਇਹ ਠੀਕ ਹੈ ਕਿ ਇਸ ਨਾਟਕ ਰਚਣ ਦੀ ਪ੍ਰੇਰਨਾ ਉਨ੍ਹਾਂ ਨੂੰ ਸ਼ੈਕਸਪੀਅਰ ਦੇ ਨਾਟਕ ਤੋਂ ਮਿਲੀ ਪਰੰਤੂ ਸਾਡੇ ਸਮਾਜ ਵਿਚ ਜੋ ਸ਼ਾਹੂਕਾਰਾ ਪ੍ਰਣਾਲੀ ਦੀਆਂ ਕਰਤੂਤਾਂ ਸਨ, ਉਨ੍ਹਾਂ ਦਾ ਅਨੁਭਵ ਨਾਟਕਕਾਰ ਦਾ ਆਪਣਾ ਅਨੁਭਵ ਸੀ ਤੇ ਫਿਰ ਉਸਨੂੰ ਇੰਨ ਬਿੰਨ ਪੰਜਾਬੀ ਰੂਪ ਵਿਚ ਚਿਤ੍ਰਿਆ ਗਿਆ। ਨੰਦਾ ਸਾਹਿਬ ਇਸ ਬਾਰੇ ਖੁਦ ਲਿਖਦੇ ਹਨ, 'ਵੱਡੀ ਮੁਸ਼ਕਲ ਇਹ ਸੀ ਪਈ ਸ਼ੈਕਸਪੀਅਰ ਦੀ ਅਸਲ ਕਹਾਣੀ ਵਿਚ ਜੋ ਵਰਤ-ਵਰਤਾਰਾ ਸੀ, ਉਹ ਸਾਡੀ ਪੰਜਾਬੀ ਜ਼ਿੰਦਗੀ ਤੋਂ ਬਿਲਕੁਲ ਵੱਖਰਾ ਹੈ ਤੇ ਜੇ ਇਸ ਨੂੰ ਪੰਜਾਬੀ ਬੋਲੀ ਰਾਹੀ, ਬਿਆਨ ਵੀ ਕੀਤਾ ਜਾਵੇ ਤਾਂ ਉਹਦੇ ਵਿਚ ਸਾਨੂੰ ਸੁਆਦ ਨਹੀਂ ਆ ਸਕਦਾ ਤੇ ਨਾਹੀ ਉਸਦਾ ਸਟੇਜ ਉਤੇ ਕੋਈ ਰੰਗ ਬੱਝ ਸਕਦਾ ਹੈ। ਸੋ ਮੈਂ ਹਾਰਕੇ ਇਹ ਸੋਚਿਆ ਪਈ ਜੇ ਕਿਸੇ ਤਰ੍ਹਾਂ ਅਸਲ ਕਹਾਣੀ ਨੂੰ ਮੋੜ ਤੋੜਕੇ ਪੰਜਾਬੀ ਜ਼ਿੰਦਗੀ ਦੇ ਮੁਤਾਬਿਕ ਘੜਿਆ ਜਾਵੇ।' ਸੋ ਉਨ੍ਹਾਂ ਠੀਕ ਅਜੇਹਾ ਹੀ ਕੀਤਾ ਤੇ ਇਸ ਕੰਮ ਵਿਚ ਪੂਰੀ ਸਫ਼ਲਤਾ ਪਾਈ।

ਇਸ ਤੋਂ ਇਲਾਵਾਂ 'ਸੋਸ਼ਲ ਸਰਕਲ' ਨਾਂ ਦਾ ਇਕ ਹੋਰ ਤਿੰਨ-ਅੰਕੀਆ ਨਾਟਕ ਵੀ ਉਨ੍ਹਾਂ ਦੀ ਰਚਨਾ ਹੈ ਜੋ ਵੱਖਰਾ ਨਹੀਂ, ਇਕਾਂਗੀ ਸੰਗ੍ਰਹਿ ਵਿਚ ਹੀ ਮਿਲਾਕੇ ਪ੍ਰਕਾਸ਼ਤ ਕੀਤਾ ਗਿਆ ਹੈ।

ਇਨ੍ਹਾਂ ਪੂਰੇ ਨਾਟਕਾਂ ਤੋਂ ਇਲਾਵਾ ਨੰਦਾ ਜੀ ਨੇ ਕਾਫੀ ਇਕਾਂਗੀ ਵੀ ਲਿਖੇ ਜੋ 'ਝਲਕਾਰੇ' ਤੇ 'ਲਿਸ਼ਕਾਰੇ' ਨਾਂ ਦੇ ਸੰਗ੍ਰਹਿਆਂ ਵਿਚ ਛਪੇ ਮਿਲਦੇ ਹਨ। ਇਨ੍ਹਾਂ ਦਾ

ਵਿਸ਼ਾਵਸਤੂ ਵੀ ਸਮਾਜਕ ਸੁਧਾਰ ਹੈ, ਨੰਦੇ ਦੀ ਯਥਾਰਥਵਾਦੀ ਪਕੜ ਉਸਦੀਆਂ ਨਾਟਕੀ ਕਿਰਤਾਂ ਨੂੰ ਸਜੀਵ ਬਣਾ ਦਿੰਦੀ ਹੈ। ਰੰਗਮੰਚੀ ਪੱਖ ਤੋਂ ਜਿਤਨੀ ਸਫਲਤਾ ਇਨ੍ਹਾਂ ਨੂੰ ਮਿਲੀ ਹੈ, ਉਤਨੀ ਹੋਰ ਕਿਸੇ ਨੂੰ ਨਹੀਂ। ਇਕਾਂਗੀਆਂ ਵਿਚ ਕਰਤਾ ਨੇ ਜ਼ਰਾ ਫੈਲਾਊ ਤੋਂ ਕੰਮ ਲਿਆ ਹੈ ਤੇ ਇਸ ਕਰਕੇ ਕਿਤੇ ਕਿਤੇ ਉਨਾਂ ਦਾ ਪ੍ਰਭਾਵ ਤਿਖੇਰਾ ਤੇ ਬੱਝਵਾਂ ਨਹੀਂ ਰਹਿੰਦਾ।

ਚੂੰਕਿ ਉਸ ਦੇ ਪਾਤਰ ਵਧੇਰੇ ਜੀਵਨ ਵਿਚੋਂ ਲਏ ਗਏ ਹੁੰਦੇ ਹਨ, ਇਸ ਲਈ ਓਨ੍ਹਾਂ ਦੀ ਬੋਲਚਾਲ ਤੇ ਰਹਿਣੀ ਬਹਿਣੀ ਤੇ ਕਿਸੇ ਨੂੰ ਸ਼ੱਕ ਨਹੀਂ। ਕਹਾਣੀ ਤੇ ਨਾਟਕ ਦੀ ਗੋਂਦ ਦਾ ਵੀ ਨੰਦਾ ਉਸਤਾਦ ਹੈ। ਇਨ੍ਹਾਂ ਗੱਲਾਂ ਨੇ ਹੀ ਉਸ ਦੇ ਨਾਟਕਾਂ ਨੂੰ ਸਫਲ ਰਚਨਾਵਾਂ ਦਾ ਰੂਪ ਦਿੱਤਾ ਹੈ।

ਪ੍ਰਿੰ. ਤੇਜਾ ਸਿੰਘ ਇਸ ਸਫਲਤਾ ਦਾ ਕਾਰਣ ਦਸਦੇ ਕਹਿੰਦੇ ਹਨ, 'ਨੰਦਾ ਜੀ ਦੇ ਨਾਟਕਾਂ ਦਾ ਖਾਸ ਗੁਣ ਹੈ ਕਿ ਇਹ ਨਾਟਕੀ ਤਕਨੀਕ ਵਿਚ ਕਾਮਯਾਬ ਹੁੰਦੇ ਹਨ। ਕਿਉਂਕਿ ਇਹ, ਨਾਟਕਾਂ ਨੂੰ ਲਿਖਕੇ ਛਾਪਣ ਦੀ ਨਹੀਂ ਕਰਦੇ ਸਗੋਂ ਸਟੇਜ ਤੇ ਲਿਆਕੇ ਉਨ੍ਹਾਂ ਦੀਆਂ ਊਣਤਾਈਆਂ ਦੇਖ ਚਾਖਕੇ ਨਾਲੋਂ ਨਾਲ ਦੂਰ ਕਰਦੇ ਜਾਂਦੇ ਹਨ...। ਕੁਝ ਤਾਂ ਆਪ ਵਰ੍ਹਿਆਂ-ਬੱਧੀ ਨਾਟਕ ਸਾਹਿਤ ਦੇ ਪੜ੍ਹਾਣ ਵਾਲੇ ਰਹੇ ਹਨ, ਕੁਝ ਆਪ ਨਾਟਕਾਂ ਦੇ ਖਿਡਾਰੀਆਂ ਵਿਚ ਸ਼ਾਮਲ ਹੁੰਦੇ ਆਏ ਹਨ ਅਤੇ ਕੁਝ ਨਾਟਕ ਦੀ ਕਾਮਯਾਬੀ ਦੀ ਸੱਚੀ ਪਰਖ--ਦਰਸ਼ਕਾਂ ਦੀ ਸੋਝੀ ਨੂੰ ਵੀ ਉਹ ਸਮਝਦੇ ਹਨ।'

ਏਸ ਤਕਨੀਕੀ ਤਜਰਬੇ ਤੋਂ ਇਲਾਵਾ ਨਾਟਕ ਲਈ ਢੁਕਵੀਂ ਬੋਲੀ ਟਿਕ ਬੜਾ ਕਾਰਗਰ ਹਥਿਆਰ ਹੈ। ਸਮਾਜ ਦੇ ਦੁਖਾਂ ਨਾਲ ਲਤਾੜੇ ਪਰੰਪਰਾਵਾਦੀ ਲੋਕ ਕਿਵੇਂ ਪੁਕਾਰਦੇ ਹਨ, ਤੇ ਸਮਾਜ ਦੇ ਦੋਖੀ ਕਿਵੇਂ ਬੋਲਦੇ ਹਨ, ਨੰਦਾ ਇਨ੍ਹਾਂ ਬੋਲਾਂ ਤੋਂ ਚੰਗੀ ਤਰ੍ਹਾਂ ਜਾਣੂ ਹੈ। ਗਾਲ੍ਹਾਂ, ਹਾਸਾ, ਵਿਅੰਗ ਖਾਸ ਖਾਸ ਅਖਾਣ, ਮੁਹਾਵਰੇ ਇਹ ਐਸੀਆਂ ਚੀਜ਼ਾਂ ਹਨ, ਜਿਨ੍ਹਾਂ ਦੀ ਚੋਟ ਤੋਂ ਨਾਟਕਕਾਰ ਵਾਕਿਫ ਹੈ ਤੇ ਇਨ੍ਹਾਂ ਦੀ ਲੋੜ ਅਨੁਸਾਰ ਵਰਤੋਂ ਵੀ ਕਰਦਾ ਹੈ। ਦਰਅਸਲ ਹਾਵ ਭਾਵਾਂ ਤੋਂ ਇਲਾਵਾ ਪਾਤਰਾਂ ਦੇ ਸੁਭਾਉ ਪ੍ਰਗਟਾਉਣ ਲਈ ਉਨ੍ਹਾਂ ਦੇ ਬੋਲ ਹੀ ਇਕੋ ਇਕ ਸਾਧਨ ਹੈ, ਜਿਸਦੀ ਮੁਹਾਰਤ ਹੋਣਾ ਨਾਟਕਕਾਰ ਲਈ ਬੜਾ ਹੀ ਜ਼ਰੂਰੀ ਹੈ। ਅਤੇ ਨੰਦਾ ਬੋਲੀ ਦਾ ਉਸਤਾਦ ਹੈ, ਉਸਨੂੰ ਉਹ ਸਭ ਕੁਝ ਜ਼ਬਾਨੀ ਕੰਠ ਹੈ ਜੋ ਉਸਦੇ ਪਾਤਰ ਨੇ ਆਖਣਾ ਹੈ। ਇਹ ਖੂਬੀ ਪੂਰਾ ਪੰਜਾਬੀ ਜੀਵਨ ਜੀਉਣ ਵਾਲਾ ਕਲਾਕਾਰ ਹੀ ਪ੍ਰਾਪਤ ਕਰ ਸਕਦਾ ਤੇ ਨੰਦੇ ਨੇ ਐਸਾ ਖੁਦ ਅਨੁਭਵ ਕਰਕੇ ਹੀ ਜੀਵਨ ਦੇ ਯਥਾਰਥ ਨੂੰ ਨਾਟ ਬੱਧ ਕੀਤਾ ਹੈ।

—0—

# ਸ. ਗੁਰਬਖਸ਼ ਸਿੰਘ

ਕਹਿੰਦੇ ਹਨ ਜਦ ਰੱਬ ਧਰਤੀ ਤੇ ਗੁਲਜ਼ਾਰ ਪਸਾਰਨੀ ਚਾਹੁੰਦਾ ਹੈ ਤਾਂ ਕਿਸੇ ਅਵ-ਤਾਰ ਨੂੰ ਘੱਲਦਾ ਹੈ, ਕਲਾਮ ਦਾ ਮੋਅਜਜ਼ਾ ਦੇ ਕੇ ਨਬੀ ਨੂੰ ਤੋਰਦਾ ਹੈ । ਗੁਰਬਖਸ਼ ਸਿੰਘ ਵੀ ਇਕ ਕਿਸਮ ਦਾ ਅਵਤਾਰ ਹੀ ਸੀ ਜਿਸ ਪੰਜਾਬੀ ਗੁਲਜ਼ਾਰ ਨੂੰ ਨੂੰ ਖਿੜਾਇਆ ਵਿਗ-ਸਾਇਆ । ਉਹ ਸ਼ੈਲੀ ਦਾ ਸੁਲਤਾਨ ਕਲਾਕਾਰ ਆਧੁਨਿਕ ਪੰਜਾਬੀ ਵਾਰਤਕ ਦਾ ਪ੍ਰਮੁਖ ਸਿਰਜਨਹਾਰ ਸੀ, ਅਕਾਰ ਤੇ ਪ੍ਰਕਾਰ ਦੋਹਾਂ ਵਿਚ ਉਸਦਾ, ਸਾਨੀ ਕੋਈ ਨਹੀਂ । ਸਾਡੇ ਵਰਤਮਾਨ ਗੱਦ ਖੇਤਰ ਵਿਚ ਭਾਈ ਵੀਰ ਸਿੰਘ ਤੋਂ ਬਾਦ ਸਭ ਤੋਂ ਵਧ ਆਦਰ ਯੋਗ ਨਾਂ ਗੁਰਬਖਸ਼ ਸਿੰਘ ਹੀ ਹੈ ਜਿਸਨੇ ਹੁਸੀਨ ਵਾਰਤਕ ਰਚਕੇ ਪੰਜਾਬੀ ਸਾਹਿਤ ਦੀ ਜੁਆਨੀ ਨੂੰ ਉਭਾਰਿਆ ਨਿਖਾਰਿਆ । ਉਸਦੀ ਇਹ ਵਡਿਆਈ ਇਕ ਸਰਬ ਪ੍ਰਮਾਣੀਕ ਸਚਾਈ ਬਣ ਗਈ ਜੋ ਕਿਸੇ ਸ਼ੰਕਾ ਦੀ ਮੁਥਾਜ ਨਹੀਂ । ਜੇ ਉਹ ਕਵੀ ਹੁੰਦਾ ਤਾਂ ਸ਼ਾਇਦ ਸਾਡੀ ਵਾਰਤਕ ਵਾੜੀ ਵਿਚ ਇਹ ਗੁਲਜ਼ਾਰ ਨਹੀਂ ਸੀ ਖਿੜਨੀ । ਉਸਦੀ ਰੰਗੀਨ ਬਿਆਨੀ ਤੇ ਪਾਰਸ ਕਵੀ ਰੂਹ ਨੇ ਪੰਜਾਬੀ ਰਚਨਾ ਨੂੰ ਸੋਨਾ ਬਣਾ ਦਿਤਾ ਤੇ ਕਈ ਥਾਂ ਇਹ ਸੁਨਹਿਰੀ ਵਾਰਤਕ ਗੀਤ ਬਣਕੇ ਵੀ ਗੂੰਜ ਉਠੀ । ਵਾਰਤਕ ਨੂੰ ਇਤਨੀ ਖੂਬਸੂਰਤੀ ਦੇਣਾ ਕਿ ਕਵਿਤਾ ਦਾ ਭਰਮ ਪੈ ਜਾਵੇ ਇਹੋ ਗੁਰਬਖਸ਼ ਸਿੰਘ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ ।

ਆਪ ਦਾ ਜਨਮ ਸ. ਪਿਸ਼ੌਰਾ ਸਿੰਘ ਦੇ ਘਰ ੨੬ ਅਪ੍ਰੈਲ ੧੮੯੫ ਈ. ਨੂੰ ਸਿਆਲ-ਕੋਟ ਵਿਚ ਹੋਇਆ । ਇਥੋਂ ਮੈਟ੍ਰਿਕ ਪਾਸ ਕਰਕੇ ਐਫ. ਸੀ. ਕਾਲਜ ਲਾਹੌਰ ਆ ਦਾਖਲ ਹੋਏ ਪਰ ਪੜ੍ਹਾਈ ਜਾਰੀ ਨ ਰਹਿ ਸਕੀ ਫਿਰ ਇੰਜਨੀਅਰੀ ਦੇ ਅਧਿਐਨ ਦਾ ਸ਼ੌਕ ਜਾਗਿਆ । ਰੁੜਕੀ ਕਾਲਜ ਤੋਂ ਇੰਜਨੀਅਰੀ ਦਾ ਕੋਰਸ ਪਾਸ ਕੀਤਾ । ਜਲਦੀ ਹੀ ਬਾਦ ਫੌਜ ਵਿਚ ਇੰਜਨੀਅਰ ਲਗਕੇ ਬਸਰੇ, ਬਗਦਾਦ ਵਲ ਚਲੇ ਗਏ । ਇਹ ਗੱਲ ੧੯੧੭-੧੮ ਦੀ ਹੈ, ਇਥੋਂ ਆਪ ਨੂੰ ਈਰਾਨ ਭੇਜ ਦਿਤਾ ਗਿਆ, ਸ਼ਹਿਰ ਕਿਰਮਾਨ ਪਾਸ ਆਪਦਾ ਡੇਰਾ ਸੀ । ਇਸ ਸਮੇਂ ਆਪ ਅਪਣੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਫਰੀ ਬੀੜ ਰਖਦੇ ਅਤੇ ਨਿਤ ਬਾਣੀ ਦਾ ਪਾਠ ਕਰਦੇ । ਇਸ ਤਰ੍ਹਾਂ ਸੱਚੀ ਧਾਰਮਕ ਭਾਵਨਾ, ਮਿਹਨਤ, ਲਗਨ ਤੇ ਸਾਊ ਸਲੀਕੇ ਕਾਰਣ ਆਪ ਹਰਮਨ ਪਿਆਰੇ ਹੁੰਦੇ ਗਏ । ਇਥੇ ਹੀ ਲਾਟ ਪਾਦਰੀ ਮਿ. ਸਟੈਡ ਨਾਲ ਮੇਲ ਹੋਇਆ, ਜਿਸ ਨੇ ਆਪ ਨੂੰ ਮਿਸ਼ੀਗਨ ਯੂਨੀਵਰਸਿਟੀ ਵਿਚ ਇੰਜਨੀਅਰੀ ਦੀ ਉਚੇਰੀ ਪੜ੍ਹਾਈ ਲਈ ਪਰੇਰਿਆ ਤੇ ਮੱਦਦ ਵੀ ਕੀਤੀ । ਅਖੀਰ ਆਪ ਨੌਕਰੀ

ਛੱਡ ਕੇ ਅਮਰੀਕਾ ਚਲੇ ਗਏ ਤੇ ਉਥੇ ਉਥੇ ਸਿਵਲ ਇੰਜਨੀਅਰੀ ਦਾ ਕੋਰਸ ਪਾਸ ਕੀਤਾ। ਪ੍ਰੋ. ਰਿਗਜ਼ ਆਪ ਦੇ ਮੁਖ ਅਧਿਆਪਕ ਸਨ ਜਿਨ੍ਹਾਂ ਦੇ ਪਿਆਰ ਤੇ ਹਮਦਰਦੀ-ਭਰੇ ਵਤੀਰੇ ਨੇ ਆਪ ਨੂੰ ਅਮਰੀਕਾ ਦਾ ਸ਼ੈਦਾਈ ਬਣਾ ਦਿੱਤਾ। ਕੋਰਸ ਪਾਸ ਕਰਨ ਉਪਰੰਤ ਉਥੇ ਕੁਝ ਚਿਰ ਨੌਕਰੀ ਕੀਤੀ ਤੇ ੧੯੨੪ ਵਿਚ ਦੇਸ਼ ਵਾਪਸ ਆ ਗਏ।

ਇਸ ਸਮੇਂ ਹਾਲਾਤ ਬੜੇ ਬਦਲੇ ਹੋਏ ਸਨ। ਅਕਾਲੀ ਲਹਿਰ ਤੇ ਸਿਵਲ ਨਾਫ਼ੁਰ-ਮਾਨੀ ਲਹਿਰ ਜ਼ੋਰਾਂ ਤੇ ਸੀ ਪੰਜਾਬ ਵਿਚ ਬਾਬਾ ਖੜਕ ਸਿੰਘ ਤੇ ਹਿੰਦ ਵਿਚ ਮਹਾਤਮਾ ਗਾਂਧੀ ਜੀ ਜੇਹੇ ਨੇਤਾਵਾਂ ਦੀ ਅਗਵਾਈ ਵਿਚ ਲੋਕ ਆਜ਼ਾਦੀ ਲਈ ਜਦੋਜਹਿਦ ਕਰ ਰਹੇ ਸਨ। ਤੇ ਥਾਂ ਥਾਂ ਗ੍ਰਿਫ਼ਤਾਰੀਆਂ ਦੇ ਰਹੇ ਸਨ।

ਗੁਰਬਖਸ਼ ਸਿੰਘ ਨੇ ਅਮ੍ਰੀਕਾ ਦੇ ਆਜ਼ਾਦ ਪੌਣ ਪਾਣੀਆਂ ਵਿਚ ਤਾਰੀਆਂ ਲਾ ਕੇ ਅਨੁਭਵ ਕਰ ਲਿਆ ਸੀ ਕਿ ਆਜ਼ਾਦੀ ਤੋਂ ਬਿਨਾ ਜ਼ਿੰਦਗੀ ਕੁਝ ਵੀ ਨਹੀਂ। ਇਸੇ ਕਰਕੇ ਬਾਵਜੂਦ ਪਰਦੇਸੀਂ ਬੈਠੇ ਹੋਣ ਦੇ ਆਪ ਦਾ ਮਨ ਦੇਸ਼ ਵਿਚ ਹੋ ਰਹੇ ਸੁਤੰਤ੍ਰਤਾ ਸੰਗ੍ਰਾਮ ਵਿਚ ਜੁੜਿਆ ਹੋਇਆ ਸੀ। ਅਖਬਾਰਾਂ ਵਿਚ ਗੁਰੂ ਕੇ ਬਾਗ ਦੇ ਸਾਕੇ ਦੀਆਂ ਖਬਰਾਂ ਤੇ ਤਸਵੀਰਾਂ ਵੇਖ ਕੇ ਉਨ੍ਹਾਂ ਦਾ ਮਨ ਤੜਪ ਉਠਿਆ। ਅਮ੍ਰੀਕਨ ਸਨੇਹੀ ਪੁਛਦੇ ਸਨ, 'ਮਿ. ਸਿੰਘ ! ਤੇਰੇ ਵਰਗੀਆਂ ਮਸੀਹੀ ਸ਼ਕਲਾਂ ਨੂੰ ਕੀਕੁਰ ਕੋਈ ਲਾਠੀਆਂ ਨਾਲ ਕੁੱਟ ਮਾਰ ਸਕਦਾ ਹੈ।' ਪਰ ਜਾਬਰ ਸਾਮਰਾਜ ਲਈ ਅਜੇਹੀ ਕਰਨਾ ਕੋਈ ਗਲਤ ਨਹੀਂ ਸੀ ਜਾਪਦਾ। ਚੁਨਾਂਚਿ ੧੦ ਦਸੰਬਰ ੧੯੨੨ ਨੂੰ ਉਨ੍ਹਾਂ ਅਪਾਣੀ ਵਿਆਕੁਲਤਾ ਨੂੰ ਇਉਂ ਛੰਦ ਬਧ ਕੀਤਾ ਤੇ ਇਹ ਕਵਿਤਾ 'ਅਕਾਲੀ' ਅਖਬਾਰ ਵਿਚ ਛਪਣ ਲਈ ਭੇਜੀ। ਇਸਦੀਆਂ ਕੁਝ ਸਤਰਾਂ ਇਸ ਪਰਕਾਰ ਸਨ :—

ਭਾਵੇਂ, ਦੇਹ ਸਮੁੰਦਰੋਂ ਪਾਰ ਬੈਠੀ, ਤੇਰੀ ਪੀੜ ਨਾਲ ਦਿਲ ਫ਼ਿਗਾਰ ਮੇਰਾ।<br>
ਪਿੰਡੇ ਲਾਸ ਨ ਡਾਂਗ ਦੀ ਕੋਈ ਭਾਵੇਂ, ਹਿਰਦਾ ਵੇਖ ਲੈ ਟੁਕੜੇ ਚਾਰ ਮੇਰਾ।<br>
ਤੇਰੇ ਫੱਟਾਂ ਤੇ ਪੱਟੀ ਨ ਬੰਨ੍ਹ ਵੇਖੀ, ਫਟ ਫਟ ਕਲੇਜੜਾ ਜ਼ਾਰ ਮੇਰਾ।<br>
ਦਿਲ ਤਾਂਘਦਾ, 'ਕਾਲੀਆ' ! ਮਿਲਾਂ ਤੈਨੂੰ, ਤੇਰੇ ਸਿਦਕ ਤੋਂ ਜਿਗਰ ਨਿਸਾਰ ਮੇਰਾ।<br>
ਕੀਕੂ ਦੱਸਾਂ ਅਕਾਲੀਆ! ਲੋਕ ਦਿਲ ਦੀ, ਸ਼ਬਦਾਂ ਵਿਚ ਨ ਆਂਵਦੀ ਸਿਕ ਮੇਰੀ।<br>
ਚਾਹਾਂ ਦੱਸਣ ਦੱਸਣ ਦਾ ਵੱਲ ਨਾ ਹੀ, ਮੱਲੀ ਖ਼ਾਬ ਅਦਿਖ ਨੇ ਹਿੱਕ ਮੇਰੀ।<br>
ਵੀਗਾਂ ਦਿਲ ਨੂੰ ਦਿਲ ਦੇ ਨਾਲ ਲਾ ਕੇ, ਜਾਣ ਭਾਲ ਲੈ ਰੀਝ ਅਦਿਖ ਮੇਰੀ।<br>
ਮੇਰੀ ਆਤਮਾ ਜੱਥਿਆਂ ਨਾਲ ਫਿਰਦੀ, ਨਾ ਹੀ ਕੂਕ ਪਹੁੰਚੇ ਤੁਸਾਂ ਤੱਕ ਮੇਰੀ।

ਇਹ ਸ਼ਾਇਦ ਆਪ ਦੀ ਪਹਿਲੀ ਤੇ ਆਖਰੀ ਪੰਜਾਬੀ ਕਵਿਤਾ ਸੀ ਜਿਸ ਨਾਲ ਆਪ ਨੇ ਪੰਜਾਬੀ ਜਗਤ ਵਿਚ ਪ੍ਰਵੇਸ਼ ਕੀਤਾ।

ਜਦ ਆਪ ੧੯੨੪ ਈ. ਵਿਚ ਅਮ੍ਰੀਕਾ ਤੋਂ ਆਏ ਤਾਂ ਲੋਕਾਂ ਨੇ ਆਪ ਤੋਂ ਇਹ

ਕਵਿਤਾ ਸੁਣਨ ਦੀ ਮੰਗ ਕੀਤੀ ਤੇ ਆਪ ਨੇ ਸਿਆਲਕੋਟ ਬਾਬੇ ਦੀ ਬੇਰ ਦੇ ਗੁਰਦੁਆਰੇ ਦੇ ਦੀਵਾਨ ਵਿਚ ਗਾ ਕੇ ਸੁਣਾਈ। ਬਤੌਰ ਲੇਖਕ ਦੇ ਮਿਸਿਜ਼ ਮੈਕਾਟਰੀ ਦੀ ਪ੍ਰੇਰਨਾ ਨਾਲ ਆਪ ਆਪਣਾ ਜੀਵਨ ਅਮਰੀਕਾ ਵਿਚ ਹੀ ਅਰੰਭ ਕਰ ਚੁਕੇ ਸਨ। ਉਥੇ ਆਪਨੇ ਦਾਦੀ ਜੀ ਬਾਰੇ ਇਕ ਅੰਗਰੇਜ਼ੀ ਲੇਖ ਲਿਖਿਆ ਜੋ ਪ੍ਰਸਿੱਧ ਰਸਾਲੇ 'ਏਸ਼ੀਆ' ਵਿਚ ਪ੍ਰਕਾਸ਼ਤ ਹੋਇਆ। ਰਾਜਕੁਮਾਰੀ ਲਤਿਕਾ ਤੇ ਪ੍ਰੀਤ ਮੁਕਟ ਆਦਿ ਡਰਾਮੇ ਵੀ ਆਪ ਨੇ ਅਮਰੀਕਾ ਰਹਿੰਦਿਆਂ ਪਹਿਲੇ ਪਹਿਲ ਅੰਗਰੇਜ਼ੀ ਵਿਚ ਹੀ ਲਿਖੇ। ਦੇਸ਼ ਪਰਤ ਕੇ ਆਪ ਨੂੰ ਕੁਝ ਚਿਰ ਵਿਹਲਿਆਂ ਰਹਿਣਾ ਪਿਆ। ਕਿਉਂਕਿ ਉਸ ਸਮੇਂ ਅਮਰੀਕਾ ਤੋਂ ਆਏ ਸਿਖਾਂ ਨੂੰ ਸਰਕਾਰ ਬੜੀ ਸ਼ੱਕੀ ਨਜ਼ਰ ਨਾਲ ਵੇਖਦੀ ਸੀ। ਕੁਝ ਅਰਸਾ ਬਾਦ ਆਪ ਰੇਲਵੇ ਮਹਿਕਮੇ ਵਿਚ ਇੰਜਨੀਅਰ ਲਗਕੇ ਦੋਹਾਦ (ਬੰਬਈ) ਚਲੇ ਗਏ। ਫਿਰ ਕੋਇਟੇ ਬਦਲੀ ਹੋਈ ਤੇ ਉਥੋਂ ਨੌਸ਼ਹਿਰੇ। ੧੯੩੧ ਵਿਚ ਆਪ ਸਰਕਾਰੀ ਨੌਕਰੀ ਤੋਂ ਵਿਹਲੇ ਹੋ ਗਏ ਅਤੇ ਨੌਸ਼ਹਿਰੇ ਹੀ ਖੇਤੀ ਕਰਨ ਲਗ ਪਏ। ਗੱਲ ਇਹ ਸੀ ਕਿ ਸਮਾਧ ਅਕਾਲੀ ਫੂਲਾ ਸਿੰਘ ਦੇ ਨਾਮ ਤਕੜੀ ਜ਼ਿਮੀਨ ਸੀ ਜੋ ਚਿਰ ਤੋਂ ਐਂਵੇ ਬੰਜਰ ਪਈ ਸੀ। ਆਪ ਨੇ ਕਮੇਟੀ ਤੋਂ ਠੇਕੇ ਤੇ ਲੈ ਕੇ ਟ੍ਰੈਕਟਰਾਂ ਨਾਲ ਕੰਮ ਸ਼ੁਰੂ ਕਰ ਦਿਤਾ ਤੇ ਦਿਨਾਂ ਵਿਚ ਹੀ ਚੰਗੀ ਰੌਣਕ ਕਰ ਲਈ। ੧੯੩੩ ਵਿਚ ਇਥੋਂ ਹੀ 'ਪ੍ਰੀਤ ਲੜੀ' ਮਾਸਕ ਰਸਲਾ ਸ਼ੁਰੂ ਕੀਤਾ, ਜਿਸ ਦੇ ਸਰਵਰਕ ਤੇ ਲਿਖਿਆ ਸੀ :—

'ਕਿਸੇ ਦਿਲ ਸਾਂਝੇ ਦੀ ਧੜਕਨ, ਕਿਸੇ ਪ੍ਰੀਤ ਗੀਤ ਦੀ ਲੈ,
ਪੱਤੇ ਪ੍ਰੀਤ ਲੜੀ ਦੇ ਦੱਸਣ, ਜਿਸ ਵਿਚ ਪ੍ਰੋਤੀ ਸਭੋ ਸ਼ੈ।'

ਇਨ੍ਹਾਂ ਸਤਰਾਂ ਤੋਂ ਸੰਪਾਦਕ ਦਾ ਮਨ ਸਪਸ਼ਟ ਸੀ ਕਿ ਉਹ ਇਕ ਨਵੀਂ ਪ੍ਰੀਤ ਤਹਿਰੀਕ ਚਲਾਉਣਾ ਚਾਹੁੰਦਾ ਹੈ ਜਿਸ ਵਿਚ ਰੰਗ, ਨਸਲ, ਮਜ਼ਬ ਤੇ ਊਚ ਨੀਚ ਦਾ ਕੋਈ ਭੇਦ ਨਹੀਂ। ਭਾਵੇਂ ਧਰਮ ਨੇ ਵੀ ਇਹੋ ਪ੍ਰੀਤ ਤੇ ਏਕਤਾ ਦਾ ਹੋਕਾ ਦਿਤਾ ਸੀ ਪ੍ਰੰਤੂ ਅੰਧਵਿਸ਼ਵਾਸੀ ਕਰਮ-ਕਾਂਡਾਂ ਨੇ ਇਸ ਸਾਰੀ ਅਵਾਜ਼ ਨੂੰ ਗੁੰਮ-ਸੁੰਮ ਕੀਤਾ ਹੋਇਆ ਸੀ, ਇਸ ਕਰਕੇ ਏਸ ਪ੍ਰੀਤ ਨਗਮੇ ਨੂੰ ਨਵੀਂ ਤਰ੍ਹਾਂ ਦੁਹਰਾਉਣ ਦੀ ਲੋੜ ਸੀ। ਸ. ਗੁਰਬਖਸ਼ ਸਿੰਘ ਦਾ ਦਿਮਾਗ ਇੰਜਨੀਅਰ ਦਾ ਸੀ ਤੇ ਦਿਲ ਕਲਾਕਾਰ ਦਾ। ਇਸ ਕਰਕੇ ਜਿਥੇ ਉਸ ਦੀ ਸੁਰ ਵਿਗਿਆਨਕ ਸੀ, ਉਥੇ ਉਸਦੇ ਬੋਲਾਂ ਵਿਚ ਨਿੱਘ, ਹਮਦਰਦੀ ਤੇ ਸਾਂਝ ਦਾ ਜਜ਼ਬਾ ਹੁਲਾਰੇ ਲੈ ਰਿਹਾ ਸੀ। ਇਨ੍ਹਾਂ ਗੁਣਾਂ ਨੇ ਏਸ ਬੁਧਿਵਾਨ ਕਲਮ ਵਲ ਲੋਕਾਂ ਦਾ ਉਚੇਚਾ ਧਿਆਨ ਖਿਚਿਆ। ਭਾਈ ਸਾਹਿਬ ਕਾਨ੍ਹ ਸਿੰਘ ਤੇ ਸਰ ਜੁਗਿੰਦਰ ਸਿੰਘ ਵਰਗੇ ਵਿਦਵਾਨਾਂ ਨੇ ਵੀ ਉਸ ਸਮੇਂ ਆਪ ਦੀ ਕਲਮ ਨੂੰ ਹੱਲਾਸ਼ੇਰੀ ਦਿਤੀ।

'ਪ੍ਰੀਤ ਲੜੀ' ਵਿਚ ਧਾਰਮਕ ਪਖੰਡਾਂ ਦੇ ਮਜ਼ਬੀ ਅਡੰਬਰਾਂ ਵਿਰੁਧ ਲੇਖ ਤਾਂ ਛਪਦੇ ਹੀ ਰਹਿੰਦੇ ਸਨ ਪਰ ਇਸ ਦਾ ਬੁਰਾ ਕਿਸੇ ਨਹੀਂ ਸੀ। ਮਨਾਇਆ ਕਾਰਣ ਲੇਖਕ ਦੀ ਸਾਊ ਸ਼ੈਲੀ ਤੇ ਕੋਮਲ ਸ਼ਬਦਾਵਲੀ ਸੀ। ਵਿਰੋਧੀ ਵਿਚਾਰਾਂ ਦੇ ਮੂੰਹ ਉਤੇ ਚਪੇੜਾਂ ਮਾਰਦੇ ਵੀ ਉਹ 'ਭਲੇ ਬੀਬੇ' ਬਣੇ ਰਹਿੰਦੇ ਸਨ ਅਤੇ ਇਨ੍ਹਾਂ ਅਹਿੰਸਕ ਹੱਲਿਆਂ ਦੀ ਜਣੇ-ਖਣੇ ਨੂੰ

ਖਬਰ ਵੀ ਨਹੀਂ ਸੀ ਲਗਦੀ। ਨੌਜੁਆਨ ਆਪ ਤੋਂ ਵਿਸ਼ੇਸ਼ ਪ੍ਰਭਾਵਿਤ ਸਨ ਪ੍ਰੰਤੂ ਮਜ਼ਬੀ ਮਜ਼ੌਰ ਏਸ ਕਿਸਮ ਦੀ ਨੁਕਤਾਚੀਨੀ ਦੀ ਤਾਬ ਨਹੀਂ ਸੀ ਲਿਆ ਸਕਦੇ। ਇਸੇ ਹੀ ਸਮੇਂ ਆਪ ਨੇ 'ਪਰਮ ਮਨੁਖ' ਸਿਰਲੇਖ ਹੇਠ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਬਾਰੇ ਮਨੋ-ਹਰ ਲੇਖ ਲਿਖੇ। ਇਨ੍ਹਾਂ ਲਿਖਤਾਂ ਦੀ ਸੱਚੀ ਸਮਝ ਨ ਹੋਣ ਕਰਕੇ ਕੁਝ ਲੋਕਾਂ ਏਸ ਵਿਰੁਧ ਜਹਾਦ ਖੜਾ ਕਰ ਦਿੱਤਾ ਕਿ ਗਰਬਖਸ਼ ਸਿੰਘ ਨਾਸਤਕ ਹੈ ਤੇ ਇਸ ਨੇ ਗੁਰੂਆਂ ਦੀ ਸ਼ਾਨ ਵਿਰੁਧ ਇਹ ਲਿਖਿਆ ਹੈ। ਪਰੰਤੂ ਪ੍ਰੋ ਜੋਧ ਸਿੰਘ, ਪ੍ਰੋ. ਤੇਜਾ ਸਿੰਘ, ਬਾਵਾ ਹਰਕਿਸ਼ਨ ਸਿੰਘ ਅਤੇ ਪ੍ਰੋ. ਨਿਰੰਜਨ ਸਿੰਘ ਆਦਿ ਨੇ ਆਪ ਦਾ ਪੱਖ ਪੂਰਿਆ ਤੇ ਇਨ੍ਹਾਂ ਲੇਖਾਂ ਸਬੰਧੀ ਐਲਾਨ ਜਾਰੀ ਕਰਕੇ ਇਸ ਤੂਫਾਨ ਨੂੰ ਮੱਠਿਆਂ ਕੀਤਾ। ਇਸ ਨਾਲ ਆਪ ਦਾ ਹੌਂਸਲਾ ਬੱਝਿਆ ਰਿਹਾ। ਹੁਣ 'ਪ੍ਰੀਤ ਲੜੀ' ਦਾ ਘੇਰਾ ਚੁੜੇਰਾ ਹੋ ਰਿਹਾ ਸੀ, ਨੌਸ਼ਹਿਰੇ ਵਰਗੀ ਜਾਂ ਇਕ ਪਾਸੇ ਜੇਹੀ ਸੀ ਏਸ ਕਰਕੇ ਅਗਸਤ ੧੯੩੬ ਵਿਚ ਆਪ ਮਾਡਲ ਟਾਉਨ ਲਾਹੌਰ ਆ ਗਏ। ੨੨ ਨਵੰਬਰ ੧੯੩੬ ਨੂੰ ਪ੍ਰੋ. ਨਿਰੰਜਨ ਸਿੰਘ ਜੀ ਦੀ ਪ੍ਰਧਾਨਗੀ ਹੇਠ ਆਪ ਨੇ ਮੁਢਲੀ ਕਾਨਫਰੰਸ ਕੀਤੀ ਜਿਸ ਵਿਚ ਦੋ ਢਾਈ ਸੌ ਪ੍ਰੀਤ ਸਨੇਹੀ ਸ਼ਾਮਲ ਹੋਏ। ਪ੍ਰੀਤ ਸੈਨਾ ਤੇ ਪ੍ਰੀਤ ਨਗਰ ਦਾ ਸੁਪਨਾ ਸਾਕਾਰ ਹੋਣ ਲਗਾ ੧੯੩੬ ਵਿਚ ਪ੍ਰੀਤ ਨਗਰ ਅਬਾਦ ਹੋਣਾ ਸ਼ੁਰੂ ਕੀਤਾਂ ਭਾਵੇਂ ੧੯੩੫ ਵਿਚ ਜੰਗ ਕਾਰਣ ਉਸਾਰੀ ਕੁਝ ਮੱਧਮ ਪੈ ਗਈ ਪਰੰਤੂ ਸੰਸਾਰ ਪ੍ਰੀਤ ਮੰਡਲ ਦੀ ਸਥਾਪਨਾ, ਪ੍ਰੀਤ ਸੈਨਾ ਦੀ ਕਾਇਮੀ ਤੇ ਐਕਟਿਵਟੀ ਸਕੂਲ ਆਦਿ ਕਈ ਉਤਸ਼ਾਹਜਨਕ ਵਿਉਂਤਾਂ ਨੂੰ ਅਮਲੀ ਰੂਪ ਦਿਤਾ ਗਿਆ। ਇਨ੍ਹਾਂ ਗੱਲਾਂ ਨੇ ਇਕ ਵਾਰ ਤਾਂ ਅੰਮ੍ਰਿਤਸਰ ਤੇ ਲਾਹੌਰ ਦੇ ਵਿਚਕਾਰ ਪ੍ਰੀਤਨਗਰ ਨੂੰ ਸਭਿਆਚਾਰਕ ਤੇ ਸਾਹਿਤਕ ਸਰਗਰਮੀਆਂ ਦਾ ਕੇਂਦਰ ਬਣਾ ਦਿਤਾ ਪਰ ਇਸ ਸਾਰੀ ਲਹਿਰ ਦੇ ਪਿਛੇ ਕੋਈ ਲਖਪਤੀ ਸੇਠ ਨਹੀਂ ਸੀ ਤੇ ਨਾ ਕਿਸੇ ਰਾਜਸੀ ਯਾ ਧਾਰਮਕ ਸੰਸਥਾ ਦਾ ਜ਼ੋਰ ਸੀ, ਕੇਵਲ ਗੁਰਬਖਸ ਸਿੰਘ ਦੀ ਇਕੱਲੀ ਕਲਮੀ ਕਰਮਾਤ ਕੰਮ ਰਹੀ ਸੀ। ਦੇਸ-ਵੰਡ ਕਾਰਣ ਆਪ ਨੂੰ ਕੁਝ ਸਮੇਂ ਲਈ 'ਪ੍ਰੀਤ ਨਗਰ' ਤਿਆਗਣਾ ਵੀ ਪਿਆ ਪਰੰਤੂ ਜ਼ਰਾ ਅਮਨ ਚੈਨ ਹੋਣ ਦੀ ਦੇਰ ਸੀ ਕਿ ਆਪ ਫਿਰ ਇਥੇ ਆ ਵਸੇ। ਦਰ ਅਸਲ ਪ੍ਰੀਤ ਨਗਰ ਉਨ੍ਹਾਂ ਦਾ ਸੁਨਹਿਰਾ ਸੁਪਨਾ ਸੀ, ਜਿਸ ਵਿਚ ਉਹ ਸਾਰੇ ਸੰਸਾਰ ਨੂੰ ਪ੍ਰੋਣਾ ਚਾਹੁੰਦੇ ਸਨ ਅਤੇ 'ਪ੍ਰੀਤ ਲੜੀ' ਉਹ ਕਾਸਦ ਸੀ ਜਿਸ ਰਾਹੀਂ ਉਹ ਸਨੇਹੀਆਂ ਪਾਸ ਆਪਣੇ ਪ੍ਰੀਤ-ਸਨੇਹੇ ਘੱਲਦੇ ਰਹਿੰਦੇ ਸਨ। ਉਨ੍ਹਾਂ ਦੀ ਸਾਰੀ ਰਚਨਾ 'ਪ੍ਰੀਤ ਲੜੀ' ਵਿਚੀਂ ਹੋ ਕੇ ਨਿਕਲੀ ਹੈ। ਉਨ੍ਹਾਂ ਨਾਵਲ ਵੀ ਲਿਖੇ, ਕਹਾਣੀਆਂ ਵੀ ਲਿਖੀਆਂ, ਨਾਟਕ ਵੀ ਰਚੇ ਅਤੇ ਸਭ ਤੋਂ ਵਧ ਲੇਖਾਂ ਦੀ ਵੀ ਰਚਨਾ ਕੀਤੀ ਪਰ ਸਭ ਦਾ ਨਿਸ਼ਾਨਾ ਪ੍ਰੀਤ ਦੀ ਜੋਤ ਨੂੰ ਜਗਾਉਣਾ ਸੀ।

ਗੁਰਬਖਸ਼ ਸਿੰਘ ਪ੍ਰੀਤ-ਭਿੰਨਾ ਵਿਅਕਤੀ ਹੈ ਅਤੇ ਇਸਤ੍ਰੀ ਪ੍ਰੀਤ ਨੇ ਵਿਸ਼ੇਸ਼ ਕਰਕੇ ਉਸ ਦੀ ਆਤਮਾ ਨੂੰ ਮਾਲਾਮਾਲ ਕੀਤਾ ਹੈ, ਜਿਸ ਦਾ ਚਰਚਾ ਉਹ ਖੁਲ੍ਹਕੇ ਕਰਦਾ ਸੀ। 'ਇਸਤ੍ਰੀ ਮੇਰੀ ਮੂਲ ਪ੍ਰੇਰਨਾ ਰਹੀ ਹੈ, ਇਹ ਦੇ ਦੁਆਲੇ ਹੀ ਮੈਂ ਐਜਨੀਅਰਿੰਗ, ਲੇਖਣੀ ਤੇ ਸੋਹਣੀ ਪਿਆਰੀ ਦੁਨੀਆਂ ਦੇ ਸੁਪਨੇ ਕਲਪੇ ਹਨ ਏਥੋਂ ਤਕ ਕਿ ਜਦੋਂ ਮੇਰਾ ਸਾਕਾਰ

ਰੱਬ ਵਿਚ ਭਰਸਾ ਹੁੰਦਾ ਸੀ, ਉਦੋਂ ਆਪਣੇ ਰੱਬ ਦਾ ਮੁਖ ਵੀ ਇਸਤ੍ਰੀ ਮੁਖ ਹੀ ਚਿਤ੍ਰਿਆ ਸੀ। ਉਸ ਨੂੰ ਮੈਂ 'ਪ੍ਰੀਤਮ ਮਾਂ' ਆਖਿਆ ਕਰਦਾ ਸਾਂ।' ਉਹ ਜ਼ਿੰਦਗੀ ਨੂੰ ਪ੍ਰੀਤ ਨਾਲ ਸਰਸ਼ਾਰ ਕਰਕੇ ਮਨਮੋਹਣੇ ਤੇ ਵਿਕਸਤ ਰੂਪ ਵਿਚ ਤੱਕਣਾ ਚਾਹੁੰਦਾ ਸੀ ਅਤੇ ਏਸੇ ਵਿਕਾਸ ਲਈ ਅਪਣਾ ਸਾਰਾ ਕਲਮੀ ਤ੍ਰਾਣ ਲਾ ਰਿਹਾ ਸੀ। ਪੰਜਾਬੀ ਦੀ ਖ਼ੁਸ਼ਕਿਸਮਤੀ ਹੈ ਕਿ ਉਸ ਨੇ ਅੰਗਰੇਜ਼ੀ ਨੂੰ ਛਡ ਕੇ ਅਪਣੀ ਮਾਤਭਾਸ਼ਾ ਨੂੰ ਏਸ ਉਤਮ ਕੰਮ ਲਈ ਚੁਣਿਆ। ਉਸ ਦੀ ਲਗਾਤਾਰ ਬੱਤੀ ਸਾਲ ਦੀ ਘਾਲ ਉਸਦੀਆਂ ਨਿਗਰ ਤੇ ਵੰਨ ਸੁਵੰਨੀਆਂ ਰਚਨਾਵਾਂ ਤੋਂ ਪਰਤੱਖ ਹੈ।

ਰਚਨਾਵਲੀ ਦਾ ਵੇਰਵਾ ਇਸ ਪਰਕਾਰ ਹੈ :—

ਪ੍ਰੀਤ ਮਾਰਗ, ਕੁਦਰਤੀ ਮਜ਼ਬ, ਖੁਲ੍ਹਾ ਦਰ, ਸਾਵੀਂ ਪੱਧਰੀ ਜ਼ਿੰਦਗੀ, ਸੁਖਾਵੀਂ ਜ਼ਿੰਦਗੀ, ਨਵਾਂ ਸ਼ਿਵਾਲਾ, ਪ੍ਰਸੰਨ ਲੰਮੀ ਉਮਰ, ਭਖਦੀ ਜੀਵਨ ਚੰਗਿਆੜੀ, ਖੁਸ਼ਹਾਲ ਜੀਵਨ, ਪ੍ਰਸੰਨ ਲੰਮੀ ਉਮਰ, ਚੰਗੇਰੀ ਦੁਨੀਆ, ਸੰਪੂਰਨਤਾ ਦੀ ਲਗਨ, ਮਨੋਹਰ ਸ਼ਖਸੀਅਤ, ਪਰਮ ਮਨੁਖ, ਮੇਰੇ ਝਰੋਖੇ 'ਚੋਂ, ਸਾਡੇ ਵਾਰਸ, ਜ਼ਿੰਦਗੀ ਦੇ ਸਕੂਲ 'ਚੋਂ, ਇਕ ਦੁਨੀਆਂ ਦੇ ਤੇਰਾਂ ਸੁਪਨੇ, ਮੇਰੀਆਂ ਅਭੁੱਲ ਯਾਦਾਂ, ਜ਼ਿੰਦਗੀ ਦੀ ਰਾਸ, ਜ਼ਿੰਦਗੀ ਦੀ ਕਵਿਤਾ, ਨਵੀਂ ਤਕੜੀ ਦੁਨੀਆਂ, ਇਕ ਝਾਤ ਪੂਰਬ ਪੱਛਮ ਤੇ, ਤਾਜ ਤੇ ਸਰੂ, ਰੀਝਾਂ ਦੀ ਖੱਡੀ, ਰੋਜ਼ਾਨਾ ਜ਼ਿੰਦਗੀ ਦੀ ਸਿਖਿਆ, ਪ੍ਰਣ ਪੁਸਤਕ, ਮੇਰੀ ਜੀਵਨ ਕਹਾਣੀ (੧ ਭਾਗ), ਮੰਜ਼ਲ ਦਿਸ ਪਈ (੨ ਭਾਗ). ਅਣਵਿਆਹੀ ਮਾਂ (ਨਾਵਲ), ਰਾਜਕੁਮਾਰੀ ਲਤਿਕਾ (ਨਾਟਕ), ਪ੍ਰੀਤਮਣੀ, ਪ੍ਰੀਤਮੁਕਟ, ਪੂਰਬ ਪੱਛਮ, ਕੋਧਰੇ ਦੀ ਰੋਟੀ, ਸਾਡੀ ਹੋਣੀ ਦਾ ਲਿਸ਼ਕਾਰਾ, ਪ੍ਰੀਤ ਕਹਾਣੀਆਂ (ਕਹਾਣੀ), ਅਨੋਖੇ ਤੇ ਇਕੱਲੇ, ਵੀਣਾ ਵਿਨੋਦ ਅਸਮਾਨੀ ਮਹਾਂਨਦੀ, ਭਾਗ ਪ੍ਰੀਤ ਦਾ ਜਾਦੂ, ਪ੍ਰੀਤਾਂ ਦੀ ਪਹਿਰੇਦਾਰ, ਜ਼ਿੰਦਗੀ ਵਾਰਸ ਹੈ, ਸ਼ਬਨਮ, ਮੇਰੀ ਗੁਲਬਦਨ, ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ, ਏਸ਼ੀਆ ਦਾ ਚਾਨਣ (ਐ. ਆਰਨਲਡ), ਸੁਪਨੇ (ਆਲਵ ਸ਼ਰੀਨਰ), ਮਾਂ (ਗੋਰਕੀ), ਮੋਲੀਏਰ ਦੇ ਨਾਟਕ, ਘਾਹ ਪੱਤੀਆਂ (ਵਾਲਟ ਵਿਟਮੈਨ) ਆਦਿ।

ਬਤੌਰ ਲੇਖਕ ਦੇ ਜਦੋਂ ਅਸੀਂ ਗੁਰਬਖਸ਼ ਸਿੰਘ ਜੀ ਦਾ ਅਧਿਐਨ ਕਰਦੇ ਹਾਂ ਤਾਂ ਸਾਨੂੰ ਇਹ ਮੰਨਣਾ ਪੈਂਦਾ ਹੈ ਕਿ ਇਹ ਸੁਚੱਜੇ ਗੁੰਦਵੇਂ ਵਾਕਾਂ ਦਾ ਕਾਰੀਗਰ, ਸ਼ਬਦਾਂ ਦਾ ਜਾਦੂਗਰ ਅਤੇ ਨਵੇਂ ਵਿਚਾਰਾਂ ਦਾ ਸੌਦਾਗਰ ਇਕ ਕਾਮਯਾਬ ਪੱਤਰਕਾਰ ਸੀ। ਉਸ ਦੇ ਤਾਲੀਮੀ ਤੇ ਅਨੁਭਵੀ ਖੇਤਰ ਨੂੰ ਪੂਰਬ ਪੱਛਮ ਦੀ ਯਾਤਰਾ ਨੇ ਭਰਪੂਰ ਬਣਾਇਆਂ। ਜਦੋਂ ਉਹ ਲਿਖਦਾ, ਸੋਹਣੀ ਸ਼ਬਦਾਵਲੀ ਹੱਥ ਬੰਨ੍ਹਕੇ ਸਾਹਮਣੇ ਆ ਖਲੋਂਦੀ ਤੇ ਉਸ ਦੇ ਲੰਮੇ ਜੀਵਨ-ਤਜਰਬੇ ਗਵਾਹ ਬਣਕੇ ਭੁਗਤਣ ਲਈ ਪੇਸ਼ ਹੋ ਜਾਂਦੇ। ਇਸ ਤਰ੍ਹਾਂ ਉਸ ਨੂੰ ਭਾਸ਼ਾ ਤੇ ਵਿਚਾਰ ਦੇ ਖੇਤਰ ਵਿਚ ਕਿਸੇ ਤਰ੍ਹਾਂ ਦੀ ਥੁੜ ਪਰਤੀਤ ਨਹੀਂ ਹੁੰਦੀ। ਕਈ ਵਾਰ ਉਸਦੀਆਂ ਰਚਨਾਵਾਂ ਬਣੇ ਬਣਾਏ ਪੱਛਮੀ ਵਿਚਾਰਾਂ ਦਾ ਹੂ-ਬ-ਹੂ ਉਚਾਰਾ ਵੀ

ਹੋਈਆਂ, ਪਰ ਉਸ ਦੀ ਆਤਮਾਂ ਦੀ ਮੋਹਰ ਛਾਪ ਜ਼ਰੂਰ ਲਗੀ ਹੁੰਦੀ। ਉਹ ਇਕ ਅਧਿ-ਐਨਸ਼ੀਲ ਵਿਅਕਤੀ ਸੀ ਜੋ ਨਵੀਂ ਵੀਚਾਰਾਵਲੀ ਨਾਲ ਸਦਾ ਆਪਣੇ ਆਪ ਨੂੰ ਭਰਪੂਰ ਰਖਦਾ ਸੀ ਅਤੇ ਇਹ ਭਰੀ ਝੋਲੀ ਆਪਣੇ ਪਾਠਕਾਂ ਦੇ ਸਾਮ੍ਹਣੇ ਭੇਟ ਕਰਕੇ ਪ੍ਰਸੰਨ ਹੁੰਦਾ ਪਰ ਜਿਸ ਅਦਾ ਨਾਲ ਉਹ ਇਹ ਪ੍ਰੀਤ ਭੇਟ ਪੇਸ਼ ਕਰਦਾ, ਉਸ ਦੀ ਇਹ ਮਟਕੀਲੀ ਸੈਲੀ ਹਰ ਇਕ ਦਾ ਮਨ ਮੋਹ ਲੈਂਦੀ। 'ਮੇਰੀਆਂ ਅਭੁੱਲ ਯਾਦਾਂ' ਵਿਚ ਉਸ ਦੀ ਸ਼ੈਲੀ ਦਾ ਮਜੀਠੀ ਰੰਗ ਤੱਕਣ ਵਾਲਾ ਹੈ। ਪ੍ਰੀਤ ਮਾਰਗ ਉਸ ਦੀ ਕਲਮ ਦੀ ਜਰਨੈਲੀ ਸੜਕ ਹੈ। ਉਹ ਜ਼ਿੰਦਗੀ ਦਾ ਆਸ਼ਕ ਹੈ ਤੇ ਹਰ ਥਾਂ ਜ਼ਿੰਦਗੀ ਨੂੰ ਹੋਰ ਸੁਹਣੇਰਾ ਬਣਿਆ ਵੇਖਣਾ ਚਾਹੁੰਦਾ ਹੈ। ਪਹਿਲੇ ਅਮਰੀਕਾ ਦੇ ਸ਼ਹਿਰੀ ਜੀਵਨ ਨੇ ਪ੍ਰਭਾਵਤ ਕੀਤਾ, ਉਥੋਂ ਦੀਆਂ ਵਿਅਕਤੀ ਗਤ ਛੋਹਾਂ ਨੇ ਮਨ ਨੂੰ ਟੁੰਬਿਆਂ; ਹੁਣ ਰੂਸ ਦੇ ਸਾਮੂਹਕ ਵਿਕਾਸ ਨੇ ਆਪ ਦੀਆਂ ਸੱਧਰਾਂ ਨੂੰ ਖੰਭ ਲਾਏ ਹਨ। ਇਸ ਪ੍ਰੇਰਨਾ ਦੇ ਪ੍ਰਵਾਹ ਵਿਚ ਲੰਘ ਦੀ ਕਲਮ ਦਰਿਆ ਵਾਂਙ ਵਗਦੀ ਵੰਨਸੁ ਵੰਨੇ ਵਿਚਾਰ ਪਾਠਕਾਂ ਅਗੇ ਲਿਆਉਂਦੀ ਹੈ। ਸ਼ਾਇਦ 'ਮਾਡਰਨ ਰੀਵਿਊ' ਵਾਂਙ ਚਲੰਤ ਰਾਜਨੀਤਕ ਮਸਲਿਆਂ ਤੇ ਉਚੇਰੀ ਆਲੋਚਨਾ ਦਾ ਮੁੱਢ ਵੀ ਪੰਜਾਬੀ ਵਿਚ ਆਪ ਨੇ ਹੀ ਰੱਖਿਆ। ਇਹ ਚਰਚਾ ਬੜੀ ਵਾਕਫੀ-ਭਰਪੂਰ ਤੇ ਸੁਲਝੀ ਹੋਈ ਹੁੰਦੀ ਸੀ। ਹੈ ਤਾਂ ਉਹ ਵਾਰਤਕ ਲਿਖਾਰੀ ਪਰ ਉਸ ਦੀ ਰੂਹ ਅਕਾਸ਼ ਉਡਾਰੀ ਲਾਉਣ ਵਾਲੇ ਕਵੀਆਂ ਵਾਲੀ ਸੀ, ਇਸ ਕਰਕੇ ਕਿਤੇ ਕਿਤੇ ਉਹ ਇਕੋ ਮਸਲੇ ਤੇ ਦੋ ਦੋ ਕਿਸਮ ਦੀਆਂ ਰਾਵਾਂ ਵੀ ਦੇ ਜਾਂਦਾ ਹੈ। ਇਹ ਲਚਕੀਲੀ ਬਣਤ ਗੁਰਬਖਸ਼ ਸਿੰਘ ਦੀ ਕਲਮ ਦਾ ਸ਼ਿੰਗਾਰ ਵੀ ਹੈ ਤੇ ਵਿਕਾਰ ਵੀ ਹੈ। ਇਸ ਕਾਵਿਕ ਸ਼ੈਲੀ ਦੇ ਬਾਵਜੂਦ ਉਹ ਦ੍ਰਿਸ਼ਟੀਕੋਣ ਵਿਗਿਆਨਕ ਹੀ ਰਖਦਾ ਹੈ। ਗੱਲ ਸਪੱਸ਼ਟ ਕਰਦਾ ਪਰ ਕਦੀ ਦਿਲ ਦੁਖਾ ਕੇ ਨਹੀਂ ਕਰਦਾ, ਇਹ ਹਕੀਕਤ ਹੈ ਕਿ ਉਸ ਨੇ ਭਰਮਾਂ ਤੇ ਜਾਲੇ ਲਾਹ ਕੇ ਪੰਜਾਬੀ ਦਿਮਾਗ ਦੀ ਕਾਫ਼ੀ ਸਫਾਈ ਕੀਤੀ ਹੈ।

ਉਸਦੀ ਪ੍ਰਭਾਵਸ਼ਾਲੀ ਲਿਖਤ ਦਾ ਇਕ ਸੁਨਹਿਰੀ ਸਿਟਾ ਇਹ ਵੀ ਹੈ ਕਿ ਉਸ ਨੇ ਨਿਕਟਵਰਤੀ ਲੇਖਕ ਮੰਡਲੀ ਉਤੇ ਤਕੜਾ ਡੂੰਘਾ ਅਸਰ ਪਾਇਆ।

ਆਪਦੀ ਲੇਖਣੀ ਪਹਿਲੇ ਪਹਿਲਾ ਮਜ਼ਬੀ ਸੁਧਾਰ ਲਈ ਚਲੀ, ਫਿਰ ਉਨ੍ਹਾਂ ਸਮਾਜਕ ਸੁਧਾਰ ਲਈ ਲਿਖਿਆ। ਇਕ ਚੇਤੰਨ ਕਲਾਕਾਰ ਹੋਣ ਦੇ ਨਾਤੇ ਸ਼ਾਇਦ ਆਪ ਹੀ ਪਹਿਲੇ ਪੰਜਾਬੀ ਲੇਖਕ ਸਨ ਜਿਨ੍ਹਾਂ ਜੀਵਨ ਦੇ ਅਣਗੋਲੇ ਤੇ ਭੁਲੇ ਵਿਸਰੇ ਪੱਖਾਂ ਉਤੇ ਇਤਨੀ ਸੋਹਣੀ ਰੋਸ਼ਨੀ ਪਾਈ ਜਿਨ੍ਹਾਂ ਦਾ ਕਿਸੇ ਨੂੰ ਖਿਆਲ ਤਕ ਨਹੀਂ ਸੀ। ਜਿਵੇਂ ਸਿਹਤ ਸਫਾਈ, ਖੁਰਾਕ, ਪੁਸ਼ਾਕ, ਲਿੰਗ-ਸਮੱਸਿਆ ਆਦਿ। 'ਸਾਡੇ ਵਾਰਸ' ਵਿਚ ਬਾਲ ਸਮੱਸਿਆਵਾਂ ਸਬੰਧੀ ਤੇ 'ਖੁਲ੍ਹਾ ਦਰ' ਵਿਚ ਇਸਤਰੀ ਜੀਵਨ ਦੇ ਕਈ ਗੁੰਝਲਦਾਰ ਮਸਲਿਆਂ ਨੂੰ ਛੋਹਿਆ ਗਿਆ ਹੈ। ਜ਼ਿੰਦਗੀ ਨੂੰ ਸਾਵਾਂ-ਪੱਧਰਾ ਬਣਾ ਕੇ ਸੁਹਾਉਣਾ ਤੇ ਸੁਖਾਵਾਂ ਬਣਾਉਣਾ ਆਪ ਦਾ ਉਦੇਸ਼ ਰਿਹਾ ਹੈ, ਏਸ ਟੀਚੇ ਦੀ ਪ੍ਰਾਪਤੀ ਵਿਚ ਜੋ ਵੀ ਪੁਰਾਣੀਆਂ ਕੀਮਤਾਂ ਰੁਕਾਵਟ ਪਾਉਂ-ਦੀਆਂ ਉਸਦਾ ਆਪ ਨੇ ਚੰਗੀ ਤਰ੍ਹਾਂ ਨਿਰਨਾ ਕੀਤਾ ਅਦੇ ਚੋਰ ਦੀਆਂ ਪਈਆਂ ਪੀਡੀਆਂ ਗੰਢਾਂ

ਨੂੰ ਖੋਲ੍ਹਿਆ ਹੈ। ਆਪਨੂੰ ਆਪਣੇ ਫਲਸਫੇ ਦੀ ਜ਼ਿਦ ਨਹੀਂ ਇਸ ਬਾਰੇ ਕੋਈ ਹਠ, ਨਹੀਂ ਸਗੋਂ ਉਹ ਹਰ ਗੱਲ ਨੂੰ ਬੜੇ ਬੁਧੀਮਾਨ ਸਾਊ ਢੰਗ ਨਾਲ ਪ੍ਰੇਰਕੇ ਸਾਨੂੰ ਦਸਦੇ ਸਨ ਕਿ ਅਸਲ ਜੀਵਨ ਮਾਰਗ ਕੀ ਹੈ। ਉਹ ਖੁਦ ਕਹਿੰਦੇ ਹਨ।

'ਮੇਰੀ ਲੇਖਣੀ ਦਾ ਮਨੋਰਥ ਸਾਹਿੱਤ ਨਹੀਂ, ਲੇਖਣੀ ਤਾਂ ਕਿਤੇ ਰਹੀ ਮੇਰੇ ਸਮੁਚੇ ਜੀਵਨ ਦਾ ਮਨੋਰਥ ਆਪਣੀ ਤੇ ਆਪਣੇ ਸਮਕਾਲੀਆਂ ਦੀ ਸਾਵੀਂ-ਪੱਧਰੀ ਜ਼ਿੰਦਗੀ ਹੈ।'

'ਅਜ ਤਕ ਕਦੇ ਵੀ ਆਪਣੇ ਜਾਂ ਦੂਜਿਆਂ ਦੇ ਦਿਲ-ਪਰਚਾਵੇ ਲਈ ਮੈਂ ਕੁਝ ਨਹੀਂ ਲਿਖ ਸਕਿਆ। ਮੇਰੀ ਲੇਖਣੀ ਦਾ ਹਰ ਭਾਗ ਗ਼ਲਤ ਕੀਮਤਾਂ ਦੇ ਖਿਲਾਫ ਪਰਗਟ ਜਾਂ ਅਪਰਗਟ ਗਿਲਾ ਹੈ। ਮੇਰਾ ਯਕੀਨ ਹੈ ਕਿ ਮਨੁਖ ਦੀ ਤਕਦੀਰ ਵਿਚ ਸਿਵਾਇ ਉਸਦੀਆਂ ਆਪ ਪ੍ਰਚਲਤ ਕੀਤੀਆਂ ਗ਼ਲਤ ਕੀਮਤਾਂ ਦੇ, ਹੋਰ ਕੋਈ ਵੀ ਦੁਖ ਨਹੀਂ। ਜ਼ਿੰਦਗੀ ਹਰ ਕਿਸੇ ਲਈ ਇਕ ਦਿਲਚਸਪ ਘਟਨਾ ਹੈ। ਅਮੀਰ ਤੇ ਗ਼ਰੀਬ ਦੋਹਾਂ ਲਈ। ਨ ਜ਼ਿੰਦਗੀ ਤੋਂ ਪਹਿਲਾਂ ਕੋਈ ਮੁਸੀਬਤ ਸੀ, ਨ ਜ਼ਿੰਦਗੀ ਤੋਂ ਪਿਛੋਂ ਕੋਈ ਹੋਵੇਗੀ। ਸਾਰੀਆਂ ਮੁਸੀਬਤਾਂ ਦਾ ਜਾਲ ਮਨੁਖ ਨੇ ਗ਼ਲਤ ਕੀਮਤਾਂ ਤੇ ਖ਼ਲਤ ਅਨੁਮਾਨਾਂ ਨਾਲ ਉਣਿਆ ਹੈ। ਜਦੋਂ ਵੀ ਮਨੁਖ ਇਸ ਜਾਲ ਨੂੰ ਤੋੜਨ ਦਾ ਹੌਂਸਲਾ ਕਰ ਲਵੇਗਾ, ਉਦੋਂ ਹੀ ਉਹ ਲਈ ਜ਼ਿੰਦਗੀ ਇਕ ਅਨੂਪਮ ਰਚਨਾ ਬਣ ਸਕਦੀ ਹੈ।' ਆਪ ਦਾ ਦੇਹਾਂਤ ੨੦ ਅਗਸਤ ੧੯੭੭ ਨੂੰ ਹੋਇਆ।

---0

# ਸ. ਨਾਨਕ ਸਿੰਘ ਨਾਵਲਿਸਟ

ਕਵਿਤਾ ਤੇ ਨਾਟਕ ਦੋ ਅਜੇਹੇ ਪੁਰਾਣੇ ਸਾਹਿਤ-ਰੂਪ ਹਨ ਜਿਨ੍ਹਾਂ ਵਿਚੋਂ ਇਕ ਨੂੰ ੰਦਾਬੰਦੀ ਤੇ ਦੂਜੇ ਨੂੰ ਰੰਗਮੰਚੀ ਹਦਬੰਦੀਆਂ ਵਿਚ ਰਹਿਕੇ ਚਲਣਾ ਪੈਂਦਾ ਹੈ । ਪਰ ਨਵੇਂ ਮਾਨੇ ਦੀ ਸਾਹਿਤਕਾਰੀ ਨੇ ਜੀਵਨ ਦੇ ਵਿਆਪਕ ਵਿਕਾਸ ਅਨੁਸਾਰ ਨਾਵਲ ਜੇਹੇ ਵਿਸ਼ੇਸ ੂਪ ਦੀ ਕਾਢ ਕੱਢੀ ਹੈ ਜਿਸਦੀਆਂ ਵਾਗਾਂ ਖੁਲ੍ਹੀਆਂ ਤੇ ਗਲਵੱਕੜੀ ਬਹੁਤ ਵੱਡੀ ਹੈ । ਇਹ ਾਰੇ ਜੀਵਨ ਨੂੰ ਸਮਾਜਕ ਵਾਤਾਵਰਣ ਦੇ ਚੌਖਟੇ ਵਿਚ ਜੜ ਕੇ ਪੂਰੀ ਵਿਆਖਿਆ ਨਾਲ ੇਸ਼ ਕਰਦਾ ਹੈ ਪਰ ਇਸ ਵਿਆਖਿਆ ਦੀ ਗੋਦ ਵਿਚ ਕਹਾਣੀ-ਰਸ ਨੂੰ ਚਮਕਾਈ ਰੱਖਣਾ ਲਾਕਾਰ ਦੀ ਨਿਪੁਣਤਾ ਹੈ, ਜੋ ਹਾਰੀ ਸਾਰੀ ਦਾ ਕੰਮ ਨਹੀਂ । ਇਹ ਵੀ ਠੀਕ ਹੈ ਕਿ ਜੀਵਨ ਨੂੰ ਪੂਰੇ ਵੇਰਵੇ ਨਾਲ ਸਮਝਣ ਦੀ ਰੁਚੀ ਕਾਰਣ ਇਸ ਦੀ ਮੰਗ ਕਾਫੀ ਵਧੀ ਹੈ । ਪੰਜਾਬੀ ਸਾਹਿਤ ਵਿਚ ਇਸ ਮੰਗ ਨੂੰ ਚਮਕਾਉਣ ਵਾਲਾ ਤੇ ਰੱਜਕੇ ਪੂਰਿਆਂ ਕਰਨ ਵਾਲਾ ਇਕੋ ਇਕ ਮਹਾਨ ਕਲਾਕਾਰ ਨਾਨਕ ਸਿੰਘ ਨਾਵਲਿਸਟ ਸੀ ।

ਜੇ ਸੱਚ ਪੁਛੋਂ ਤਾਂ ਪੰਜਾਬੀ ਗਲਪਕਾਰੀ ਦਾ ਸਰਦਾਰ, ਨਾਵਲਾਂ ਦਾ ਭੰਡਾਰ, ਤੇ ਮਨੁਖੀ ਹਮਦਰਦੀ ਦਾ ਕਲਾਕਾਰ ਨਾਨਕ ਸਿੰਘ ਨਾਵਲ ਲਿਖਦਾ ਲਿਖਦਾ ਨਾਵਲ ਸਿੰਘ ੀ ਬਣ ਗਿਆ ਸੀ । ਨਾਨਕ ਸਿੰਘ ਬਗ਼ੈਰ ਪੰਜਾਬੀ ਨਾਵਲ ਦੀ ਗੱਲ ਕਰਨਾ ਇਵੇਂ ਹੀ ਹੈ ਜਿਵੇਂ ਲਾੜੇ ਬਗੈਰ ਬਰਾਤ ਦੀ । ਕੋਈ ਉਸ ਦੀ ਸਹਿਜਸੁਭਾਵਕਤਾ ਤੇ ਜਨ ਸਾਧਾ-ਰਣ ਦੀ ਪ੍ਰੀਤ ਤੱਕਕੇ ਉਸ ਨੂੰ ਪੰਜਾਬੀ ਦਾ 'ਡਿਕਨਜ਼' ਕਹਿੰਦਾ ਹੈ, ਕੋਈ ਮਨੁੱਖਤਾ ਦਾ ਮਦਰਦ ਲਿਖਾਰੀ ਹੋਣ ਕਰਕੇ ਉਸ ਨੂੰ ਪ੍ਰੇਮਚੰਦ ਆਖਦਾ ਹੈ, ਕੋਈ ਬੰਕਿਮਚੰਦ੍ਰ ਚੈਟਰਜੀ। ੁਹ ਸਭ ਕੁਝ ਸੀ ਕਿਉਂਕਿ ਉਸ ਦੀ ਸ਼ਖ਼ਸੀਅਤ ਤੇ ਕਲਮ ਵਿਚ ਇਨ੍ਹਾਂ ਕਲਾਕਾਰਾਂ ੀਆਂ ਅਨੇਕਾਂ ਖੂਬੀਆਂ ਸਮਾਈਆਂ ਹੋਈਆਂ ਸਨ ।

ਦਰਅਸਲ ਪੰਜਾਬੀ ਪਾਠਕਾਂ ਨੂੰ ਸੰਭਾਲਣ ਤੇ ਉਨ੍ਹਾਂ ਦੀ ਸਾਹਿਤਕ ਰੁਚੀ ਨੂੰ ਪ੍ਰਤਿ-ਪਾਲਣ ਦਾ ਚਾਰਜ ਭਾ. ਵੀਰ ਸਿੰਘ ਤੋਂ ਜੇ ਕਿਸੇ ਨੇ ਲਿਆ, ਉਹ ਸ. ਗੁਰਬਖਸ਼ ਸਿੰਘ ਤੇ ਨਾਨਕ ਸਿੰਘ ਹੀ ਹਨ । ਭਾਈ ਵੀਰ ਸਿੰਘ ਗਲਪਕਾਰੀ ਮਿਲਾ ਕੇ ਗੱਦ ਲਿਖਦੇ ਨ, ਉਹ ਵੀ ਧਾਰਮਕ ਵਿਸ਼ਿਆਂ ਤੇ । ਪਰ ਇਨ੍ਹਾਂ ਦੋਹਾਂ ਉਤਰਾਧਿਕਾਰੀਆਂ ਇਸ ਵਲਗਣ ਨੂੰ ਟੱਪਕੇ ਕੰਮ ਦੇ ਦੋ ਹਿਸੇ ਕਰ ਲਏ-ਗੁਰਬਖਸ਼ ਸਿੰਘ ਨੇ ਗੱਦਰ-ਚਨਾ ਸੰਭਾਲੀ ਤੇ ਨਾਨਕ ਸਿੰਘ ਨੇ ਗਲਪਕਾਰੀ ।

ਸੋ ਇਨ੍ਹਾਂ ਲੇਖਕਾਂ ਜਿਥੇ ਲੱਖਾਂ ਪੰਜਾਬੀ ਪਾਠਕਾਂ ਨੂੰ ਰੀਝਾਇਆ ਤੇ ਉਨ੍ਹਾਂ ਅੰਦਰ ਮਨੁਖੀ ਹਮਦਰਦੀਆਂ ਨੂੰ ਜਗਾਇਆ, ਉਥੇ ਗੱਦ ਤੇ ਗਲਪ ਨੂੰ ਕਲਾਤਮਕ ਰੂਪ ਵਿਚ ਨਿਖਾਰਕੇ ਲਿਆਉਣਾ ਵੀ ਇਨ੍ਹਾਂ ਕਲਮਧਾਰੀਆਂ ਦਾ ਹੀ ਕੰਮ ਸੀ। ਨਾਨਕ ਸਿੰਘ ਦੀ ਵਡਿਆਈ ਤਾਂ ਏਸ ਗੱਲੋਂ ਵੀ ਵਧ ਜਾਂਦੀ ਹੈ ਕਿ ਉਸ ਨੇ ਬਗੈਰ ਪੱਛਮੀ ਸਾਹਿਤ ਦੇ ਅਧਿਐਨ ਦੇ ਆਪਣੇ ਲੰਮੇ ਅਨੁਭਵ ਤੇ ਕਲਾ-ਪ੍ਰਬੀਨਤਾ ਸਦਕੇ ਹੀ 'ਆਧੁਨਕ ਪੰਜਾਬੀ ਨਾਵਲ ਦਾ ਪਿਤਾ' ਹੋਣ ਦੀ ਪਦਵੀ ਪਾਈ।

ਆਪ ਦਾ ਜਨਮ ਪਿੰਡ ਚੱਕ ਹਮੀਦ, ਤਸੀਲ ਦਾਦਨ ਖ਼ਾਂ, ਜ਼ਿਲਾ ਜੇਹਲਮ ਵਿਚ ਭਾਈ ਬਹਾਦਰ ਚੰਦ ਦੇ ਘਰ ਮਾਤਾ ਲੱਛਮੀ ਦੇਵੀ ਦੀ ਕੁੱਖੋਂ ੪ ਜੁਲਾਈ ੧੮੯੭ ਈ ਨੂੰ ਹੋਇਆ। ਪਹਿਲਾ ਨਾਮ ਹੰਸਰਾਜ ਸੀ, ਅੰਮ੍ਰਿਤ ਛਕਣ ਉਪਰੰਤ ਨਾਮ ਨਾਨਕ ਸਿੰਘ ਹੋਇਆ ਆਪ ਦੇ ਪਿਤਾ ਪਿਸ਼ਾਵਰ ਵਿਚ ਦੁਕਾਨਦਾਰੀ ਦਾ ਕੰਮ ਕਰਦੇ ਸਨ, ਜਿਸ ਕਰਕੇ ਇਹ ਵੀ ੭-੮ਵਰ੍ਹੇ ਦੀ ਉਮਰ ਵਿਚ ਆਪਣੇ ਪਿਤਾ ਜੀ ਪਾਸ ਚਲਿਆ ਗਿਆ। ਉਥੇ ਪੰਜਵੀਂ ਜਮਾਤ ਤਕ ਪੜ੍ਹਾਈ ਕੀਤੀ ਪਰ ਪਿਤਾ ਜੀ ਦੇ ਅਚਾਨਕ ਚਲਾਣਾ ਕਰ ਜਾਣ ਕਾਰਣ ਇਹ ਪੜ੍ਹਾਈ ਜਾਰੀ ਨ ਰਹਿ ਸਕੀ ਅਤੇ ਏਸ ਮੁਸੀਬਤ ਕਾਰਣ ਘਰੋਗੀ ਜ਼ਿੰਮੇਵਾਰੀਆਂ ਅਤੇ ਦੁਕਾਕਦਾਰੀ ਦਾ ਬੋਝ ਇਸ ਨਿਕੇ ਸਿਰ ਉਤੇ ਪੈ ਗਿਆ। ਮੁੱਢ ਵਿਚ ਕੁਝ ਕਿੱਸੇ ਪੜ੍ਹਨ ਦਾ ਸ਼ੌਕ ਸੀ, ਇਸੇ ਚੇਟਕ ਕਾਰਣ ਕੁਝ ਸ਼ਾਇਰੀ ਕਰਨ ਦਾ ਚਾ ਉਛਲਿਆ। ਆਪ ਦੀ ਪਹਿਲੀ ਰਚਨਾ 'ਸੀਹਰਫੀ ਹੰਸਰਾਜ' ਸੀ। ਸ਼ਾਇਰੀ ਤੇ ਸੰਗੀਤ ਦੋ ਬੜੇ ਕੋਮਲ ਹੁਨਰ ਹਨ, ਜੇ ਇਨ੍ਹਾਂ ਨੂੰ ਮਰਯਾਦਾਬੱਧ ਕਰਕੇ ਨ ਤੋਰਿਆ ਜਾਵੇ ਤਾਂ ਕਈ ਵਾਰ ਜਜ਼ਬਾਤੀ ਵਹਿਣ ਵਿਚ ਵਹਿ ਰਿਹਾ ਨਵਾਂ ਕਲਾਕਾਰ ਉਪੱਦਰਾਂ ਦਾ ਵੀ ਸ਼ਿਕਾਰ ਹੋ ਜਾਂਦਾ ਹੈ। ਹੰਸਰਾਜ ਨਾਲ ਇਵੇਂ ਹੀ ਹੋਈ ਪਰ ਕੁਦਰਤ ਨੇ ਇਸ ਨੂੰ ਛੇਤੀ ਬਾਂਹ ਦੇ ਕੇ ਬਚਾ ਲਿਆ।

ਗੱਲ ਇਉਂ ਹੋਈ ਕਿ ਸਿੰਘ ਸਭਾ ਪਿਸ਼ਾਵਰ ਗੁਰਦੁਆਰੇ ਦੇ ਗ੍ਰੰਥੀ ਗਿਆਨੀ ਬਾਗ ਸਿੰਘ ਬੜੇ ਧਰਮੀ ਤੇ ਪਰਉਪਕਾਰੀ ਮਹਾਂਪੁਰਸ਼ ਸਨ। ਇਨ੍ਹਾਂ ਹੰਸਰਾਜ ਨੂੰ ਅੰਮ੍ਰਿਤ ਛਕਾ ਕੇ ਨਾਨਕ ਸਿੰਘ ਬਣਾ ਲਿਤਾ ਤੇ ਨਾਲ ਹੀ ਇਸ ਦੀ ਸ਼ਾਇਰੀ ਨੂੰ ਧਾਰਮਕ ਪਾਸੇ ਵਲ ਮੋੜ ਕੇ ਕੁਸੰਗਤ ਤੋਂ ਛੁਡਾਇਆ। ਹੁਣ ਨਾਨਕ ਸਿੰਘ ਗੁਰੂਆਂ ਦੀ ਉਸਤਤਿ ਵਿਚ ਗੀਤ ਭਜਨ ਲਿਖਦਾ ਤੇ ਉਨ੍ਹਾਂ ਨੂੰ ਮਿਠੇ ਗਲੇ ਨਾਲ ਗਾ ਕੇ ਸੰਗਤ ਵਿਚ ਸੁਣਾਉਂਦਾ, ਕੁਝ ਜੋੜੀਦਾਰ ਰਲਾ ਕੇ ਇਕ ਚੰਗੀ ਸੰਗੀਤ-ਮੰਡਲੀ ਬਣਾ ਲਈ ਤੇ ਇਸ ਨਾਲ ਨਾਨਕ ਸਿੰਘ ਨੂੰ ਚੰਗੀ ਇਜ਼ਤ ਤੇ ਮਾਣ ਮਿਲਣ ਲੱਗਾ। ਇਹੋ ਗੀਤ ਬਾਦ ਵਿਚ ਸਤਿਗੁਰਮਹਿਮਾਂ' ਨਾਂ ਹੇਠ ਪ੍ਰਕਾਸ਼ਤ ਹੋਏ। ਹੁਣ ਦੁਕਾਨਦਾਰੀ ਦਾ ਕਿੱਤਾ ਉਸ ਨੂੰ ਨਹੀਂ ਸੀ ਭਾਉਂਦਾ, ਕੁਝ ਰਿਸ਼ਤੇਦਾਰਾਂ ਦੀਆਂ ਵਧੀਕੀਆਂ ਕਲਾਕਾਰ ਮਨ ਨੂੰ ਦੁਖਾਂਉਂਦੀਆਂ ਸਨ। ਇਸ ਕਰਕੇ ਉਹ ਉਥੋਂ ਦੇ ਖਾਲਸਾ ਸਕੂਲ ਵਿਚ ਧਾਰਮਕ ਟੀਚਰ ਲਗ ਗਿਆ। ਆਪਣੀ ਪ੍ਰੀਤਮਾ ਸਵਿਤ੍ਰੀ ਦੀ ਮੌਤ ਤੇ ਮਾਤਾ ਜੀ ਦੇ ਚਲਾਣੇ ਨੇ ਨੌਜੁਆਨ ਨਾਨਕ ਸਿੰਘ ਦੇ ਕੋਮਲ ਚਿਤ ਤੇ ਅਸਹਿ ਸੱਟ ਮਾਰੀ। ਇਸ ਕਰਕੇ ਨੌਕਰੀ ਵਿਚ ਵੀ ਦਿਲ ਨ ਟਿਕਿਆ,

ਉਹ ਕੁਝ ਸਮਾ ਹਰਿਦੁਆਰ ਵਲ ਏਧਰ ਓਧਰ ਘੁੰਮਦਾ ਰਿਹਾ। ਜਦ ਵਾਪਸ ਪਿਸ਼ਾਵਰ ਆਇਆ ਤਾਂ ਗਿਆਨੀ ਬਾਗ ਸਿੰਘ ਜੀ ਨੇ ਇਸ ਨੂੰ ਗਿਆਨੀ ਸ਼ੇਰ ਸਿੰਘ ਜੀ ਦੇ ਪ੍ਰੈਸ ਵਿਚ ਕੰਮ ਕਰਨ ਲਈ ਤਿਆਰ ਕਰ ਦਿਤਾ।

ਉਨ੍ਹੀਂ ਦਿਨੀਂ ਗਿਆਨੀ ਸ਼ੇਰ ਸਿੰਘ ਜੀ ਨੇ ਰਾਵਲਪਿੰਡੀ ਵਿਚ ਇਕ ਪ੍ਰੈਸ ਲਾਇਆ ਸੀ ਜਿਥੋਂ ਗੁਰਮਤਿ ਪ੍ਰਚਾਰ-ਲੜੀ ਦੇ ਟ੍ਰੈਕਟ ਪ੍ਰਕਾਸ਼ਤ ਕੀਤੇ ਜਾਂਦੇ ਸਨ। ਇਸ ਤਰ੍ਹਾਂ ਕਵੀਸ਼ਰੀ ਦੇ ਕੰਮ ਤੋਂ ਬਾਦ ਨਾਨਕ ਸਿੰਘ ਨੂੰ ਇਥੇ ਰਹਿਕੇ ਪ੍ਰੈਸ ਤੇ ਕਲਮੀ ਅਭਿਆਸ ਦਾ ਮੌਕਾ ਮਿਲਿਆ। ਗਿ. ਸ਼ੇਰ ਸਿੰਘ ਜੀ ਦੇ ਕੈਦ ਹੋ ਜਾਣ ਕਾਰਣ ਪ੍ਰੈਸ ਵੇਚਣਾ ਪਿਆ ਤੇ ਇਹ ਫਿਰ ਆਤਮਕ ਸ਼ਾਂਤੀ ਲਈ ਸਾਧੂ ਸੰਤਾਂ ਦੇ ਡੇਰਿਆਂ ਵਿਚ ਵਿਚਰਦਾ ਰਿਹਾ। ਇਸ ਸਮੇਂ ਨਾਨਕ ਸਿੰਘ ਕਵੀਸਰ ਦੀ 'ਸਤਿਗੁਰ ਮਹਿਮਾਂ' ਦੇ ਤਿੰਨ ਐਡੀਸ਼ਨ ਪਿਸ਼ਾਵਰ ਤੇ ਚੌਥਾ ਰਾਵਲ ਪਿੰਡੀ ਪ੍ਰਕਾਸ਼ਤ ਹੋ ਚੁਕਾ ਸੀ। ਇਸ ਕਰਕੇ ਉਸ ਦੇ ਨਾਂ ਦੀ ਜਾਣ ਪਛਾਣ ਹੋ ਚੁਕੀ ਸੀ। ਅੰਮ੍ਰਿਤਸਰ ਆ ਕੇ ਪੰਜਵੀਂ ਐਡੀਸ਼ਨ ਛਾਪੀ ਤੇ ਚੰਗੀ ਰਕਮ ਮਿਲ ਗਈ। ਅਤੇ ਇਥੇ ਹੀ ਭਾਈ ਕ੍ਰਿਪਾਲ ਸਿੰਘ ਹਜ਼ੂਰੀਏ ਨਾਲ ਸਾਂਝੀ ਦੁਕਾਨ ਕਰ ਲਈ ਜੋ ਸਾਲ ਪਿਛੋਂ ਛਡ ਦਿਤੀ। ਫਿਰ ਸੰਤਾਂ ਦੀ ਭਾਲ ਵਿਚ ਰਿਖੀਕੇਸ਼ ਆਦਿ ਦੀ ਯਾਤਰਾ ਕੀਤੀ ਪਰ ਮਨ ਨੂੰ ਟਿਕਾਉ ਨ ਮਿਲਿਆ।

ਅਖੀਰ ਗਿ. ਬਾਗ ਸਿੰਘ ਜੀ ਦੀ ਰਹਿਨੁਮਾਈ ਨੇ ਫਿਰ ਉਪਰਾਮਤਾ ਦੇ ਚੱਕਰ ਵਿਚੋਂ ਕੱਢਕੇ ਨਾਨਕ ਸਿੰਘ ਨੂੰ ਕਰਮ ਭੂਮੀ ਵਲ ਤੋਰਿਆ। ਆਪ ਨੇ ਕਿਹਾ ਕਿ ਅੰਮ੍ਰਿਤਸਰ ਮੋਰਚਾ ਲਗਾ ਹੋਇਆ ਹੈ, ਉਸ ਵਿਚ ਜਾ ਕੇ ਕੈਦ ਹੋ ਜਾ, ਇਹੋ ਭਲੀ ਗੱਲ ਹੈ। ਨਾਨਕ ਸਿੰਘ ਜੀ ਆਪਣ ਗੁਰਦੇਵ ਦਾ ਹੁਕਮ ਮੰਨ ਕੇ ਅੰਮ੍ਰਿਤਸਰ ਆ ਗਏ ਤੇ ਇਥੇ ਗੁਰੂ ਕੇ ਬਾਗ ਦੇ ਮੋਰਚੇ ਲਈ ਜਾ ਰਹੇ ਜਥੇ ਵਿਚ ਸ਼ਾਮਲ ਹੋ ਕੇ ਸਤਿਆਗ੍ਰਹਿ ਕਰ ਦਿੱਤਾ। ਗ੍ਰਿਫਤਾਰੀ ਪਿਛੋਂ ਆਪ ਬੋਰਸਟਲ ਜੇਲ੍ਹ ਲਾਹੌਰ ਭੇਜੇ ਗਏ ਜਿਥੇ ਕਿ ਅੱਠ ਦਸ ਮਹੀਨੇ ਰਹੇ। ਇਹ ਘਟਨਾ ੧੯੨੨ ਈਸਵੀ ਦੇ ਅਖੀਰ ਦੀ ਹੈ। ਜੇਲ੍ਹ ਵਿਚ ਇਕ ਕਾਂਗ੍ਰਸੀ ਸਤਿਆਗ੍ਰਹੀ ਪੰਡਿਤ ਜਗਨ ਨਾਥ ਸੀ, ਜਿਸ ਨੂੰ ਕਿਤਾਬਾਂ ਪੜ੍ਹਨ ਦਾ ਸ਼ੌਕ ਸੀ। ਸ. ਨਾਨਕ ਸਿੰਘ ਜੀ ਨੇ ਇਸ ਤੋਂ ਕਈ ਪ੍ਰੇਮ ਚੰਦ ਦੇ ਨਾਵਲ ਲੈ ਕੇ ਪੜ੍ਹੇ। ਇਨ੍ਹਾਂ ਨਾਵਲਾਂ ਨੇ ਇਕ ਵਾਰ ਉਸ ਦੇ ਅੰਦਰਲੇ ਕੋਮਲ ਮਨ ਨੂੰ ਹਲੂਣ ਦਿਤਾ ਅਤੇ ਉਸ ਦੇ ਦਿਮਾਗ ਵਿਚ ਇਹ ਖਿਆਲ ਚੱਕਰ ਕੱਟਣ ਲਗਾ 'ਮੈਂ ਵੀ ਉਸੇ ਵਾਂਙ ਸਮਾਜ ਵਿਚੋਂ ਪਾਤਰਾਂ ਦੀ ਚੋਣ ਕਰਾਂਗਾ ਤੇ ਫਿਰ ਉਨ੍ਹਾਂ ਪਾਤਰਾਂ ਦੇ ਕਿਰਦਾਰ ਰਾਹੀਂ ਜਨਤਕ ਦਿਲੋ ਦਿਮਾਗ ਵਿਚ ਕੋਈ ਨਵਾਂ ਫਤੂਰ ਮਚਾਵਾਂਗਾ। ਮੈਂ ਜੇ ਪ੍ਰੇਮ ਚੰਦ ਨਹੀਂ ਵੀ ਬਣ ਸਕਾਂਗਾ ਤਾਂ ਕੀ ਉਸ ਦਾ ਪਿਛਲੱਗ ਵੀ ਨਹੀਂ ਬਣ ਸਕਾਂਗਾ?'

ਇਉਂ ਪ੍ਰੇਮਚੰਦ ਦੇ ਪ੍ਰਭਾਵ ਹੇਠ ਆ ਕੇ ਜੇਲ੍ਹ ਵਿਚ ਉਨ੍ਹਾਂ ਲਿਖਣ ਦਾ ਅਭਿਆਸ ਵੀ ਕੀਤਾ ਤੇ ਇਕ 'ਅਧ-ਖਿੜੀ ਕਲੀ' ਨਾਂ ਦਾ ਨਾਵਲ ਰਚਿਆ ਪਰ ਇਹ ਖਰੜਾ

ਪੁਲਸ ਨੇ ਕਬਜ਼ੇ ਕਰ ਲਿਆ ਕਿਉਂਕਿ ਰਾਜਸੀ ਕੈਦੀਆਂ ਲਈ ਲਿਖਣਾ ਪੜ੍ਹਨਾ ਮਨ੍ਹਾ ਸੀ ਤੇ ਇਹ ਖਰੜਾ ਆਪ ਨੂੰ ਵਾਪਸ ਨ ਹੀ ਮਿਲਿਆ। ਬਾਦ ਵਿਚ ਉਨ੍ਹਾਂ ਇਸੇ ਪਲਾਟ ਦੇ ਆਧਾਰ ਤੇ ਮੁੜ 'ਅਧਖਿੜਿਆ ਫੁਲ' ਨਾਵਲ ਕਲਮਬੰਦ ਕੀਤਾ।

ਸਤੰਬਰ ੧੯੨੩ ਈ. ਵਿਚ ਰਿਹਾਈ ਹੋਈ ਤੇ ਨਾਨਕ ਸਿੰਘ ਨੇ ਅੰਮ੍ਰਿਤਸਰ 'ਪੰਜਾਬ ਖਾਲਸਾ ਪ੍ਰੈਸ' ਖੋਲ੍ਹ ਕੇ ਨਵਾਂ ਕੰਮ ਸ਼ੁਰੂ ਕਰ ਦਿਤਾ। ਪਰ ਇਹ ਪ੍ਰੈਸ ਤਾਂ ਇਕ ਰੋਟੀ ਦਾ ਵਸੀਲਾ ਸੀ, ਨਾਵਲਕਾਰੀ ਦਾ ਸ਼ੌਕ ਅੰਦਰੋ ਅੰਦਰੀ ਉਛਾਲੇ ਲੈ ਰਿਹਾ ਸੀ। ਉਹ ਖੁਦ ਕਹਿੰਦਾ ਹੈ, 'ਜੇਲ੍ਹ ਵਿਚ ਦਾਖਲ ਹੋਣ ਤੇ ਉਸ ਵਿਚੋਂ ਬਾਹਰ ਨਿਕਲਣ ਦੀ ਮੇਰੀ ਹਾਲਤ ਵਿਚ ਉਹੀ ਫਰਕ ਸੀ ਜਿਹੜਾ ਉਸ ਟਿੰਡ ਦਾ ਹੁੰਦਾ ਹੈ ਜਿਹੜੀ ਖਾਲਮਖਾਲੀ ਖੂਹ ਵਿਚ ਦਾਖਲ ਹੁੰਦੀ ਹੈ ਤੇ ਭਰੀ ਛਲਕਦੀ ਬਾਹਰ ਨਿਕਲਦੀ ਹੈ।'

ਨਾਲੇ ਪ੍ਰੈਸ ਚਲਾਉਣ ਲਈ ਇਹ ਦਿਨ ਚੰਗੇ ਨਹੀਂ ਸਨ ਕਿਉਂਕਿ ਰਾਜਸੀ ਅੰਦੋਲਨ ਚਲਣ ਕਾਰਣ ਜਦ ਕਦੀ ਕਿਸੇ ਅਖਬਾਰ ਤੇ ਸਖਤੀ ਹੁੰਦੀ ਤਾਂ ਨਾਲ ਹੀ ਪ੍ਰੈਸ ਨੂੰ ਉਸ ਜਬਰ ਦਾ ਸ਼ਿਕਾਰ ਹੋਣਾ ਪੈਂਦਾ, ਅਖੀਰ ਆਪ ਨੂੰ ਵੀ ਇਜੇਹੇ ਹਾਲਾਤ ਵਿਚ ਪ੍ਰੈਸ ਵੇਚਣਾ ਪਿਆ। ਇਸ ਸਮੇਂ ਆਪ ਦੀ ਭਜਨਮਾਲਾ ਦੇ ਤਿੰਨ ਗੁਟਕੇ— 'ਸਤਿਗੁਰ ਮਹਿਮਾ, ਗੁਰਕੀਰਤ ਤੇ ਸੰਗੀਤ-ਪੁਸ਼ਪ ਚੰਗੇ ਪ੍ਰਚਲਤ ਸਨ ਤੇ ਪਾਠਕ ਨਾਨਕ ਸਿੰਘ ਨੂੰ ਕਵੀਸ਼ਰ ਦੇ ਤੌਰ ਤੇ ਭਲੀਭਾਂਤ ਜਾਣਦੇ ਸਨ। ਪ੍ਰੇਮਚੰਦ ਦੀਆਂ ਲਿਖਤਾਂ ਤੋਂ ਪ੍ਰਭਾਵਤ ਹੋ ਕੇ ਤੇ ਪ੍ਰਸਿੱਧ ਪੱਤ੍ਰਕਾਰ ਸ. ਚਰਨ ਸਿੰਘ ਸ਼ਹੀਦ ਜੀ ਦੀ ਪ੍ਰੇਰਨਾ ਤੇ ਪਹਿਲਾਂ ਆਪ ਨੇ 'ਸੂਲਾਂ ਦੀ ਸੇਜ' ਤੇ 'ਪਾਪਾਂ ਦੀ ਖੱਟੀ' ਦੋ ਨਾਵਲਾਂ ਦਾ ਤਰਜਮਾਂ ਕੀਤਾਂ, ਬਾਦ ੧੯੨੭ ਈ. ਵਿਚ 'ਮਤਰੇਈ ਮਾਂ' ਨਾਂ ਦਾ ਮੌਲਿਕ ਨਾਵਲ ਲਿਖਿਆ। 'ਰੱਖੜੀ' ਨਾਂ ਦੀ ਆਪ ਦੀ ਪਹਿਲੀ ਕਹਾਣੀ ਵੀ 'ਰਣਜੀਤ ਨਗਾਰੇ' ਰਸਾਲੇ ਵਿਚ ਇਸ ਸਮੇਂ ਹੀ ਪ੍ਰਕਾਸ਼ਤ ਹੋਈ। ੧੯੩੨ ਵਿਚ ਜਦੋਂ 'ਚਿਟਾ ਲਹੂ' ਛਪਿਆ ਤਾਂ ਏਸ ਨਾਵਲ ਨਾਲ ਆਪ ਦੀ ਵਿਸ਼ੇਸ ਪ੍ਰਸਿਧੀ ਹੋਈ। ਪ੍ਰੋ. ਤੇਜਾ ਸਿੰਘ ਜੀ ਨੇ ਇਸ ਦਾ ਮੁਖਬੰਧ ਲਿਖਦਿਆਂ ਆਖਿਆ :—

'ਜਿਹੜਾ ਕਮਾਲ ਇਸ ਨੇ' 'ਚਿਟਾ ਲਹੂ' ਲਿਖ ਕੇ ਕਰ ਦਿਖਾਇਆ ਉਹ ਅਗੇ ਨਾ ਇਸ ਨੇ, ਨ ਕਿਸੇ ਹੋਰ ਲਿਖਾਰੀ ਨੇ ਕਰ ਵਿਖਾਇਆ ਸੀ। ਅਗੇ ਤਾਂ ਇਹ ਲਿਖਾਰੀ ਸਮਾਜ ਦਾ ਕੋਈ ਇੱਕਾਦੁੱਕਾ ਔਗੁਣ ਲੈ ਕੇ ਨਾਵਲ ਲਿਖਦਾ ਸੀ ਪਰ ਇਸ ਵਿਚ ਸਾਰੇ ਦੇ ਸਾਰੇ ਸਮਾਜ ਨੂੰ ਤੁਕੜੇ ਹੱਥ ਪਾ ਕੇ ਹਲੂਣਿਆਂ ਅਤੇ ਹਰ ਪਾਸੇ ਤੋਂ ਚੋਟਾਂ ਲਾਈਆਂ ਹਨ।...ਹੀਰੋ, ਹੀਰੋਇਨ ਤੇ ਹੋਰਨਾਂ ਪਾਤਰਾਂ ਦੇ ਆਚਰਣਾਂ ਦੀ ਉਸਾਰੀ ਡਾਢੀ ਸਮਝ, ਤਜਰਬੇ ਤੇ ਕਾਰੀਗਰੀ ਨਾਲ ਕੀਤੀ ਹੈ।'

ਆਮ ਤੌਰ ਤੇ ਨਾਨਕ ਸਿੰਘ ਦੀ ਸਾਹਿਤਕਾਰੀ ਨੂੰ ਚਾਰ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ—੧੯੦੯ ਤੋਂ ੧੯੨੬ ਤਕ ਕਵੀਸ਼ਰੀ ਦੌਰ, ੧੯੨੭ ਤੋਂ ੧੯੩੭ ਤਕ ਮੁਢਲਾ ਨਾਵਲੀ ਦੌਰ, ੧੯੩੭ ਤੋਂ ੪੭ ਤਕ ਦੂਜਾ ਦੌਰ, ਜਦੋਂ ਪ੍ਰੀਤ ਨਗਰ-ਵਾਸ ਦਾ

ਅਸਰ ਹੋਇਆ, ਤੀਜਾ ਦੌਰ ੧੯੪੭ ਤੋਂ ਦੇਸਵੰਡ ਦੇ ਜ਼ਖਮਾਂ ਅਤੇ ਆਜ਼ਾਦੀ ਦੀ ਮੱਲ੍ਹਮ-ਪੱਟੀ ਨਾਲ ਅਰੰਭ ਹੋਕੇ ਵਰਤਮਾਨ ਸਮੇਂ ਤਕ ਪੁਜਦਾ ਹੈ।

ਕਿਤਨਾ ਜ਼ਮਾਨਾ ਬਦਲਿਆ ਤੇ ਇਕ ਚੇਤੰਨ ਕਲਾਕਾਰ ਹੋਣ ਦੇ ਨਾਤੇ ਕਿਵੇਂ ਨਾਨਕ ਸਿੰਘ ਨੇ ਵੇਲੇ ਦੀਆਂ ਸਮਾਜੀ ਗੁੰਝਲਾਂ ਨੂੰ ਲੈ ਕੇ ਆਪਣੇ ਨਾਵਲਾਂ ਦੇ ਵਿਸ਼ੇ ਬਦਲੇ ਤੇ ਤਕਨੀਕੀ ਪ੍ਰੌਢਤਾ-ਪਾਈ ਇਸਦੀ ਪੂਰਾ ਜਾਣਕਾਰੀ ਤਾਂ ਸਾਰੇ ਨਾਵਲ ਪੜ੍ਹ ਕੇ ਹੀ ਹਾਸਲ ਕੀਤੀ ਜਾ ਸਕਦੀ ਹੈ।

ਭਾਵੇਂ ਇਸਤੋਂ ਪਹਿਲਾਂ ਭਾਈ ਵੀਰ ਸਿੰਘ, ਭਾਈ ਮੋਹਨ ਸਿੰਘ ਵੈਦ ਤੇ ਸ. ਸ. ਚਰਨ ਸਿੰਘ ਸ਼ਹੀਦ ਕੁਝ ਤਜਰਬੇ ਕਰ ਚੁਕੇ ਸਨ ਪਰੰਤੂ ਪੰਜਾਬੀ ਨਾਵਲ-ਨਵੀਸੀ ਜਾਸੂਸੀ ਤੇ ਧਾਰਮਕ ਵਲਗਣਾਂ ਤੋਂ ਉਤਾਂਹ ਨਹੀਂ ਸੀ ਉਠ ਸਕਦੀ। ਸ. ਨਾਨਕ ਸਿੰਘ ਨੇ ਨਿਰੋਲ ਮਾਨਵਵਾਦੀ ਦ੍ਰਿਸ਼ਟੀਕੋਣ ਅਪਣਾਕੇ ਅਤੇ ਗਲਪ-ਗੁਰੂ ਪ੍ਰੇਮ ਚੰਦ ਦੀਆਂ ਲੀਹਾਂ ਤੇ ਚਲਕੇ ਪੰਜਾਬੀ ਨਾਵਲ ਨੂੰ ਵਿਸ਼ੇ ਤੇ ਕਲਾ ਦੇ ਪੱਖ ਤੋਂ ਵਿਕਾਸ ਦੀਆਂ ਉਚੇਰੀਆਂ ਚੋਟੀਆਂ ਤੇ ਪਹੁੰਚਾਇਆ। ਕੁਝ ਕੁ ਪਹਿਲੂ ਸਾਮ੍ਹਣੇ ਰੱਖਕੇ ਤਾਂ ਆਧ ਦੀ ਗਿਣਤੀ ਹਿੰਦੁਸਤਾਨ ਦੇ ਸ਼ਿਰੋਮਣੀ ਲੋਕਪ੍ਰਿਯ ਨਾਵਲਕਾਰਾਂ ਵਿਚ ਸਹਿਜੇ ਹੀ ਕੀਤੀ ਜਾ ਸਕਦੀ ਹੈ।

ਕਲਾ ਦੀ ਪ੍ਰੌਢਤਾ ਤੋਂ ਇਲਾਵਾ ਇਤਨੀ ਬਹੁਗਿਣਤੀ ਵਿਚ ਨਾਵਲ-ਰਚਨਾ ਵੀ ਇਕ ਅਨੋਖਾ ਕਾਰਨਾਮਾ ਹੈ। ਇਸ ਬਾਰੇ ਨਾਵਲਕਾਰ ਦਾ ਜਵਾਬ ਬੜਾ ਸਿਧਾ ਸਾਦਾ ਤੇ ਦਿਲਚਸਪੀ ਭਰਪੂਰ ਹੈ। ਉਹ ਲਿਖਦਾ ਹੈ :—

'ਸੱਚ ਪੁਛੋਂ ਤਾਂ ਮੈਂ ਹੁਣ ਨਾਵਲ ਲਿਖਦਾ ਨਾਨਕ ਸਿੰਘ ਨ ਰਹਿਕੇ ਨਿਰਾ 'ਨਾਵਲ' ਹੀ ਹੋ ਗਿਆ ਹਾਂ। ਪਹਿਲਾਂ ਮੈਂ ਨਾਵਲ ਲਿਖਦਾ ਹੁੰਦਾ ਸਾਂ ਹੁਣ ਮੈਂ ਨਾਵਲ ਵਿਚ ਜੀਊਂਦਾ ਹਾਂ। ਮੈਨੂੰ ਕੁਝ ਨਹੀਂ ਪਤਾ ਕਿ ਇਹ ਲਿਖਣ ਦੀ ਪ੍ਰੇਰਨਾ ਮੈਨੂੰ ਕਿਥੋਂ ਮਿਲਦੀ ਹੈ ਤੇ ਇਸ ਪ੍ਰੇਰਨਾ ਦਾ ਮਬੰਧ ਕਿਹੜਾ ਹੈ ਪਰ ਇਤਨਾ ਅਵੱਸ਼ ਜਾਣਦਾ ਹਾਂ ਕਿ ਜਦੋਂ ਮੈਂ ਲਿਖਣ ਲਗਦਾ ਹਾਂ, ਉਦੋਂ ਇਕ ਦਮ ਹੀ ਜਿਵੇਂ ਮੇਰੇ ਅੰਦਰ ਕੋਈ ਬਲਵ ਜੇਹਾ ਜਗ ਪੈਂਦਾ ਹੈ, ਜਿਸਦੀ ਰੋਸ਼ਨੀ ਵਿਚ ਮੈਨੂੰ ਅੰਬਾਰਾਂ ਦੇ ਅੰਬਾਰ ਲਿਖਣ ਲਈ ਕੱਚਾ ਪੱਕਾ ਮਸਾਲਾ ਆਪਣੇ ਆਲੇ ਦੁਆਲੇ ਉਸਰਿਆ ਦਿਖਾਈ ਦੇਣ ਲਗ ਪੈਂਦਾ ਹੈ।'

'ਪਹਿਲਾਂ ਮੈਨੂੰ ਲਿਖਣ ਵੇਲੇ ਸੋਚਣਾ ਪੈਂਦਾ ਸੀ ਪਰ ਹੁਣ ਇਸ ਤੋਂ ਉਲਟ ਮੇਰੀ ਇਹ ਹਾਲਤ ਹੈ ਕਿ ਜਦੋਂ ਲਿਖ ਰਿਹਾ ਹੁੰਦਾ ਹਾਂ, ਮੈਨੂੰ ਸੋਚ ਵਿਚਾਰ ਦੀ ਮਸ਼ੀਨ ਨੂੰ ਜ਼ੋਰ ਲਾ ਕੇ ਬੰਦ ਕਰਨਾ ਪੈਂਦਾ ਹੈ। ਜੇ ਨ ਕਰਾਂ ਤਾਂ ਖ਼ਿਆਲਾਂ ਦਾ ਦਬਾਉ ਇਤਨਾ ਵਧ ਜਾਂਦਾ ਹੈ ਕਿ ਉਸ ਸਾਰੇ ਨੂੰ ਮੇਰੀ ਕਲਮ ਕਾਬੂ ਨਹੀਂ ਕਰ ਸਕਦੀ ਤੇ ਨਤੀਜੇ ਦੇ ਤੌਰ ਤੇ ਮੇਰੀ ਤਬੀਅਤ ਵਿਚ ਘਬਰਾਹਟ ਜਿਹੀ ਪੈਦਾ ਹੋ ਜਾਂਦੀ ਹੈ। ਕਈ ਵਾਰੀ ਤਾਂ ਇਹ ਮਸ਼ੀਨ ਇਤਨੀ ਫੁਲ ਸਪੀਡ ਤੇ ਚਲਣੀ ਸ਼ੁਰੂ ਹੋ ਜਾਂਦੀ ਹੈ ਕਿ ਮੇਰੇ ਜ਼ੋਰ ਲਾਣ ਤੇ ਵੀ ਨਹੀਂ ਰੁਕਦੀ। ਉਦੋਂ ਮੈਨੂੰ ਕੁਝ ਇਸ ਤਰ੍ਹਾਂ ਦਾ ਖ਼ਤਰਾ ਪੈਦਾ ਹੋਣ ਲਗਦਾ ਹੈ ਜਿਵੇਂ ਮੇਰਾ

ਦਿਮਾਗ ਪਾਟ ਜਾਏਗਾ–ਮੈਂ ਪਾਗਲ ਹੋ ਜਾਵਾਂਗਾ ।'

'ਅੱਗੇ ਨਾਵਲ ਨੂੰ ਮੈਂ ਚਲਾਂਦਾ ਸਾਂ, ਹੁਣ ਨਾਵਲ ਮੈਨੂੰ ਚਲਾਂਦਾ ਹੈ ਜਾਂ ਇਉਂ ਸਮਝ ਲਓ ਕਿ ਪਹਿਲਾਂ ਮੈਂ ਨਾਵਲ ਦਾ ਕਰਤਾ ਸਾਂ, ਹੁਣ ਨਾਵਲ ਮੇਰਾ ਕਰਤਾ ਬਣ ਗਿਆ ਹੈ ।'

'ਸੱਚੇ ਅਰਥਾਂ ਵਿਚ ਨਾਵਲਨਵੀਸੀ ਮੇਰੇ ਲਈ ਪ੍ਰਾਣ ਦਾ ਕੰਮ ਕਰਦੀ ਹੈ ।'

ਏਸ ਅੰਦਰਲੇ ਪ੍ਰਬਲ ਵਹਿਣ ਤੇ ਚਾਲੀ–ਸਾਲਾ ਨਿਰੰਤਰ ਸਾਹਿਤ-ਸਾਧਨਾ ਦਾ ਸਿੱਟਾ ਆਪ ਦੀਆਂ ਇਹ ਰਚਨਾਵਾਂ ਹਨ ।

ਮਤ੍ਰੇਈ ਮਾਂ, ਕਾਲ ਚੱਕਰ, ਮਿਠਾ ਮਹੁਰਾ, ਪ੍ਰੇਮ ਸੰਗੀਤ, ਚਿੱਟਾ ਲਹੂ, ਫੌਲਾਦੀ ਫੁਲ, ਕਾਗਤਾਂ ਦੀ ਬੇੜੀ, ਫਰਾਂਸ ਦਾ ਡਾਕੂ, ਪਿਆਰ ਦੀ ਦੁਨੀਆਂ, ਗਰੀਬ ਦੀ ਦੁਨੀਆਂ, ਅਧਖਿੜਿਆ ਫੁਲ, ਧੁੰਦਲੇ ਪਰਛਾਵੇਂ, ਲਵ ਮੈਰਿਜ, ਪਵਿਤਰ ਪਾਪੀ, ਜੀਵਨ ਸੰਗ੍ਰਾਮ, ਦੂਰ ਕਿਨਾਰਾ, ਟੁੱਟੀ ਵੀਣਾ, ਗੰਗਾਜਲੀ ਵਿਚ ਸ਼ਰਾਬ, ਅੱਗ ਦੀ ਖੇਡ, ਖੂਨ ਦੇ ਸੋਹਲੇ, ਮੰਝਧਾਰ, ਚਿਤ੍ਰਕਾਰ, ਕੱਟੀ ਹੋਈ ਪਤੰਗ, ਸੁਮਨ ਕਾਂਤਾ, ਆਦਮ ਖ਼ੋਰ, ਨਾਸੂਰ, ਸੰਗਮ, ਛਲਾਵਾ, ਪੁਜਾਰੀ, ਬੰਜਰ, ਆਸਤਕ ਨਾਸਤਕ, ਇਕ ਮਿਆਨ ਦੋ ਤਲਵਾਰਾਂ, ਕੋਈ ਹਰਿਆ ਬੂਟ ਰਹਿਓ ਰੀ, ਅਣਸੀਤੇ ਜ਼ਖਮ, ਵਰ ਨਹੀਂ ਸਰਾਪ, ਪੱਥਰ ਦੇ ਖੰਭ, ਪਾਪ ਦੀ ਖੱਟੀ (ਅਨੁਵਾਦ), ਸੂਲਾਂ ਦੀ ਸੇਜ, ਪਤਝੜ ਦੇ ਪੰਛੀ (ਵਿਕਟਰ ਹਿਊਗੋ), ਪੱਥਰਕਾਂਬਾ (ਤੁਰਗਨੇਵ), ਪ੍ਰਾਸ਼ਚਿਤ (ਟਾਲਸਟਾਇ), ਰਜਨੀ (ਬੰਕਮਚੰਦ੍ਰ ਚੈਟ੍ਰਜੀ), ਤਸਵੀਰ ਦੇ ਦੋਵੇਂ ਪਾਸੇ (ਅਨੁਵਾਦਿਤ), ਹੰਝੂਆਂ ਦੇ ਹਾਰ, (ਮੌਲਿਕ) ਸੱਧਰਾਂ ਦੇ ਹਾਰ, ਉਲਝਣਾਂ, ਸੁਨਹਿਰੀ ਜਿਲਦ, ਠੰਢੀਆਂ ਛਾਵਾਂ, ਮਿਧੇ ਹੋਏ ਫੁਲ, ਬੀ. ਏ. ਪਾਸ (ਨਾਟਕ), ਮੇਰੀ ਦੁਨੀਆਂ (ਜੀਵਨੀ), ਰਸੋਈ ਸਿਖਿਆ ਆਦਿ । ਛੰਦਾ ਬੰਦੀ ਵਿਚ ਆਪ ਦੀ ਰਚਨਾ 'ਸਤਿਗੁਰ ਮਹਿਮਾ' ਸਭ ਤੋਂ ਵਧ ਪ੍ਰਸਿੱਧ ਹੈ ।

'ਇਕ ਮਿਆਨ ਦੋ ਤਲਵਾਰਾਂ' ਨਾਵਲ ਨੂੰ ਸਾਹਿਤ ਅਕਾਡਮੀ ਨਵੀਂ ਦਿਲੀ ਨੇ ਸਨਮਾਨਿਤ ਕੀਤਾ ਸੀ ।'

ਨਾਨਕ ਸਿੰਘ ਸੁਹਿਰਦ, ਨਿਰਮਾਣ, ਧੀਰਜਵਾਨ, ਸਾਦਗੀ-ਭਰਪੂਰ, ਗੰਭੀਰ ਤੇ ਕੋਮਲ ਚਿਤ ਕਲਾਕਾਰ ਸੀ, ਉਸ ਨੇ ਸਿੰਘ ਸਭਾ ਲਹਿਰ ਤੋਂ ਲੈ ਕੇ ਸੁਰਾਜ ਪ੍ਰਾਪਤੀ ਤਕ ਦੇ ਸਾਰੇ ਜੀਵਨ-ਪਲਟੇ ਅੱਖੀਂ ਤੱਕੇ ਸਨ, ਦੇਸ਼ ਵਿਚ ਰਾਜਸੀ ਲਹਿਰਾਂ ਦੇ ਉਤਰਾ ਚੜ੍ਹਾ ਉਸਦੀ ਦੇਖੀ-ਭਾਲੀ ਗੱਲ ਸੀ । ਪਹਿਲੇ ਉਹ ਕਵੀਸ਼ਰ ਸੀ, ਭਾਵਕ ਤਰੀਕੇ ਨਾਲ ਬੈਂਤਾਂ ਤੇ ਗੀਤਾਂ ਰਾਹੀਂ ਆਪਣੇ ਦੇਸ਼, ਧਰਮ ਤੇ ਪਿਆਰ ਦੇ ਵਲਵਲੇ ਗਾਉਂਦਾ ਰਿਹਾ ਫਿਰ ਉਸਨੇ ਨਾਵਲਕਾਰੀ ਦੀ ਕਲਮ ਉਠਾਕੇ ਅਪਣੇ ਚਾਲੀ ਸਾਲਾ ਜੀਵਨ ਤਜਰਬਿਆ ਨੂੰ ਹਜ਼ਾਰਾਂ ਸਫਿਆਂ ਵਿਚ ਕਲਮਬੰਦ ਕਰਕੇ ਆਪਣੇ ਸਮੇਂ ਦਾ ਇਤਿਹਾਸ ਵੀ ਸੰਭਾਲ ਦਿਤਾ । 'ਇਕ ਮਿਆਨ ਦੋ ਤਲਵਾਰਾਂ' ਵਿਚ ਗ਼ਦਰ ਪਾਰਟੀ ਲਹਿਰ, ਅਧਖਿੜਿਆ ਫੁਲ, ਵਿਚ ਅਕਾਲੀ ਲਹਿਰ,

ਗੁਰੂ ਕੇ ਬਾਗ ਦਾ ਮੋਰਚਾ, 'ਪਿਆਰ ਦੀ ਦੁਨੀਆਂ' ਵਿਚ ਸਿਵਲ ਨਫ਼ਰਮਾਨੀ ਲਹਿਰ, 'ਗਰੀਬ ਦੀ ਦੁਨੀਆਂ' ਵਿਚ ਕਿਰਤੀ ਲਹਿਰ, ਆਦਮ ਖੋਰ ਵਿਚ ਕਮਯੂਨਿਸਟ ਲਹਿਰ, ਅੱਗ ਦੀ ਖੇਡ ਤੇ ਖ਼ੂਨ ਦੇ ਸੋਹਲੇ ਵਿਚ ਦੇਸ਼ਵੰਡ ਸਮੇਂ ਹੋਏ ਫਸਾਦਾਂ ਅਤੇ ਮੰਝਧਾਰ ਤੇ ਚਿਤ੍ਰਕਾਰ ਵਿਚ ਆਜ਼ਾਦੀ ਮਿਲਨ ਬਾਦ ਭ੍ਰਿਸ਼ਟਾਚਾਰ ਕਾਰਣ ਹੋ ਰਹੀ ਦੇਸ਼ ਦੀ ਦੁਰਦਸ਼ਾ ਆਦਿ ਦਾ ਵਰਣਨ ਮਿਲਦਾ ਹੈ। ਇਉਂ ਲੋਕ-ਲਹਿਰਾਂ ਦਾ ਹਾਲ ਲਿਖਦਾ ਨਾਨਕ ਸਿੰਘ ਆਪਣੇ ਨਾਇਕ ਨਾਇਕਾਵਾਂ ਨੂੰ ਸਮਾਜਕ ਚੁਗਿਰਦੇ ਵਿਚੀਂ ਲੰਘਾਉਂਦਾ ਇਕ ਉਚੇ ਆਦਰਸ਼ ਵਲ ਨੂੰ ਤੋਰਦਾ ਜਾਂਦਾ ਹੈ।

ਇਤਨੇ ਸਮੇਂ ਦੇ ਪਸਾਰ ਵਿਚ ਪਸਰੇ ਇਤਨੇ ਵੰਨ-ਸੁਵੰਨੇ ਨਾਵਲ ਰਚਣੇ ਉਸਦੀ ਪ੍ਰਤਿਭਾ ਤੇ ਕਲਪਨਾ ਦਾ ਪ੍ਰਕਾਸ਼ ਹੈ। ਸਮੇਂ ਦੀ ਪੀੜ ਉਸਦੇ ਹਰ ਨਾਵਲ ਵਿਚ ਸਮਾਈ ਰਹਿੰਦੀ ਹੈ। ਪ੍ਰੀਤ-ਕਹਾਣੀ ਤਾਂ ਹਰ ਰਚਨਾ ਵਿਚ ਹੁੰਦੀ ਹੀ ਹੈ ਪਰ ਸਮਾਜਕ ਸਮੱਸਿਆਵਾਂ ਵੀ ਸਾਹਿਤਕਾਰ ਦਾ ਪੂਰਾ ਧਿਆਨ ਲੈਂਦੀਆਂ ਹਨ, ਉਹ ਔਗੁਣਾਂ ਨੂੰ ਨਿੰਦਦਾ ਦੇ ਗੁਣਾਂ ਨੂੰ ਸਲਾਹੁੰਦਾ ਜੀਵਨ ਨੂੰ ਕਿਸੇ ਆਦਰਸ਼ ਵਲ ਲਿਜਾਂਦਾ ਹੈ। ਉਸਦੇ ਹਰ ਨਾਵਲ ਵਿਚ ਕੋਈ ਆਦਰਸ਼ਕ ਪਰੋਪਕਾਰੀ ਜੀਉੜਾ ਆਉਂਦਾ, ਜੋ ਜੀਵਨ ਨੂੰ ਰਹਿਨੁਮਾਈ ਦੇ ਕੇ ਅੱਗੇ ਅੱਗੇ ਚਲਾਉਂਦਾ ਹੈ। ਜਿਵੇਂ 'ਚਿਟਾ ਲਹੂ' ਵਿਚ ਗਿਆਨੀ ਬਚਨ ਸਿੰਘ, 'ਪਵਿਤਰ ਪਾਪੀ' ਵਿਚ ਕੇਦਾਰਨਾਥ, 'ਅੱਧ-ਖਿੜਿਆ ਫੁਲ' ਵਿਚ ਵਰਿਆਮ ਸਿੰਘ, ਕਾਲ ਚੱਕਰ' ਵਿਚ ਸੰਤ ਸੋਮ ਪ੍ਰਕਾਸ਼, 'ਲਵ ਮੈਰਿਜ' ਵਿਚ ਇਕ ਸਾਧੂ ਪੁਰਸ਼, 'ਗੰਗਾਜਲੀ ਵਿਚ ਸ਼ਰਾਬ' ਵਿਚ ਇਕ ਅਖਬਾਰ ਦਾ ਐਡੀਟਰ, 'ਧੁੰਦਲੇ ਪਰਛਾਵੇਂ', ਵਿਚ ਰਾਮਿੰਦਰ, ਜੀਵਨ ਸੰਗਰਾਮ' ਵਿਚ ਉਸ਼ਾ, ਚਿਤ੍ਰਕਾਰ ਵਿਚ ਪ੍ਰਭਾਕਰ ਕਲਾਕਾਰ ਆਦਿ। ਜਿਵੇਂ ਉਸ 'ਮੇਰੀ ਦੁਨੀਆਂ' ਵਿਚ ਦਸਿਆ ਹੈ ਕਿ ਬਾਗ ਸਿੰਘ ਜੇਹੇ ਪਰਉਪਕਾਰੀ ਨੇ ਮੇਰੀ ਕਾਇਆ ਪਲਟੀ। ਮਾਲੂਮ ਹੁੰਦਾ ਹੈ ਕਿ ਇਹੋ ਗਿ. ਬਾਗ ਸਿੰਘ ਦੀ ਆਦਰਸ਼ ਮੂਰਤਿ ਨਾਵਲ ਦੇ ਕਿਸੇ ਨ ਕਿਸੇ ਮਹਾਨ ਪਾਤਰ ਵਿਚ ਸਾਕਾਰ ਹੋ ਕੇ ਸਾਰਾ ਖੇਲ ਰਚਾਉਂਦੀ ਰਹਿੰਦੀ ਹੈ।

ਇਹ ਤਾਂ ਅਸੀਂ ਜਾਣਦੇ ਹੀ ਹਾਂ ਕਿ ਨਾਨਕ ਸਿੰਘ ਆਪਣੇ ਨਾਵਲਾਂ ਵਿਚ ਵਧੇਰੇ ਕਰਕੇ ਸੁਧਾਰਵਾਦੀ ਹੀ ਹੈ। ਕਿਤੇ ਉਹ ਇਸਤ੍ਰੀ ਜੀਵਨ ਦੀਆਂ ਸਮੱਸਿਆਵਾਂ ਲੈਂਦਾ ਹੈ— ਜਿਵੇਂ ਵਿਧਵਾ ਵਿਆਹ, ਅਨਜੋੜ, ਵੇਸ਼ਵਾਚਾਰੀ ਤੇ ਕਿਤੇ ਸਮਾਜ ਦੀਆਂ ਹੋਰ ਬੁਰਾਈਆਂ- ਨਸ਼ੇਬਾਜ਼ੀ, ਜੂਏਬਾਜ਼ੀ, ਛੂਤਛਾਤ. ਮਜ਼ਬੀ ਪਖੰਡ, ਦਿਖਾਵੇ ਦੀ ਸਾਧਗੀਰੀ, ਅੰਧਵਿਸ਼ਵਾਸ, ਫਿਰਕਾਪ੍ਰਸਤੀ, ਸਰਮਾਏਦਾਰੀ ਆਰਥਿਕ ਨਬਰਾਬਰੀ ਆਦਿ ਗਰੀਬ ਤਬਕੇ ਦੇ ਦੁਖੜੇ। ਪਰ ਵਿਧਵਾਵਾਂ ਤੇ ਯਤੀਮਾਂ ਨਾਲ ਉਸਦੀ ਖਾਸ ਹਮਦਰਦੀ ਹੈ, ਪਖੰਡੀ ਸਾਧਾਂ ਸੰਤਾਂ ਤੇ ਮਜ਼ਬੀ ਮਜ਼ੌਰਾਂ ਨਾਲ ਸਖਤ ਨਫਰਤ। ਉਸਦਾ ਘੇਰਾ ਸ਼ਹਿਰੀ ਜੀਵਨ ਦੀ ਮੱਧ ਸ਼ਰੇਣੀ ਹੈ, ਖਾਸ ਕਰਕੇ ਪੱਛਮੀ ਪੰਜਾਬ ਤੇ ਅੰਮ੍ਰਿਤਸਰ ਸ਼ਹਿਰ ਤਾਂ ਪਹਿਲੇ ਪਹਿਲ ਉਸ ਲਈ ਰੰਗਮੰਚ ਦਾ ਕੰਮ ਦਿੰਦੇ ਆਏ ਹਨ। ਦੇਖਣ ਨੂੰ ਉਹ ਸਾਧਾਰਣ ਲਗਦਾ ਸੀ ਪਰ ਉਹ ਅਸਾਧਾਰਣ ਕਿਸਮ ਦਾ ਕਲਾਕਾਰ ਤੇ ਮਾਹਨ ਮਾਨਵ ਸੀ।

ਜਿਸਨੇ ਪੰਜਾਬੀ ਪਾਠਕਾਂ ਦੀ ਨਾਵਲੀ ਭੁੱਖ ਨੂੰ ਹਰ ਵਰ੍ਹੇ ਨਵੇਂ ਪਦਾਰਥ ਦੇ ਕੇ ਤ੍ਰਿਪਤਾਈਂ ਰਖਿਆ ਹੈ। ਬੇ-ਅੰਦਾਜ਼ ਰਚਨਾ ਸਦਕੇ ਉਸਨੂੰ ਵਾਲਟਰ ਸਕਾਟ ਕਿਹਾ ਜਾ ਸਕਦਾ ਹੈ ਤੇ ਜਨਸਾਧਾਰਣ ਲਈ ਹਮਦਰਦੀ-ਭਰਿਆ ਹੋਣ ਕਰਕੇ ਡਿਕਨਜ਼ ਵੀ। ਉਸਦਾ ਉਸਤਾਦ ਪ੍ਰੇਮਚੰਦ ਹੈ, ਜੇ ਉਹ ਨ ਪਕੜਦਾ ਸ਼ਾਇਦ ਉਹ ਜਾਸੂਸੀ ਤੇ ਧਾਰਮਕ ਨਾਵਲਕਾਰੀ ਵਿਚ ਹੀ ਵਿਚਰਦਾ ਰਹਿੰਦਾ। ਜਦੋਂ ੧੯੩੨ ਵਿਚ 'ਚਿਟਾ ਲਹੂ' ਪ੍ਰਕਾਸ਼ਤ ਹੋਇਆ ਤਾਂ ਉਸਦੀ ਗਲਪਕਲਾ ਵਿਚ ਵਿਕਾਸ ਦੇ ਚਿੰਨ੍ਹ ਸਾਮਤਰਖ ਨਜਰ ਆ ਗਏ ਸਨ। ੧੯੩੮ ਤੋਂ ੧੯੪੫ ਤਕ ਪ੍ਰੀਤਨਗਰ ਸ, ਗੁਰਬਖਸ਼ ਸਿੰਘ ਦੇ ਨਜ਼ਦੀਕ ਰਹਿਣ ਕਾਰਣ ਪ੍ਰੀਤ ਫਿਲਸਫੇ ਨੇ ਨਾਨਕ ਸਿੰਘ ਨੂੰ ਪ੍ਰਭਾਵਤ ਕੀਤਾ। ੧੯੪੭ ਦੇ ਫਸਾਦਾਂ ਨੇ ਉਸਦੇ ਅੰਦਰ ਇਕ ਨਵਾਂ ਭੇਤ ਖੋਲ੍ਹਿਆ ਕਿ ਕੱਲੇ ਸੜੇ-ਸੁਧਾਰ ਦਾ ਰੌਲਾ ਪਾ ਕੇ ਕੰਮ ਨਹੀਂ ਬਣ ਸਕਦਾ, ਨਵੀਆਂ ਕੀਮਤਾਂ ਦੀ ਸਥਾਪਨਾ ਲਈ ਇਕ ਵਡੇ ਇਨਕਲਾਬ ਦੀ ਲੋੜ ਹੈ। ਉਸਦੇ ਨਵੇਂ ਨਾਵਲ ਇਸ ਦਿਸ਼ਾ ਵਲ ਕੁਝ ਕੁਝ ਨਿੱਗਰ ਸੰਕੇਤ ਕਰਦੇ ਹਨ। ਉਂਜ ਆਮ ਤੌਰ ਤੇ ਉਸਦੇ ਨਾਵਲਾਂ ਵਿਚ ਸੁਧਾਰਵਾਦੀ ਤੇ ਆਦਰਸ਼ਵਾਦੀ ਰੰਗ ਹੀ ਪ੍ਰਧਾਨ ਹੁੰਦਾ ਹੈ।

ਜਿਥੋਂ ਤਕ ਉਸਦੀ ਗਲਪਕਾਰੀ ਦੇ ਰੂਪਕ ਪੱਖ ਦਾ ਤੱਲਕ ਹੈ, ਨਾਨਕ ਸਿੰਘ ਗੋਂਦ ਜਾਂ ਪਲਾਟ ਰਚਨਾ ਦਾ ਉਸਤਾਦ ਹੈ। ਉਹ ਆਪ 'ਮੇਰੀ ਦੁਨੀਆਂ' ਵਿਚ ਇਸ ਗੱਲ ਨੂੰ ਅਨੁਭਵ ਕਰਦਾ ਕਹਿੰਦਾ ਹੈ—

'ਪਲਾਟ ਦਾ ਦਰਜਾ ਨਾਵਲ ਲਈ ਉਸੇ ਤਰ੍ਹਾਂ ਦਾ ਹੈ, ਜਿਵੇਂ ਗੁਲਦਸਤੇ ਲਈ ਇਕ ਖ਼ੂਬਸੂਰਤ ਫੂਲਦਾਨ ਦਾ। ਫੂਲ ਕਿੰਨੇ ਹੀ ਵਧੀਆ ਕਿਸਮ ਦੇ ਹੋਣ, ਮਾਲੀ ਕਿੰਨਾ ਹੀ ਸੁਚੱਜਾ ਹੋਵੇ ਜੇ ਚੰਗੇ ਫੂਲਦਾਨ ਦੀ ਥਾਂ ਖੂਹ ਦੀ ਟਿੰਡ ਵਿਚ ਉਨ੍ਹਾਂ ਨੂੰ ਸਜਾਕੇ ਕਿਸੇ ਮੇਜ਼ ਤੇ ਰੱਖ ਦਿਤਾ ਜਾਵੇ ਤਾ ਉਸਦਾ ਮੁੱਲ ਕੀ ਪਵੇਗਾ।'

ਸੋ ਨਾਨਕ ਸਿੰਘ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਇਸ ਗੋਂਦ ਵਿਚ ਉਹ ਕਹਾਣੀ ਰਸ ਨੂੰ ਪੂਰੀ ਤਰ੍ਹਾਂ ਕਾਇਮ ਰੱਖਦਾ ਹੈ, ਕਿਸੇ ਜਗ੍ਹਾ ਪਾਠਕ ਨੂੰ ਅਰੁਚਿਤ ਨਹੀਂ ਹੋਣ ਦਿੰਦਾ; ਇਹ ਉਸਦੀ ਗਤੀਸ਼ੀਲ ਕਲਾਕਾਰੀ ਦਾ ਲੱਛਣ ਹੈ। ਇਸ ਲਈ ਉਹ ਦ੍ਰਿਸ਼ਵਰਣਨ ਦਾ ਵੀ ਹਥਿਆਰ ਵਰਤਦਾ ਹੈ ਤੇ ਮਾਨਸਕ ਚਿਤ੍ਰਣ ਦਾ ਵੀ, ਗੱਲਬਾਤੀ ਢੰਗ ਵੀ ਵਰਤਦਾ ਹੈ ਤੇ ਚਿਠੀ-ਪੱਤਰ ਦਾ ਵੀ। ਉਹ ਸਹਿਜ ਸੁਭਾਵਕ ਆਪਣੇ ਪਾਤਰਾਂ ਨੂੰ ਆਪਣੀ ਚਾਲ ਚਲਣ ਦਿੰਦਾ ਹੈ ਤੇ ਜਿਥੇ ਉਸਨੇ ਜ਼ਰਾ ਮਰੋੜੀ ਦੇਣੀ ਹੁੰਦੀ ਹੈ, ਉਥੇ ਉਨ੍ਹਾਂ ਨੂੰ ਪਲਟਾ ਵੀ ਦੇ ਦੇਂਦਾ ਹੈ। ਭਾਵੇਂ ਉਸਦੇ ਹਰ ਨਾਵਲ ਵਿਚ ਪਿਆਰ ਦਾ ਵੇਗ ਪ੍ਰਬਲ ਹੈ ਪਰ ਉਹ ਜੀਵਨ ਦੀਆਂ ਯਥਾਰਥਕ ਕੁੜੱਤਣਾਂ ਤੋਂ ਅਣਜਾਣ ਨਹੀਂ, ਏਸ ਕਰਕੇ ਉਹ ਸਮਾਜ ਦੀ ਨਬਜ਼ ਨੂੰ ਸਮਝਦਾ ਤੇ ਉਸ ਵਿਚੋਂ ਲੋੜੀਂਦਾ ਭਾਗ ਲੈ ਕੇ ਆਪਣੀ ਕਲਮ ਦਾ ਵਿਸ਼ਾ ਬਣਾਉਂਦਾ ਹੈ। ਨਾਨਕ ਸਿੰਘ ਦੀ ਵਡਿਆਈ ਇਸੇ ਕਰਕੇ ਨਹੀਂ ਕਿ ਉਸਨੇ ਬਹੁਤੇ ਨਾਵਲ ਲਿਖੇ ਹਨ, ਸਗੋਂ ਇਸ ਕਰਕੇ ਵੀ ਹੈ ਕਿ ਉਸ ਨੇ ਜ਼ਿੰਦਗੀ ਦੇ ਅਨੇਕਾਂ ਮਸਲਿਆਂ ਨੂੰ ਹੱਥ ਪਾਇਆ ਹੈ।

ਉਤਮੁਕਤਾ ਜਗਾਈ ਰੱਖਣਾ ਚੰਗੇ ਨਾਵਲਕਾਰ ਦਾ ਕਰਤੱਵ ਹੈ। ਨਾਨਕ ਸਿੰਘ ਸ਼ੁਰੂ ਤੋਂ ਹੀ ਪਾਠਕ ਨੂੰ ਉਂਗਲੀ ਲਾ ਕੇ ਜਿਧਰ ਕਿਧਰ ਲਈ ਫਿਰਦਾ ਹੈ, ਇਹ ਉਸਦੀ ਕਹਾਣੀ-ਘਾੜਤ ਦੀ ਕਾਰੀਗਰੀ ਹੈ। ਉਸਦੇ ਪਾਤਰ ਜੀਵਨ ਦਾ ਘੋਲ ਘੁਲਦੇ ਕਦੀ ਜਿਤਦੇ ਕਦੀ ਹਾਰਦੇ ਹਾਲਤ ਨਾਲ ਦੋ ਚਾਰ ਹੁੰਦੇ ਹਨ ਪਰ ਅੰਤ ਉਹ ਆਦਰਸ਼ਵਾਦੀ ਹੋਣ ਦੇ ਨਾਤੇ ਨੇਕੀ ਦੀ ਜਿੱਤ ਕਰਕੇ ਪ੍ਰਸੰਨ ਹੁੰਦਾ ਹੈ। ਇਜੇਹਾ ਮੰਨਣ ਤੋਂ ਸਾਨੂੰ ਸੰਕੋਚ ਨਹੀਂ ਕਿ ਕਹਾਣੀ ਤੇ ਪਾਤਰਾਂ ਦੇ ਪੱਖ ਤੋਂ ਨਾਨਕ ਸਿੰਘ ਦੇ ਨਾਵਲਾਂ ਵਿਚ ਕਈ ਥਾਂ ਦੋਹਰ ਵੀ ਆ ਗਈ ਹੈ। ਇਹ ਇਕ ਸੁਭਾਵਕ ਤੱਥ ਹੈ, ਭਾਵੇਂ ਉਹ ਹਰ ਨਾਵਲ ਵਿਚ ਜੀਵਨ ਦਾ ਨਵਾਂ ਮਸਲਾ ਪੇਸ਼ ਕਰਦਾ ਹੈ ਪਰ ਫਿਰ ਵੀ ਕਈ ਗੱਲਾਂ ਵਿਚ ਉਸ ਮਸਲੇ ਦਾ ਚੁਗਿਰਦਾ ਤੇ ਪਾਤਰਾਂ ਦਾ ਪੁਤਰਾ ਚੜ੍ਹਾ ਰਲ ਮਿਲ ਵੀ ਜਾਂਦੇ ਹਨ। ਫਿਰ ਵੀ ਸਾਨੂੰ ਨਾਵਲਕਾਰ ਦੀ ਦਾਦ ਦੇਣੀ ਬਣਦੀ ਹੈ ਕਿ ਉਹ ਜੀਵਨ ਦੇ ਅਨੇਕ-ਭਾਂਤੀ ਚਰਿਤਰਾਂ ਨੂੰ ਚਿਤ੍ਰਣ ਵਿਚ ਵੰਨ-ਸੁਵੰਨਤਾ ਦਰਸਾਉਂਦਾ ਆ ਰਿਹਾ ਹੈ। ਫਿਰ ਹਰ ਪਾਤਰ ਦਾ ਰੂਪ ਰੰਗ ਤੇ ਸੁਭਾਉ ਦੱਸਣ ਵੇਲੇ ਉਹ ਉਸਦਾ ਰੂਪ ਹੋ ਜਾਂਦਾ ਹੈ। ਉਹ ਖੁਦ ਕਹਿੰਦਾ ਹੈ, 'ਮੈਂ ਜਦ ਤਕ ਸਫ਼ਾ ਮੁਜੱਸਮ ਪਾਤਰ ਨਾ ਬਣ ਜਾਵਾਂ, ਤਦ ਤੀਕ ਸਫ਼ਾ ਛਡਕੇ ਇਕ ਸਤਰ ਵੀ ਨਹੀਂ ਲਿਖ ਸਕਦਾ। ਮੈਂ ਜਦ ਤਕ ਨਾਨਕ ਸਿੰਘ ਨੂੰ ਭੁਲਕੇ ਕਾਣੀ ਅੱਖ ਵਾਲਾ, ਡੁਗਡੁਗੀ ਵਜਾ ਕੇ ਬਾਂਦਰ ਨਚਾਉਣ ਵਾਲਾ ਕਲੰਦਰ ਨ ਬਣ ਜਾਵਾਂ, ਰੋਡੂ ਦੀ ਤਸਵੀਰ ਖਿਚ ਹੀ ਨਹੀਂ ਸਕਦਾ।'

ਉਸਦੀ ਸ਼ੈਲੀ ਲੋਕ-ਪਿਆਰੀ ਹੈ, ਉਹ ਲੋਕਾਂ ਦੇ ਦੁਖਾਂ ਨੂੰ ਆਪਣਾ ਦੁਖ ਬਣਾਕੇ ਲਿਖਦਾ ਹੈ, ਉਸਦਾ ਇਹ ਅਪਣੱਤ ਭਾਵ ਉਸਦੀ ਕਲਾ ਨੂੰ ਯਥਾਰਥਕ ਰੂਪ ਦਿੰਦਾ ਹੈ, ਪਾਠਕ ਉਸ ਵਿਚ ਬਨਾਵਟ ਅਨੁਭਵ ਨਹੀਂ ਕਰਦਾ। ਸ਼ਿੰਗਾਰ ਤੇ ਕਰੁਣਾ ਰਸ ਅਤੇ ਸਮਾਜਕ ਸੁਧਾਰ ਲਈ ਬੀਭਤਸ ਰਸੀ ਦ੍ਰਿਸ਼ ਉਸਦੇ ਨਾਵਲਾਂ ਵਿਚ ਆਮ ਮਿਲਦੇ ਹਨ। ਹਾਸਰਸ ਜਾਂ ਠੱਠੇ ਮਖੌਲ ਦਾ ਵਰਤਾਰਾ ਨਾਵਲਕਾਰ ਨੇ ਮਜ਼ਬੀ ਮਜੌਰਾਂ, ਪਖੰਡੀ ਧਰਮੀਆਂ ਜਾਂ ਵੈਲੀ ਪਾਤਰਾਂ ਦਾ ਮਜ਼ਾਕ ਉਡਾਉਣ ਲਈ ਕੀਤਾ ਹੈ।

ਜਿਥੋਂ ਤਕ ਉਸਦੀ ਬੋਲੀ ਦਾ ਸਬੰਧ ਹੈ, ਉਹ ਆਮ ਵਰਤੀਂਦੀ ਪੰਜਾਬੀ ਹੈ ਜਿਸ ਵਿਚ ਉਰਦੂ ਦਾ ਰੰਗ ਪ੍ਰਧਾਨ ਹੈ; ਕਿਤੇ ਕਿਤੇ ਉਸਨੇ ਹਿੰਦੀ ਸ਼ਬਦਾਵਲੀ ਨੂੰ ਵੀ ਕਾਫੀ ਵਰਤਿਆ ਹੈ ਪਰ ਹਿੰਦੁਸਤਾਨੀ ਰੰਗ ਵਾਲੀ ਪੰਜਾਬੀ, ਸ਼ਹਿਰੀ ਜੀਵਨ ਦੇ ਵਰਣਨ ਲਈ ਬੜੇ ਢੁਕਵੀਂ ਸਿਧ ਹੋਈ ਹੈ। ਸੁਭਾਵਕ ਹੋਣ ਕਰਕੇ ਉਸ ਵਿਚ ਰਵਾਨੀ ਹੈ ਤੇ ਬਾਮੁਹਾਵਰਾ ਹੋਣ ਕਰਕੇ ਉਸ ਵਿਚ ਜ਼ੋਰ ਹੈ।

ਨਾਨਕ ਸਿੰਘ ਹਰ ਪੱਖੋਂ ਪੰਜਾਬੀ ਨਾਵਲ ਦਾ ਸਮਰਾਟ ਹੈ।

# ਬਾਬੂ ਫ਼ੀਰੋਜ਼ਦੀਨ ਸ਼ਰਫ਼

ਵੀਹਵੀਂ ਸਦੀ ਦੇ ਪੰਜਾਬ ਦਾ ਇਤਿਹਾਸ ਉਨ੍ਹਾਂ ਨਵੀਆਂ ਰੌਆਂ ਤੇ ਨਵੇਂ ਕਰਾਂਤੀ-ਕਾਰੀ ਅੰਦੋਲਨਾਂ ਦਾ ਇਤਿਹਾਸ ਹੈ, ਜਿਨ੍ਹਾਂ ਦੀ ਬਰਕਤ ਨਾਲ ਦੇਸ਼ ਨੂੰ ਆਜ਼ਾਦੀ ਮਿਲੀ। ਇਨ੍ਹਾਂ ਲਹਿਰਾਂ ਦੇ ਸਮੁੰਦਰੀ ਉਛਾਲ ਦਾ ਇਕ ਮੋਤੀ ਹੈ ਬਾਬੂ ਫ਼ੀਰੋਜ਼ਦੀਨ ਸ਼ਰਫ਼। ਭਾਵੇਂ ਇਨ੍ਹਾਂ ਅੰਦੋਲਨਾਂ ਵਿਚ ਰੂਹ ਫੂਕਣ ਵਾਲੇ ਅਤੇ ਉਤਸ਼ਾਹ ਭਰਨ ਵਾਲੇ ਸਟੇਜੀ ਕਵੀਆਂ ਵਿਚੋਂ ਗਿ. ਹੀਰਾ ਸਿੰਘ ਦਰਦ, ਰਘਬੀਰ ਸਿੰਘ ਬੀਰ, ਗਿ. ਗੁਰਮੁਖ ਸਿੰਘ ਮੁਸਾਫ਼ਰ ਤੇ ਵਿਧਾਤਾ ਸਿੰਘ ਤੀਰ ਆਦਿ ਕਈ ਹੋਰ ਨਾਂ ਵੀ ਵਰਣਨ ਯੋਗ ਹਨ ਜਿਨ੍ਹਾਂ ਨੇ ਇਨਕਲਾਬੀ ਨਾਅਰਾ ਗੂੰਜਾ ਕੇ ਇਨ੍ਹਾਂ ਲਹਿਰਾਂ ਨੂੰ ਅੱਗੇ ਵਧਾਇਆ ਪਰ ਬੋਲੀ ਤੇ ਸ਼ੈਲੀ ਦੀ ਖ਼ੂਬਸੂਰਤੀ ਕਾਰਣ ਬਾਬੂ ਫ਼ੀਰੋਜ਼ਦੀਨ ਸ਼ਰਫ਼ ਦੀ ਗੂੰਜ ਸਾਨੂੰ ਇਨ੍ਹਾਂ ਵਿਚੋਂ ਸਭ ਤੋਂ ਉਚੀ ਸੁਣਾਈ ਦੇਂਦੀ ਹੈ।

ਇਹ ਸ਼ਰਫ਼ ਕੇਵਲ 'ਸ਼ਰਫ਼' ਜੀ ਨੂੰ ਹੀ ਹਾਸਲ ਹੈ ਕਿ ਉਸ ਨੇ ਪੰਜਾਬੀ ਨੂੰ 'ਰਾਣੀ' ਬਣਾਇਆ। ਇਹੋ ਕਾਰਣ ਕਿ ਲੋਕਾਂ ਉਸ ਦੀ ਮਿੱਠੀ ਸੁਰੀਲੀ ਤੇ ਰਸੀਲੀ ਆਵਾਜ਼ ਸੁਣ ਕੇ ਉਸ ਨੂੰ ਸਰਬ-ਸੰਮਤੀ ਨਾਲ 'ਪੰਜਾਬੀ ਬੁਲਬੁਲ' ਦਾ ਸਨਮਾਨ ਦਿਤਾ ਤੇ ਇਸ ਪੰਜਾਬੀ ਬੁਲਬੁਲ ਦੇ ਨਗਮਿਆ ਨੇ ਜਿਥੇ ਆਜ਼ਾਦੀ ਦੇ ਸੰਗਰਾਮੀਆਂ ਨੂੰ ਨਵੀਂ ਉਤੇਜਨਾ ਦਿਤੀ, ਉਥੇ ਕਵੀ ਦਰਬਾਰਾਂ ਰਾਹੀਂ ਪੰਜਾਬੀ ਬੋਲੀ ਤੇ ਪੰਜਾਬੀ ਕਾਵਿਧਾਰਾ ਨੂੰ ਵੀ ਬਿਲਕੁਲ ਨਵੀਂ ਤੇ ਫ਼ੀਰੋਜ਼ੀ ਰੌਣਕ ਬਖ਼ਸ਼ੀ।

ਆਪ ਦਾ ਜਨਮ ੧੮੯੮ ਈਸਵੀ ਦੇ ਲਾਗੇ ਚਾਗੇ ਲਾਹੌਰ ਵਿਚ ਖ਼ਾਨ ਵੀਰੂ ਖ਼ਾਨ ਦੇ ਘਰ ਹੋਇਆ ਤੇ ਦੇਹਾਂਤ ੧੧ ਮਾਰਚ ੧੯੫੫ ਈ. ਨੂੰ। ਬਚਪਨ ਆਪ ਨੇ ਪੰਜਾਬੀ ਜ਼ਿੰਦਗੀ ਦਾ ਹੁਲਾਰਾ ਮਾਣਦਿਆਂ ਪਿੰਡ ਕਲਾ ਨੰਗਲ ਜ਼ਿ. ਅੰਮ੍ਰਿਤਸਰ ਵਿਚ ਹੀ ਗੁਜ਼ਾ-ਰਿਆ। ਘਰੋਗੀ ਹਾਲਾਤ ਕਾਰਣ ਅਤੇ ਕੁਝ ਅਲਬੇਲੀ ਤਬੀਅਤ ਕਰ ਕੇ ਆਪ ਦੋ ਜਮਾਤਾਂ ਤੋਂ ਵਧ ਸਕੂਲੀ ਪੜ੍ਹਾਈ ਨਾ ਕਰ ਸਕੇ ਅਤੇ ਮੁੱਢ ਤੋਂ ਹੀ ਕਵਿਤਾ ਸੁਣਨ ਪੜ੍ਹਨ ਦੀ ਚੇਟਕ ਲਗ ਗਈ। ਸ਼ਾਇਦ ਸਭ ਤੋਂ ਪਹਿਲਾਂ ਆਪ ਨੇ ੧੯੧੨ ਈਸਵੀ ਦੇ ਲਾਗੇਚਾਗੇ, ਜਦੋਂ ਕਿ ਆਪ ਦੀ ਉਮਰ ੧੪-੧੫ ਕੁ ਵਰ੍ਹੇ ਦੀ ਸੀ, ਆਪਣੀ ਪਹਿਲੀ ਨਜ਼ਮ ਲਿਖੀ। ਫਿਰ ਉਸਤਾਦ ਮੁਹੰਮਦ ਰਮਜ਼ਾਨ 'ਹਮਦਮ' ਤੋਂ ਕਾਵਿ-ਸਿਖਿਆ ਲੈ ਕੇ ਇਸ ਪਾਸੇ ਦੀ ਪੂਰੀ ਮੁਹਾਰਤ ਹਾਸਲ ਕੀਤੀ। ਇਸ ਸਮੇ ਦੇਸ ਵਿਚ ਨਵੀਆਂ ਲਹਿਰਾਂ ਦੇ ਜਨਮ ਨੇ ਆਪ ਦੇ ਤਿਖੇ ਜਜ਼ਬਿਆਂ ਨੂੰ ਹੋਰ ਤਿਖੇਰਿਆਂ ਕੀਤਾ ਅਤੇ ਆਪ ਪੰਜਾਬੀ ਬੈਂਤਾਂ ਦੀ ਗੁੰਜਾਰ

ਨਾਲ ਸਾਹਿਤਕ ਮੈਦਾਨ ਵਿਚ ਨਿਤਰੇ । ਕੁਝ ਅਰਸੇ ਵਿਚ ਹੀ ਆਪ ਨੇ ਕਵੀ ਦਰਬਾਰਾਂ ਰਾਹੀਂ ਉਹ ਮਾਨਤਾ ਪਰਾਪਤ ਕਰ ਲਈ, ਜੋ ਕਿ ਕਈ ਪੰਜਾਬੀ ਕਵੀ, ਵਰ੍ਹਿਆਂ ਵਿਚ ਵੀ ਨਹੀਂ ਸਨ ਹਾਸਲ ਕਰ ਸਕੇ । ਇਕ ਵੇਰ ਤਾਂ ਥਾਂ ਥਾਂ 'ਸ਼ਰਫ਼' ਦੇ ਨਾਂ ਦੀਆਂ ਧੁੰਮਾਂ ਪੈ ਗਈਆਂ । ਕੀ ਸਟੇਜਾਂ ਉਤੇ ਤੇ ਕੀ ਅਖ਼ਬਾਰਾਂ ਰਸਾਲਿਆਂ ਵਿਚ' ਹਰ ਥਾਂ ਆਪ ਦੀ ਮਹਿਮਾ ਗਾਈ ਜਾਣ ਲੱਗੀ । ਲਾਲਾ ਧਨੀ ਰਾਮ ਜੀ ਚਾਤ੍ਰਿਕ ਲਿਖਦੇ ਹਨ :—

'ਉਹ ਕਿਹੜਾ ਕਾਵਿ-ਬਗੀਚਾ ਹੈ ਜਿਥੇ ਇਸ ਪੰਜਾਬੀ ਬੁਲਬਲ ਦੇ ਤਰਾਨੇ ਨਹੀਂ ਗੂੰਜਦੇ । ਕਿਹੜੀ ਮਹਿਫਲ ਹੈ ਜਿਸ ਵਿਚ ਸ਼ਰਫ਼ ਦੇ ਵਾਕ-ਦੀਪਕ ਪਰ ਪਰਵਾਨੇ ਝੁਰਮਟ ਨਹੀਂ ਬੰਨ੍ਹਦੇ । ਕਿਹੜਾ ਕਵੀ ਦਰਬਾਰ ਹੈ ਜਿਥੇ ਇਸ ਪ੍ਰੇਮ-ਮਸਤਾਨੇ ਦੇ ਦੀਵਾਨੇ ਨਹੀਂ ਅਪੜਦੇ । ਪੰਜਾਬੀ ਦੇ ਕਾਵਿ-ਰਸੀਆਂ ਦੇ ਦਿਲਾਂ ਵਿਚ 'ਸ਼ਰਫ਼' ਫੁੱਲਾਂ ਦੀ ਵਾਸ ਵਾਂਙ ਵਸਿਆ ਹੋਇਆ ਹੈ ।'

'ਸ਼ਰਫ਼' ਜੀ ਕੇਵਲ ਸੁੰਦਰ ਕਵਿਤਾ ਹੀ ਨਹੀਂ ਸਨ ਲਿਖਦੇ ਬਲਕਿ ਆਪ ਦੀ ਪੜ੍ਹਨ-ਸ਼ੈਲੀ ਵੀ ਬੜੀ ਮਨਮੋਹਣੀ ਤੇ ਅਸਰ-ਭਰਪੂਰ ਹੁੰਦੀ ਸੀ, ਇਸ ਪੜ੍ਹਤ ਨੇ ਵੀ ਆਪ ਦੀ ਕਾਫ਼ੀ ਮਹੱਹਤਾ ਬਣਾਈ । ਅਕਾਲੀ ਲਹਿਰ ਅਤੇ ਨਾ-ਮਿਲਵਰਤਣ ਲਹਿਰ ਤੋਂ ਪ੍ਰਭਾਵਤ ਹੋ ਕੇ ਆਪ ਨੇ ਬਹੁਤ ਦਰਦਨਾਕ ਬੈਂਤ ਲਿਖੇ ਜੋ ਕਿ 'ਦੁਖਾਂ ਦੇ ਕੀਰਨੇ' ਨਾਂ ਹੇਠ ੧੯੨੪ ਵਿਚ ਪਰਕਾਸ਼ਤ ਹੋਏ । ਅਜੇਹੀਆਂ ਤੂਫ਼ਾਨੀ ਤੇ ਬਾਗ਼ੀ ਨਜ਼ਮਾਂ ਨੂੰ ਨੌਕਰ-ਸ਼ਾਹੀ ਸਰਕਾਰ ਕਿਵੇਂ ਪਸੰਦ ਕਰ ਸਕਦੀ ਸੀ । ਇਹ ਕਿਤਾਬ ਫ਼ੌਰਨ ਜ਼ਬਤ ਕਰ ਲਈ ਗਈ ਅਤੇ ਇਸ ਬਦਲੇ ਆਪ ਜੀ ਨੂੰ ਜੇਲ੍ਹ ਦੀ ਹਵਾ ਖਾਣੀ ਪਈ । ਇਸ ਤੋਂ ਜ਼ਾਹਰ ਹੈ ਕਿ 'ਸ਼ਰਫ਼' ਕੇਵਲ ਕਾਵਿ-ਸੁੰਦਰਤਾਈਆਂ ਜਾਂ ਨਾਜ਼ਕ-ਬਿਆਨੀਆਂ ਦਾ ਹੀ ਕਵੀ ਨਹੀਂ, ਸਗੋਂ ਉਸ ਨੇ ਅਪਣੇ ਜ਼ਮਾਨੇ ਅੰਦਰ ਸੰਗਰਾਮੀ-ਜੀਵਨ ਵਿਚ ਪੈ ਕੇ ਮਾਅਰਕੇ ਦੀਆਂ ਇਨਕਲਾਬੀ ਨਜ਼ਮਾਂ ਵੀ ਲਿਖੀਆਂ । ਕਵੀ ਅਨੋਖੇ ਤੁਕਾਂਤ ਵਿਚ ਇਕ ਥਾਂ ਫਿਰੰਗੀ ਸਰਕਾਰ ਨੂੰ ਤਾੜਨਾ ਕਰਦਾ ਆਖਦਾ ਹੈ :—

'ਹਰ ਹਰ ਪਾਸਿਉਂ ਚੁਭਣ ਫ਼ਰੇਬ ਤੇਰੇ, ਬਣ ਕੇ ਭੱਖੜੇ ਵਾਂਙ ਚੌਨੁੱਕਰੇ ਵੇ ।
ਰੋ ਰੋ ਕੇ ਤੇਰਿਆਂ ਵਾਹਦਿਆਂ ਨੂੰ, ਪੈ ਗਏ ਅੱਖੀਆਂ ਵਿਚ ਵੀ ਕੁੱਕਰੇ ਵੇ ।
ਜ਼ਖਮ ਜਿਗਰ ਦੇ ਪੁੰਗਰੇ ਕਈ ਵਾਰੀ, ਤੇਰੇ ਕੌਲ ਪਰ ਕਦੀ ਨ ਪੁੱਕਰੇ ਵੇ ।
ਅੱਖਰ ਤੇਰਿਆਂ ਝੂਠਿਆਂ ਲਾਰਿਆਂ ਦੇ, ਸਾਡੀ ਹਿੱਕ ਦੀ ਪੱਟੀ ਤੇ ਉੱਕਰੇ ਵੇ ।'

ਅਜੇਹੀਆਂ ਕਿਤਨੀਆਂ ਹੀ ਨਜ਼ਮਾਂ ਠੇਠ ਤੇ ਮਾਂਜੀ ਸਵਾਰੀ ਬੋਲੀ ਕਾਰਣ ਲੋਕਾਂ ਦੇ ਮੂੰਹ ਚੜ੍ਹ ਗਈਆਂ ਅਤੇ ਬਹੁਤ ਪਰਸਿੱਧ ਹੋਈਆਂ । ਹਿੰਦੂ-ਮੁਸਲਮ ਇਤਹਾਦ, ਸਮਾਜ ਸੁਧਾਰ ਦੇਸ਼-ਪਿਆਰ, ਆਜ਼ਾਦੀ, ਨੌਕਰਸ਼ਾਹੀ ਤੇ ਗੁਲਾਮੀ ਦੀ ਭੰਡੀ ਆਦਿ ਉਸ ਯੁਗ ਦੇ ਮਨ-ਭਾਉਂਦੇ ਵਿਸ਼ੇ ਸਨ, ਜਿਨ੍ਹਾਂ ਉਤੇ ਸ਼ਰਫ਼ ਜੀ ਨੇ ਦੱਬ ਕੇ ਕਲਮ ਚਲਾਈ । ਚੂੰਕਿ ਗੁਰਪੁਰਬਾਂ ਦੇ ਉਤਸਵਾਂ ਉਤੇ ਆਮ ਤੌਰ ਤੇ ਕਵੀ ਦਰਬਾਰਾਂ ਦਾ ਚੰਗਾ ਠਾਠ ਬੱਝਦਾ ਸੀ, ਇਸ ਲਈ

ਆਪ ਨੇ ਪੰਜਾਬ ਦੇ ਗੁਰੂ ਮਹਾਂਪੁਰਸ਼ਾਂ ਦੇ ਕਾਰਨਾਮਿਆਂ ਨੂੰ ਸੋਹਣੀ, ਮਿੱਠੀ ਤੇ ਰਸੀਲੀ ਪੰਜਾਬੀ ਵਿਚ ਗੁੰਦ ਕੇ ਥਾਂ-ਥਾਂ ਸਿਖ ਸੰਗਤਾਂ ਦੀ ਵਾਹਵਾਹ ਖੱਟੀ। ਆਪ ਜੀ ਦੀਆਂ ਗੁਰਮੁਖੀ ਅਤੇ ਫ਼ਾਰਸੀ ਅੱਖਰਾਂ ਵਿਚ ਛਪੀਆਂ ਨਿੱਕੀਆਂ ਵੱਡੀਆਂ ਰਚਨਾਵਾਂ ਦਾ ਵੇਰਵਾ ਇਸ ਪਰਕਾਰ ਹੈ।

ਦੁੱਖਾਂ ਦੇ ਕੀਰਨੇ, ਲਾਲਾਂ ਦੀਆਂ ਲੜੀਆਂ, ਨੂਰੀ ਦਰਸ਼ਨ, ਸੁਨਹਿਰੀ ਕਲੀਆਂ, ਲਾਲਾਂ ਦੇ ਹਾਰ, ਨੂਰਾਨੀ ਕਿਰਨਾਂ, ਦਿਲ ਦੇ ਟੁਕੜੇ, ਦਿਲ ਦੀਆਂ ਟੀਸਾਂ, ਜਿਗਰ ਦਾ ਖ਼ੂਨ, ਜੁਦਾਈ ਵਾਲੀਆਂ ਰਾਤਾਂ, ਜ਼ੁਲਫ਼ ਕੁੰਡਲ, ਹਿਜਰ ਦੀ ਅੱਗ, ਹੁਸਨ ਦੇ ਹੁਲਾਰੇ, ਸਿਹਰਫ਼ੀ ਮਜ਼ਦੂਰ, ਦੈਵੀ ਗੁਣ ਦਤਾਰ, ਸ਼ਰੋਮਣੀ ਸ਼ਹੀਦ, ਸ਼ਰਧਾ ਦੇ ਫੁੱਲ, ਨਬੀਆਂ ਦਾ ਸਰਦਾਰ, ਹਬੀਬੇ ਖ਼ੁਦਾ, ਮਦਨੀ ਸਾਕੀ, ਦੁੱਰੇ ਯਤੀਮ, ਸ਼ਰਫ਼ ਦੇ ਮਨੋਹਰ ਭਜਨ, ਸ਼ਰਫ਼ ਗਹਿਣੇ, ਸ਼ਰਫ਼ ਹੁਲਾਰੇ, ਸ਼ਰਫ਼ ਨਜ਼ਾਰੇ, ਸ਼ਰਫ਼ ਉਡਾਰੀ, ਸ਼ਰਫ਼ ਨਿਸ਼ਾਨੀ, ਸ਼ਰਫ਼ ਦੇ ਗੀਤ, ਸ਼ਰਫ਼ ਸੁਨੇਹੇ, ਜੋਗਣ, ਹੀਰ ਸਿਆਲ (ਨਾਟਕ)।

'ਸੁਨਹਿਰੀ ਕਲੀਆਂ' ਪੁਸਤਕ ਦੀ ਕਾਵਿ-ਵਿਸ਼ੇਸ਼ਤਾ ਕਾਰਣ ਪੰਜਾਬ ਯੂਨੀਵਰਸਿਟੀ ਵਲੋਂ ਸ਼ਰਫ਼ ਜੀ ਨੂੰ ੭੫੦) ਇਨਾਮ ਮਿਲਿਆ ਸੀ ਅਤੇ ਇਹ ਕਾਫ਼ੀ ਅਰਸਾ ਬੁਧੀਮਾਨ ਦਾ ਕੋਰਸ ਵੀ ਰਹੀ। ਇਸ ਤੋਂ ਇਲਾਵਾ ਸ਼ਰਫ਼ ਜੀ ਨੇ ਮਸ਼ਹੂਰ ਫਿਲਮਾਂ-ਹੀਰ ਸਿਆਲ, ਸੱਸੀ ਪੁੰਨੂੰ, ਚੌਧਰੀ, ਨਿਖੱਟੂ, ਮੁੰਦਰੀ, ਚੰਨ ਤੇ ਬਿੱਲੋ ਆਦਿ ਲਈ ਕਹਾਣੀਆਂ ਤੇ ਗੀਤ ਵੀ ਲਿਖੇ, ਜਿਨ੍ਹਾਂ ਦੀ ਘਰ ਘਰ ਚਰਚਾ ਹੋਈ। ਬਸ ਬਸ ਵੇ ਢੋਲਣਾ, ਚੁੰਨੀ ਰੰਗਦੇ, ਪੁੰਨੂੰ ਦੀਏ ਮੂਰਤੇ, ਤੇਰੇ ਸਾਹਮਣੇ ਬੈਠ ਕੇ ਰੋਣਾ, ਕਜਲੇ ਦੀ ਧਾਰ ਲਾ ਕੇ, ਪੀ ਪੀ ਦੀ ਬੋਲੀ ਨ ਬੋਲ ਆਦਿ ਸਭ ਗਾਣੇ ਸ਼ਰਫ਼ ਜੀ ਦੀ ਕਲਮ ਦਾ ਹੀ ਕ੍ਰਿਸ਼ਮਾ ਸਨ। ਪੰਜਾਬ ਬਾਰੇ ਗੀਤ ਪ੍ਰਸਿੱਧ ਹੈ—

ਸੋਹਣਿਆਂ ਦੇਸਾਂ ਅੰਦਰ, ਦੇਸ ਪੰਜਾਬ ਨੀ ਸਈਓ!  
ਜਿਵੇਂ ਫੁਲਾਂ ਅੰਦਰ, ਫੁਲ ਗੁਲਾਬ ਨੀ ਸਈਓ!  
ਰਲ ਮਿਲ ਬਾਗੀਂ ਪੀਂਘਾਂ ਝੂਟਣ, ਕੁੜੀਆਂ ਨਾਗਰ ਵੇਲਾਂ।  
ਜੋਸ਼ ਜੁਆਨੀ ਠਾਠਾਂ ਮਾਰੇ, ਲਿਸ਼ਕਣ ਹਾਰ ਹਮੇਲਾਂ।  
ਪਹਿਨਣ ਹੀਰੇ ਮੋਤੀ, ਮੁਖ ਮਤਾਬ ਨੀ ਸਈਓ।  
ਸੋਹਣਿਆਂ ਦੇਸਾਂ ਅੰਦਰ... . ...

ਜੁੜ ਮੁਟਿਆਰਾਂ ਤ੍ਰਿੰਞਣ ਅੰਦਰ, ਚਰਖੇ ਬੈਠ ਘੁਕਾਵਣ।  
ਨਾਜ਼ਕ ਬਾਂਹ ਉਲਾਰ ਪਿਆਰੀ, ਤੰਦ ਚਰਖੜੇ ਪਾਵਣ।  
ਸੀਨੇ ਅੱਗਾਂ ਲਾਵਣ, ਹੋਠ ਉਨਾਬ ਨੀ ਸਈਓ।  
ਸੋਹਣਿਆਂ ਦੇਸਾਂ ਅੰਦਰ........

ਮੌਜ ਲਾਈ ਦਰਿਆਵਾਂ ਸੋਹਣੀ, ਬਾਗ਼ ਜ਼ਮੀਨਾਂ ਫਲਦੇ

'ਸ਼ਰਫ' ਪੰਜਾਬੀ ਧਰਤੀ ਉੱਤੇ ਠੁਮਕ ਠੁਮਕ ਪਏ ਚਲਦੇ,
ਸਤਲਜ ਰਾਵੀ ਜੇਹਲਮ, ਅਟਕ ਚਨਾਬ ਨੀ ਸਈਓ ।
ਸੋਹਣਿਆਂ ਦੇਸਾਂ ਅੰਦਰ.........

ਗੀਤਾਂ ਤੋਂ ਇਲਾਵਾ ਸ਼ਰਫ ਜੀ ਨੇ ਵਧੇਰੇ ਗਿਣਤੀ ਵਿਚ ਬੈਂਤ ਲਿਖੇ ਹਨ । ਕਬਿੱਤਾਂ, ਗ਼ਜ਼ਲਾਂ ਤੇ ਰੁਬਾਈਆਂ ਵਿਚ ਵੀ ਸੋਹਣੀ ਰਚਨਾ ਕੀਤੀ ਹੈ । ਇਸ ਤੋਂ ਬਿਨਾ ਆਪ ਨੇ ਵਾਰ ਚਾਂਦ ਬੀਬੀ, ਵਾਰ ਦੁਰਗਾਵਤੀ ਅਤੇ ਵਾਰ ਰਾਣੀ ਸਾਹਿਬ ਕੌਰ ਤਿੰਨ ਵਾਰਾਂ ਵੀ ਲਿਖੀਆਂ ਜਿਸ ਤੋਂ ਪਰਗਟ ਹੈ ਕਿ 'ਸ਼ਰਫ' ਕੇਵਲ ਸ਼ਿੰਗਾਰ ਰਸ ਦਾ ਹੀ ਕਵੀ ਨਹੀਂ ਬਲਕਿ ਬੀਰ ਰਸ ਦੇ ਵਰਣਨ ਕਰਨ ਦੀ ਵੀ ਉਸ ਪਾਸ ਕਲਾ ਮੌਜੂਦ ਹੈ । ਇਨ੍ਹਾਂ ਸਾਹਿਤਕ ਰਚਨਾਵਾਂ ਤੋਂ ਬਿਨਾਂ ਮਿਰਜ਼ਾ ਸਾਹਿਬਾਂ, ਸੱਸੀ ਪੁੰਨੂੰ ਅਤੇ ਪੂਰਨ ਭਗਤ ਆਦਿ ਬਾਰੇ ਆਪ ਦੀਆਂ ਸਰਲ ਛੰਦਾਂ ਦੇ ਰੀਕਾਰਡ ਵੀ ਮਿਲਦੇ ਹਨ ਜਿਨ੍ਹਾਂ ਨੂੰ ਆਮ ਪੇਂਡੂ ਪੰਜਾਬੀ ਸਰੋਤਿਆਂ ਵਿਚ ਬਹੁਤ ਮਹੱਤਤਾ ਪਰਾਪਤ ਹੈ । ਇਉਂ ਅਸੀਂ ਵੇਖਦੇ ਹਾਂ ਕਿ ਬਾਬੂ ਫ਼ੀਰੋਜ਼ ਦੀਨ ਸ਼ਰਫ ਜੀ ਨੇ ਕਵੀ ਦਰਬਾਰਾਂ, ਫਿਲਮਾਂ ਰੀਕਾਰਡਾਂ, ਪੁਸਤਕਾਂ ਅਤੇ ਟ੍ਰੈਕਟਾਂ ਰਾਹੀਂ ਪੰਜਾਬੀ ਬੋਲੀ ਦੀ ਨਿੱਗਰ ਸੇਵਾ ਕੀਤੀ । ਜਦੋਂ ਕਿ ਹਾਲਤ ਇਹ ਸੀ-

ਮੂੰਹਾਂ ਮੀਟ ਕੇ ਨੁੱਕਰੇ ਹਾਂ ਬੈਠੀ, ਟੁੱਟੀ ਹੋਈ ਸਤਾਰ ਰਬਾਬੀਆਂ ਦੀ ।
ਪੁੱਛੀ ਬਾਤ ਨਾ ਜਿਨ੍ਹਾਂ ਨੇ ਸ਼ਰਫ ਮੇਰੀ, ਵੇ ਮੈਂ ਬੋਲੀ ਹਾਂ, ਉਨ੍ਹਾਂ ਪੰਜਾਬੀਆਂ ਦੀ ।
ਮੈਨੂੰ ਮਿਲੀ ਹੈ ਦੌਲਤ ਕਵੀਸ਼ਰੀ ਦੀ, ਤੇਰੇ ਵਾਸਤੇ ਸਾਰੀ ਲੁਟਾ ਦਿਆਂਗਾ ।
ਲਿਖ ਲਿਖ ਕੁਦਰਤੀ ਭਾਵ ਪ੍ਰੇਮ ਐਸਾ, ਤੇਰੀ ਸ਼ਾਨ ਮੈਂ ਨਵੀਂ ਦਿਖਾ ਦਿਆਂਗਾ ।

ਜਦੋਂ ਅਸੀਂ ਉਨ੍ਹਾਂ ਦੀਆਂ ਕਾਵਿ-ਵਿਸ਼ੇਸ਼ਤਾਈਆਂ ਵਲ ਨਜ਼ਰ ਮਾਰਦੇ ਹਾਂ ਤਾਂ ਇਉਂ ਲਗਦਾ ਹੈ ਕਿ ਸ਼ਰਫ ਵੀਹਵੀਂ ਸਦੀ ਦਾ ਵਾਰਸ ਸ਼ਾਹ ਹੈ ਜਿਸ ਨੇ ਭਾਵੇਂ ਹੀਰ ਦੀ ਕਹਾਣੀ ਕਵਿਤਾ ਵਿਚ ਤਾਂ ਨਹੀਂ ਲਿਖੀ, ਨਾਟਕ ਰਚਨਾ ਵਿਚ ਹੀ ਗੁੰਦੀ, ਪਰੰਤੂ ਉਸ ਨੇ ਆਪਣੀਆਂ ਬਾਕੀ ਰਚਨਾਵਾਂ ਵਿਚ ਪੰਜਾਬੀ ਜ਼ਿੰਦਗੀ ਨੂੰ ਵਾਰਸ ਵਾਂਗ ਸੁਆਦ ਲੈ ਲੈ ਮਿਠੀ ਤੇ ਮਸਤਾਨੀ ਬੋਲੀ ਵਿਚ ਬਿਆਨ ਕੀਤਾ ਹੈ । ਪੰਜਾਬੀਅਤ ਉਸ ਦੇ ਅੰਗ ਅੰਗ ਵਿਚ ਸਮਾਈ ਹੋਈ ਹੈ ਤੇ ਉਹ ਪੰਜਾਬ ਦੇ ਗੱਭਰੂਆਂ, ਮੁਟਿਆਰਾਂ ਦੇ ਚਿਤਰ ਬੜੀ ਹਮ-ਦਰਦੀ ਤੇ ਪਿਆਰ ਨਾਲ ਉਲੀਕਦਾ ਹੈ । ਮਿਸਾਲ ਲਈ-

ਮੈਂ ਜੱਟੀ ਦੇਸ ਪੰਜਾਬ ਦੀ, ਜਾਣੇ ਕੁਲ ਜਹਾਨ ।
ਮੇਰੇ ਮੱਥੇ ਟਿੱਕਾ ਵੇਖ ਕੇ, ਪਏ ਚੰਦ ਸੂਰਜ ਸ਼ਰਮਾਣ ।
ਮੈਨੂੰ ਬਾਗੀਂ ਭੌਰੇ ਵੇਖ ਕੇ, ਫੁਲਾਂ ਨੂੰ ਭੁਲ ਜਾਣ ।
ਮੈਨੂੰ ਮੈਲੀ ਨਿਗ੍ਹਾ ਨਾ ਵੇਖ ਤੂੰ, ਮੇਰੀ ਕੰਜ ਕਵਾਰੀ ਸ਼ਾਨ ।
ਤੂੰ ਜੱਟੀ ਦੇਸ਼ ਪੰਜਾਬ ਦੀ, ਮੈਂ ਜੱਟ ਪੰਜਾਬੀ ਸ਼ੇਰ ।
ਮੇਰਾ ਹੁਸਨ ਜਵਾਨੀ ਡਲ੍ਹਕਦਾ, ਜਿਉਂ ਸੂਰਜ ਚੜ੍ਹੇ ਉਸ਼ੇਰ ।

ਮੈਂ ਪਿੜ ਤੇ ਰਣ ਦਾ ਸੂਰਮਾ, ਮੈਨੂੰ ਕਹਿਣ ਜੁਆਨ ਦਲੇਰ।
ਉਥੇ ਹੂੰਝਾ ਫਿਰ ਜਾਏ ਗੋਰੀਏ, ਜਿਥੇ ਦੇਵਾਂ ਡਾਂਗ ਉਲੇਰ।

ਇਵੇਂ ਜਿਵੇਂ ਉਨ੍ਹਾਂ ਆਪਣੀਆਂ ਕਵਿਤਾਵਾਂ ਵਿਚ ਜਿਥੇ ਕਈ ਥਾਂ ਫ਼ਾਰਸੀ ਤਸ਼ਬੀਹਾਂ ਨੂੰ ਨਗਾਂ ਵਾਂਗ ਜੜਿਆ ਹੈ, ਉਥੇ ਪੰਜਾਬੀ ਦੀਆਂ ਮੌਲਿਕ ਉਪਮਾਵਾਂ ਵਰਤਣੀਆਂ ਵੀ ਉਸੇ ਦੇ ਹਿਸੇ ਆਈਆਂ।

'ਤਾਰਾ ਨਹੀਂ ਉਸ਼ੇਰ ਦਾ ਇਹ, ਕੋਕਾ ਰਾਤ ਰਾਣੀ ਦਾ ਏ,
ਮਾਰ ਮਾਰ ਡਲ੍ਹਕਾਂ ਹੈ ਗ਼ਿਸ਼ਮਾਂ ਖਲੇਰਦਾ।'
'ਸੁਣ ਸੁਣ ਸੰਗਤਾਂ ਦੇ ਦਿਲ ਝੂਣੇ ਗਏ ਏਦਾਂ,
ਜਿੱਦਾਂ ਕਿਸੇ ਪੱਕੀ ਹੋਈ ਬੇਰੀ ਨੂੰ ਹਿਲਾਇਆ ਜਾਵੇ।'
'ਸੱਟ ਉਤੇ ਸੱਟ ਵਜੇ ਡਰ ਨਾਲ ਧੜਕਦਾ ਏ,
ਦਿਲ ਮੇਰਾ ਬਣ ਗਿਆ ਅੱਡਾ, ਠਠਿਆਰਾਂ ਦਾ।
'ਘੁੰਡੀ ਵਾਲੇ ਦਿਲੋਂ ਨਾ ਪਿਆਰ ਦੀ ਉਮੀਦ ਰੱਖੀਂ,
ਗੰਨੇ ਵਿਚ ਰਸ ਕਿਥੇ ਜਿਥੇ ਹੋਵੇ ਯਾਰ ਗੰਢ।'
ਸ਼ਰਫ਼ ਤੇਰੀ ਜ਼ਿੰਦਗੀ ਦਾ ਸਿੱਟਾ ਨੇਕ ਚਾਹੀਦਾ ਏ,
ਸੌ ਹਥ ਰੱਸਾ ਉਹ ਦੇ ਸਿਰੇ ਉਤੇ ਮਾਰ ਗੰਢ।'
'ਆਦਰ ਨਾਲ ਸਿਹਾਰੀਆਂ ਵਾਂਗ ਹੋ ਕੇ,
ਸਭਨਾਂ ਟਾਹਣੀਆਂ ਸੀਸ ਨਿਵਾ ਦਿਤੇ।
'ਚੰਡੀ ਸਾਹਿਬ ਕੌਰ ਦੀ ਇਉਂ ਛੱਡੇ ਲੰਬੇ।
ਜੱਟੀ ਜਿਉਂ ਕਪਾਹ ਨੂੰ ਕੋਈ ਫੜ ਕੇ ਝੰਬੇ।'
'ਚਾਂਦ ਬੀਬੀ ਨੇ ਫੇਰ ਇਉਂ ਵਾਹੇ ਸਾਂਗੇ।
ਫੜ ਛੱਡ ਜਿਦਾਂ ਆਜੜੀ, ਕੋਈ ਪਿਪਲ ਛਾਂਗੇ।'

ਸ਼ਰਫ਼ ਦੀ ਖ਼ੂਬਸੂਰਤੀ ਉਸ ਦੀ ਕਾਵਿ-ਮਟਕ ਜਾਂ ਸ਼ਾਇਰਾਨਾ ਅੰਦਾਜ਼ ਹੈ ਜੋ ਉਸ ਨੂੰ ਸਟੇਜੀ ਕਵੀਆਂ ਦਾ ਸਰਦਾਰ ਬਣਾਉਂਦੀ ਹੈ। ਉਹ ਆਪਣੇ ਢੰਗ ਨਾਲ ਕਲਪਣਾ ਦੀ ਉਡਾਰੀ ਲਾ ਕੇ ਕਿਸੇ ਖਿਆਲ ਨੂੰ ਅਜੇਹੇ ਵਿਅੰਗਮਈ ਰੂਪ ਵਿਚ ਅੰਕਤ ਕਰਦੇ ਹਨ ਕਿ ਵੱਡੇ ਵੱਡੇ ਕਵੀਆਂ ਨੂੰ ਵੀ ਆਪ ਦੀ ਇਸ ਕਾਵਿ-ਕਲਾ ਦਾ ਸਿੱਕਾ ਮੰਨਣਾ ਪੈਂਦਾ ਹੈ। 'ਪਿਆਰੇ ਕੇਸ' ਵਾਲੀ ਨਜ਼ਮ ਦੀਆਂ ਕੁਝ ਸਤਰਾਂ ਸੁਣੋ —

ਕਾਲੇ ਕਾਲੇ ਨਾਗ ਮੈਨੂੰ ਤਰਦੇ ਵਿਖਾਈ ਦਿਤੇ,
ਉਨ੍ਹੇ ਜਦੋਂ ਪਾਣੀ ਵਿਚੋਂ ਆਪਣੇ ਨਿਤਾਰੇ ਕੇਸ।
ਇਸ਼ਕ ਪੇਚਾ ਸਰੂ ਉਤੇ ਜਿਦਾਂ ਚੜ੍ਹ ਜਾਵਦਾ ਏ,
ਲਗਰ ਜਿਹੇ ਕੱਦ ਉਤੇ, ਦੇਂਦੇ ਤਿਉਂ ਨਜ਼ਾਰੇ ਕੇਸ।

ਪੁੱਛਿਆ ਮੈਂ ਬੱਦਲਾਂ 'ਚ ਚੰਦ ਕਿੱਦਾਂ ਆਂਵਦਾ ਏ,
ਝਟਪਟ ਮੁਖੜੇ ਤੇ ਓਸ ਨੇ ਖਿਲਾਰੇ ਕੇਸ ।
ਮੇਚਾ ਉਹਦੇ ਕੱਦ ਦਾ ਸੀ ਪਿਛੋਂ ਕੁੰਡੀ ਲੈਣ ਲਗੇ,
ਏਸੇ ਹੀ ਖੁਨਾਮੀ ਵਿਚ ਬੰਨ੍ਹੇ ਗਏ ਵਿਚਾਰੇ ਕੇਸ ।
ਕੰਘੀ ਵਿਚੋਂ ਨਿਕਲੇ ਤੇ ਕੁੰਡਲਾਂ ਦੇ ਵਿਚ ਫਸੇ,
ਮੇਰੇ ਵਾਂਙ ਚੱਕਰਾਂ 'ਚ ਪਏ ਦੁਖਿਆਰੇ ਕੇਸ ।
ਇਕ ਇਕ ਸਤਰ ਉਦੋਂ ਪੜ੍ਹਾਂ ਲੇਖਾਂ ਕਾਲਿਆਂ ਦੀ,
ਸ਼ੀਸ਼ੇ ਵਾਂਙ ਮਾਰਦੇ ਨੇ ਜਦੋਂ ਲਿਸ਼ਕਾਰੇ ਕੇਸ ।
ਪੁਰੇ ਦੀ ਹਵਾ ਵਿਚ ਸੱਪ ਜਿਵੇਂ ਝੂਲਦਾ ਏ,
ਗਲ ਨਾਲ ਛੋਂਦੇ ਤਿਵੇਂ ਗੱਲ੍ਹ ਤੇ ਹੁਲਾਰੇ ਕੇਸ ।

'ਵਿਚਾਰੇ ਕੇਸਾਂ' ਦਾ ਜੂੜਾ ਬਣਨਾ ਕਵੀ ਨੇ ਕਿਸ ਮੰਤਕ ਨਾਲ ਬਿਆਨ ਕੀਤਾ, ਇਹ ਹੈ ਨਰੋਈ ਤੇ ਅਨੋਖੀ ਕਲਪਣਾ । ਇਸ ਤਰ੍ਹਾਂ 'ਪਿਆਰ ਦੇ ਹੰਝੂ' ਵਾਲੀ ਕਵਿਤਾ ਵਿਚ ਹੰਝੂਆਂ ਨੂੰ ਭਾਂਤ ਭਾਂਤ ਦੀਆਂ ਉਪਮਾਵਾਂ ਦੀ ਝੜੀ ਲਾ ਕੇ ਵਰਣਨ ਕੀਤਾ ਹੈ ।

ਇਕ ਜਗ੍ਹਾ ਬਰਸਾਤ ਰੁਤ ਦਾ ਬਿਆਨ ਕਰਦੇ ਲਿਖਦੇ ਹਨ—

ਕਾਲੇ ਜੇਹੇ ਦੁਪੱਟੜੇ ਦਾ ਪੱਲਾ ਪਾ ਕੇ ਮੂੰਹ ਉਤੇ
ਬਰਖਾ ਦੇਵੀ ਰੋਂਵਦੀ ਸੀ ਆਪਣੀ ਬਹਾਰ ਵਿਚ ।

ਕਿਸ ਤਰ੍ਹਾਂ ਇਕੋ ਸਤਰ ਵਿਚ 'ਕਾਲੇ ਬੱਦਲਾਂ' ਅਤੇ 'ਵਰ੍ਹਦੇ ਮੀਂਹ' ਦਾ ਦ੍ਰਿਸ਼ ਸਾਹਮਣੇ ਲੈ ਆਂਦਾ ਹੈ । ਇਸੇ ਤਰ੍ਹਾਂ ਇਕ ਥਾਂ ਕਹਿੰਦੇ ਹਨ—

ਰੋਵਾਂ ਮੈਂ ਤੇ ਵੱਸਦੀ ਹੈ ਵਰਖਾ,
ਹੱਸੇਂ ਤੂੰ ਤੇ ਬਿਜਲੀਆਂ ਗਿਰਦੀਆਂ ਨੇ ।

ਇਥੇ ਵੀ ਤਸ਼ਬੀਹੀ ਢੰਗ ਨਾਲ ਬਰਖਾ ਤੇ ਬਿਜਲੀ ਦਾ ਅਨੋਖਾ ਮੇਲ ਦਿਖਾਇਆ ਹੈ ।

ਵੀਹਵੀਂ ਸਦੀ ਵਿਚ ਭਾਈ ਚਾਂਦ ਤੇ ਸ਼ਰਫ਼ ਦੋ ਅਜੇਹੇ ਕਲਾਕਾਰ ਸਨ ਜਿਨ੍ਹਾਂ ਜਨਮ ਭਾਵੇਂ ਮੁਸਲਮ ਘਰਾਣਿਆਂ ਵਿਚ ਲਿਆ ਪਰ ਜੀਵਨ ਸਾਰਾ ਸਿਖੀ ਵਿਚ ਗੁਜ਼ਾਰਿਆ । ਸ਼ਰਫ਼ ਜੀ ਨੇ ਸਿਖ ਧਰਮ ਤੇ ਸਿਖ ਇਤਿਹਾਸ ਬਾਰੇ ਬੇਅੰਤ ਨਜ਼ਮਾਂ ਲਿਖੀਆਂ ਹਨ ਤੇ ਸਿਖਾਂ ਨੇ ਵੀ ਉਨ੍ਹਾਂ ਦੀ ਕਲਾ ਦਾ ਬੜਾ ਆਦਰ ਕੀਤਾ ਹੈ । ਇਨ੍ਹਾਂ ਧਾਰਮਕ ਨਜ਼ਮਾਂ ਵਿਚੋਂ ਵੰਨਗੀ ਵਜੋਂ 'ਦਸਮੇਸ਼ ਦਾ ਦਰਬਾਰ' ਦੀਆਂ ਕੁਝ ਸਤਰਾਂ ਦਿੰਦੇ ਹਾਂ :—

ਲੱਗਾ ਹੋਇਆ ਹੈਸੀ ਦਰਬਾਰ ਦਸਮੇਸ਼ ਜੀ ਦਾ
ਵੇਖ ਵੇਖ ਜਿਸਨੂੰ ਕਦੀ ਚਿਤ ਨ ਰਜਾਇਆ ਜਾਵੇ

ਇਕ ਪਾਸੇ ਬੈਠੀ ਹੋਈ ਆਂਹਦੀ ਸੀ ਬਹਾਦਰੀ ਇਹ
ਸਵਾ ਲੱਖ ਵੈਰੀ ਨਾਲ ਇਕੋ ਹੀ ਲੜਾਇਆ ਜਾਵੇ
ਆਂਹਦੀ ਸੀ ਹਕੂਮਤ ਦੂਜੇ ਪਾਸੇ ਵਲ ਬੈਠੀ ਹੋਈ
ਨਾਨਕਸ਼ਾਹੀ ਸਿੱਕਾ ਸਾਰੇ ਜਗ ਤੇ ਚਲਾਇਆ ਜਾਵੇ
ਲੱਛਮੀ ਇਹ ਆਖਦੀ ਸੀ ਵੈਰੀ ਨੂੰ ਜੋ ਬਾਣ ਮਾਰੋ
ਉਹਦੀ ਚੁੰਝ ਅਗੇ ਵੀ ਤਾਂ ਸੋਨਾ ਹੀ ਚੜ੍ਹਾਇਆ ਜਾਵੇ
ਆਂਹਦੀ ਸੀ ਫਕੀਰੀ ਕੋਲੋਂ ਨਹੀਂ ਨਹੀਂ ਸੁਣੋ ਮੈਥੋਂ
ਪੈਰਾਂ 'ਚ ਖਿਤਾਬਾਂ ਤੇ ਜਾਗੀਰਾਂ ਨੂੰ ਰੁਲਾਇਆ ਜਾਵੇ
ਸੁੰਦਰਤਾਈ ਆਖਦੀ ਸੀ ਪੰਜ-ਕੱਕੀ ਛਬ ਨਾਲ
ਪਰੀਆਂ ਤੇ ਅਪੱਛਰਾਂ ਦਾ ਦਿਲ ਭਰਮਾਇਆ ਜਾਵੇ
ਇਲਮ ਪਿਆ ਆਖਦਾ ਸੀ ਘੋੜਿਆਂ ਦੇ ਸੇਵਕਾਂ ਤੋਂ,
ਡੂੰਘਿਆਂ ਕਬਿੱਤਾਂ ਦੇ ਚਾ ਅਰਥਾਂ ਨੂੰ ਕਰਾਇਆ ਜਾਵੇ
ਅਦਲ ਪਿਆ ਆਂਹਦਾ ਸੀ ਜੇ ਅਪਣਾ ਈ ਹੋਵੇ ਪਾਪੀ,
ਉਹ ਨੂੰ ਵੀ ਮਸੰਦਾਂ ਵਾਂਙ ਜ਼ਿੰਦਾ ਹੀ ਜਲਾਇਆ ਜਾਵੇ
ਰਿਧੀ ਸਿਧੀ ਆਖਦੀ ਸੀ ਗੁਪਤ ਰਹੇ ਸਭੋ ਕੁਝ,
ਖੰਡੇ ਵਾਲੀ ਧਾਰੋਂ ਕੇਵਲ ਅੰਮ੍ਰਿਤ ਹੀ ਵਗਾਇਆ ਜਾਵੇ
ਕਹਿੰਦੀ ਸੀ ਕੁਰਬਾਨੀ ਪਈ ਸਿਖੀ ਦੇ ਮਹੱਲ ਵਿਚ,
ਜਗ੍ਹਾ ਇਟਾਂ ਰੋੜਿਆਂ ਦੀ ਲਾਲਾਂ ਨੂੰ ਚਿਣਾਇਆ ਜਾਵੇ
ਆਂਹਦੀ ਸੀ ਗੁਰਿਆਈ ਕੋਲੋਂ ਇਹ ਭੀ ਜੇਕਰ ਹੋ ਜਾਵੇ
ਤਾਂ ਵੀ ਹੰਝੂ ਅੱਖੀਆਂ ਚੋਂ ਇਕ ਨਾ ਡੁਲ੍ਹਾਇਆ ਜਾਵੇ।
ਕੀ ਮੈਂ ਦੱਸਾਂ ਹਾਲ ਉਸ ਆਲੀ ਦਰਬਾਰ ਵਾਲਾ,
ਬੋਲ ਮੈਨੂੰ ਲੱਭਦੇ ਨਹੀਂ ਜਿਨ੍ਹਾਂ 'ਚ ਸੁਣਾਇਆ ਜਾਵੇ।

ਪੁਰਾਣੇ ਸਮੇਂ ਵਿਚ ਸ਼ਬਦ-ਚਮਤਕਾਰ ਦਾ ਬਹੁਤ ਰਿਵਾਜ ਸੀ। ਇਹ ਕਮਾਲ ਕਵੀ ਦੇ ਸ਼ਬਦ-ਗਿਆਨ ਦੀ ਵਿਸ਼ਾਲ ਸੋਝੀ ਕਾਰਣ ਹੁੰਦਾ ਅਤੇ ਇਸ ਤੋਂ ਬਿਨਾ ਇਸ ਦੀ ਸੁਚੱਜੀ ਵਰਤੋਂ ਵੀ ਨਹੀਂ ਸੀ ਹੋ ਸਕਦੀ। ਸ਼ਰਫ ਜੀ ਦੀ ਕਵਿਤਾ ਵਿਚ ਸ਼ਬਦੀ-ਚਮਤਕਾਰ ਦਾ ਰੰਗ ਤੱਕਣ ਲਈ ਕੁਝ ਤੁਕਾਂ ਦਿੰਦੇ ਹਾਂ—

ਚਿੱਤ ਦਾ ਕਬੂਤਰ ਮੇਰਾ ਚਿੱਤ ਹੋਇਆ ਹਿਤ ਵਿਚ
ਰੱਤ ਨਾਲ ਰੰਗੇ ਹੋਏ ਨਿਕਲੇ ਨੇ ਲਾਲ ਹੰਝੂ......।
ਪੱਖੇ ਵਾਂਗ ਮੈਂ ਡੋਲਦੀ ਫਿਰਾਂ, ਮੈਨੂੰ ਝੱਲੀ ਨੂੰ ਲੋਕ ਨਾ ਝੱਲਦੇ ਨੇ।
'ਸਿੱਖ ਜਾਣ ਸਿੱਖਾਂ ਕੋਲੋਂ ਸੋਨਾ ਚਾਂਦੀ ਦੋਵੇਂ ਆ ਕੇ,
ਧਰਮ ਦੀ ਕੁਠਾਲੀ ਅੰਦਰ ਕੀਕੁਰ ਜਿੰਦ ਗਾਲੀਦੀ।
ਵੇਖ ਵੇਖ ਨੀ ਕਿਸ ਤਰ੍ਹਾਂ ਝੱਲਦੇ ਨੇ, ਪਏ ਦੁਖ ਤੇ ਦੁਖ ਸੁਖਮਨੀ ਵਾਲੇ।

'ਬਿਰਥਾ ਜਾਏ ਨਾ ਉਮਰ ਦਾ ਦੁਧ ਤੇਰਾ, ਜਲਦੀ ਜਾਗ ਕੇ ਜਾਗ ਲਗਾ ਰਾਣੀ।
ਸ਼ਰਫ਼ ਬਚਣ ਵਾਲੇ ਬਚਨ ਮੰਨ ਸਾਡੇ, ਜਨਮ ਆਪਣਾ ਸਫਲ ਬਣਾਂ ਰਾਣੀ।'

ਚੰਗੀ ਕਵਿਤਾ ਲਈ ਰਵਾਨੀ ਬਹੁਤ ਜ਼ਰੂਰੀ ਗੁਣ ਹੈ। ਜੇਕਰ ਕਿਸੇ ਕਵੀ ਦੀ ਰਚਨਾ ਵਿਚ ਕਿਤਨੇ ਵੀ ਅਰਥਾਂ ਤੇ ਸ਼ਬਦਾਂ ਦੇ ਚਮਤਕਾਰ ਹੋਣ ਪਰੰਤੂ ਸ਼ਬਦਾਂ ਦੀ ਗੋਂਦ ਰਵਾਨੀ ਵਾਲੀ ਨਾ ਹੋਵੇ ਤਾਂ ਉਹ ਚੰਗੀ ਕਵਿਤਾ ਕਹਿਲਾਉਣ ਦਾ ਅਧਿਕਾਰ ਨਹੀਂ ਰੱਖਦੀ। ਸ਼ਰਫ਼ ਜੀ ਚੂੰਕਿ ਬੋਲੀ ਦੇ ਉਸਤਾਦ ਸਨ ਅਤੇ ਹਰ ਸ਼ਬਦ ਨੂੰ ਇਸ ਤਰ੍ਹਾਂ ਮਾਂਜ ਸਵਾਰ ਕੇ ਥਾਂ ਥਾਂ ਕੀੜਤੇ ਸਨ ਕਿ ਕਵਿਤਾ ਦੀ ਚਾਲ ਵਿਚ ਕਿਤੇ ਵੀ ਕੋਈ ਰੁਕਾਵਟ ਨਹੀਂ ਸੀ ਪੈਂਦੀ। ਖ਼ਵਾਜਾ ਦਿਲ ਮੁਹੰਮਦ ਐਮ. ਏ. ਨੇ 'ਨੂਰੀ ਕਿਰਨਾਂ' ਦੇ ਮੁਖਬੰਧ ਵਿਚ ਲਿਖਿਆ ਸੀ— 'ਬਾਬੂ ਫ਼ੀਰੋਜ਼ ਦੀਨ ਸ਼ਰਫ਼ ਪੰਜਾਬੀ ਸ਼ਾਇਰਾਂ ਦੀ ਮੁਢਲੀ ਕਤਾਰ ਦਾ ਸ਼ਾਇਰ ਹੈ। ਉਨ੍ਹਾਂ ਦੇ ਕਲਾਮ ਵਿਚ ਬਹੁਤ ਖ਼ੂਬੀਆਂ ਹਨ। ਉਹ ਜਨ-ਸਾਧਾਰਣ ਦੇ ਜਜ਼ਬਿਆਂ ਦੀ ਤਰਜਮਾਨੀ ਬਹੁਤ ਸੋਹਣੇ ਤੇ ਸੌਖੇ ਢੰਗ ਨਾਲ ਕਰਦੇ ਅਤੇ ਕੁਦਰਤੀ ਨਜ਼ਾਰਿਆਂ ਨੂੰ ਬਹੁਤ ਚੰਗੀ ਤਰ੍ਹਾਂ ਚਿਤਰਦੇ ਹਨ। ਕਈ ਵੇਰੀ ਵਲਵਲਿਆਂ ਵਿਚ ਡੁਬੇ ਹੋਏ ਉਹ ਅਜੇਹੀ ਗੱਲ ਕਹਿ ਜਾਂਦੇ ਹਨ ਜੋ ਦਿਲ ਵਿਚ ਘਰ ਕਰ ਜਾਂਦੀ ਹੈ। ਸ਼ਰਫ਼ ਜੀ ਪੇਂਡੂ ਜੀਵਨ ਦੇ ਮਾਸੂਮ ਤੇ ਭੋਲੇ-ਭਾਲੇ ਸੁਹੱਪਣ ਦੀਆਂ ਤਸਵੀਰਾਂ ਚਿਤਰਦੇ ਹਨ, ਚੰਦ ਤਾਰਿਆਂ ਨਾਲ ਖੇਡਦੇ ਹਨ। ਉਹ ਹੁਸਨ ਦੇ ਪੁਜਾਰੀ ਅਤੇ ਇਸ਼ਕ ਦੇ ਗਵਈਏ, ਦਿਲ ਦੀਆਂ ਤੜਫਾਂ ਨੂੰ ਸੋਹਣੀ ਤਰ੍ਹਾਂ ਉਜਾਗਰ ਕਰਦੇ ਹਨ। ਉਨ੍ਹਾਂ ਦੇ ਦਿਲ ਵਿਚ ਦਰਦ, ਜ਼ਬਾਨ ਵਿਚ ਤਾਕਤ ਤੇ ਬਿਆਨ ਵਿਚ ਮਨੋਹਰਤਾ ਭਰੀ ਹੋਈ ਹੈ।'

ਦਰਅਸਲ ਜੇ ਧਿਆਨ ਨਾਲ ਵੇਖਿਆ ਜਾਏ ਤਾਂ ਉਨ੍ਹਾਂ ਦੀ ਇਸ ਸਾਰੀ ਸ਼ਾਇਰੀ ਦਾ ਧੁਰਾ ਸੱਚਾ ਸੁੱਚਾ ਤੇ ਗੂੜ੍ਹਾ ਪੰਜਾਬੀ ਪ੍ਰੇਮ ਹੀ ਹੈ ਜਿਸ ਦੇ ਅਮੁੱਕ ਪਿਆਰ ਤੇ ਦਰਦ ਨੇ ਉਨ੍ਹਾਂ ਦੇ ਦਿਲ ਵਿਚੋਂ ਸ਼ਾਇਰੀ ਦਾ ਸੋਮਾ ਵਗਾਇਆ। ਉਨ੍ਹਾਂ ਦੀ ਜ਼ਿਦਗੀ ਦਾ ਸੁਪਨਾ, ਉਨ੍ਹਾਂ ਦੀ ਸਾਰੀ ਸ਼ਾਇਰੀ ਦਾ ਨਿਸ਼ਾਨਾ ਪੰਜਾਬੀ ਨੂੰ ਉਚਾ ਵੇਖਣ ਦਾ ਸੀ। ਸ਼ਰਫ਼ ਪੰਜਾਬੀ ਸੀ, ਪੰਜਾਬੀ ਹੋਣ ਤੇ ਉਸ ਨੂੰ ਫ਼ਖ਼ਰ ਸੀ ਤੇ ਇਸੇ ਤਰ੍ਹਾਂ ਉਹ ਆਪਣੀ ਮਾਤ ਬੋਲੀ ਪੰਜਾਬੀ ਲਈ ਮਾਂ ਵਾਲਾ ਪਿਆਰ ਅਤੇ ਸਤਿਕਾਰ ਰਖਦਾ ਸੀ। ਆਪ ਦਾ ਇਹ ਕਥਨ ਸਾਰੇ ਪੰਜਾਬੀਆਂ ਲਈ ਇਕ ਸਾਂਝਾ ਪੈਗਾਮ ਹੈ :

ਮੈਂ ਪੰਜਾਬੀ ਪੰਜਾਬ ਦੇ ਰਹਿਣ ਵਾਲਾ, ਹਾਂ ਮੈਂ ਪੇਂਡੂ ਪਰ ਸ਼ਹਿਰੀਏ ਢੰਗ ਦਾ ਹਾਂ।
ਸਮਝਾਂ ਫ਼ਾਰਸੀ ਉਰਦੂ ਵੀ ਖੂਬ ਬੋਲਾਂ, ਥੋੜੀ ਬਹੁਤ ਅੰਗਰੇਜ਼ੀ ਵੀ ਅੰਗਦਾ ਹਾਂ।
(ਪਰ) ਬੋਲੀ ਆਪਣੀ ਨਾਲ ਪਿਆਰ ਰੱਖਾਂ, ਇਹ ਗੱਲ ਆਖਣੋਂ ਕਦੀ ਨਾ ਸੰਗਦਾ ਹਾਂ
ਮੋਤੀ ਕਿਸੇ ਸੁਹਾਗਣਿ ਦੀ ਨੱਥ ਦਾ ਮੈਂ, ਟੁਕੜਾ ਕਿਸੇ ਪੰਜਾਬਣ ਦੀ ਵੰਗ ਦਾ ਹਾਂ।
ਮਿਲੇ ਮਾਣ ਪੰਜਾਬੀ ਨੂੰ ਦੇਸ ਅੰਦਰ, ਆਸ਼ਕ ਮੁਢੋਂ ਮੈਂ ਏਸ ਉਮੰਗ ਦਾ ਹਾਂ।
ਵਾਰਸਸ਼ਾਹ ਤੇ ਬੁੱਲ੍ਹੇ ਦੇ ਰੰਗ ਅੰਦਰ, ਡੋਬ ਡੋਬ ਕੇ ਜ਼ਿੰਦਗੀ ਰੰਗਦਾ ਹਾਂ।
ਰਵ੍ਹਾਂ ਇਥੇ ਤੇ ਯੂ.ਪੀ, 'ਚਿ ਕਰਾਂ ਗੱਲਾਂ, ਐਸੀ ਅਕਲ ਨੂੰ ਛਿੱਕੇ ਤੇ ਟੰਗਦਾ ਹਾਂ।
ਮੈਂ ਪੰਜਾਬੀ, ਪੰਜਾਬੀ ਦਾ ਸ਼ਰਫ਼ ਸੇਵਕ, ਸਦਾ ਖ਼ੈਰ ਪੰਜਾਬੀ ਦੀ ਮੰਗਦਾ ਹਾਂ।

ਤੇ ਲਗਨ ਨਾਲ ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਤੇ ਯੂਨੀਵਰਸਿਟੀ ਲਾਇਬਰੇਰੀ ਆਦਿ ਵਿਚ ਪਏ ਅਨੇਕਾਂ ਪੰਜਾਬੀ ਹੱਥ-ਲਿਖਤ ਖਰੜਿਆਂ ਦੀ ਘੋਖ ਭਾਲ ਕੀਤੀ, ਬਾਵਾ ਬੁਧ ਸਿੰਘ ਜੀ ਦੀ ਨਿਜੀ ਲਾਇਬਰੇਰੀ ਤੋਂ ਵੀ ਲਾਭ ਉਠਾਇਆ। ਇਉਂ ਪੰਜਾਬੀ ਸਾਹਿਤ ਦੇ ਇਤਿਹਾਸ ਸਬੰਧੀ ਛਪਿਆ ਅਣਛਪਿਆ ਬੇਅੰਤ ਮਸਾਲਾ ਇਕੱਤਰ ਕਰਕੇ 'ਏ ਹਿਸਟਰੀ ਆਫ ਪੰਜਾਬੀ ਲਿਟਰੇਚਰ' ਥੀਸਿਸ ਲਿਖਿਆ ਜਿਸ ਉਤੇ ੧੯੩੩ ਈ. ਵਿਚ ਆਪ ਨੂੰ ਪੰਜਾਬ ਯੂਨੀਵਰਸਿਟੀ ਵਲੋਂ ਡੀ. ਲਿਟ. ਦੀ ਡਿਗਰੀ ਪ੍ਰਾਪਤ ਹੋਈ। ਆਪ ਦਾ ਇਹ ਕੰਮ ਸਚਮੁਚ ਹੀ ਬੇਮਿਸਾਲ ਸੀ, ਜਿਸਦੀ ਡਾ; ਗ੍ਰਾਹਿਮ ਬੇਲੀ ਤੇ ਪ੍ਰੋ. ਜਿਊਲਜ਼ ਬਲਾਕ ਆਦਿ ਪੱਛਮੀ ਵਿਦਵਾਨਾਂ ਨੇ ਵੀ ਭਰਵੀਂ ਪ੍ਰਸੰਸਾ ਕੀਤੀ। ਇਸ ਤੋਂ ਬਾਦ ਆਪ ਨੇ ਪੰਜਾਬੀ ਦੇ ਕਈ ਗੁੰਮਨਾਮ ਕਵੀਆਂ ਦੀ ਜਾਣਕਾਰੀ ਕਰਾਈ ਅਤੇ ਲੋਪ ਹੋ ਰਹੇ ਸਾਹਿਤ ਨੂੰ ਸੰਪਾਦਨ ਕਰਕੇ ਪ੍ਰਕਾਸ਼ਤ ਕਰਵਾਇਆ ਜਿਵੇਂ ਬੁਲ੍ਹੇ ਸ਼ਾਹ ਤੇ ਸ਼ਾਹ ਹੁਸੈਨ ਦੀਆਂ ਕਾਫ਼ੀਆਂ, ਸੂਫੀਆਂ ਦਾ ਕਲਾਮ ਇਤਿਆਦਿ। ੧੯੪੭ ਵਿਚ ਪੰਜਾਬ ਯੂਨੀਵਰਸਿਟੀ ਤੋਂ ਛੁਟੀ ਲੈ ਕੇ ਆਪ ਮੈਸਟਨ ਕਾਲਜ ਬਲੀਆ (ਯੂ. ਪੀ.) ਦੇ ਪ੍ਰਿੰਸੀਪਲ ਜਾ ਬਣੇ, ਪਰ ਉਥੇ ਵੀ ਜ਼ਿਆਦਾ ਦੇਰ ਦਿਲ ਨ ਲਗਾ ਤੇ ਮੁੜ ਯੂਨੀਵਰਸਿਟੀ ਵਿਚ ਆਪਣੇ ਪੁਰਾਣੇ ਅਹੁਦੇ ਤੇ ਹੀ ਆ ਗਏ ਜਿਥੋਂ ਕਿ ਆਪ ੩੦ ਸਤੰਬਰ ੧੯੫੯ ਈ. ਨੂੰ ਰਿਟਾਇਰ ਹੋਏ। ਆਪ ਪਹਿਲੇ ਪੰਜਾਬੀ ਲੇਖਕ ਹਨ ਜਿਨ੍ਹਾਂ ਡਾਕਟਰੇਟ ਦੀਆਂ ਡਿਗਰੀਆਂ ਪ੍ਰਾਪਤ ਕਰਕੇ ਕੀਰਤੀ ਪਾਈ ਤੇ ਪੰਜਾਬੀ ਦੀ ਸੇਵਾ ਨਿਭਾਈ। ਆਪ ਨੇ ਆਪਣੀ ਵਿਦਵਤਾ ਸਦਕੇ ਭਾਰਤੀ ਲੇਖਕਾਂ ਵਿਚ ਚੰਗਾ ਨਾਂ ਖੱਟਿਆ, ਆਪਨੂੰ ਕਈ ਵਾਰ ਓਰੀਐਂਟਲ ਕਾਨਫਰੰਸਾਂ ਦੇ ਵਿਭਾਗੀ ਸਮਾਗਮਾਂ ਦੀ ਪ੍ਰਧਾਨਗੀ ਕਰਨ ਦਾ ਵੀ ਮਾਣ ਮਿਲਿਆ। ਇਕ ਦੋ ਵਾਰ ਯੂਰਪ ਦੀ ਯਾਤ੍ਰਾ ਤੇ ਵੀ ਗਏ ਅਤੇ ਪ੍ਰਭਾਵਸ਼ਾਲੀ ਵਖਿਆਨਾ ਰਾਹੀਂ ਥਾਂ ਥਾਂ ਚੰਗਾ ਸਨਮਾਨ ਪਾਇਆ।

ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :—

ਪੰਜਾਬੀ ਅਦਬ ਦੀ ਮੁਖ਼ਤਸਰ ਤ੍ਵਾਰੀਖ, ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਪੰਜਾਬੀ ਭਾਖਾ ਵਿਗਿਆਨ ਤੇ ਗੁਰਮਤਿ ਗਿਆਨ, ਪੰਜਾਬੀ ਭਗਤੀ ਕਾਵਿ, ਅਧੁਨਿਕ ਪੰਜਾਬੀ ਕਵਿਤਾ, ਜਿਤਿੰਦਰ ਸਾਹਿਤ ਸਰੋਵਰ, ਸ਼ਾਹ ਹੁਸੈਨ (ਸੰਪਾਦਿਤ), ਬੁਲ੍ਹੇ ਸ਼ਾਹ (ਸੰਪਾਦਿਤ) ਸੂਫੀਆਂ ਦਾ ਕਲਾਮ (ਸੰਪਾਦਿਤ), ਹੀਰ ਵਾਰਿਸ (ਸੰਪਾਦਿਤ), ਸਾਇੰਸ ਦਾ ਪ੍ਰਭਾਉ ਸਮਾਜ ਉਤੇ (ਬਰਟਰੈਂਡ ਰੱਸਲ) ਨਿਰੰਕਾਰੀ ਸਾਖੀਆਂ (ਕਵਿਤਾ), ਧੁਪ ਛਾਂ, ਪਤਝੜ, ਜਗਤ ਤਮਾਸ਼ਾ, ਨੀਲ ਧਾਰਾ, ਸੋਮ ਰਸ, ਮਸਤੀ, ਪੰਖੜੀਆਂ (ਇਕਾਂਗੀ ਸੰਗ੍ਰਹਿ), ਦੇਵਿੰਦਰ ਬਤੀਸੀ (ਕਹਾਣੀ ਸੰਗ੍ਰਹਿ), ਰੰਗ ਤਮਾਸ਼ੇ, ਪਰਾਂਦੀ ਆਦਿਕ।

ਅੰਗਰੇਜ਼ੀ—

ਕ੍ਰੈਕਟਿਕਸ ਐਂਡ ਟੈਂਡੈਨੱਸੀਜ਼ ਆਫ ਮਾਡਰਨ ਉਰਦੂ ਪੁਇਟਰੀ, ਏ ਹਿਸਟਰੀ ਆਫ ਪੰਜਾਬੀ ਲਿਟਰੇਚਰ, ਗੋਰਖਨਾਥ ਐਂਡ ਮੈਡਿਵਲ ਹਿੰਦੂ ਮਿਸਟਿਸਿਜ਼ਮ, ਕਬੀਰ ਐਂਡ ਦੀ

ਭਗਤੀ ਮੂਵਮੈਂਟ, ਸੀਕ੍ਰਟਸ ਆਫ ਸੱਪ੍ਰਿਚੂਅਲ ਲਾਇਫ਼, ਮਿਸਟਿਸਜ਼ਮ ਆਫ ਟਾਇਮ ਇਨ ਰਿਗਵੇਦ, ਨਿਊਲਾਇਟ ਔਨ ਸ੍ਰੀ ਕ੍ਰਿਸ਼ਨ ਐਂਡ ਗੀਤਾ, ਐਨ ਇੰਟਰੋਡਕਸ਼ਨ ਟੂ ਪੰਜਾਬੀ ਲਿਟਰੇਚਰ, ਉਰਦੂ ਲਿਟਰੇਚਰ, ਸਿਖ ਮਿਸਟਿਸਜ਼ਮ, ਏ ਡਬਲ ਮਿਰੇਕਲ (ਕਵਿਤਾ)

ਉਰਦੂ -

ਤਾਰੀਖਿ ਅਦਬ ਉਰਦੂ, ਨਈ ਦੁਨੀਆਂ (ਕਾਵਿ ਸੰਗ੍ਰਹਿ), ਕੈਫ਼ੀਆਤ, ਦੋਸ਼ੀਜ਼ਾ, ਚੁਟਕੀਆਂ (ਵਿਅੰਗਮਈ ਲੇਖ) ਵਗੈਰਾ

ਹਿੰਦੀ —

ਭਗਤ ਸ਼ਿਰੋਮਣਿ ਨਾਮਦੇਵ ਕੀ ਨਈ ਜੀਵਨੀ ਨਈ ਪਦਾਵਲੀ, ਸੂਰਾਵਲੀ (ਨਾਟਕ) ਸਦਾ ਗੁਲਾਬ (ਕਹਾਣੀ-ਸੰਗ੍ਰਹਿ)

ਇਸ ਵੰਨ-ਸੁਵੰਨੀ ਰਚਨਾਵਲੀ ਤੋਂ ਪਤਾ ਲਗਦਾ ਹੈ ਕਿ ਡਾਕਟਰ ਸਾਹਿਬ ਸਾਹਿਤਕ ਖੋਜੀ ਹੋਣ ਤੋਂ ਇਲਾਵਾ ਭਾਸ਼ਾ ਵਿਗਿਆਨੀ, ਦਰਸ਼ਨ ਸ਼ਾਸਤ੍ਰੀ, ਅਧਿਆਤਮਕ ਵਿਆਖਿਆਕਾਰ, ਕਵੀ, ਕਹਾਣੀਕਾਰ ਤੇ ਚੰਗੇ ਸੰਪਾਦਕ ਵੀ ਸਨ। ਅਧਿਆਤਮਕ ਮਸਲਿਆਂ ਤੇ ਲਿਖੀਆਂ ਆਪਦੀਆਂ ਅੰਗਰੇਜ਼ੀ ਪੁਸਤਕਾਂ ਭਾਰਤੀ ਸਾਹਿਤ ਵਿਚ ਵਿਸ਼ੇਸ਼ ਅਸਥਾਨ ਰਖਦੀਆਂ ਹਨ। ਆਪ ਦੀ ਉਰਦੂ ਸ਼ਾਇਰੀ ਤੇ ਪੰਜਾਬੀ ਕਵਿਤਾ ਇਹ ਦੱਸਣ ਲਈ ਕਾਫ਼ੀ ਹੈ ਕਿ ਕੋਈ ਖੋਜੀ ਆਲੋਚਕ ਨਿਰਾਪੁਰਾ ਦਿਮਾਗੀ ਤਰਕਬਾਜ਼ ਹੀ ਨਹੀਂ ਹੁੰਦਾ, ਸਗੋਂ ਮਨ ਦੇ ਕੋਮਲ ਭਾਵਾਂ ਨੂੰ ਵੀ ਆਪਣੇ ਬੇ-ਪ੍ਰਵਾਹ ਤੇ ਖੁਲ੍ਹੇ ਡੁਲ੍ਹੇ ਅੰਦਾਜ਼ ਨਾਲ ਸੋਹਣੀ ਤਰ੍ਹਾਂ ਗੁੰਦ ਸਕਦਾ ਹੈ। ਆਪ ਦੀ ਕਵਿਤਾ ਨਿਹੰਗੀ ਰੰਗ ਢੰਗ ਦੀ ਹੈ ਜਿਸ ਵਿਚ ਅਧਿਆਤਮਕ ਕੀਮਤਾਂ ਦੀ ਵਿਸ਼ੇਸ਼ਤਾ ਤੇ ਵਰਤਮਾਨ ਤਹਿਜ਼ੀਬ ਦੀਆਂ ਕਮਜ਼ੋਰੀਆਂ ਨੂੰ ਵਿਅੰਗ ਨਾਲ ਅੰਕਿਤ ਕੀਤਾ ਗਿਆ ਹੈ, ਕੁਝ ਆਪਣੇ ਦੁਖੜੇ ਵੀ ਹਨ। ਚੂੰਕਿ ਕਵੀ ਫਾਰਸੀ ਤੇ ਉਰਦੂ ਦਾ ਵਿਦਵਾਨ ਹੈ, ਇਸ ਲਈ ਉਸ ਦੇ ਆਖਣ ਦਾ ਲਹਿਜਾ ਮਲੰਗ ਸੂਫੀਆਂ ਵਾਲਾ ਹੈ। 'ਮਸਤੀ' ਨਾਂ ਦੇ ਕਾਵਿ ਸੰਗ੍ਰਹਿ ਵਿਚ ਸੱਤ ਸੌ ਰੁਬਾਈ ਸੰਕਲਿਤ ਹੈ। ਨਮੂਨੇ ਵਜੋਂ ਦੋ ਪੇਸ਼ ਹਨ :—

ਅਸਾਂ ਸ਼ਰਮ ਹਯਾ ਨੂੰ ਭੁੰਨ ਕੇ ਖਾਧਾ, ਅਸਾਂ ਮੱਚ ਮਨ ਦੇ ਮਾਰੇ,
ਅਸਾਂ ਟਿੱਚ ਜਾਣਿਆ ਜਗਤ ਜਲੰਦਾ ਅਸਾਂ ਲਹੁਕੇ ਜਾਤੇ ਭਾਰੇ।
ਗਏ ਸਰੂ ਦੇ ਵਾਂਗਰ ਸਿਧੇ, ਅਸਾਂ ਸੱਦੇ ਬਾਲ ਨਿਆਰੇ,
ਅਸਾਂ ਤੁਰਦਿਆਂ ਖਿਨ ਪਲ ਢਿਲ ਨ ਲਾਈ, ਸਾਥੋਂ ਗੁੱਝੇ ਨਹੀਂ ਇਸ਼ਾਰੇ।
ਜ਼ਖਮਾਂ ਨੂੰ ਜੋ ਸਮਝੇ ਤਮਗੇ, ਨਹੀਂ ਰੀਸ ਦੀਵਾਨੇ ਦੀ।
ਬਲਦੀ ਅੰਦਰ ਕੁੱਦ ਪਵੇ ਜੋ, ਨਹੀਂ ਰੀਸ ਪਹਵਾਨੇ ਦੀ।
ਨਸ਼ਿਆਂ ਤੋਂ ਜੋ ਸੂਝ ਵਧਾਵੇ, ਨਹੀਂ ਰੀਸ ਮਸਤਾਨੇ ਦੀ।
ਹਿੰਸਾ ਦਯਾ ਸੰਮਿਲਤ ਨਕਸ਼ਾ, ਨਹੀਂ ਰੀਸ ਮਰਦਾਨੇ ਦੀ।

ਕਵਿਤਾ ਤੋਂ ਬਿਨਾ ਆਪ ਨੇ ਜੀਵਨ-ਤਜਰਬਿਆਂ ਦੇ ਅਧਾਰ ਤੇ ਪੰਜਾਹ ਦੇ ਲਗ-ਭਗ ਕਹਾਣੀਆਂ ਵੀ ਲਿਖੀਆਂ ਹਨ ਜੋ ਰੂਪ ਤੇ ਵਿਸ਼ੇ ਦੇ ਨੁਕਤੇ ਤੋਂ ਵੰਨ-ਸੁਵੰਨੀ ਭਾਂਤ ਦੀਆਂ ਹਨ।

ਜੇਹਾ ਕਿ ਅਸਾਂ ਪਹਿਲੇ ਵੀ ਕਿਹਾ ਹੈ ਕਿ ਡਾ. ਸਾਹਿਬ ਦੀ ਪ੍ਰਮੁੱਖ ਹੈਸੀਅਤ ਇਕ ਖੋਜੀ ਵਿਦਵਾਨ ਦੀ ਹੈ ਜਿਨ੍ਹਾਂ ਪੰਜਾਬੀ ਸਾਹਿਤ ਦਾ ਪਹਿਲਾ ਇਤਿਹਾਸ ਲਿਖਿਆ, ਪ੍ਰਾਚੀਨ ਸੋਮਿਆਂ ਨੂੰ ਖੋਜ ਪੜਤਾਲ ਕੇ, ਗੋਰਖਨਾਥ ਤੋਂ ਲੈ ਕੇ ਹੁਣ ਤੱਕ ਦੇ ਸਾਹਿਤਕ ਵਿਕਾਸ ਦੀ ਕਹਾਣੀ ਕਲਮਬੰਦ ਕਰਨਾ ਆਪ ਦਾ ਹੀ ਕੰਮ ਸੀ। ਇਸ ਬਿਆਨ ਵਿਚ ਆਪ ਦਾ ਡੂੰਘਾ ਅਧਿਐਨ ਤੇ ਵਿਸ਼ਲੇਸ਼ਨ ਥਾਂ ਥਾਂ ਝਲਕ ਮਾਰਦਾ ਹੈ। ਮੈਨੂੰ ਤਾਂ ਇਹ ਪੰਜਾਬੀ ਸਾਹਿਤ ਦੇ ਇਤਿਹਾਸ ਦੀ ਅੰਗਰੇਜ਼ੀ ਪੁਸਤਕ ਆਪ ਦੀ ਸਰਬੋਤਮ ਰਚਨਾ ਭਾਸਦੀ ਹੈ। ਇਹ ਠੀਕ ਹੈ ਕਿ ਨਵੀਨ ਉਰਦੂ ਸ਼ਾਇਰੀ ਸਬੰਧੀ ਲਿਖਿਆ ਆਪ ਦਾ ਖੋਜ-ਪ੍ਰਬੰਧ ਵੀ ਘੱਟ ਅਹਿਮੀਅਤ ਵਾਲਾ ਨਹੀਂ ਪਰ ਪੰਜਾਬੀ ਜਗਤ ਵਿਚ ਇਸੇ ਅਦਬੀ ਤਾਰੀਖ ਨੂੰ ਸ਼ਿਰੋਮਣੀ ਮੰਨਣਾ ਪਵੇਗਾ। ਇਸ ਦਾ ਅਰਥ ਹਰਗਿਜ਼ ਇਹ ਵੀ ਨਹੀਂ ਕਿ ਇਹ ਬਿਲ-ਕੁਲ ਬੇਨੁਕਸ ਤੇ ਪੂਰਨ ਭਾਂਤ ਸੰਪੂਰਨ ਹੈ। ਜਿਸ ਤਰ੍ਹਾਂ ਕਿ ਨਵੇਂ ਪਹਿਲੇ ਕੰਮ ਵਿਚ ਕੁਝ ਉਕਾਈਆਂ ਰਹਿ ਹੀ ਜਾਂਦੀਆਂ ਹਨ, ਇਸੇ ਤਰ੍ਹਾਂ ਕੁਝ ਗੱਲਾਂ ਵਿਗਿਆਨਕ ਕਸਵੱਟੀ ਤੇ ਪਰੀਖਿਆਂ ਮੰਨਣਯੋਗ ਨਹੀਂ। ਮਿਸਾਲ ਲਈ ਡਾਕਟਰ ਸਾਹਿਬ ਨੇ ਅਪਣੇ ਪੰਜਾਬੀ-ਪ੍ਰੇਮ ਵਿਚ ਕਈ ਹਿੰਦੀ ਕਵੀਆਂ ਦੇ ਨਾਂ ਵੀ ਪੰਜਾਬੀ ਸਾਹਿਤਕਾਰਾਂ ਵਿਚ ਜੋੜ ਦਿਤੇ, ਕਈ ਥਾਂ ਕੁਝ ਅਪ੍ਰਮਾਣਿਕ ਰਚਨਾਵਾਂ ਨੂੰ ਪ੍ਰਾਚੀਨ ਕਵੀਆਂ ਨਾਲ ਸਬੰਧਤ ਕਰ ਦਿਤਾ ਜਦੋਂ ਕਿ ਭਾਸ਼ਾਈ ਨੁਕਤੇ ਤੋਂ ਉਹ ਤਸੱਲੀ ਬਖਸ਼ ਨਹੀਂ। ਅਜੇਹੀਆਂ ਗੱਲਾਂ ਦਾ ਮਾੜਾ ਅਸਰ ਇਹ ਹੋਇਆ ਹੈ ਕਿ ਅਗਲੇ ਇਤਿਹਾਸਕਾਰਾਂ ਇਨ੍ਹਾਂ ਨੂੰ ਇਵੇਂ ਜਿਵੇਂ ਦੁਹਰਾ ਕੇ ਮੱਖੀ ਤੇ ਮੱਖੀ ਮਾਰ ਦਿਤੀ ਤੇ ਸਾਰੇ ਧੁੰਦਲਿਕੇ ਦਾ ਸ਼ਿਕਾਰ ਹੁੰਦੇ ਗਏ।

ਬਾਵਜੂਦ ਕੁਝ ਅਜੇਹੀਆਂ ਗੱਲਾਂ ਦੇ ਇਹ ਮੰਨਣਾ ਪਵੇਗਾ ਕਿ ਆਪ ਮੋਹਰੀ ਇਤਿਹਾਸਕਾਰ ਸਨ ਜਿਨ੍ਹਾਂ ਪੰਜਾਬ ਤੇ ਪੰਜਾਬੀ ਸਾਹਿਤ ਦੀ ਵਡਿਆਈ ਦੱਸਣ ਲਈ ਤਕੜੀ ਘਾਲ ਘਾਲੀ ਤੇ ਆਪ ਦੀ ਖੋਜ ਤੇ ਮੇਹਨਤ ਤੋਂ ਹੀ ਪ੍ਰੇਰਿਤ ਹੋ ਕੇ ਹੀ ਬਾਕੀ ਲੇਖਕਾਂ ਸਾਹਿਤ ਦੇ ਇਤਿਹਾਸ ਲਿਖੇ ਹਨ। ਇਸ ਤੋਂ ਬਿਨਾ ਖੋਜੀ ਸੰਪਾਦਕ ਹੋਣ ਦੇ ਨਾਤੇ ਆਪਨੇ ਜੋ ਸ਼ਲਾਘਾਯੋਗ ਕੰਮ ਕੀਤਾ ਉਸਨੂੰ ਵੀ ਕਿਵੇਂ ਅਣਡਿੱਠ ਨਹੀਂ ਕੀਤਾ ਜਾ ਸਕਦਾ। ਮਿਸਾਲ ਲਈ ਸੂਫੀ ਸਾਹਿਤ ਲੈ ਲਓ, ਕੀ ਬੁਲ੍ਹੇ ਸ਼ਾਹ ਤੇ ਕੀ ਸ਼ਾਹ ਹੁਸੈਨ ਅਤੇ ਕੀ ਬਾਕੀ ਸੂਫੀਆਂ ਦਾ ਕਲਾਮ ਇਹ ਸਭ ਆਪਦੀ ਘਾਲ ਦਾ ਸਿੱਟਾ ਹੈ ਕਿ ਇਨ੍ਹਾਂ ਸੂਫੀ ਕਵੀਆਂ ਦੀਆਂ ਰਚਨਾਵਾਂ ਸ਼ੁਧ ਰੂਪ ਵਿਚ ਸਾਡੇ ਤਕ ਪਹੁੰਚੀਆਂ ਅਤੇ ਇਨ੍ਹਾਂ ਕਵੀਆਂ ਦੇ ਜੀਵਨ ਤੇ ਕਾਵਿਕਲਾ ਬਾਰੇ ਕਾਫੀ ਸਮੱਗਰੀ ਸਾਨੂੰ ਮਿਲੀ। 'ਹੀਰ ਵਾਰਿਸ' ਦਾ ਸ਼ੁਧ ਪਾਠ ਤਿਆਰ ਕਰਨ ਦਾ ਸਿਹਰਾ ਵੀ ਆਪਨੂੰ ਹਾਸਲ ਹੈ।

ਇਸ ਸਾਹਿਤਕ ਖੋਜ ਤੋਂ ਇਲਾਵਾ ਆਪ ਦਾ ਅਧਿਆਤਮਕ ਮਸਲਿਆਂ ਵੇਦਾਂਤ, ਯੋਗ

ਤੇ ਸੂਫੀ ਜਾਂ ਸਿਖ ਰਹੱਸਵਾਦ ਤੇ ਲਿਖਿਆ ਵਿਆਖਿਆਮਈ ਕੰਮ ਵੀ ਵਰਣਨ ਯੋਗ ਹੈ, ਜਿਸਨੂੰ ਦੇਸ਼ ਤੋਂ ਬਾਹਰ ਵੀ ਸਲਾਹਿਆ ਗਿਆ ਹੈ।

ਜਿਥੋਂ ਤਕ ਆਪਦੀ, ਖਾਸ ਕਰਕੇ ਪੰਜਾਬੀ ਰਚਨਾ ਦੀ ਸ਼ੈਲੀ ਤੇ ਬੋਲੀ ਦਾ ਤੱਲਕ ਹੈ ਉਹ ਵਿਲੱਖਣ ਕਿਸਮ ਦੀ ਹੈ, ਇਹ ਦੂਜੇ ਸਮਕਾਲੀ ਆਲੋਚਕਾਂ ਨਾਲ ਨਹੀਂ ਰਲਦੀ ਸਗੋਂ 'ਮਥਰਾ ਤੀਨ ਲੋਕ ਸੇ ਨਿਆਰੀ' ਦਿਸਦੀ ਹੈ। ਇਸ ਸ਼ੈਲੀ ਵਿਚ ਇਕਸਾਰਤਾ ਅਤੇ ਬੱਝਵੇਂ ਪ੍ਰਭਾਵ ਦੀ ਅਣਹੋਂਦ ਹੈ। ਕਾਰਣ ਇਹ ਲਗਦਾ ਹੈ ਕਿ ਆਪ ਪਹਿਲਾਂ ਤੋਂ ਅੰਗਰੇਜ਼ੀ ਦੇ ਲੇਖਕ ਰਹੇ ਹਨ, ਇਸ ਕਰਕੇ ਸੋਚਦੇ ਅੰਗਰੇਜ਼ੀ ਵਿਚ ਤੇ ਉਸਦੀ ਫਿਰ ਪੰਜਾਬੀ ਬਣਾ ਕੇ ਲਿਖਦੇ ਹਨ, ਅਜੇਹਾ ਹੋਣ ਕਾਰਣ ਵਿਚਾਰ ਤੇ ਭਾਸ਼ਾ ਦੀ ਸਹੀ ਸਾਂਝ ਨਹੀਂ ਬਣਦੀ ਅਤੇ ਪ੍ਰਭਾਵਕਾਰੀ ਰੰਗ ਘਟ ਜਾਂਦਾ ਹੈ। ਫਿਰ ਆਪ ਦਾ ਆਲੋਚਕ ਭਾਸ਼ਾ ਵਿਚ, ਜਾਣ ਬੁਝ ਕੇ ਤਦਭਵੀ ਸ਼ਬਦਾਂ ਤੇ ਜ਼ੋਰ ਦੇਣਾ ਵੀ ਘਾੜਤ ਨੂੰ ਸੁਭਾਵਕ ਨਹੀਂ ਰਹਿਣ ਦਿੰਦਾ। ਇਹ ਠੀਕ ਹੈ, ਕੁਝ ਮਨੋਵਿਗਿਆਨਕ ਕਾਰਣਾਂ ਕਰਕੇ ਆਪ ਅਧੁਨਿਕ ਸਾਹਿਤਕਾਰਾਂ ਨਾਲ ਉਜੇਹਾ ਪਿਆਰ ਨਾਤਾ ਨਹੀਂ ਗੰਢ ਸਕੇ ਜੇਹੋ ਜੇਹਾ ਅਜੇਹੀ ਸਰਬਪੱਖੀ ਵਿਦਵਾਨ ਸ਼ਖਸੀਅਤ ਦੁਆਲੇ ਹੋਣਾ ਚਾਹੀਦਾ ਸੀ ਪਰ ਮੈਨੂੰ ਇਹ ਕਹਿਣ ਵਿਚ ਸੰਕੋਚ ਨਹੀਂ ਕਿ ਸਾਡੀ ਵਰਤਮਾਨ ਪੀੜ੍ਹੀ ਦੇ ਦੋ ਪ੍ਰਮੁਖ ਆਲੋਚਕ ਸਨ। ਇਨ੍ਹਾਂ ਵਿਚੋਂ ਨਵਿਆਂ ਦਾ ਵਿਚੋਲਾ ਪ੍ਰਿੰ. ਤੇਜਾ ਸਿੰਘ ਰਿਹਾ ਹੈ ਤਾਂ ਨਿਸਚਤ ਤੌਰ ਤੇ ਪੁਰਾਣਿਆਂ ਦਾ ਵਿਚੋਲਾ ਡਾ. ਮੋਹਨ ਸਿੰਘ ਸੀ।

—0—

# ਡਾਕਟਰ ਗੰਡਾ ਸਿੰਘ

ਇਤਿਹਾਸ ਮਨੁੱਖ ਦੀ ਜੀਵਨ-ਸ਼ਕਤੀ ਦਾ ਪ੍ਰਕਾਸ਼ ਹੈ। ਇਸ ਤੋਂ ਪਤਾ ਲਗਦਾ ਹੈ ਕਿ ਮਨੁਖ ਅੰਦਰ ਕਿਤਨੀਆਂ ਸੰਭਾਵਨਾਵਾਂ ਨੂੰ ਮੂਰਤੀਮਾਨ ਕਰਨ ਦੀ ਸਮਰੱਥਾ ਹੈ। ਜੋ ਕਿਸੇ ਕੌਮ ਨੇ ਕੱਲ ਕੀਤਾ ਹੈ ਉਹ ਆਉਣ ਵਾਲੇ ਕੱਲ ਵਿਚ ਵੀ ਕਰ ਸਕਦੀ ਹੈ। ਇਸ ਤਰ੍ਹਾਂ ਦੇ ਸਿਧਾਂਤ ਹੀ ਜੀਵਨ ਦੇ ਪ੍ਰੇਰਕ ਮਾਤਰ ਨਹੀਂ ਸਗੋਂ ਉਨ੍ਹਾਂ ਤੇ ਅਮਲ ਕਰਨ ਵਾਲੇ ਵਧੇਰੇ ਪ੍ਰੇਰਨਾ ਪ੍ਰਦਾਨ ਕਰਦੇ ਤੇ ਮਨੁਖ ਨੂੰ ਗੌਰਵ ਨਾਲ ਭਰਪੂਰ ਕਰਕੇ ਅਗੇ ਵਧਣ ਦਾ ਚਾਉ ਬਖਸ਼ਦੇ ਹਨ। ਸਪਸ਼ਟ ਹੈ, ਜੀਵਨ ਤੇ ਸਾਹਿਤ ਦੋਹਾਂ ਨੂੰ ਇਤਿਹਾਸ ਦੀ ਡਾਢੀ ਲੋੜ ਹੈ, ਤੇ ਇਤਿਹਾਸ ਨੂੰ ਸੰਭਾਲਣ ਲਈ ਵਿਦਵਾਨ ਇਤਿਹਾਸਕਾਰ ਦੀ। ਡਾਕਟਰ ਗੰਡਾ ਸਿੰਘ ਪੰਜਾਬ ਦਾ ਅਜੇਹਾ ਹੀ ਖੋਜੀ ਇਤਿਹਾਸ ਸੇਵਕ ਸੀ ਜਿਸ ਨੇ ਸਾਡੇ ਇਤਿਹਾਸ ਉਤੇ ਛਾਈ ਧੁੰਦ ਨੂੰ ਦੂਰ ਕਰਕੇ ਸਾਨੂੰ ਅਪਣੇ ਬੀਤੇ ਦਾ ਚਮਕਦਾ ਸੂਰਜ ਦਿਖਾਇਆ ਹੈ। ਪੰਜਾਬ ਦੇ ਜੀਵਨ ਨਾਲ ਸਬੰਧਤ ਇਤਿਹਾਸਕ ਮਸਾਲਾ ਸੰਗ੍ਰਹਿ ਕਰਨਾ ਆਪ ਦਾ ਉਮਰ ਭਰ ਦਾ ਸੁਗਲ ਰਿਹਾ ਹੈ। ਆਪ ਦੀ ਰਚਨਾਵਲੀ ਤੇ ਨਿਜੀ ਪੁਸਤਕਾਲਾ ਇਸ ਗੱਲ ਦਾ ਪ੍ਰਮਾਣ ਹੈ ਕਿ ਉਨ੍ਹਾਂ ਕਿਤਨੇ ਡੂੰਘੇ ਸਨੇਹ ਤੇ ਲੰਮੀ ਘਾਲ ਨਾਲ ਤ੍ਵਾਰੀਖ਼ ਦੇ ਸੁਨਹਿਰੀ ਪੰਨਿਆਂ ਨੂੰ ਸੰਕਲਿਤ ਕਰਨ ਦਾ ਉਪਰਾਲਾ ਕੀਤਾ ਸੀ।

ਆਪ ਦਾ ਜਨਮ ਪਿੰਡ ਪੁਰ ਹੀਰਾਂ ਜ਼ਿਲਾ ਹੁਸ਼ਿਆਰਪੁਰ ਵਿਚ ਸ. ਜੁਆਲਾ ਸਿੰਘ ਜੀ ਦੇ ਘਰ ੧੫ ਨਵੰਬਰ ੧੯੦੧ ਈ. ਨੂੰ ਹੋਇਆ। ਮੁਢਲੀ ਵਿਦਿਆ ਪਿੰਡੋਂ ਪ੍ਰਾਪਤ ਕਰਕੇ ੧੯੧੯ ਵਿਚ ਗੌਰਮਿੰਟ ਹਾਈ ਸਕੂਲ ਹੁਸ਼ਿਆਰਪੁਰ ਤੋਂ ਮੈਟ੍ਰਿਕ ਕੀਤੀ, ਅਗਲੇਰੀ ਪੜ੍ਹਾਈ ਲਈ ਐਫ. ਸੀ. ਕਾਲਜ ਲਾਹੌਰ ਦਾਖਲ ਹੋਏ ਪਰ ਪੜ੍ਹਾਈ ਵਿਚੇ ਛਡ ਕੇ ਫੌਜ ਵਿਚ ਭਰਤੀ ਹੋ ਗਏ ਤੇ ਫੌਜ ਨਾਲ ਰਾਵਲਪਿੰਡੀ, ਪਿਸ਼ੌਰ ਤੇ ਫਿਰ ਇਰਾਕ ਵਿਚ ਬਸਰੇ ਜਾਣ ਦਾ ਮੌਕਾ ਮਿਲਿਆ। ਕੁਝ ਕਾਰਣਾਂ ਕਰਕੇ ਜਲਦੀ ਹੀ ਨੌਕਰੀ ਤੋਂ ਅਸਤੀਫ਼ਾ ਦੇ ਦਿਤਾ ਤੇ ਫਿਰ ੧੯੨੧ ਵਿਚ ਈਰਾਨ ਦੀ ਤੇਲ ਕੰਪਨੀ ਵਿਚ ਮੁਲਾਜ਼ਮਤ ਕਰ ਲਈ। ਲਗਭਗ ਨੌਂ ਵਰ੍ਹੇ ਆਪ ਅਬਾਦਾਨ ਰਹੇ ਤੇ ਕੰਪਨੀ ਦੇ ਕੰਮਾਂ ਲਈ ਹੀ ੯-੧੦ ਵਾਰ ਯੂਰਪ ਜਾਣ ਦਾ ਵੀ ਅਵਸਰ ਬਣਿਆ। ਇਸ ਸਮੇਂ ਪ੍ਰਸਿਧ ਵਿਦਵਾਨ ਸਰ ਆਰਨਲਡ ਵਿਲਸਨ ਇਸ ਕੰਪਨੀ ਦੇ ਮੈਨੇਜਰ ਸਨ, ਜੋ ਕਿ ਇਰਾਨ ਬਾਰੇ ਪੁਸਤਕ-ਸੂਚੀ

ਤਿਆਰ ਕਰ ਰਹੇ ਸਨ, ਸ. ਗੰਡਾ ਸਿੰਘ ਜੀ ਵੀ ਇਸ ਕੰਮ ਵਿਚ ਉਨ੍ਹਾਂ ਦੀ ਸਹਾਇਤਾ ਕਰਦੇ ਰਹੇ। ਯੂਰਪ ਦੇ ਦੌਰਿਆਂ ਅਤੇ ਇਸ ਮਹਾਨ ਲੇਖਕ ਦੀ ਸੰਗਤ ਨੇ ਆਪ ਦੇ ਮਨ ਵਿਚ ਇਤਿਹਾਸਕ ਖੋਜ ਦੀ ਲਗਨ ਨੂੰ ਚਮਕਾਇਆ। ਫਿਰ ਆਪ ੧੯੩੦ ਵਿਚ ਦੇਸ ਵਾਪਸ ਆ ਗਏ ਤੇ ਆ ਕੇ ਲਾਹੌਰ, ਗਿਆਨੀ ਹੀਰਾ ਸਿੰਘ ਜੀ ਦੇ ਪਰਚੇ 'ਫੁਲਵਾੜੀ' ਵਿਚ ਕੰਮ ਕਰਨਾ ਆਰੰਭਿਆ। ਇਥੇ ਹੀ ਸਿੰਘ ਸਭਾ ਲਹਿਰ ਦੇ ਪ੍ਰਸਿਧ ਆਗੂ ਭਗਤ ਲਛਮਣ ਸਿੰਘ ਜੀ ਨਾਲ ਆਪਦਾ ਮੇਲ ਹੋਇਆ ਜੋ ਕਿ 'ਦੀ ਖਾਲਸਾ' ਅੰਗਰੇਜ਼ੀ ਅਖ-ਬਾਰ ਕੱਢਦੇ ਸਨ। ਇਨ੍ਹਾਂ ਦੇ ਹੀ ਕਹਿਣ ਤੇ ਸ. ਬ. ਸ. ਬਿਸ਼ਨ ਸਿੰਘ ਪ੍ਰਿੰਸੀਪਲ ਖਾਲਸਾ ਕਾਲਜ ਅੰਮ੍ਰਿਤਸਰ ਨੇ ਆਪ ਨੂੰ ਕਾਲਜ ਦੇ ਨਵੇਂ ਕਾਇਮ ਕੀਤੇ 'ਸਿਖ ਇਤਿਹਾਸ ਖੋਜ ਵਿਭਾਗ' ਵਿਚ ਲੈ ਲਿਆ, ਜਿਥੇ ਕਿ ਆਪਨੇ ੧੯੩੧ ਤੋਂ ੧੯੪੯ ਤਕ ੧੯ ਵਰ੍ਹੇ ਪੂਰੀ ਲਗਨ ਨਾਲ ਕੰਮ ਕੀਤਾ। ਇਸ ਸਮੇਂ ਪਹਿਲੀ ਲੋੜ ਇਤਿਹਾਸਕ ਮਸਾਲਾ ਸੰਗ੍ਰਹਿ ਕਰਨ ਦੀ ਸੀ, ਇਸ ਲਈ ਆਪ ਨੇ ਦੁਰਲਭ ਪੁਸਤਕਾਂ ਦੀਆਂ ਨਕਲਾਂ-ਰਾਮਪੁਰ ਬਾਂਕੀਪੁਰ ਪਟਨਾ, ਕਲਕੱਤਾ ਤੇ ਦਿਲੀ ਆਦਿ ਦੀਆਂ ਲਾਇਬਰੇਰੀਆਂ ਤੋਂ; ਕਰਵਾਈਆਂ ਤੇ ਖਾਲਸਾ ਕਾਲਜ ਦੀ ਖੋਜ ਵਿਭਾਗ ਦੀ ਲਾਇਬਰੇਰੀ ਨੂੰ ਮਾਲਾਮਾਲ ਕੀਤਾ। ਇਸ ਨਾਲ ਉਹ ਉਹ ਆਪਣੀ ਨਿੱਜੀ ਲਾਇਬਰੇਰੀ ਵੀ ਭਰਪੂਰ ਕਰਦੇ ਰਹੇ।

ਆਪ ਦੀ ਸਭ ਤੋਂ ਪਹਿਲੀ ਪੁਸਤਕ 'ਇਨਕਸ਼ਾਫਿ ਹਕੀਕਤ' (ਉਰਦੂ) ੧੯੩੧ ਵਿਚ ਛਪੀ, ਜਿਸ ਵਿਚ ਆਰੀਆ ਸਮਾਜ ਦੇ ਗ਼ਲਤ ਇਲਜ਼ਾਮਾਂ ਦਾ ਮੂੰਹ-ਤੋੜ ਜਵਾਬ ਦਿਤਾ ਗਿਆ ਸੀ। ਫਿਰ ਬੰਦਾ ਸਿੰਘ ਬਹਾਦਰ, ਮਹਾਰਾਜਾ ਕੌੜਾ ਮੱਲ ਤੇ ਸ. ਸ਼ਾਮ ਸਿੰਘ ਅਟਾਰੀ ਦੀਆਂ ਜੀਵਨੀਆਂ ਵੀ ਆਪ ਨੇ ਇਥੇ ਹੀ ਲਿਖੀਆਂ। ੧੯੪੪ ਵਿਚ ਅਲੀਗੜ੍ਹ ਯੂਨੀਵਰਸਿਟੀ ਤੋਂ ਆਪ ਨੇ ਅੱਵਲ ਰਹਿ ਕੇ ਇਤਿਹਾਸ ਦੀ ਐਮ. ਏ. ਕੀਤੀ। ਪੰਜਾਬ ਦੀਆਂ ਰਿਆਸਤਾਂ ਦਾ ਸੰਗਠਨ ਹੋਣ ਸਮੇਂ ਸ. ਗਿਆਨ ਸਿੰਘ ਰਾੜੇਵਾਲਾ ਪੈਪਸੂ ਦੇ ਮੁਖ ਮੰਤਰੀ ਸਨ ਤੇ ਪ੍ਰਿੰ. ਤੇਜਾ ਸਿੰਘ ਮਹਿੰਦਰਾ ਕਾਲਜ ਦੇ ਪ੍ਰਿੰਸੀਪਲ ਸਨ, ਇਨ੍ਹਾਂ ਦੇ ਜਤਨ ਤੇ ਸਹਿਯੋਗ ਸਦਕੇ ਸ. ਗੰਡਾ ਸਿੰਘ, ਆਰਕਾਇਵਜ਼ ਡਿਪਾਰਟਮੇਂਟ, ਦੇ ਡਾਇਰੈਕਟਰ ਲਗਕੇ ੧੯੪੯ ਵਿਚ ਅੰਮ੍ਰਿਤਸਰ ਤੋਂ ਪਟਿਆਲੇ ਆਏ। ਇਹ ਇਕ ਬੜਾ ਹੀ ਅਹਿਮ ਮੌਕਾ ਸੀ, ਜਦੋਂ ਕਿ ਅੱਠਾਂ ਹੀ ਰਿਆਸਤਾਂ ਦੀ ਪੁਰਾਤਨ ਸਮੱਗਰੀ ਇਕੱਤਰ ਕੀਤੀ ਜਾ ਰਹੀ ਸੀ। ਬਤੌਰ ਡਾਇਰੈਕਟ੍ਰ ਆਰਕਾਇਵਜ਼ ਦੇ ਪ੍ਰੋ. ਗੰਡਾ ਸਿੰਘ ਜੀ ਨੇ ਇਸ ਮੌਕੇ ਬਹੁਤ ਨਸ ਭੱਜ ਤੇ ਹਿੰਮਤ ਨਾਲ ਥਾਂ ਥਾਂ ਤੋਂ ਦੁਰਲਭ ਪੁਸਤਕਾਂ ਨੂੰ ਸੰਚਿਤ ਕੀਤਾ ਜੋ ਕਿ ਅਜ ਕਲ ਸਟੇਟ ਆਰਕਾਇਵਜ ਲਾਇਬਰੇਰੀ ਯਾ ਸੈਂਟ੍ਰਲ ਪਬਲਿਕ ਲਾਇਬਰੇਰੀ ਪਟਿਆਲਾ ਵਿਚ ਸੁਰੱਖਿਅਤ ਹਨ। ਇਹ ਅਜੇਹੀ ਸਾਹਿਤ ਸਮੱਗਰੀ ਸੀ ਜੋ ਕਿ ਦੋ ਸੌ ਵਰ੍ਹਿਆਂ ਤੋਂ ਪੰਜਾਬ ਦੇ ਰਾਜੇ ਮਹਾਰਾਜਿਆਂ ਨੇ ਆਪਣੇ ਯਤਨਾਂ ਨਾਲ ਇਕੱਠੀ ਕੀਤੀ ਯਾ ਲਿਖੀ ਲਿਖਵਾਈ ਸੀ। ਅਜੇਹੀਆਂ ਦੁਰਲਭ ਪੁਸਤਕਾਂ ਤੇ ਹੋਰ ਇਤਿਹਾਸਕ ਚੀਜ਼ਾਂ ਦਾ ਸੰਗ੍ਰਹਿ ਹੋਣਾ ਸਾਡੇ

ਸੱਭਿਆਚਾਰਕ ਵਿਕਾਸ ਲਈ ਨਿਹਾਇਤ ਇਕ ਲੋੜੀਂਦੀ ਵਸਤੂ ਸੀ । ਇਸ ਕੰਮ ਨੂੰ ਆਪ ਨੇ ਪੂਰੇ ਉਦਮ ਤੇ ਧੁੜਬੁੜ ਨਾਲ ਨਿਜਿਠਿਆ । ਅਜ ਜੋ ਕੁਝ ਖਾਲਸਾ ਕਾਲਜ ਦੇ ਖੋਜ ਵਿਭਾਗ ਦੇ ਪੁਸਤਕਾਲੇ ਅਤੇ ਪਟਿਆਲੇ ਦੀ ਸਰਕਾਰੀ ਲਾਇਬਰੇਰੀ ਵਿਚ ਇਕਤ੍ਰਿਤ ਹੈ, ਉਸ ਸਭ ਕੁਝ ਨੂੰ ਰੂਪਮਾਨ ਕਰਨ ਵਿਚ ਸ. ਗੰਡਾ ਸਿੰਘ ਜੀ ਦਾ ਵਿਸ਼ੇਸ਼ ਹੱਥ ਹੈ । ਫਿਰ ਸਰਕਾਰੀ ਕੰਮਾਂ ਵਿਚ ਰੁਝੇ ਹੋਏ ਵੀ ਉਹ ਆਪਣੇ ਖੋਜ-ਕਾਰਜ ਲਈ ਪੂਰਾ ਸਮਾਂ ਕੱਢਦੇ ਰਹੇ ।

'ਅਹਿਮਦਸ਼ਾਹ ਦੁਰਾਨੀ' ਬਾਰੇ ਥੀਸਿਸ ਲਿਖ ਕੇ ੧੯੫੨ ਈ. ਵਿਚ ਆਪ ਨੇ ਪੰਜਾਬ ਯੂਨੀਵਰਸਿਟੀ ਤੋਂ ਪੀ-ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਅਤੇ ਆਪ ਦੀ ਇਤਿਹਾਸਕ ਵਿੱਦਵਤਾ ਨੂੰ ਮੁਖ ਰੱਖ ਕੇ ੧੯੬੪ ਵਿਚ ਅਲੀਗੜ੍ਹ ਯੂਨੀਵਰਸਿਟੀ ਨੇ ਆਪ ਨੂੰ ਡੀ. ਲਿਟ. ਦੀ ਡਿਗਰੀ ਪ੍ਰਦਾਨ ਕੀਤੀ । ਇਹ ਪ੍ਰਾਪਤੀਆਂ ਦਸਦੀਆਂ ਹਨ ਕਿ ਕਿਵੇਂ ਆਪ ਦੀ ਹਿੰਮਤ, ਮੇਹਨਤ ਲਗਨ ਤੇ ਨਿਰੰਤਰ ਸਾਧਨਾ ਨੇ ਆਪ ਨੂੰ ਇਕ ਫੌਜੀ ਜੀਵਨ ਤੋਂ ਉਠਾ ਕੇ ਇਕ ਮਹਾਨ ਖੋਜੀ ਵਿਦਵਾਨ ਦਾ ਰੁਤਬਾ ਦਿਤਾ ਸੀ ।

ਆਪ ਦੇਰ ਤੋਂ ਆਲ ਇੰਡੀਆ ਹਿਸਟੋਰੀਕਲ ਕਾਂਗਰਸ ਦੇ ਮੈਂਬਰ ਚਲੇ ਆ ਰਹੇ ਸਨ । ਆਪ ਦਾ ਭਾਰਤ ਦੇ ਇਤਿਹਾਸ ਖੋਜੀ ਹਲਕਿਆਂ ਵਿਚ ਚੰਗਾ ਆਦਰ ਸਨਮਾਨ ਰਿਹਾ ਹੈ ।

੧੯੫੧ ਵਿਚ ਹੀ ਆਪ ਨੂੰ ਪੰਜਾਬੀ ਵਿਭਾਗ ਦੀ ਡਾਇਰੈਕਟਰੀ ਦਾ ਕੰਮ ਸੌਂਪਿਆ ਗਿਆ ਅਤੇ ਕੁਝ ਅਰਸਾ ਆਪ ਨੇ ਬਤੌਰ ਡਿਪਟੀ ਸਕੱਤਰ ਵੀ ਕੰਮ ਕੀਤਾ । ਆਖਿਰ ਅਕਤੂਬਰ ੧੯੫੬ ਵਿਚ ਰਿਟਾਇਰ ਹੋਏ । ਆਪ ਨਿਚਲੇ ਬੈਠਣ ਵਾਲੇ ਤਾਂ ਨਹੀਂ ਸਨ, ਕੰਮ ਵਿਚ ਲਗੇ ਰਹੇ, ਖਾਸ ਕਰਕੇ ਸਿਖਾਂ ਤੇ ਅੰਗਰੇਜ਼ਾਂ ਦੀਆਂ ਲੜਾਈਆਂ ਬਾਰੇ ਆਪ ਨੇ ਪੁਰਾਣੇ ਰੀਕਾਰਡਾਂ ਦੀ ਫੋਲਾਫੋਲੀ ਕਰਕੇ ਦੋ ਕਿਤਾਬਾਂ ਲਿਖੀਆਂ ।

੧੯੬੦ ਵਿਚ ਖਾਲਸਾ ਕਾਲਜ ਪਟਿਆਲਾ ਦੀ ਪ੍ਰਿੰਸੀਪਲੀ ਸੰਭਾਲੀ ਪਰ ਬਿਲ-ਕੁਲ ਆਨਰੇਰੀ । ਮਾਰਚ ੧੯੬੨ ਵਿਚ ਪੰਜਾਬੀ ਸੇਵਾ ਨੂੰ ਮੁਖ ਰੱਖ ਕੇ ਪੰਜਾਬ ਸਰਕਾਰ ਵਲੋਂ ਆਪ ਨੂੰ ਸਨਮਾਨਿਤ ਕੀਤਾ ਗਿਆ ।

ਸਤੰਬਰ ੧੯੬੨ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪ ਨੂੰ 'ਡਾਇ-ਰੈਕਟਰ ਪੰਜਾਬ ਹਿਸਟੋਰੀਕਲ ਸਟੱਡੀਜ਼' ਦਾ ਅਹੁਦਾ ਸੌਂਪਿਆ ਜਿਸ ਤੇ ਉਨ੍ਹਾਂ ਦੀ ਨਿਗ-ਰਾਨੀ ਹੇਠ ਕਾਫੀ ਕੰਮ ਹੋਇਆ । ਦੇਹਾਂਤ 27 ਦਸੰਬਰ 1987 ਨੂੰ ਹੋਇਆ ।

ਰਚਨਾਵਾਂ ਹੇਠ ਲਿਖੇ ਅਨੁਸਾਰ ਹਨ:—

ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ, ਸ. ਜੱਸਾ ਸਿੰਘ ਆਹਲੂਵਾਲੀਆ, ਸ. ਸ਼ਾਮ ਸਿੰਘ ਅਟਾਰੀ ਵਾਲਾ, ਮਹਾਰਾਜਾ ਕੌੜਾ ਮੱਲ, ਬੰਦਾ ਸਿੰਘ ਬਹਾਦਰ, ਸਿਖ ਇਤਿਹਾਸ ਬਾਰੇ,

ਸਿਖ ਇਤਿਹਾਸ ਵੱਲ, ਕੁਝ ਕੁ ਪੁਰਾਤਨ ਸਿਖ ਇਤਿਹਾਸਕ ਪੱਤਰੇ, ਕੂਕਿਆਂ ਦੀ ਵਿਥਿਆ ਅਫਗਾਨਸਤਾਨ ਦਾ ਸਫ਼ਰ, ਪੰਜਾਬ ਦੀਆਂ ਵਾਰਾਂ, ਵਾਰ ਅੰਮ੍ਰਿਤਸਰ ਕੀ, ਅਮਰਨਾਮਾ ਨੰਦ ਲਾਲ ਗ੍ਰੰਥਾਵਲੀ, ਹੁਕਮਨਾਮੇ ਆਦਿਕ।

ਉਰਦੂ ਫਾਰਸੀ—

ਮਾਖਜ਼ਿ ਤ੍ਵਾਰੀਖ਼ਿ ਸਿਖਾਂ, ਔਰਾਕਿ ਪਰੇਸ਼ਾਂ, ਤ੍ਵਾਰੀਖ਼ਿ ਪੰਜਾਬ, ਮੁਖ਼ਤਸਰ ਨਾਨਕਸ਼ਾਹੀ ਜੰਤਰੀ, ਇਨਕਸ਼ਾਫ਼ਿ ਹਕੀਕਤ ਵਗ਼ੈਰਾ।

ਅੰਗਰੇਜ਼ੀ—

ਲਾਇਫ ਆਫ ਬੰਦਾ ਸਿੰਘ ਬਹਾਦਰ, ਹਿਸਟਰੀ ਆਫ ਗੁਰਦੁਆਰਾ ਸ਼ਹੀਦ ਗੰਜ ਲਾਹੌਰ, ਅਹਿਮਦ ਸ਼ਾਹ ਦੁਰਾਨੀ, ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼ (ਪ੍ਰੋ. ਤੇਜਾ ਸਿੰਘ ਨਾਲ ਰਲਕੇ) ਦੀ ਪੰਜਾਬ ਇਨ ੧੯੩੯-੪੦. ਪ੍ਰਾਈਵੇਟ ਕਾਰਸਪੌਂਡੈਨਸ ਰੀਲੇਟਿੰਗ ਟੂ ਦੀ ਐਂਗਲੋ ਸਿਖ ਵਾਰਜ਼, ਏ ਬ੍ਰੀਫ ਅਕਾਊਂਟ ਆਫ ਦੀ ਸਿਖ ਪੀਪਲ, ਅਰਲੀ ਯੂਰਪੀਨ ਅਕਾਊਂਟਸ ਆਫ ਦੀ ਸਿਖਜ਼, ਦੀ ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ ਕਾਜ਼ੀ ਨੂਰ ਮੁਹੰਮਦ'ਜ਼ ਜੰਗਨਾਮਾ, ਮਹਾਰਾਜਾ ਰਣਜੀਤ ਸਿੰਘ, ਏ ਹਿਸਟਰੀ ਆਫ ਦੀ ਖਾਲਸਾ ਕਾਲਜ ਅੰਮ੍ਰਿਤਸਰ, ਏ ਬਿਬਲੋਗ੍ਰਾਫੀ ਆਫ ਪੰਜਾਬ, ਮਹਾਰਾਜਾ ਦਲੀਪ ਸਿੰਘ ਕਾਰਸਪੌਂਡੈਂਨਸ।

ਇਸ ਸੂਚੀ ਤੋਂ ਜ਼ਾਹਿਰ ਹੈ ਕਿ ਆਪ ਦਾ ਕੰਮ ਅਨੇਕ-ਪੱਖੀ ਹੈ। ਕਈ ਦੁਰਲਭ ਚੀਜ਼ਾਂ ਦਾ ਸੰਪਾਦਨ ਤੇ, ਕਈ ਅਪਹੁੰਚ ਸੋਮਿਆਂ ਦੀ ਢੂੰਡ ਭਾਲ, ਕਈ ਇਤਿਹਾਸਕ ਗ਼ਲਤ ਫਹਿਮੀਆਂ ਤੇ ਸ਼ੰਕਾਵਾਂ ਦਾ ਨਿਵਾਰਣ ਤੇ ਕਈ ਨਵੀਆਂ ਗੱਲਾਂ ਦਾ ਪ੍ਰਕਾਸ਼ ਹੈ। ਇਸ ਸਭ ਕੁਝ ਵਿਚ ਇਸ ਵਿਦਵਾਨ ਇਤਿਹਾਸਕਾਰ ਦੀ ਸੂਝਬੂਝ ਤੇ ਮਿਹਨਤ ਸਾਫ ਸਾਫ ਝਲਕਦੀ ਹੈ। ਇਨ੍ਹਾਂ ਪ੍ਰਾਪਤੀਆਂ ਦਾ ਮੁਲੰਕਨ ਕਰਨ ਸਮੇਂ ਸਾਨੂੰ ਇਹ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਇਸ ਖੇਤਰ ਵਿਚ ਇਸ ਤੋਂ ਪਹਿਲਾਂ ਕੇਹੀ ਅੰਧਾਧੁੰਦ ਮਚੀ ਹੋਈ ਸੀ ਤੇ ਕਿਵੇਂ ਰਾਜਨੀਤਕ ਖਿਲਾੜੀਆਂ ਆਪਣੇ ਲਾਭਾਂ ਲਈ ਪੰਜਾਬ ਤੇ ਖਾਸ ਕਰਕੇ ਸਿਖ ਇਤਿਹਾਸ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਹੋਇਆ ਸੀ।

ਦਰਅਸਲ ਅਠਾਰਵੀਂ, ਉੱਨੀਵੀਂ ਸਦੀ ਦਾ ਪੰਜਾਬ ਦਾ ਇਤਿਹਾਸ ਜੁਗਗਰਦੀਆਂ ਦਾ ਇਤਿਹਾਸ ਹੈ, ਇਹ ਰਾਜ-ਪਲਟੇ ਦਾ ਸਮਾ ਹੈ। ਅਠਾਰਵੀਂ ਸਦੀ ਵਿਚ ਮੁਗ਼ਲ ਰਾਜ ਦੀ ਸ਼ਕਤੀ ਬਿਨਸਦੀ ਤੇ ਅਹਿਮਦ ਸ਼ਾਹ ਅਬਦਾਲੀ ਦੀ ਅਗਵਾਈ ਹੇਠ ਅਫਗਾਨ ਤਾਕਤ ਸਿਰ ਚੁਕਦੀ ਹੈ। ਪਰ ਪੰਜਾਬ ਦੀ ਰਣਭੂਮੀ ਵਿਚ ਮੁਗ਼ਲ ਤੇ ਅਫਗਾਨ ਤਾਕਤ ਦੋਹਾਂ ਨੂੰ ਭੁੰਝੇ ਲਾਹੁੰਦੀ, ਅੰਤ, ਸਿੰਘ-ਸੱਤਾ ਅਛੋਹ ਸਿਖਰਾਂ ਨੂੰ ਛੋਂਹਦੀ ਹੈ।

ਉੱਨੀਵੀਂ ਸਦੀ ਦੇ ਅੱਧ ਵਿਚ ਸਿਖ-ਸੱਤਾ ਖਤਮ ਹੁੰਦੀ ਤੇ ਅੰਗਰੇਜ਼ੀ ਤਾਕਤ ਹਕੂਮਤ ਦੀ ਵਾਗ ਡੋਰ ਸੰਭਾਲਦੀ ਹੈ। ਸਿਖਾਂ ਨੂੰ ਪਹਿਲੇ ਮੁਸਲਮ ਜਾਬਰਾਂ ਨਾਲ ਅਤੇ

ਫਿਰ ਯੂਰਪੀਨ ਕੂਟਨੀਤੱਗਾਂ ਨਾਲ ਦੋ ਚਾਰ ਹੋਣਾ ਪਿਆ। ਇਸ ਕਰਕੇ ਅਠਾਰਵੀਂ ਸਦੀ ਦੀ ਪੰਜਾਬ ਦੀ ਤ੍ਰਾਰੀਖ ਤਅੱਸਬੀ ਮੁਸਲਮਾਨਾਂ ਦੀਆਂ ਲਿਖਤਾਂ ਕਾਰਣ ਪੱਖਪਾਤੀ ਤੇ ਗ਼ਲਤੀਆ ਭਰੀ ਹੈ। ਇਵੇਂ ਜਿਵੇਂ ਉੱਨੀਵੀਂ ਸਦੀ ਵਿਚ ਫਿਰੰਗੀ ਲੇਖਕਾਂ ਪੰਜਾਬ ਦੀ ਘਟਨਾਵਲੀ ਨੂੰ ਰਾਜਨੀਤਕ ਲਾਭ ਲਈ ਤੋੜ-ਮਰੋੜ ਕੇ ਆਪਣੇ ਨਜ਼ਰੀਏ ਤੋਂ ਪ੍ਰੇਸ਼ ਕੀਤਾ ਸੀ। ਇਸ ਪਿਛੋਕੜ ਨੇ ਸਾਡੇ ਇਤਿਹਾਸ ਨੂੰ ਭੁਲੇਖਿਆਂ ਤੇ ਸ਼ੰਕਾਵਾਂ ਨਾਲ ਭਰ ਕੇ ਸਾਫ ਤੇ ਠੀਕ ਨਹੀਂ ਰਹਿਣ ਦਿਤਾ। ਇਸ ਕਰਕੇ ਇਤਿਹਾਸ ਦੇ ਵਿਦਿਆਰਥੀ ਲਈ ਇਸ ਸਮੇਂ ਦੇ ਸਹੀ ਹਾਲਾਤ ਜਾਣਨ ਵਿਚ ਬੜੀ ਔਖ ਪਰਤੀਤ ਹੁੰਦੀ ਸੀ।

ਡਾ. ਗੰਡਾ ਸਿੰਘ ਦੀ ਇਤਿਹਾਸਕ ਸੇਵਾ ਵੀ ਏਸ ਪੱਖੋਂ ਬੜੀ ਨਿੱਗਰ ਤੇ ਸਲਾਹੀ ਜਾਣ ਵਾਲੀ ਹੈ ਕਿ ਉਨ੍ਹਾਂ ਗੁੰਝਲਦਾਰ ਤੇ ਭੁਲੇਖੇ ਵਾਲੀਆਂ ਇਤਿਹਾਸਕ ਘਟਨਾਵਾਂ ਨੂੰ ਮੂਲ ਸੋਮਿਆਂ ਦੇ ਹਵਾਲਿਆਂ ਦੀ ਰੌਸ਼ਨੀ ਵਿਚ ਬੜੇ ਵਿਗਿਆਨਕ ਢੰਗ ਨਾਲ ਸਾਡੇ ਸਾਮ੍ਹਣੇ ਲਿਆਂਦਾ। ਇਹ ਠੀਕ ਹੈ ਕਿ ਸ. ਕਰਮ ਸਿੰਘ ਹਿਸਟੋਰੀਅਨ ਨੇ ਏਸ ਪਾਸੇ ਪਹਿਲ ਕੀਤੀ ਸੀ ਤੇ ਸਰਦਾਰ ਗੰਡਾ ਸਿੰਘ ਜੀ ਨੇ ਉਸੇ ਪਰੰਪਰਾ ਦੇ ਅਨੁਸਾਰੀ ਹੋ ਕੇ ਇਨ੍ਹਾਂ ਗਲ-ਤੀਆਂ ਨੂੰ ਸੋਧਣ ਸਵਾਰਨ ਵਿਚ ਨਿਪੁੰਣਤਾ ਦਿਖਾਈ ਤੇ ਘਾਲ ਘਾਲੀ ਹੈ, ਜਿਸ ਲਈ ਪੰਜਾਬ ਉਨ੍ਹਾਂ ਦਾ ਦੇਣਕਾਰ ਹੈ। ਆਪ ਦੀ ਵਾਰਤਕ ਸਪੱਸ਼ਟਕਾਰੀ ਤੇ ਪ੍ਰਭਾਵਕਾਰੀ ਹੋਣ ਕਾਰਣ ਹਰ ਗੱਲ ਨਿਖਾਰ ਕੇ ਦੱਸਣ ਵਿਚ ਸਫਲ ਹੈ। ਇਹ ਗੱਲ ਸਭ ਜਾਣਦੇ ਹਨ, ਪ੍ਰਿੰਸੀਪਲ ਸੀਤਾਰਾਮ ਕੋਹਲੀ ਤੇ ਡਾਕਟਰ ਹਰੀ ਰਾਮ ਗੁਪਤਾ ਜੀ ਦੀ ਇਤਿਹਾਸਕ ਸੇਵਾ ਵੀ ਬਹੁਮੁੱਲੀ ਤੇ ਪ੍ਰਸ਼ੰਸਾ ਯੋਗ ਹੈ ਪਰ ਉਨ੍ਹਾਂ ਜ਼ਿਆਦਾ ਅੰਗਰੇਜ਼ੀ ਵਿਚ ਹੀ ਲਿਖਿਆ ਜਿਸ ਦਾ ਲਾਭ ਡਾ. ਗੰਡਾ ਸਿੰਘ ਜੀ ਨੇ ਉਠਾਇਆ ਤੇ ਪੰਜਾਬ ਦੇ ਇਤਿਹਾਸ ਨੂੰ ਰੁਸ਼ਨਾਇਆ।

—o—

# ਡਾ. ਰੌਸ਼ਨ ਲਾਲ ਅਹੂਜਾ

ਅਜ ਕੱਲ ਦੀ ਸਾਹਿਤਕਾਰੀ, ਲਗਭਗ ਸਾਰੀ ਦੀ ਸਾਰੀ ਹੀ, ਪੱਛਮੀ ਵਿਚਾਰਾਂ ਦੀ ਅਨੁਸਾਰੀ ਹੈ। ਚਾਹੇ ਸਾਹਿਤ ਦਾ ਵਿਸ਼ਾਵਸਤੂ ਲੈ ਲਓ ਚਾਹੇ ਰੂਪਕ ਪੱਖ, ਪੱਛਮੀ ਪ੍ਰਭਾਵ ਇਤਨਾ ਘਨੇਰਾ ਹੈ ਕਿ ਉਥੋਂ ਦੇ ਵਿਦਵਾਨ ਆਲੋਚਕਾਂ ਦੇ ਥਾਪੇ ਮਾਪਦੰਡ ਹੀ ਸਾਡੇ ਉਤੇ ਛਾਏ ਹੋਏ ਹਨ। ਇਸ ਦਾ ਕਾਰਣ ਪੱਛਮ ਦੀ ਨਵੀਨਤਮ ਵਿਗਿਆਨਕ ਖੋਜ ਅਤੇ ਜੀਵਨ ਪ੍ਰਤੀ ਪ੍ਰਗਤੀਵਾਦੀ ਦ੍ਰਿਸ਼ਟੀਕੋਣ ਹੈ, ਆਖਰ ਫਿਰ ਅਗਵਾਈ ਉਹੋ ਕਰ ਸਕਦਾ ਹੈ ਜੋ ਅੱਗੇ ਅੱਗੇ ਜਾ ਰਿਹਾ ਹੋਵੇ। ਇਜੇਹੀ ਇਤਿਹਾਸਕ ਹਾਲਤ ਵਿਚ ਜ਼ਰੂਰੀ ਸੀ ਕਿ ਅਸੀਂ ਸਾਹਿਤਕਾਰੀ ਦੇ ਮਾਰਗ ਤੇ ਚਲਣ ਸਮੇਂ ਸਾਹਿਤ ਦੇ ਨਵੀਨਤਮ ਸਿਧਾਂਤਾਂ ਤੋਂ ਪੂਰਨ ਭਾਂਤ ਜਾਣੂ ਹੋਈਏ। ਡਾ. ਰੌਸ਼ਨ ਲਾਲ ਅਹੂਜਾ ਦੀ ਵਡਿਆਈ ਇਸ ਵਿਚ ਹੈ ਕਿ ਉਨ੍ਹਾਂ ਪੱਛਮੀ ਆਲੋਚਨਾ ਦੀ ਪਰੰਪਰਾ ਤੇ ਉਨ੍ਹਾਂ ਦੇ ਸ਼ਿਰੋਮਣੀ ਸਾਹਿਤ-ਸਿਧਾਂਤਾਂ ਤੋਂ ਜਾਣੂ ਕਰਾ ਕੇ ਸਾਡੀ ਅਗਵਾਈ ਕੀਤੀ ਹੈ। ਜਿਤਨੀ ਸ਼ਰੇਸਟਤਾ ਨਾਲ ਉਨ੍ਹਾਂ ਆਪਣੇ 'ਸਾਹਿਤ ਸ਼ਾਸਤਰ' ਵਿਚ ਪੂਰਬੀ ਤੇ ਪੱਛਮੀ ਸਾਹਿਤ-ਸਿਧਾਂਤਾਂ ਦਾ ਰਲਵਾਂ-ਮਿਲਵਾਂ ਚਰਚਾ ਕੀਤਾ ਹੈ, ਉਜੇਹਾ ਕਿਸੇ ਹੋਰ ਨਹੀਂ ਕੀਤਾ। ਪ੍ਰਮੁੱਖ ਪੱਛਮੀ ਆਲੋਚਕਾਂ ਦੇ ਵਿਚਾਰਾਂ ਤੋਂ ਜਾਣੂ ਕਰਾਉਣ ਲਈ ਤਾਂ ਉਨ੍ਹਾਂ ਕੁਝ ਕੁ ਵਿਸ਼ੇਸ਼ ਲਿਖਤਾਂ ਨੂੰ ਸਿੱਧਾ ਅਨੁਵਾਦ ਕੇ ਵੀ ਸਾਡੀ ਲੌੜ ਪੂਰੀ ਹੈ। ਆਪ ਦੀ ਲਿਖਤ ਗੰਭੀਰ ਸੰਘਣੀ, ਨਿਕੇੜਵੀਂ ਤੇ ਨਿਰਣਾ-ਕਾਰੀ ਹੋਣ ਕਾਰਣ ਸਾਹਿਤਕ ਸੋਝੀ ਦੇਣ ਵਾਲੀ ਹੈ ਤੇ ਏਸ ਪੱਖੋਂ ਇਹ ਕੰਮ ਥੋੜਾ ਹੋਣ ਦੇ ਬਾਵਜੂਦ ਬਹੁਤੀ ਵਡਿਆਈ ਦਾ ਧਾਰਨੀ ਹੈ।

ਆਪ ਦਾ ਜਨਮ ਪਿੰਡ ਟਿੱਬੀ ਕੈਸਰਾਣੀ ਤਸੀਲ ਤੌਂਸਾ, ਜ਼ਿਲਾ ਡੇਰਾ ਗ਼ਾਜ਼ੀ ਖਾਂ ਵਿਚ ਸ੍ਰੀ ਤੁਲਾਰਾਮ ਜੀ ਦੇ ਘਰ ੯ ਨਵੰਬਰ ੧੯੦੪ ਈ. ਨੂੰ ਹੋਇਆ। ਆਪ ਜੀ ਦੇ ਪਿਤਾ ਦਾ ਕੰਮ ਜ਼ਿਮੀਦਾਰੇ ਦਾ ਸੀ ਤੇ ਇਨ੍ਹਾਂ ਨੇ ਹੀ ਜ਼ਿਮੀਨ ਦੇ ਕੇ ਪਿੰਡ ਸਕੂਲ ਬਣਵਾ-ਇਆ ਸੀ। ਪਿੰਡੋਂ ਪ੍ਰਾਇਮਰੀ ਪਾਸ ਕਰਕੇ ਜ਼ਿਲਾ ਮੁਜ਼ੱਫਰਗੜ੍ਹ ਦੀ ਤਸੀਲ ਲਹੀਆ ਦੇ ਸਕੂਲ ਤੋਂ ੧੯੨੨ ਈ. ਵਿਚ ਦਸਵੀਂ ਕੀਤੀ ਅਤੇ ਡੀ. ਏ. ਵੀ ਕਾਲਜ ਲਾਹੌਰ ਤੋਂ ੧੯੨੬ ਵਿਚ ਬੀ. ਏ. ਤੇ ਬੀ. ਟੀ. ਦਾ ਕੋਰਸ ਕੀਤਾ। ਕੁਝ ਅਰਸੇ ਲਈ ਇਥੇ ਹੀ ਸਨਾਤਨ ਧਰਮ ਸਕੂਲ ਵਿਚ ਅਧਿਆਪਕ ਲਗ ਗਏ ਪਰ ਪੜ੍ਹਾਈ ਦਾ ਚਾਉ ਉਵੇਂ ਜਿਵੇਂ ਸੀ, ੧੯੩੧ ਈ. ਵਿਚ ਗੌਰਮੈਂਟ ਕਾਲਜ ਲਾਹੌਰ ਤੋਂ ਅੰਗਰੇਜ਼ੀ ਐਮ. ਏ. ਕਰ ਲਈ।

ਪਰ ੧੯੩੬ ਤਕ ਆਪ ਸਨਾਤਨ ਸਕੂਲ ਲਾਹੌਰ ਵਿਚ ਹੀ ਪੜ੍ਹਾਉਣ ਦੀ ਸੇਵਾ ਕਰਦੇ ਰਹੇ। ਫਿਰ ਇਨ੍ਹਾਂ ਦੇ ਇਲਾਕੇ ਵਲ ਹੀ ਡੇਰਾ ਇਸਮਾਇਲ ਖ਼ਾਂ ਵਿਚ 'ਵੈਦਿਕ ਭ੍ਰਾਤਰੀ ਕਾਲਜ' ਜਾਰੀ ਹੋਇਆ ਤਾਂ ਅਕਤੂਬਰ ੧੯੨੬ ਵਿਚ ਉਥੇ ਅੰਗਰੇਜ਼ੀ ਦੇ ਲੈਕਚਰਾਰ ਲਗਕੇ ਚਲੇ ਗਏ ਅਤੇ ਮਾਰਚ ੧੯੪੪ ਤਕ ਉਥੇ ਰਹੇ। ਅਪਰੈਲ ੧੯੪੪ ਵਿਚ ਆਪ ਅੰਗਰੇਜ਼ੀ ਵਿਭਾਗ ਦੇ ਮੁਖੀ ਬਣਕੇ ਡੀ. ਏ. ਵੀ. ਕਾਲਜ ਹੁਸ਼ਿਆਰਪੁਰ ਆ ਗਏ ਜਿਥੇ ਕਿ ੧੯੪੬ ਤਕ ਰਹੇ। ਅਪ੍ਰੈਲ ੧੯੪੬ ਵਿਚ ਖਾਲਸਾ ਕਾਲਜ ਅੰਮ੍ਰਿਤਸਰ, ਅਸਿਸਟੈਂਟ ਪ੍ਰੋਫੈਸਰ ਆ ਲਗੇ ਤੇ ੧੯੫੩ ਵਿਚ ਅੰਗਰੇਜ਼ੀ ਵਿਭਾਗ ਦੇ ਮੁਖੀ ਨੀਅਤ ਹੋਏ ਜਿਸ ਪਦਵੀ ਤੋਂ ਆਪ ਅਗਸਤ ੧੯੫੬ ਵਿਚ ਰਿਟਾਇਰ ਹੋਏ। ਇਥੇ ਰਹਿੰਦਿਆਂ ਹੀ ਆਪ ਨੇ ੧੯੫੨ ਵਿਚ 'ਪੰਜਾਬ ਦੀ ਵਿਦਿਆ ਪ੍ਰਣਾਲੀ' ਤੇ ਖੋਜ-ਪ੍ਰਬੰਧ ਲਿਖਕੇ ਪੰਜਾਬ ਯੂਨੀਵਰਸਿਟੀ ਤੋਂ ਪੀ-ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਸਤੰਬਰ ੧੯੫੬ ਤੋਂ, ਮਈ ੧੯੬੪ ਤਕ ਸੋਹਨ ਲਾਲ ਟਰੇਨਿੰਗ ਕਾਲਜ ਅੰਬਾਲਾ ਦੀ ਪ੍ਰਿੰਸੀਪਲੀ ਨਿਭਾਈ ਤੇ ਫਿਰ ਕੁਰਖੇਤਰ ਯੂਨੀਵਰਸਿਟੀ ਵਿਚ ਐਜੂਕੇਸ਼ਨ ਡਿਪਾਰਟਮੈਂਟ ਦੇ ਇਨਚਾਰਜ ਰਹੇ।

ਡਾਕਟਰ ਸਾਹਿਬ ਇਕ ਗੰਭੀਰ ਤੇ ਮਧੁਰ ਸ਼ਖਸ਼ੀਅਤ ਦੇ ਮਾਲਕ ਸਨ, ਆਪਨੇ ੩੦ ਸਾਲ ਲਗਾਤਾਰ ਵਿਦਿਆ-ਦਾਨ ਦੇ ਕੇ ਕਿਤਨੀਆਂ ਹੀ ਸੁਘੜ ਵਿਅਕਤੀਆਂ ਦੀ ਜੀਵਨ-ਉਸਾਰੀ ਕੀਤੀ। ਆਪ ਖਾਮੋਸ਼ ਰਹਿਕੇ ਪੂਰੀ ਲਗਨ ਤੇ ਮੇਹਨਤ ਨਾਲ ਕੰਮ ਕਰਨ ਵਿਚ ਵਿਸ਼ਵਾਸ ਰਖਦੇ ਸਨ, ਇਸੇ ਮੇਹਨਤ ਤੇ ਦਿਆਨਤਦਾਰੀ ਦਾ ਸਿਟਾ ਆਪ ਦਾ ਜੀਵਨ ਵਿਕਾਸ ਹੈ। ਲਿਖਣ ਦਾ ਸ਼ੌਕ ਆਪਨੂੰ ਵਿਦਿਆਰਥੀ ਜੀਵਨ ਤੋਂ ਹੀ ਸੀ, ਪਹਿਲੇ ਪਹਿਲ ਬੀ. ਟੀ. ਕਰਨ ਸਮੇਂ ਆਪ ਨੇ ਅੰਗਰੇਜ਼ੀ ਵਿਚ ਕਵਿਤਾ ਲਿਖਣੀ ਅਰੰਭੀ ਜੋ ਕਾਲਜ ਦੇ ਮੈਗਜ਼ੀਨ ਵਿਚ ਛਪਦੀ ਰਹੀ। ਫਿਰ ਲੰਡਨ ਦੇ ਕਿਸੇ ਰਸਾਲੇ ਨੂੰ ਆਪਣਾ ਗੀਤ ਘੱਲਿਆ, ਜਿਸ ਤੇ ਸਤਿਕਾਰ-ਪੱਤਰ ਮਿਲਿਆ। ਜਦੋਂ ਡੇਰਾ ਇਸਮਾਇਲ ਖ਼ਾਂ ਚਲੇ ਗਏ ਤਾਂ ਉਥੇ ਕਾਲਜ ਦੇ ਮਾਸਕ ਪੱਤ੍ਰ 'ਸਿੰਧੂ' ਦੀ ਐਡੀਟਰੀ ਕੀਤੀ। ਇਸੇ ਸਮੇਂ ਆਪ ਕਦੀ ਕਦਾਈਂ ਉਰਦੂ ਰਸਾਲਿਆਂ ਲਈ ਕਹਾਣੀਆਂ ਵੀ ਲਿਖਿਆ ਕਰਦੇ ਸਨ। ੧੯੫੦ ਵਿਚ ਜਦੋਂ ਖਾਲਸਾ ਕਾਲਜ ਅੰਮ੍ਰਿਤਸਰ ਆ ਕੇ ਗਿਆਨੀ ਪਾਸ ਕੀਤੀ ਤਾਂ ਉਸ ਸਮੇਂ ਆਪਦੀ ਪੰਜਾਬੀ ਲਿਖਣ ਵਲ ਰੁਚੀ ਜਾਗੀ। ਆਪ ਦੀ ਭੈਣ ਨੇ ੪੭ ਦੇ ਫਸਾਦਾਂ ਸਮੇਂ ਦੀ ਬਹਾਵਲ ਪੁਰ ਦੀ ਇਕ ਦੁਰਘਟਨਾ ਸੁਣਾਈ ਕਿ ਕਿਵੇਂ ਇਕ ਲੜਕੀ ਦੇ ਪਿਤਾ ਨੂੰ ਕਤਲ ਕਰਕੇ ਉਸਨੂੰ ਜ਼ਬਰਦਸਤੀ ਮੁਸਲਮਾਨ ਨਾਲ ਵਿਆਹਿਆ ਗਿਆ। ਇਸੇ ਦੇ ਅਧਾਰ ਤੇ ਆਪ ਨੇ ਸਭ ਤੋਂ ਪਹਿਲੇ 'ਬਲਵੰਤ ਕੌਰ' ਅਤੇ 'ਅਬਲਾ' ਦੋ ਇਕਾਂਗੀ ਲਿਖਕੇ ਖਾਲਸਾ ਕਾਲਜ ਦੇ ਰਸਾਲੇ 'ਦਰਬਾਰ' ਵਿਚ ਛਪਵਾਏ। ਇਹ ਪੰਜਾਬੀ ਵਿਚ ਲਿਖਣ ਦਾ ਅਰੰਭ ਸੀ।

ਫਿਰ ਜਦੋਂ ੧੯੫੦ ਵਿਚ ਮਹਿਕਮਾ ਪੰਜਾਬੀ ਪਟਿਆਲਾ ਨੇ 'ਪੰਜਾਬੀ ਦੁਨੀਆਂ' ਨਾਂ ਦਾ ਰਸਾਲਾ ਜਾਰੀ ਕੀਤਾ ਤੇ ਸਾਲ ਕੁ ਪਿਛੋਂ ਜਦੋਂ ਇਸਨੂੰ ਨਿਰੋਲ ਆਲੋਚਨਾਤਕਮ

ਬਣਾਉਣਾ ਨਿਸ਼ਚਤ ਕੀਤਾ ਤਾਂ ਖੋਜ ਤੇ ਪੜਚੋਲ ਦੇ ਵਿਸ਼ੇਸ਼ ਲੇਖਾਂ ਦੀ ਲੋੜ ਪਈ। ਇਸ ਸਮੇਂ ਜੋ ਵੀ ਇਸ ਪਾਸੇ ਲਿਖਣ ਵਾਲਾ ਸੀ, ਉਸਦੀ ਸੇਵਾ ਲੈਣ ਦਾ ਪੂਰਾ ਜਤਨ ਕੀਤਾ ਗਿਆ। ਚੂੰਕਿ 'ਪੰਜਾਬੀ ਦੁਨੀਆ' ਦੇ ਸੰਪਾਦਨ ਦੀ ਸੇਵਾ ੧੯੫੦ ਤੋਂ ੧੯੬੦ ਤਕ ਮੈਨੂੰ ਨਿਭਾਉਣ ਦਾ ਮੌਕਾ ਮਿਲਿਆ, ਮੈਂ ਕਹਿ ਸਕਦਾ ਹਾਂ, ਇਸ ਸਮੇਂ ਆਪ ਦੀ ਮਿਲਵਰਤਨ ਨੇ ਰਸਾਲੇ ਦੇ ਪੱਧਰ ਨੂੰ ਉਚੇਰਾ ਕਰਨ ਵਿਚ ਢੇਰ ਹਿਸਾ ਪਾਇਆ। ਮੈਨੂੰ ਇਹ ਕਹਿਣ ਦਾ ਵੀ ਮਾਣ ਹਾਸਲ ਹੈ ਕਿ 'ਪੰਜਾਬੀ ਦੁਨੀਆਂ' ਨੇ ਪੰਜਾਬੀ ਜਗਤ ਨੂੰ ਡਾਕਟਰ ਅਹੂਜਾ ਜੇਹਾ ਵਿਦਵਾਨ ਸਮਾਲੋਚਕ ਦਿਤਾ।

ਚੂੰਕਿ ਇਸ ਸਮੇਂ ਆਪ ਨਵਾਂ ਨਵਾਂ ਹੀ ਪੰਜਾਬੀ ਲਿਖਣ ਸਿਖੇ ਸਨ, ਇਸ ਪਾਸੇ ਪਹਿਲਾ ਅਭਿਆਸ ਵੀ ਕੋਈ ਨਹੀਂ ਸੀ। ਵਿਚਾਰਾਂ ਦਾ ਅਖੁਟ ਭੰਡਾਰਾ ਆਪ ਪਾਸ ਸੀ, ਢੇਰ ਤੋਂ ਅੰਗਰੇਜ਼ੀ ਸਾਹਿਤ ਨਾਲ ਸੰਬੰਧਤ ਸਨ ਤੇ ਉਚੀਆਂ ਕਲਾਸਾਂ ਨੂੰ ਪੜ੍ਹਾਉਣ ਦੀ ਸੇਵਾ ਨਿਭਾ ਰਹੇ ਸਨ, ਇਸ ਕਰਕੇ ਹੌਲੀ ਹੌਲੀ ਨਿਰੰਤਰ ਅਭਿਆਸ ਰਾਹੀਂ ਆਪ ਨੇ ਲਿਖਣ ਦੀਆਂ ਪਹਿਲੀਆਂ ਕਠਿਨਾਈਆਂ ਤੇ ਵੀ ਛੇਤੀ ਕਾਬੂ ਪਾ ਲਿਆ ਤੇ ਪ੍ਰਮੁਖ ਆਲੋਚਕ ਹੋ ਨਿਤਰੇ।

ਇਸ ਸਮੇਂ ਆਪ ਦੀ ਕਲਮ ਦੇ ਤਿੰਨ ਮੁਖ ਖੇਤਰ ਸਨ :

ਆਲੋਚਨਾਤਮਕ ਲੇਖ, ਵਿਦਿਅਕ ਵਿਸ਼ਿਆਂ ਬਾਰੇ ਲਿਖਤਾਂ ਅਤੇ ਨਾਟਕਕਾਰੀ। ਪੰਜਾਬੀ ਵਿਚ ਆਪ ਦੀ ਵਧੇਰੇ ਪ੍ਰਸਿਧੀ ਇਕ ਪ੍ਰਬੀਨ ਆਲੋਚਕ ਹੋਣ ਨਾਤੇ ਹੈ। ਆਪ ਦੀ ਰਚਨਾ-ਸੂਚੀ ਇਸ ਪ੍ਰਕਾਰ ਹੈ :—

ਸਾਹਿਤ ਸ਼ਾਸਤ੍ਰ, ਆਲੋਚਨਾ ਦੇ ਸਿਧਾਂਤ, ਪੱਛਮੀ ਆਲੋਚਨਾ ਦੀ ਪਰੰਪਰਾ, ਸਾਹਿਤ ਦੇ ਮੁਖ ਰੂਪ (ਪ੍ਰੋ. ਗੁਰਦਿਆਲ ਸਿੰਘ ਫੁਲ ਨਾਲ), ਆਧੁਨਿਕ ਪੰਜਾਬੀ ਦੁਖਾਂਤ, ਸੱਸੀ ਹਾਸ਼ਮ (ਪ੍ਰੋ. ਦੀਵਾਨ ਸਿੰਘ ਰਲਕੇ), ਸੋਹਣੀ ਫਜ਼ਲਸ਼ਾਹ (ਪ੍ਰੋ. ਦੀਵਾਨ ਸਿੰਘ ਰਲਕੇ) ਕਾਲਿੰਗਾ ਦਾ ਦੁਖਾਂਤ (ਪੂਰਾ ਨਾਟਕ), ਸਹਿਯੋਗ, ਹੜਤਾਲ, ਤਲਾਕ, ਭੂਮੀ ਅੰਦੋਲਨ, ਪਰਿਵਰਤਨ (ਇਕਾਂਗੀ ਸੰਗ੍ਰਹਿ), ਵਿਕਾਸ, ਗਾਂਧੀ ਨਾਟਕ, ਨਵੇਂ ਘੋਲ, ਨੌਂ ਚੋਣਵੇਂ ਏਕਾਂਗੀ, ਬਹਾਦਰੀ ਦੇ ਅਫਸਾਨੇ (ਇਤਿਹਾਸਕ ਕਹਾਣੀਆਂ), ਦੀ ਏਮਜ਼ ਐਂਡ ਬੇਸਿਜ਼ ਆਫ਼ ਐਜੂਕੇਸ਼ਨ, ਟੀਚਿੰਗ ਆਫ ਇੰਗਲਿਸ਼ ਐਜ਼ ਏ ਫਾਰੇਨ ਲੈਂਗੁਏਜ਼ ਫਾਰ ਸਕਾਊਟਿੰਗ ਐਜੂਕੇਸ਼ਨ, ਦੀ ਥਿਊਰੀ ਆਫ ਐਨਸ਼ਿਐਂਟ ਡਰਾਮਾ, ਸੋਵੀਅਤ ਕਲਚਰ ਐਂਡ ਲਿਟਰੇਚਰ, ਸਟੋਰੀ ਆਫ ਮ. ਰਣਜੀਤ ਸਿੰਘ, ਇਨਡਿਜੇਨਸ ਐਜੂਕੇਸ਼ਨ ਇਨ ਦੀ ਪੰਜਾਬ, ਵਿਦ ਦੀ ਸਪੈਸ਼ਲ ਰੈਫਰੈਂਸ ਟੂ ਦੀ ਸਿਖ ਟਾਇਮਜ਼ (ਥੀਸਿਸ) ਆਦਿ।

ਜੇਹਾ ਕਿ ਅਸੀਂ ਕਹਿ ਚੁਕੇ ਹਾਂ ਕਿ ਡਾਕਟਰ ਸਾਹਿਬ ਦੀ ਵਿਸ਼ੇਸ਼ ਦੇਣ ਆਲੋਚਨਾਤਮਕ ਰਚਨਾ ਹੈ। ਏਸ ਖੇਤਰ ਵਿਚ 'ਸਾਹਿਤ ਸ਼ਾਸਤਰ' ਆਪ ਦੀ ਪ੍ਰਮੁਖ ਕਿਰਤ ਹੈ ਜਿਸ ਵਿਚ ਵਿਦਵਾਨ ਆਲੋਚਕ ਨੇ ਸਾਹਿਤ ਦੀ ਪ੍ਰਕ੍ਰਿਤੀ ਤੇ ਧਰਮ ਬਾਰੇ ਗੰਭੀਰ ਵਿਚਾਰ

ਆਰਨਲਡ, ਸ਼ੈਲੇ, ਕੀਟਸ, ਹੈਜ਼ਲਿਟ ਟੀ. ਐਸ. ਇਲੀਅਟ, ਤੇ ਕ੍ਰਿਸਟਾਫਰ ਕਾਡਵੈੱਲ- ਆਦਿ ਦਸ ਵਿਚਾਰਵਾਨਾਂ ਦੇ ਵੱਖ ਵੱਖ ਵਿਸ਼ਿਆਂ ਤੇ ਦਸ ਲੇਖ ਤੇ ਕੁਝ ਕੁ ਟੂਕਾਂ ਟੋਟਕੇ ਅਨੁ- ਵਾਦ ਕਰਕੇ ਦਿਤੇ ਹਨ। ਇਨ੍ਹਾਂ ਲੇਖਾਂ ਤੋਂ ਉਨ੍ਹਾਂ ਦਾ ਸਿਧਾਂਤਕ ਦ੍ਰਿਸ਼ਟੀਕੋਣ ਸਪਸ਼ਟ ਹੁੰਦਾ ਹੈ ਜਿਨ੍ਹਾਂ ਨੇ ਪੱਛਮੀ ਸਾਹਿਤ ਦੀ ਰੂਪ ਰੇਖਾ ਉਲੀਕਣ ਵਿਚ ਭਰਪੂਰ ਹਿਸਾ ਪਾਇਆ। ਇਸ ਚੋਣ ਤੇ ਅ_ਵਾਦ ਵਿਚ ਵੀ ਬੜੀ ਨਿਪੁਣਤਾ ਤੋਂ ਕੰਮ ਲਿਆ ਗਿਆ ਹੈ।

ਇਸ ਆਲੋਚਨਾਤਮਕ ਸਾਹਿਤ ਤੋਂ ਇਲਾਵਾ ਡਾਕਟਰ ਸਾਹਿਬ ਨੇ ਪੰਜਾਬੀ ਨਾਟਕ ਰਚਨਾ ਵਿਚ ਵੀ ਕਾਫੀ ਦਿਲਚਸਪੀ ਦਿਖਾਈ ਹੈ। ਆਪ ਦੇ ਨਾਟਕ ਜੀਵਨ ਦੇ ਅਨੇਕਾਂ ਨਵੇਂ ਪੱਖ ਦਰਸਾਉਣ ਵਾਲੇ ਹਨ ਤੇ ਇਨ੍ਹਾਂ ਵਿਚੋਂ ਕਈ ਇਨਾਮ ਸਨਮਾਨ ਵੀ ਪਾ ਚੁਕੇ ਹਨ, ਜਿਵੇਂ ਕਿ ੧੯੫੨ ਵਿਚ 'ਕਾਲਿੰਗਾ ਦਾ ਦੁਖਾਂਤ' ਨਾਟਕ ਪੰਜਾਬੀ ਵਿਭਾਗ ਵਲੋਂ ਇਨਾਮਿਆ ਗਿਆ ਸੀ। ਪਰੰਤੂ ਡਾਕਟਰ ਸਾਹਿਬ ਦੀ ਵਿਸ਼ੇਸ਼ ਵਡਿਆਈ ਆਲੋ- ਚਨਾਤਮਕ ਕਿਰਤਾਂ ਕਾਰਣ ਹੈ, ਉਹ ਪੱਛਮੀ ਆਲੋਚਨਾ ਦੇ ਰਾਜਦੂਤ ਸਨ ਤੇ ਉਨ੍ਹਾਂ ਪੰਜਾਬੀ ਪਾਠਕਾਂ ਦਾ ਉਥੋਂ ਦੇ ਸਾਹਿਤ-ਸਿਧਾਂਤਾਂ ਨਾਲ ਬੌਧਿਕ ਸਬੰਧ ਜੋੜ ਕੇ ਸਲਾਹੁਣ ਯੋਗ ਲੋੜੀਂਦੜਾ ਕਾਰਜ ਕੀਤਾ ਹੈ।

—0—

# ਪ੍ਰਿੰ. ਸੰਤ ਸਿੰਘ ਸੇਖੋਂ

ਪੱਛਮੀ ਵਿਚਾਰਾਂ ਵਿਚ ਡਾਰਵਨ, ਫ੍ਰਾਇਡ ਤੇ ਮਾਰਕਸ ਦੇ ਨਿਰਣਿਆਂ ਨਾਲ ਜੋ ਬੁਨਿਆਦੀ ਪਰਿਵਰਤਨ ਹੋਇਆ, ਉਸ ਦੇ ਪ੍ਰਭਾਵ ਵਜੋਂ ਸਾਹਿਤਕ ਖੇਤਰ ਵਿਚ ਯਥਾਰਥ-ਵਾਦ ਤੇ ਪ੍ਰਗਤੀਵਾਦ ਦੀ ਲਹਿਰ ਚਲੀ। ਏਸ ਕੌਮਾਂਤਰੀ ਵਿਚਾਰਧਾਰਾ ਨਾਲ ਪੰਜਾਬੀ ਸਾਹਿਤ ਨੂੰ ਜੋੜਨ ਤੇ ਚੇਤਨ ਤੌਰ ਤੇ ਸਾਹਿਤਕਾਰਾਂ ਨੂੰ ਇਸ ਪਾਸੇ ਲਾਉਣ ਦਾ ਸੇਹਰਾ ਪ੍ਰਿੰ. ਸੰਤ ਸਿੰਘ ਸੇਖੋਂ ਦੇ ਸਿਰ ਹੈ। ਦੂਜੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਜੇ ਸਮਾਜਵਾਦ ਨਵੇਂ ਅੱਗਰਗਾਮੀ ਸਮੇਂ ਦੀ ਅਵਾਜ਼ ਹੈ ਤੇ ਇਸੇ ਦਾ ਸਾਹਿਤਕ ਦਰਸ਼ਨ ਪ੍ਰਗਤੀਵਾਦ ਹੈ ਤਾਂ ਪੰਜਾਬੀ ਵਿਚ ਪ੍ਰਗਤੀਵਾਦ ਦਾ ਝੰਡਾ ਲੈ ਕੇ ਅਗੇ ਅੱਗੇ ਤੁਰਨ ਵਾਲਾ ਪ੍ਰਿੰ. ਸੇਖੋਂ ਹੈ। ਏਸ ਪਾਸੇ ਚਲਣ ਲਈ ਜ਼ਰੂਰੀ ਹੈ ਕਿ ਪੁਰਾਣੀ ਵਿਚਾਰਧਾਰਾ ਤੇ ਸਮੇਂ ਦੀਆਂ ਸ਼ਕਤੀਆਂ ਨਾਲ ਟੱਕਰ ਲਈ ਜਾਵੇ, ਇਸ ਤੋਂ ਬਿਨਾ ਗੁਜ਼ਾਰਾ ਨਹੀਂ। ਪ੍ਰਿੰ. ਸੰਤ ਸਿੰਘ ਜੇਹੇ ਬੁਧੀਮਾਨ ਲੇਖਕ ਨੇ ਇਸ ਪਾਸੇ ਨਿਰਭੈ ਤੇ ਸਾਵਧਾਨ ਹੋ ਕੇ ਕਦਮ ਵਧਾਇਆ ਹੈ। ਜੇਕਰ ਇਕ ਮਹਾਨ ਆਲੋਚਕ ਹੋਣ ਦੇ ਨਾਤੇ ਉਸ ਨੇ ਇਨ੍ਹਾਂ ਨਵੀਆਂ ਕੀਮਤਾਂ ਦੀ ਵਿਆਖਿਆ ਕੀਤੀ ਤੇ ਸਾਡੇ ਪੁਰਾਣੇ ਨਵੇਂ ਸਾਹਿਤ ਦਾ ਮੁਲੰਕਨ ਕੀਤਾ ਹੈ ਤਾਂ ਇਕ ਕਰਤਾਰੀ ਲੇਖਕ ਹੋਣ ਦੇ ਨਾਤੇ ਨਾਟਕ ਤੇ ਗਲਪ ਸਾਹਿਤ ਵਿਚ ਬੌਧਿਕ ਰੰਗ ਦੀਆਂ ਗੌਰਵਮਈ ਰਚਨਾ ਦੇ ਕੇ ਨਵੇਂ ਪੂਰਨੇ ਵੀ ਪਾਏ ਹਨ। ਸੋ ਸੇਖੋਂ ਦੀ ਵਡਿਆਈ ਆਧੁਨਿਕ ਸਮਾਲੋਚਨਾ ਤੇ ਆਧੁਨਿਕ ਸਾਹਿਤਕਾਰੀ ਦਾ ਮੋਢੀ ਸੰਚਾਲਕ ਹੋਣ ਕਾਰਣ ਇਕ ਮੰਨੀ-ਪ੍ਰਮੰਨੀ ਸਚਿਆਈ ਹੈ। ਉਸ ਨੇ ਜੋ ਕੁਝ ਵੀ ਲਿਖਿਆ, ਉਸ ਨਾਲ ਸਾਡੇ ਸਾਹਿਤ ਵਿਚ ਆਧੁ-ਨਿਕਤਾ ਦੇ ਲੱਛਣ ਪ੍ਰਤੱਖ ਤੌਰ ਤੇ ਰੂਪਮਾਨ ਹੋਏ ਹਨ। ਸ਼ਾਇਦ ਆਧੁਨਿਕਤਾ ਦਾ ਗੁਣ ਤਾਂ ਹੋਰਾਂ ਸਾਹਿਤਕਾਰਾਂ ਵਿਚ ਵੀ ਹੋਵੇ ਪਰ ਆਲੋਚਨਾ ਦੇ ਖੇਤਰ ਵਿਚ ਉਸ ਦੇ ਵਿਗਿਆਨਕ ਦ੍ਰਿਸ਼ਟੀਕੋਣ ਨੇ ਸਚਮੁਚ ਨਵੇਂ ਰਾਹ ਦਿਖਾਏ ਹਨ।

ਆਪ ਦਾ ਜਨਮ ਸ. ਹੁਕਮ ਸਿੰਘ ਦੇ ਘਰ ੩੦ ਮਈ ੧੯੦੮ ਈ. ਨੂੰ, ਚੱਕ ਨੰ. ੭੦ ਜ਼ਿਲਾ ਲਾਇਲਪੁਰ ਵਿਚ ਹੋਇਆ। ਪਹਿਲਾ ਪਿੰਡ ਦਾਖਾ ਜ਼ਿਲਾ ਲੁਧਿਆਣਾ ਸੀ ਤੇ ਆਪ ਦੇ ਪਿਤਾ ਬਾਰ ਦੀ ਵਸੋਂ ਸਮੇਂ ਲਾਇਲਪੁਰ ਚਲੇ ਗਏ ਸਨ। ਚੱਕ ਨੰ. ੪੧ ਤੋਂ, ੧੯੨੪ ਵਿਚ ਦਸਵੀਂ ਪਾਸ ਕੀਤੀ। ੧੯੨੬ ਵਿਚ ਮਿਸ਼ਨ ਕਾਲਜ ਲਾਹੌਰ ਤੋਂ ਐਫ. ਐਸ. ਸੀ. ਤੇ ੧੯੨੮ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ. ਏ. ਕੀਤਾ। ੧੯੩੦

ਆਚਰਣ ਨੂੰ ਮੁਖ ਰਖਕੇ, ਪਰਖ ਪੜਤਾਲ ਕੀਤੀ ਹੈ । ਇਹ ਵਿਸ਼ਲੇਸ਼ਨ ਬੜਾ ਹੀ ਡੂੰਘਾ, ਮੌਲਿਕ ਵਿਚਾਰ-ਪੂਰਣ ਤੇ ਬੌਧਿਕ ਪ੍ਰਕਾਸ਼ ਪਾਉਣ ਵਾਲਾ ਹੈ ।

ਮਿਸਾਲ ਲਈ ਉਹ ਪਿਛਲੇਰੇ ਮੁਗਲ ਕਾਲ ਚੀ ਮੁਸਲਮਾਨੀ ਕਵਿਤਾ ਦੇ ਅਧੋਗਤੀ ਵਲ ਜਾਣ ਦੇ ਕਾਰਣ ਦਸਦਾ ਕਹਿੰਦਾ ਹੈ :—

'ਮੁਗਲ ਸਾਮਰਾਜ ਵਿਰੁਧ ਪੰਜਾਬ ਦਾ ਆਤਮਕ ਯੁੱਧ ਹੁਣ ਸੰਸਾਰਕ ਵਿਚ ਬਦਲ ਰਿਹਾ ਹੈ, ਇਸ ਲਈ ਇਸ ਸਮੇਂ ਵਿਚ ਕਵਿਤਾ ਦਾ ਵਿਸ਼ੈ ਤੇ ਰੁਚੀ ਵੀ ਬਦਲ ਰਹੇ ਹਨ। ਅਲੀ ਹੈਦਰ ਤ ਬੁਲ੍ਹੇਸ਼ਾਹ ਜਿਹੇ ਹਾਲੀ ਵੀ ਧਾਰਮਕ ਰੁਚੀ ਦੀ ਕਵਿਤਾ ਲਿਖ ਰਹੇ ਹਨ ਪਰ ਇਸ ਵਿਚ ਮੁਗ਼ਲ ਤੇ ਇਸ ਨਾਲ ਸਬੰਧਤ ਮੁਸਲਮਾਨ ਸੰਸਾਰ ਦੀ ਅਧੋਗਤੀ ਕੇਵਲ ਸੰਸਾਰਕ ਨਹੀਂ, ਆਤਮਕ ਵੀ ਹੈ । ਇਨ੍ਹਾਂ ਪਿਛਲੇ ਮੁਸਲਮਾਨ ਸੂਫੀਆਂ ਵਿਚ ਨ ਉਹ ਵਿਦਵਤਾ ਹੈ, ਜੋ ਸ਼ੇਖ ਫਰੀਦ ਦੇ ਹਿਸੇ ਆਈ ਸੀ ਤੇ ਨਾ ਹੀ ਉਹ ਆਤਮਕ ਉਚਤਾ: ਉਂਜ ਤਾਂ ਜਿਉਂ ਜਿਉਂ ਮੁਗਲ ਸਾਮਰਾਜ ਪੁਰਾਣਾ ਹੁੰਦਾ ਗਿਆ ਸੀ, ਭਾਰਤ ਦੇ ਮੁਸਲਮਾਨਾਂ ਤੇ ਹਾਕਮ ਸ਼ਰੇਣੀਆਂ ਵਿਚ ਵਿਦਿਆ, ਸਾਹਿਤ ਅਤੇ ਹੋਰ ਬੌਧਿਕ ਕਿਰਤਾਂ ਦੀ ਘਾਟ ਵਧ ਰਹੀ ਸੀ ਪਰ ਪੰਜਾਬ ਦੀ ਹਾਕਮ ਸ਼ਰੇਣੀ ਵਿਚ ਤਾਂ ਜਾਣੋ ਇਸ ਦੀ ਹੋਂਦ ਖਤਮ ਹੀ ਹੋ ਚੁਕੀ ਸੀ । ਇਸ ਦੇ ਉਲਟ ਗੁਰੂ ਸਾਹਿਬਾਂ ਦੇ ਅਸਰ ਹੇਠ ਗ਼ੈਰ ਮੁਸਲਮ ਜਨਤਾ ਦੀ ਕਲਾ ਚੜ੍ਹ ਰਹੀ ਸੀ ਕਿਉਂਕਿ ਉਨ੍ਹਾਂ ਪਾਸ ਆਪਣੀ ਸੰਸਾਰਕ ਤੇ ਆਤਮਕ ਅਗਵਾਈ ਲਈ ਗੁਰਬਾਣੀ ਜੇਹੀ ਉਚੀ ਪਦਵੀ ਦੀ ਬੌਧਿਕ ਵਸਤੂ ਸੀ।'

[ਪ੍ਰਸਿਧ ਪੰਜਾਬੀ ਕਵੀ, ਸਫਾ ੮

ਕੁਝ ਵੀ ਹੋਵੇ, ਸੰਤ ਸਿੰਘ ਦੇ ਨਿਰਣੇ ਆਪਣੇ ਹਨ ਤੇ ਕਈ ਥਾਂ ਉਹ ਮਾਰਕਸ-ਵਾਦੀ ਗਜ਼ ਦੇ ਵਧਾ ਘਟਾ ਨਾਲ ਆਪਣੀ ਕਿਸਮ ਦੇ ਨਿਰਾਲੇ ਸਿਟੇ ਵੀ ਕੱਢਦਾ ਹੈ, ਜਿਵੇਂ ਬਾਬਾ ਫਰੀਦ ਦਾ ਸਾਮਰਾਜ ਦਾ ਹਿਮੈਤੀ ਹੋਣ ਬਾਰੇ, ਬੁਲ੍ਹੇਸ਼ਾਹ ਦੇ ਹੀਰ ਯਾ ਇਸਤ੍ਰੀ ਦੇ ਰੂਪਕ ਵਿਚ ਬਿਆਨੇ ਪ੍ਰੇਮ ਸਬੰਧੀ। ਉਹ ਆਪਣਾ ਲੱਖਣ ਇਹ ਲਾਉਂਦਾ ਹੈ 'ਉਹ ਇਸ਼ਕ ਜਿਸ ਦੀ ਬੁਲ੍ਹੇ-ਮਨੁਖ ਨੂੰ ਕਿਸੇ ਇਸਤਰੀ ਪਾਸੋਂ ਲੋੜ ਸੀ, ਉਸ ਨੂੰ ਪਰਾਪਤ ਨਹੀਂ ਤੇ ਉਹ ਆਪ ਹੀ ਅਜਿਹੀ ਇਸਤਰੀ ਹੋ ਕੇ ਉਸ ਇਸ਼ਕ ਦਾ ਦੂਜੇ ਪਾਸੇ ਤੋਂ ਅਨੰਦ ਲੈ ਰਿਹਾ ਹੈ ।' ਹਾਲਾਂਕਿ ਅਲੰਕਾਰਕ ਵਰਣਨ ਦੇ ਅਧਾਰ ਤੇ ਇਹ ਮਨੋਵਿਗਿਆਨਕ ਨਿਰਣਾ ਬਣਦਾ ਨਹੀਂ । ਇਵੇਂ ਜਿਵੇਂ ਵਾਰਸ ਦੀ 'ਹੀਰ' ਬਾਰੇ ਉਸ ਦਾ ਵਿਚਾਰ ਹੈ, 'ਅਸਲ ਵਿਚ ਜਿਥੇ ਹੀਰ ਉਸ ਸਮੇਂ ਦੀ ਬੇ-ਹਿੰਮਤੀ ਦੀ ਤਸਵੀਰ ਹੈ, ਉਥੇ ਇਹ ਵਾਰਸਸ਼ਾਹ ਦੇ ਆਪਣੇ ਭਗੌੜੇ ਇਸ਼ਕ ਦਾ ਅਕਸ ਵੀ ਹੈ ।' ਇਹ ਗੱਲ ਠੀਕ ਹੋ ਸਕਦੀ ਸੀ ਜੇਕਰ ਇਹ ਸਾਰੀ ਕਹਾਣੀ ਦੀ ਘਾੜਤ ਖੁਦ ਵਾਰਸ ਨੇ ਹੀ ਕੀਤੀ ਹੁੰਦੀ, ਜਦੋਂ ਸੌ ਸਾਲ ਪਹਿਲਾਂ ਦਮੋਦਰ ਦੀ ਕਹਾਣੀ ਵਿਚ ਵੀ ਇਹ ਵਾਰਤਾ ਮੌਜੂਦ ਹੈ, ਫਿਰ ਵਾਰਸ ਦੇ ਸਮੇਂ ਦੀ ਪ੍ਰਸਿਥਿਤੀ ਨੂੰ ਇਸ ਨਾਲ ਨੱਥਣਾ ਕਿਵੇਂ ਨਿਆਇਸ਼ੀਲ ਹੋ ਸਕਦਾ ਹੈ ? ਇਸੇ ਤਰ੍ਹਾਂ

'ਜਪੁ ਦਾ ਬੌਧਿਕ ਰਹੱਸ' ਦੱਸਣ ਲਗਿਆਂ ਆਲੋਚਕ, ਜਪੁ ਦੇ ਲੇਖਕ ਦੇ ਸੰਕਲਪ ਨਾਲ ਨਿਆਂ ਨਹੀਂ ਕਰ ਸਕਿਆ। ਇਹ ਠੀਕ ਹੈ ਕਿ ਸੇਖੋਂ ਆਪ ਨਾਸਤਕ ਹੈ ਪਰ ਉਸ ਨੂੰ ਆਸਤਕ ਦੇ ਪਰਮਸੱਤ ਬਾਰੇ ਵਿਸ਼ਵਾਸ ਸਬੰਧੀ ਨਵੇਂ ਅਰਥ ਕਰਨ ਦਾ ਅਧਿਕਾਰ ਨਹੀਂ, ਉਹ ਉਸ ਨਾਲ ਮਤ-ਭੇਦ ਜ਼ਾਹਰ ਕਰ ਸਕਦਾ ਹੈ ਪਰ ਉਸ ਦੇ ਅਰਥ ਆਪਣੀ ਮਨ ਮਰਜ਼ੀ ਨਾਲ ਨਹੀਂ ਘੜ ਸਕਦਾ।

ਅਜੇਹੀਆਂ ਨਿਰਮੂਲ ਕਲਪਨਾਵਾਂ ਦੇ ਬਾਵਜੂਦ ਇਹ ਮੰਨਣਾ ਪੈਂਦਾ ਹੈ ਕਿ ਉਹ ਸਾਹਿਤ ਦੇ ਵਿਸ਼ਾ-ਵਸ਼ਤੂ ਬਾਰੇ ਜਿਤਨਾ, ਵਿਸ਼ਲੇਸਨਾਤਮਕ ਚਰਚਾ ਤੇ ਨਿਰਣਾ ਕਰਦਾ ਹੈ, ਉਹ ਸਾਡੇ ਸਾਹਿਤ ਵਿਚ ਪਹਿਲਾਂ ਨਹੀਂ ਸੀ। ਉਸ ਦਾ ਇਹ ਬੌਧਿਕ ਪ੍ਰਭਾਵ ਉਸ ਦੇ ਸਿਰਜਨਾਤਮਕ ਸਾਹਿਤ ਵਿਚ ਵੀ ਪ੍ਰਤੱਖ ਝਲਕਦਾ ਹੈ। 'ਕਲਾਕਾਰ' ਇਕ ਅਜੇਹਾ ਹੀ ਨਾਟਕ ਹੈ ਜਿਸ ਦਾ ਦਾਰਸ਼ਨਿਕ ਰੰਗ ਦਾ ਸੰਵਾਦ ਇਸ ਨੂੰ ਨਾਟਕ ਦੀ ਥਾਂ ਗੂੜ੍ਹ ਗੋਸ਼ਟ ਦਾ ਰੂਪ ਦੇਂਦਾ ਹੈ ਤੇ ਇਹ ਇਕ ਅਜੇਹੀ ਕਿਰਤ ਹੈ ਜਿਸ ਨੂੰ ਭਾਰਤੀ ਸਾਹਿਤ ਵਿਚ ਨਿਵੇਕਲਾ ਸਥਾਨ ਪ੍ਰਾਪਤ ਹੋਣਾ ਬੜੀ ਸੁਭਾਵਕ ਗੱਲ ਹੈ। ਇਕ ਪ੍ਰਬੀਨ ਕਲਾਕਾਰ ਆਪਣੀ ਭੈਣ ਦੀ ਸਹੇਲੀ ਅਹੱਲਿਆ ਦਾ ਨਗਨ ਚਿਤ੍ਰ ਬਣਾ ਕੇ ਨਿਜੀ ਖਾਹਸ਼ਾਂ ਦੀ ਤਸੱਲੀ ਲੱਭਦਾ ਤੇ ਕਲਾ ਜੇਹੀ ਪਵਿਤਰ ਚੀਜ਼ ਨੂੰ ਮਾੜੇ ਮਨੋਰਥ ਲਈ ਵਰਤਦਾ ਹੈ। ਉਹ ਇਸ ਨੂੰ ਸਮਾਜਕ ਹਿਤ ਲਈ ਵਰਤਣ ਦੀ ਥਾਂ ਨਿਜੀ ਹਿਤ ਲਈ ਵਰਤ ਕੇ ਕਲਾ ਨਾਲ ਧਰੋਹ ਕਮਾਉਂਦਾ ਤੇ ਅਧੋਗਤੀ ਵਲ ਜਾ ਡਿਗਦਾ ਹੈ ਜਿਵੇਂ ਇੰਦ੍ਰ, ਗੌਤਮ ਦੀ ਇਸ-ਤਰੀ ਤੇ ਮੋਹਿਤ ਹੋ ਕੇ ਪਤਿਤ ਹੋ ਕੇ ਗਿਆ ਸੀ। ਇਉਂ ਪੁਰਾਣਕ ਪਾਤਰਾਂ ਦੇ ਨਾਂ ਰਖ ਕੇ ਗੱਲ ਨਵੀਂ ਕੀਤੀ ਹੈ। ਚੂੰਕਿ ਇਸ ਦੇ ਨਾਟਕੀ ਕਾਰਜ ਦੀ ਕਮੀ ਨੂੰ ਆਮ ਆਲੋਚਕਾਂ ਚਰਚਾ ਦਾ ਵਿਸ਼ਾ ਬਣਾਇਆ ਹੈ, ਇਸ ਲਈ ਪ੍ਰਿੰ: ਸੇਖੋਂ ਇਸ ਦੀ ਜ਼ਿੰਮੇਵਾਰੀ ਦੂਜਿਆਂ ਤੇ ਸੁਟਦੇ ਕਹਿੰਦੇ ਹਨ, 'ਅਸਲ ਵਿਚ ਆਲੋਚਕ ਇਹ ਨਹੀਂ ਸਮਝਦੇ ਕਿ ਸਾਹਿਤ, ਕਵਿਤਾ, ਕਲਾ ਤੇ ਨਾਟਕ ਸਭਨਾਂ ਦਾ ਸੁਆਮੀ ਜੀਵਨ ਹੈ। ਇਨ੍ਹਾਂ ਸਭਨਾਂ ਨੂੰ ਜੀਵਨ ਦੇ ਮਾਪਾਂ ਉਤੇ ਪੂਰਾ ਉਤਰਨਾ ਲੋੜੀਂਦਾ ਹੈ। ਨਾਟਕਕਾਰ ਦਾ ਕਰਤੱਵ ਹੈ, ਜੀਵਨ ਦੀ ਚਲਦੀ ਵਾਸਤਵਿਕਤਾ ਨੂੰ ਨਾਟਕੀ ਰੂਪ ਵਿਚ, ਇਸ ਦੇ ਨਾਟਕੀ ਗੁਣ ਨੂੰ ਪ੍ਰਤੱਖ ਕਰੇ ਤੇ ਇਸ ਕਾਰਜ ਵਿਚ ਖਿਡਾਰੀ ਦਾ ਫਰਜ਼ ਹੈ ਕਿ ਉਸ ਦੀ ਸਹਾਇਤਾ ਕਰੇ, ਮੰਚ ਦਾ ਫਰਜ਼ ਹੈ, ਉਸਦੀਆਂ ਲੋੜਾਂ ਪੂਰੀਆਂ ਕਰੇ। ਨਾਟਕਕਾਰ, ਖਿਡਾਰੀ ਤੇ ਮੰਚ ਤਿੰਨੇ ਜੀਵਨ ਦੇ ਸੇਵਕ ਹਨ।'

ਇਵੇਂ ਜਿਵੇਂ ਬਾਬਾ ਬੋਹੜ 'ਪਦਨਾਟ' ਵਿਚ ਲੋਕ ਲਹਿਰ ਦਾ ਬ੍ਰਿਤਾਂਤ ਲਿਖ ਕੇ ਉਨ੍ਹਾਂ ਪੰਜਾਬੀ ਵਿਚ ਇਕ ਨਵਾਂ ਸਫਲ ਤਜਰਬਾ ਕੀਤਾ ਹੈ। ਦਰ ਅਸਲ ਪੰਜਾਬ ਦੇ ਸੰਗ੍ਰਾਮਮਈ ਜੀਵਨ ਨੂੰ ਚਿਤਰ ਕੇ ਪਾਠਕਾਂ ਨੂੰ ਨਵੇਂ ਸਮਾਜਕ-ਪਰਿਵਰਤਨ ਲਈ ਉਭਾਰਨਾ ਸਾਹਿਤਕਾਰ ਦਾ ਕਰਤੱਵ ਬਣਦਾ ਹੀ ਹੈ। ਸਾਡੇ ਸਾਹਿਤਕਾਰਾਂ ਕੋਲਪ-

ਗੱਲ ੧੯੨੩-੨੪ ਦੀ ਹੈ । ਅਕਾਲੀ ਲਹਿਰ ਦਾ ਤੂਫਾਨ ਜ਼ੋਰਾਂ ਤੇ ਸੀ, ਜਿਥੇ ਸਿਖਾਂ ਦੀ ਬਰਤਪ੍ਰਨੀ ਸਰਕਾਰ ਨਾਲ ਟੱਕਰ ਚਲ ਰਹੀ ਸੀ, ਉਥੇ ਰੂੜੀਵਾਦੀ ਅਨਮਤੀਆਂ ਨਾਲ ਵੀ ਟਾਕਰੇ ਹੁੰਦੇ ਰਹਿੰਦੇ ਸਨ । ਗਿਆਨੀ ਜੀ ਸ਼ਾਸਤ੍ਰਾਰਥ ਲਈ ਸਦਾ ਤਿਆਰ ਬਰ ਤਿਆਰ ਰਹਿੰਦੇ ਕਿਉਂਕਿ ਉਹ ਵਿਰੋਧੀ ਮਤਾਂ ਦਾ ਲਿਟ੍ਰੇਚਰ ਪੜ੍ਹਕੇ ਉਨ੍ਹਾਂ ਦੀਆਂ ਊਣਤਾਈਆਂ ਧਿਆਨ ਵਿਚ ਲਿਆ ਕੇ ਤੇ ਸਿਖੀ ਦੀਆਂ ਵਿਸ਼ੇਸ਼ਤਾਈਆਂ ਦੱਸ ਕੇ ਅਪਣਾ ਪੱਖ ਮਜ਼ਬੂਤ ਬਣਾਕੇ ਪੇਸ਼ ਕਰਦੇ ਸਨ । ਹੋਰ ਆਮ ਪ੍ਰਚਾਰਕਾਂ ਨਾਲੋਂ ਆਪ ਦੀ ਇਹੋ ਵਿਸ਼ੇਸ਼ਤਾ ਸੀ ਕਿ ਉਹ ਖੁਦ ਹਿੰਦੀ, ਉਰਦੂ ਤੇ ਅੰਗਰੇਜ਼ੀ ਪੁਸਤਕਾਂ ਪੜ੍ਹਕੇ ਉਨ੍ਹਾਂ ਦੇ ਜ਼ਰੂਰੀ ਨੋਟ ਲੈਂਦੇ ਰਹਿੰਦੇ ਸਨ ਤੇ ਇਸੇ ਪੜ੍ਹਾਕੂ ਬਿਰਤੀ ਦਾ ਸਿਟਾ ਸੀ ਕਿ ਉਹ ਹੌਲੀ ਹੌਲੀ ਪ੍ਰਚਾਰਕ ਦੇ ਨਾਲ ਨਾਲ ਲੇਖਕ ਬਣਦੇ ਗਏ । ਕਿਉਂਕਿ ਉਮਰ ਭਰ ਕਿਤਾਬਾਂ ਪੜ੍ਹ ਪੜ੍ਹ ਹਜ਼ਾਰਾਂ ਸਫਿਆਂ ਦੇ ਨੋਟ ਇਕੱਤਰ ਕੀਤੇ ਹੋਏ ਸਨ, ਇਸੇ ਖਜ਼ਾਨੇ ਆਸਰੇ ਆਪ ਨੇ ਸਿਖੀ ਬਾਰੇ ਪੁਸਤਕਾਂ ਲਿਖਣ ਦੀ ਯੋਜਨਾ ਬਣਾਈ, ਜਿਸ ਦਾ ਸਿੱਟਾ ਇਹ ਰਚਨਾਵਲੀ ਹੈ—

ਗੁਰਮਤਿ ਫਿਲਾਸਫੀ, ਗੁਰਮਤਿ ਲੈਕਚਰ, ਸਿਖ ਇਤਿਹਾਸਕ ਲੈਕਚਰ, ਗੁਰਮਤਿ ਸਿਧਾਂਤ ਤੇ ਛੂਤ ਛਾਤ, ਸੰਸਾਰ ਦਾ ਧਾਰਮਿਕ ਇਤਿਹਾਸ, ਭਗਤ ਦਰਸ਼ਨ, ਅਕਾਲੀ ਲਹਿਰ, ਕੁਦਰਤ ਦੇ ਚਮਤਕਾਰ, ਪਾਕਿਸਤਾਨੀ ਘੱਲੂਘਾਰਾ, ਬਾਬਾ ਖੁਦਾ ਸਿੰਘ, ਸੰਤ ਬਾਬਾ ਬੀਰ ਸਿੰਘ ਨੌਰੰਗਾਬਾਦ, ਜੀਵਨ ਸ. ਦਰਸ਼ਨ ਸਿੰਘ ਫੇਰੂਮਾਨ, ਰਾਧਾ ਸੁਆਮੀ ਮਤ ਦਰਪਨ, ਕੂਕਾ ਗੁਰੂ ਡੰਮ, ਨਕਲੀ ਨਿਰੰਕਾਰੀ, ਕਾਦਿਆਨੀ ਮਿਰਜ਼ਈ ।

ਕਾਫੀ ਅਰਸਾ 'ਗਿਆਨ ਅੰਮ੍ਰਿਤ' ਮਾਸਕ ਪੱਤ੍ਰ ਵੀ ਚਲਾਉਂਦੇ ਰਹੇ । ਦੰਭੀ ਪ੍ਰਪੰਚੀ ਲੋਕਾਂ ਨੂੰ ਉਹ ਬਰਦਾਸ਼ਤ ਨਹੀਂ ਸੀ ਕਰਦੇ, ਇਸੇ ਕਰਕੇ ਉਨ੍ਹਾਂ ਗਿਆਨ ਦੀ ਖੜਗ ਲੈ ਕੇ ਉਨ੍ਹਾਂ ਦੇ ਪਰਦੇ ਫਾਸ਼ ਕੀਤੇ । ਗਿਆਨੀ ਸੇਵਾ ਸਿੰਘ ਐਡੀਟਰ ਖਾਲਸਾ ਸਮਾਚਾਰ ਇਸ ਪਾਸੇ ਪਹਿਲ ਕਰਨ ਵਾਲੇ ਸਨ ਤੇ ਗਿਆਨੀ ਪ੍ਰਤਾਪ ਸਿੰਘ ਜੀ ਨੇ ਉਨ੍ਹਾਂ ਦੀ ਪੈਰਵੀ ਕਰਦਿਆਂ ਦਰਜਨਾਂ ਅਜੇਹੇ ਟ੍ਰੈਕਟ ਲਿਖੇ ਜੋਕਿ ਗੁਰੂ ਡੰਮ ਦੀਆਂ ਧਜੀਆਂ ਉਡਾਉਣ ਵਾਲੇ ਤੇ ਸੱਚੇ ਧਰਮ ਦਾ ਜਲਵਾ ਪ੍ਰਗਟਾਉਣ ਵਾਲੇ ਸਨ ।

ਆਪ ਆਚਾਰ ਵਿਚਾਰ ਦੇ ਬੜੇ ਪਵਿਤਰ ਤੇ ਨੇਕ, ਸਨ ਸ੍ਵੈਮਾਨ ਤੇ ਸੁਤੰਤਰਤਾ ਦੇ ਧਾਰਨੀ ਸਨ । ਕੋਈ ਲੋਭ ਲਾਲਚ ਨਹੀਂ. ਸਦਾ ਸਬਰ ਸ਼ੁਕਰ ਨਾਲ ਸਮਾਂ ਗੁਜ਼ਾਰਦੇ ਰਹੇ । ਇਨ੍ਹਾਂ ਗੁਣਾਂ ਕਰਕੇ ਆਪ ਨੂੰ ਅਕਾਲ ਤਖਤ ਦਾ ਜਥੇਦਾਰ ਬਣਾਇਆ ਗਿਆ ਤੇ ਕੁਝ ਸਮਾਂ ਆਪ ਤਖਤ ਕੇਸਗੜ੍ਹ ਦੀ ਸੇਵਾ ਵੀ ਨਿਭਾਉਂਦੇ ਰਹੇ । ਇਕ ਵਾਰ ਰਾਤ ਨੂੰ ਤਖਤ ਦੇ ਸਿੰਘ-ਦੁਆਰ ਦਾ ਪਹਿਰੇਦਾਰ ਗੈਰ ਹਾਜ਼ਰ ਸੀ ਤਾਂ ਆਪ ਹੀ ਖੁਦ ਬਰਛਾ ਲੈ ਕੇ ਉਥੇ ਖੜੇ ਗਏ ਤੇ ਕਾਫੀ ਅਰਸਾ ਪਹਿਰਾ ਦਿੰਦੇ ਰਹੇ । ਇਸ ਤਰ੍ਹਾਂ ਦੀ ਨਿੰਮ੍ਰਤਾ ਤੇ ਸੇਵਾ ਭਾਵਨਾ ਉਨ੍ਹਾਂ ਅੰਦਰ ਘਰ ਕਰ ਗਈ ਸੀ । ਕੁਝ ਵਰ੍ਹੇ ਆਪ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਰਹੇ ਤੇ ਮੈਨੂੰ ਵੀ ਉਨ੍ਹਾਂ ਪਾਸੋਂ ਵਿਦਿਆ ਪ੍ਰਾਪਤ ਕਰਨ ਦਾ ਮਾਣ ਮਿਲਿਆ।

ਆਪ ਸਚਮੁਚ ਅਤਿਅੰਤ ਮਿਹਨਤੀ ਇਨਸਾਨ ਤੇ ਗਿਆਨਵਾਨ ਸਨ। ਜਿਥੇ ਵੀ ਉਹ ਰਹੇ ਪੂਰੀ ਮਾਨ ਮਰਯਾਦਾ ਵਿਚ ਰਹੇ। ਸਿਆਣੇ ਕਹਿੰਦੇ ਹਨ ਕਿ ਵਿਚਾਰ ਤੇ ਹਥਿਆਰ ਦਾ ਸਦਾ ਤੋਂ ਤਕਰਾਰ ਹੁੰਦਾ ਆਇਆ ਹੈ। ਸੋ ਖਾੜਕੂ ਲਹਿਰ ਸਮੇਂ ਅਜੇਹੀ ਵਿਸ਼ੈਲੀ ਬਿਰਤੀ ਪ੍ਰਬਲ ਹੋਈ ਕਿ ਕੋਈ ਚੰਗੇ ਮੰਦੇ ਦੀ ਪਛਾਣ ਨਾ ਰਹੀ। ਅਗਿਆਨੀ ਲੋਕਾਂ ਆਪਣੇ ਹੀ ਕਈ ਗੁਣੀ ਗਿਆਨੀ ਬਿਰਧ ਪੁਰਸ਼ ਮਾਰ ਮੁਕਾਏ। ਜਿਵੇਂ ਕਿ ਸ. ਭਾਨ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ, ਗਿਆਨੀ ਸੋਹਣ ਸਿੰਘ ਹੈੱਡ ਗ੍ਰੰਥੀ ਦਰਬਾਰ ਸਾਹਿਬ, ਸੰਤ ਹਰਚੰਦ ਸਿੰਘ ਲੌਂਗੋਵਾਲ, ਸ. ਅਬਿਨਾਸ਼ੀ ਸਿੰਘ, ਡਾ. ਬਲਦੇਵ ਸਿੰਘ, ਡਾ. ਰਵਿੰਦਰ ਸਿੰਘ, ਰਾਗੀ ਦੇਵਿੰਦਰ ਸਿੰਘ, ਰਾਗੀ ਬਖਸ਼ੀਸ ਸਿੰਘ ਆਦਿਕ। ਇਸੇ ਬੁਰਛਾ ਗਰਦੀ ਦੀ ਅਨ੍ਹੇਰੀ ਦਾ ੧੫ ਮਈ, ੧੯੯੪ ਈ. ਨੂੰ ਗਿਆਨੀ ਜੀ ਆਪਣੇ ਘਰ ਅੰਮ੍ਰਿਤਸਰ ਬੈਠੇ ਸ਼ਿਕਾਰ ਹੋ ਗਏ। ਮਾਰਨ ਵਾਲੇ ਨਹੀਂ ਸੀ ਜਾਣਦੇ ਕਿ ਇਹ ਸਿੱਖੀ ਪ੍ਰਚਾਰ ਦਾ ਭੀਸ਼ਮ ਪਿਤਾਮਾ ਸੱਠ ਵਰ੍ਹੇ ਤੋਂ ਗੁਰੂ ਨਾਨਕ ਦਾ ਸੰਦੇਸ਼ਾ 'ਆਪਿ ਮਰਹਿ ਅਵਰਾ ਨਹਿ ਮਾਰੀ' ਪ੍ਰਚਾਰਦਾ ਰਿਹਾ ਤੇ ਸਰਬਤ ਦਾ ਭਲਾ ਮੰਗਦਾ ਆਇਆ ਹੈ। ਅਜ ਵੀ ਉਸ ਦੀਆਂ ਧਾਰਮਿਕ ਰਚਨਾਵਾਂ ਉਸ ਨੂੰ ਅਮਰ ਰਖ ਰਹੀਆਂ ਹਨ।

—0—

# ਡਾਕਟਰ ਦੀਵਾਨ ਸਿੰਘ ਕਾਲੇ ਪਾਣੀ

ਉਂਜ ਤਾਂ ਕਲਾ ਤੇ ਗਿਆਨ ਵੀ ਮਹਾਨ ਹੈ ਪਰ ਬਲੀਦਾਨ ਇਨ੍ਹਾਂ ਨੂੰ ਹੋਰ ਵਧੇਰੇ ਮੁੱਲਵਾਨ ਬਣਾ ਦਿੰਦਾ ਹੈ। ਇਹ ਇਤਿਹਾਸ ਦਾ ਅਜ਼ਮਾਇਆ ਸੱਚ ਹੈ। ਡਾ. ਦੀਵਾਨ ਸਿੰਘ ਸਚਮੁੱਚ ਇਕ ਉਚਾ ਇਨਸਾਨ ਸੀ, ਮਾਨਵ-ਹਿਤੈਸ਼ੀ ਇਨਸਾਨ ਜਿਸ ਨੇ ਗੁਨਾਹਗਾਰਾਂ ਦੇ ਨਰਕ ਵਿਚ ਰਹਿ ਕੇ ਵੀ ਸੁਰਗ ਨੂੰ ਪੌੜੀਆਂ ਲਾਈਆਂ ਤੇ ਅਨ੍ਹੇਰਿਆਂ ਵਿਚ ਭਟਕ ਰਹੇ ਰਾਹੀਆਂ ਨੂੰ ਰੌਸ਼ਨੀਆਂ ਦਿਖਾਈਆਂ। ਇਸ ਕਰਾਮਾਤ ਦੇ ਵਰਤਾਰੇ ਵਿਚ ਜਨਮ ਭੂਮੀ ਗੁਰੂ ਕੀ ਮਲੌਟੀਆਂ ਖੁਰਦ (ਜ਼ਿਲਾ ਸਿਆਲਕੋਟ) ਦੀ ਮਿੱਟੀ ਦਾ ਵੀ ਯੋਗਦਾਨ ਹੈ। ਇਸ ਨਗਰੀ ਵਿਚ ਗੁਰੂ ਹਰਿ ਰਾਇ ਸਾਹਿਬ ਨੇ ਉਸ ਸਮੇਂ ਚਰਨ ਪਾਏ ਸਨ ਜਦੋਂ ਉਹ ਦਾਰਾ ਸ਼ਿਕੋਹ ਜੈਸੇ ਨੇਕ ਸ਼ਹਿਜ਼ਾਦੇ ਦੀ ਮੱਦਦ ਲਈ ਸੈਨਿਕ ਟੁਕੜੀ ਭੇਜਕੇ (੧੬੫੯ ਈ.) ਸਿਆਲ-ਕੋਟ ਤੋਂ ਕਸ਼ਮੀਰ ਵਲ ਨਿਕਲ ਆਏ ਸਨ। ਇਥੇ ਭਾਈ ਨੰਦ ਲਾਲ ਪੁਰੀ ਆਪ ਦਾ ਸੇਵਕ ਬਣਿਆ। ਅੱਗੇ ਇਸਦੇ ਦੋ ਪੁੱਤਰ ਸਨ—ਭਾਗ ਮੱਲ ਤੇ ਬਾਘ ਮੱਲ। ਇਹ ਦੋਵੇਂ ਵਜ਼ੀਰਾ ਬਾਦ ਲਾਗੇ ਸਹੋਦਰੇ ਨਗਰ ਵਿਚੇ ਭਾ. ਕਨ੍ਹਈਆ ਜੀ ਦੀਆਂ ਪੋਤਰੀਆਂ ਤੇ ਭਾਈ ਲੱਛੀ ਰਾਮ ਦੀਆਂ ਸਪੁੱਤਰੀਆਂ ਗੌਰਾਂ ਤੇ ਕੌਰਾਂ ਨਾਲ ਵਿਆਹੇ ਹੋਏ ਸਨ। ਬਾਘਮੱਲ ਦੇ ਘਰ ਕੌਰਾਂ ਦੀ ਕੁੱਖੋਂ ਹਕੀਕਤ ਰਾਇ ਧਰਮੀ ਦਾ ਜਨਮ ੧੭੧੬ ਈ. ਵਿਚ ਹੋਇਆ ਤੇ ਉਸ ਨੂੰ ਕੁਮਾਰ ਅਵਸਥਾ ਵਿਚ ਹੀ ਲਾਹੌਰ ਸ਼ਹੀਦੀ ਦੇਣੀ ਪਈ ਤੇ ਇਸ ਦਾ ਮਾਮਾ ਭਾਈ ਅਰਜਨ ਸਿੰਘ ਵੀ ਚਰਖੜੀ ਚਾੜ੍ਹ ਕੇ ਸ਼ਹੀਦ ਕੀਤਾ ਗਿਆ ਸੀ।

ਸੋ ਇਹ ਗੌਰਵ-ਗਾਥਾ ਗਲੋਟੀਆਂ ਨਗਰ ਦੀ ਮਿਟੀ ਨੂੰ ਭਾਗਵਾਨੀ ਪ੍ਰਦਾਨ ਕਰਨ ਵਾਲੀ ਸੀ। ਇਸੇ ਗਲੋਟੀਆਂ ਖੁਰਦ ਵਿਚ ਡਾ. ਦੀਵਾਨ ਸਿੰਘ ਜੀ ਦਾ ਜਨਮ ਸ. ਸੁੰਦਰ ਸਿੰਘ ਦੇ ਘਰ ੨੨ ਮਈ, ੧੮੯੭ ਈ. ਨੂੰ ਹੋਇਆ। ਮਾਤਾ ਪਿਤਾ ਦੇਹਾਂਤ ਪਾ ਗਏ ਤੇ ਚਾਚਾ ਸੋਹਣ ਸਿੰਘ ਨੇ ਆਪ ਦੀ ਪਾਲਣਾ ਕੀਤੀ। ਸਕਾਚ ਮਿਸ਼ਨ ਸਕੂਲ ਡਸਕੇ ਤੋਂ ਮਿਡਲ ਤੇ ਖਾਲਸਾ ਹਾਈ ਸਕੂਲ ਸਿਆਲਕੋਟ ਤੋਂ ੧੯੧੬ ਈ. ਵਿਚ ਮੈਟ੍ਰਿਕ ਪਾਸ ਕੀਤਾ। ਫਿਰ ਆਗਰੇ ਮੈਡੀਕਲ ਸੰਸਥਾ ਦਾ ਕੋਰਸ ੧੯੧੯ ਵਿਚ ਪੂਰਾ ਕੀਤਾ ਤੇ ਇਸੇ ਸਾਲ ਡਾਕਟਰ ਬਣ ਕੇ ਰਾਵਲ ਪਿੰਡੀ ਜਾ ਲਗੇ, ੧੯੨੧ ਵਿਚ ਲਾਹੌਰ ਬਦਲੀ ਹੋ ਗਈ, ਪੰਜਾਬੀ ਕਵੀਆਂ ਨਾਲ ਮੇਲ ਜੋਲ ਵਧਿਆ ਤੇ ਛੇਤੀ ਡਗਸ਼ਈ ਚਲੇ ਗਏ। ੧੯੨੫ ਈ. ਵਿਚ ਰੰਗੂਨ ਤੇ ੧੯੨੭ ਵਿਚ ਅੰਡੇਮਾਨ ਟਾਪੂ ਦੇ ਪੋਰਟ ਬਲੇਅਰ ਸ਼ਹਿਰ ਵਿਚ ਸਿਵਲੀਅਨ

ਡਾਕਟਰ ਲਾ ਦਿਤੇ ਗਏ । ਸੈਲੂਲਰ ਜੇਲ੍ਹ ਦੇ ਕੈਦੀਆਂ ਦੀ ਦੇਖ-ਭਾਲ ਵੀ ਆਪ ਦੇ ਜ਼ਿੰਮੇ ਲਗੀ । ਇਹ ਜੇਲ੍ਹ ਖਾਨਾ ਉਮਰ ਕੈਦੀਆਂ ਦੀਆਂ ਮੁਸ਼ੀਬਤਾਂ ਲਈ ਬਦਨਾਮ ਸੀ ਤੇ ਇਸ ਕਰਕੇ ਆਮ ਲੋਕ ਇਸ ਨੂੰ 'ਕਾਲਾ ਪਾਣੀ' ਕਹਿੰਦੇ ਸਨ । ਡਾਕਟਰ ਸਾਹਿਬ ਨੇ ਇਨ੍ਹਾਂ ਕੈਦੀਆਂ ਦੀ ਮਾਨਸਿਕ ਸ਼ਾਂਤੀ ਲਈ ਕਈ ਉਪਰਾਲੇ ਕੀਤੇ । ਇਕ ਨਵਾਂ ਗੁਰਦੁਆਰਾ ਐਸਾ ਬਣਾਇਆ ਜਿਥੇ ਕਿ ਹਰ ਕੋਈ ਆ ਜਾ ਸਕਦਾ ਸੀ ਤੇ ਇਥੇ ਖੁਦ ਆਪ ਡਾਕਟਰ ਸਾਹਿਬ ਕਥਾ ਕੀਰਤਨ ਦਾ ਪ੍ਰਬੰਧ ਵੀ ਕਰਦੇ'; ਭ ਵੇਂ ਉਹ ਖੁਦ ਗੁਰਦੁਆਰੇ ਦੇ ਪ੍ਰਧਾਨ ਵੀ ਸਨ ।

ਦੂਜੀ ਵੱਡੀ ਜੰਗ ਛਿੜ ਗਈ ਤਾਂ ਜਾਪਾਨੀਆਂ, ਮਲਾਯਾ, ਸਿੰਘਾਪੁਰ ਆਦਿ ਤੇ ਕਬਜ਼ਾ ਕਰ ਲਿਆ ਤੇ ਅੰਡੇਮਾਨ ਵੀ ਉਨ੍ਹਾਂ ਦੇ ਅਧੀਨ ਆ ਗਿਆ । ਹਾਲਾਤ ਦਿਨ ਬਦਿਨ ਖਰਾਬ ਹੁੰਦੇ ਜਾ ਰਹੇ ਸਨ, ਇਸ ਲਈ ਸਭ ਨੇ ਮਾਰਚ ੧੯੫੨ ਵਿਚ ਆਪਣੇ ਆਪਣੇ ਪਰਵਾਰ ਦੇਸ਼ ਭੇਜ ਦਿਤੇ । ੧੬ ਮਈ, ੧੯੩੨ ਨੂੰ ਡਾਕਟਰ ਸਾਹਿਬ ਦੀ ਪ੍ਰਧਾਨਗੀ ਹੇਠ 'ਇੰਡੀਅਨ ਇੰਡੀਪੈਂਡੇਸ ਲੀਗ' ਸਥਾਪਤ ਹੋਈ ਤੇ ਇਹ ਯਥਾਯੋਗ ਅੰਗ੍ਰੇਜ਼ੀ ਰਾਜ ਵਿਰੁਧ ਸਰਗਰਮੀ ਕਰਦੇ ਰਹੇ । ਪਰ ਜਾਪਾਨੀ ਫੌਜੀ, ਜ਼ਿਆਦਾ ਸ਼ੱਕੀ ਤੇ ਤੁੰਦ ਮਿਜਾਜ਼ ਸਨ, ਉਨ੍ਹਾਂ ਅਕਤੂਬਰ ੧੯੪੩ ਵਿਚ ਕਈ ਹਿੰਦੁਸਤਾਨੀਆਂ ਨੂੰ ਕੈਦ ਕਰ ਦਿਤਾ । ਡਾਕਟਰ ਸਾਹਿਬ ਵੀ ਗ੍ਰਿਫਤਾਰ ਕੀਤੇ ਗਏ । ਜਾਪਾਨੀ ਇਹ ਸ਼ੱਕ ਕਰਦੇ ਸਨ ਕਿ ਡਾਕਟਰ ਸਾਹਿਬ ਅੰਗ੍ਰੇਜ਼ਾਂ ਦੇ ਜਾਸੂਸ ਹਨ ਤੇ ਉਨ੍ਹਾਂ ਨੂੰ ਸਾਡੀਆਂ ਖਬਰਾਂ ਭੇਜਦੇ ਹਨ । ਇਸੇ ਗਲਤ ਇਲਜ਼ਾਮ ਕਾਰਣ ਆਪ ਨੂੰ ਬੇਹੱਦ ਮਾਰ ਕੁਟਾਈ ਵੀ ਕੀਤੀ ਜਾਂਦੀ ਤੇ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿਤੇ ਜਾਂਦੇ । ਅੰਤ ਇਨ੍ਹਾਂ ਨਿਰਦਈ ਲੋਕਾਂ ਨੇ ਜੇਲ੍ਹ ਵਿਚ ਹੀ ਕੋਹ ਕੋਹ ਕੇ ੧੪ ਜਨਵਰੀ, ੧੯੪੪ ਈ. ਨੂੰ ਆਪ ਨੂੰ ਸ਼ਹੀਦ ਕਰ ਦਿਤਾ ।

ਡਾਕਟਰ ਦੀਵਾਨ ਸਿੰਘ ਵਰਗੇ ਮਾਨਵ-ਹਿਤੈਸ਼ੀ ਤੇ ਲੋਕ-ਸੇਵਕ ਨਾਲ ਐਸਾ ਵਰਤਾਰਾ ਦਸਦਾ ਹੈ ਕਿ ਫ਼ਾਸ਼ੀ ਤਾਨੋਸ਼ਾਹ, ਕਿਸ ਕਿਸ ਤਰ੍ਹਾਂ ਦੇ ਜ਼ੁਲਮ ਕਰ ਸਕਦੇ ਸਨ ।

ਇਹ ਦੱਸਣ ਦੀ ਲੋੜ ਨਹੀਂ ਕਿ ਉਹ ਕਾਲੇ ਪਾਣੀ ਵਰਗੇ ਦੂਰ ਦੇ ਟਾਪੂ ਵਿਚ ਰਹਿੰਦੇ ਹੋਏ ਵੀ ਪੰਜਾਬੀ-ਪ੍ਰੇਮ ਦਾ ਦੀਵਾ ਜਗਾਉਂਦੇ ਰਹਿੰਦੇ ਤੇ ਉਹ ਖੁਦ ਅਨੇਕਾਂ ਨੂੰ ਪੜ੍ਹਾਉਣ ਦੀ ਸੇਵਾ ਵੀ ਨਿਭਾਉਂਦੇ ਸਨ ।

ਆਪ ਆਪਣੀ ਤਰ੍ਹਾਂ ਦੇ ਨਿਵੇਕਲੇ ਕਵੀ ਸਨ ਜਿਨ੍ਹਾਂ ਉਸ ਸਮੇਂ ਪ੍ਰਗਤੀਵਾਦੀ ਵਿਚਾਰਾਂ ਦਾ ਮਾਰਗ ਅਪਣਾਇਆ ਤੇ ਛੰਦ-ਮੁਕਤ ਜਾਂ ਸੈਲਾਨੀ ਢੰਗ ਦਾ ਰੂਪ ਵਿਕਸਾਇਆ । ਕਈ ਲੋਕਾਂ ਦਾ ਵਿਚਾਰ ਹੈ ਕਿ ਜਦ ੧੯੩੬ ਈ, ਵਿਚ ਪ੍ਰਗਤੀਵਾਦੀ ਲੇਖਕਾਂ ਦੀ ਇੱਕਤ੍ਰਤਾ ਹੋਈ ਤਾਂ ਇਹ ਨਵਾਂ ਦ੍ਰਿਸ਼ਟੀਕੋਣ ਨਿਸ਼ਚਤ ਕੀਤਾ ਗਿਆ ਪਰੰਤੂ ਅਸੀਂ ਦੇਖਦੇ ਹਾਂ ਕਿ ਦੀਵਾਨ ਸਿੰਘ ਵਰਗਾ ਅੱਗੁਗਾਮੀ ਕਵੀ ਪਹਿਲੇ ਹੀ ਇਸ ਮਾਰਗ ਦਾ ਪਾਂਧੀ ਬਣ ਚੁਕਿਆ ਸੀ । ਆਪ ਦਾ ਪਹਿਲਾਂ ਕਾਵਿ-ਸੰਗ੍ਰਹਿ ੧੯੩੮ ਵਿਚ ਪ੍ਰਕਾਸ਼ਤ

ਹੋਇਆ, ਇਹ ਨਜ਼ਮਾਂ ਦੱਸਦੀਆਂ ਹਨ ਕਿ ਉਹ ਉਸ ਸਮੇਂ ਵੀ ਕਿਤਨੇ ਸਾਵਧਾਨ ਤੇ ਚੇਤਨ ਕਲਾਕਾਰ ਸਨ। ਆਪ ਦੀਆਂ ਰਚਨਾਵਾਂ ਦੇ ਸੰਗ੍ਰਹਿ ਇਹ ਹਨ :—

ਵਗਦੇ ਪਾਣੀ, ਅੰਤਮ ਲਹਿਰਾਂ, ਮਲ੍ਹਿਆਂ ਦੇ ਬੇਰ, ਮੇਰਾ ਜੀਵਨ ਮੇਰਾ ਗੀਤ, ਸਹਿਜ ਸੰਚਾਰ। ਵਗਦੇ ਪਾਣੀ ਤੋਂ ਇਵਾਵਾ ਬਾਕੀ ਸਭ ਰਚਨਾਵਾਂ ਆਪ ਦੇ ਸਪੁੱਤਰ ਡਾਕਟਰ ਮਹਿੰਦਰ ਸਿੰਘ ਜੀ ਨੇ ਪਿਤਾ ਦੇ ਦੇਹਾਂਤ ਬਾਦ ਸੰਕਲਿਤ ਕਰਕੇ ਛਾਪੀਆਂ ਹਨ। ਪਹਿਲੇ ਤਿੰਨ ਕਾਵਿ-ਸੰਗ੍ਰਹਿ ਹਨ ਤੇ ਦੂਜੇ ਦੋ ਗੱਦ-ਸੰਗ੍ਰਹਿ।

ਸਾਡੀ ਆਧੁਨਿਕ ਕਵੀ ਮੰਡਲੀ ਰੋਮਾਂਟਿਕ ਘੇਰੇ ਤੋਂ ਬਾਹਰ ਨਹੀਂ ਜਾਂਦੀ, ਜੇਕਰ ਕੁਝ ਕਵੀਆਂ ਇਨ੍ਹਾਂ ਹਦ ਬੰਨਿਆਂ ਨੂੰ ਪਾਰ ਵੀ ਕੀਤਾ ਤਾਂ ਕੇਵਲ ਦਿਮਾਗੀ ਤੌਰ ਤੇ ਚੇਤੰਨ ਹੋ ਕੇ ਜਾਣ ਬੁਝਕੇ ਐਸੀਆਂ ਰਚਨਾਵਾਂ ਰਚੀਆਂ ਜਿਨ੍ਹਾਂ ਨੂੰ ਪੜ੍ਹਕੇ ਆਲੋਚਕ ਇਹ ਪ੍ਰਮਾਣ-ਪੱਤਰ ਦੇ ਸਕਣ ਕਿ ਇਹ ਪ੍ਰਗਤੀਵਾਦੀ ਕਵੀ ਸੀ ਪਰ ਇਹ ਪ੍ਰਗਤੀਵਾਦ ਉਨ੍ਹਾਂ ਦੇ ਅਨੁਭਵ ਦਾ ਹਿਸਾ ਨਹੀਂ ਸੀ ਲੇਕਿਨ ਡਾਕਟਰ ਦੀਵਾਨ ਸਿੰਘ ਬਾਰੇ ਅਸੀਂ ਅਜੇਹਾ ਨਹੀਂ ਕਹਿ ਸਕਦੇ। ਉਹ ਸਚਮੁਚ ਮਨੁਖੀ ਸਭਿਆਚਾਰ ਦੇ ਵਿਕਾਸ ਦਾ ਮੁੱਦਈ ਤੇ ਖਾਸ ਕਰਕੇ ਨੀਵੇਂ ਦਲਿਤ ਲੋਕਾਂ ਦੇ ਦੁਖਾਂ ਦਾ ਦਰਦ ਵੰਡਾਉਣ ਵਾਲਾ ਮਹਾਂਪੁਰਸ਼ ਸੀ। ਕੇਵਲ ਕਵਿਤਾ ਵਿਚ ਹੀ ਨਹੀਂ ਜੇ ਉਸ ਗੱਦ ਰਚਨਾ ਵੀ ਕੀਤੀ ਤਾਂ ਵੀ ਦੁਖੀ ਦੀਨ ਲੋਕਾਂ ਦਾ ਪੱਖ ਪੂਰਿਆ। ਡਾ: ਹਰਿਭਜਨ ਸਿੰਘ ਠੀਕ ਕਹਿੰਦਾ ਹੈ, 'ਦੀਵਾਨ ਸਿੰਘ ਦੀ ਵਾਰਤਕ ਮਹਿਸੂਸਦੀ ਵੀ ਹੈ ਤੇ ਸੋਚਦੀ ਵੀ ਹੈ। ਇਹ ਪਹਿਲ ਮਨੁੱਖੀ ਅਹਿਸਾਸ ਨੂੰ ਦੇਂਦੀ ਹੈ ਅਤੇ ਸੋਚਦੀ ਇਹ ਇਨਸਾਨੀ ਰਿਸ਼ਤਿਆਂ ਵਿਚ ਲੋੜੀਂਦੀ ਤਬਦੀਲੀ ਦੇ ਦ੍ਰਿਸ਼ਟੀਕੋਣ ਤੋਂ ਹੈ। ਇਹ ਵਰਤਮਾਨ ਦੁਨੀਆਂ ਨੂੰ ਨਕਾਰਦੀ ਨਹੀਂ ਪਰ ਉਸ ਵਿਚ ਨਵਾਂ ਪ੍ਰਬੰਧ ਕਰਨਾ ਜ਼ਰੂਰ ਲੋਚਦੀ ਹੈ।' ਇਹੋ ਗੁਣ ਉਸ ਦੀ ਕਾਵਿ ਰਚਨਾ ਵਿਚ ਵਿਆਪਕ ਮਿਲਦਾ ਹੈ। ਇਸ ਲਈ ਉਸ ਤੇ ਟਿਪਣੀ ਕਰਨ ਦੀ ਥਾਂ ਅਸੀਂ ਇਥੇ ਕੁਝ ਵੰਨਗੀਆਂ ਪਾਠਕਾਂ ਦੇ ਸਨਮੁੱਖ ਰਖਣਾ ਜ਼ਰੂਰੀ ਸਮਝਦੇ ਹਾਂ।

## ਵਗਦੇ ਪਾਣੀ

ਪਾਣੀ ਵਗਦੇ ਹੀ ਰਹਿਣ ਕਿ ਵਗਦੇ ਸੁੰਹਦੇ ਨੇ
ਖੜੋਂਦੇ ਬੁਸਦੇ ਨੇ ਕਿ ਪਾਣੀ ਵਗਦੇ ਹੀ ਰਹਿਣ।
ਜਿੰਦਾਂ ਮਿਲੀਆਂ ਹੀ ਰਹਿਣ ਕਿ ਮਿਲਿਆਂ ਜੀਂਦੀਆਂ ਨੇ
ਵਿਛੜਿਆਂ ਮਰੇਂਦੀਆਂ ਨੇ ਕਿ ਜਿੰਦਾਂ ਮਿਲੀਆਂ ਹੀ ਰਹਿਣ।
ਰੂਹਾਂ ਉਡਦੀਆਂ ਹੀ ਰਹਿਣ ਉਡਿਆਂ ਚੜ੍ਹਦੀਆਂ ਨੇ
ਅਟਕਿਆਂ ਡਿਗਦੀਆਂ ਨੇ ਕਿ ਰੂਹਾਂ ਉਡਦੀਆਂ ਹੀ ਰਹਿਣ।
ਤੇ ਮੈਂ ਟੁਰਦਾ ਹੀ ਰਹਾਂ ਕਿ ਟੁਰਿਆਂ ਵਧਦਾ ਹਾਂ
ਖਲੋਇਆਂ ਘਟਦਾ ਹਾਂ, ਕਿ ਹਾਂ ਮੈਂ ਟੁਰਦਾ ਹੀ ਰਹਾਂ।

## ਰੱਬ

ਰੱਬ ਨੇ ਖਿਲਾਰ ਖਿਲਾਰਿਆ
ਤੇ ਸਾਨੂੰ ਆਪਣੇ ਵਿਚੋਂ ਪੈਦਾਇਸ਼ ਦੇ ਕੇ ਵਗਾਹ ਮਾਰਿਆ
ਬਾਹਰ ਮਰਕਜ਼ ਥੀਂ ਦੂਰ
ਆਪ ਛੁਪ ਬੈਨਾ ਆਪਣੇ ਖਿਲਾਰ ਵਿਚ—
ਅਸੀਂ ਦੁਖੀ ਹੋਏ, ਉਸ ਥੋਂ ਉਹਲੇ ਹੋ ਕੇ, ਇਕੱਲੇ ਹੋ ਕੇ
ਉਸ ਥੋਂ ਵਿਛੜਕੇ, ਉਸ ਨੂੰ ਨ ਮਿਲਕੇ।
ਉਸ ਆਖਿਆ - ਇਹ ਬਾਜ਼ੀ ਹੈ, ਤਮਾਸ਼ਾ ਇਕ, ਖਿਝੋ ਨ, ਮੈਨੂੰ ਭਾਲੋ
ਮੇਰੀ ਟੋਲ ਵਿਚ ਸੁਖੀ ਵੈਸੋ, ਮੈਨੂੰ ਭਾਲਕੇ ਸੁਖੀ ਥੀਸੋਂ ।
ਅਸਾਂ ਭਾਲਿਆ ਸਾਨੂੰ ਮਿਲਿਆ ਨਾ, ਅਸੀਂ ਢੂੰਡਿਆ ਪਰ ਪਾਇਆ ਨ
ਅਸੀਂ 'ਤਲਾਸ਼-ਤਮਾਸ਼ੇ ਥੀਂ ਹੈਰਾਨ ਹੋਏ, ਹੋਂਦ ਹਾਸੇ ਥੀ ਪ੍ਰੇਸ਼ਾਨ
ਫਿਰ ਅਸਾਂ ਆਪਣਾ ਤਮਾਸ਼ਾ ਰਚਿਆ, ਆਪਣੀ ਖੇਡ ਖੇਡੀ
ਅਸਾਂ ਆਪਣੀ ਹੱਥੀਂ ਆਪਣੇ ਦਿਮਾਗੋਂ ਅਪਣੀ ਸੋਚੋਂ ਆਪਣੇ ਰੱਬ ਰਚੇ
ਜੈਸਾ ਜਿਸ ਨੂੰ ਭਾਇਆ, ਵੈਸਾ ਉਸ ਨੇ ਰੱਬ ਬਣਾਇਆ
ਅਸਾਂ ਪੱਥਰ ਦੇ ਰੱਬ ਘੜੇ, ਸੋਨੇ ਚਾਂਦੀ ਤੇ ਪਿੱਤਲ ਦੇ.........
ਰੱਬਾਂ ਦਾ ਇਕ ਬਾਗ ਖਿੜਾਇਆ ..ਇਨਸਾਨੀ ਹੁਨਰ ਦਾ ਕਮਾਲ
ਰੱਬ ਸਾਡਾ ਕਿਰਦਗਾਰ ਬਣਿਆ ਸੀ ਪਰਵਰਦਗਾਰ
ਅਸੀਂ ਉਸ ਦੇ ਕਿਰਦਗਾਰ ਬਣੇ ਪਰਵਰਦਗਾਰ
ਰੱਬ ਸਾਡਾ ਤਮਾਸ਼ਾ ਬਣਾਇਆ ਸੀ, ਅਸਾਂ ਉਸਦਾ ਤਮਾਸ਼ਾ ਬਣਾਇਆ।
ਰੱਬ ਸਾਡੇ ਜਹੇ ਕਈਆਂ ਨੂੰ ਰਚਿਆ ਸੀ, ਅਸਾਂ ਉਸ ਜੇਹੇ ਕਈਆਂ ਨੂੰ ਰਚਿਆ
ਰੱਬ ਸਾਥੋਂ ਗੁਆਚਾ ਸੀ, ਅਸੀਂ ਉਸਥੋਂ ਗੁਆਚ ਗਏ
ਅਸੀਂ ਉਸ ਨੂੰ ਲੱਭਦੇ ਹਾਂ, ਉਹ ਹੁਣ ਸਾਨੂੰ ਲੱਭੇ
ਹੁਸ਼ਿਆਰ ਕੌਣ ਉਹ ਕਿ ਅਸੀਂ ?
ਇਕੋ ਜੈਸੇ, ਕਿਉਂਕਿ ਦੋਵੇਂ ਇਕੋ ਹਾਂ।

## ਪਰੇਸਾਨੀ

ਮੈਂ ਆਪਣੇ ਰਾਹੇ ਰਾਹ ਤੁਰਦਾ, ਆਜ਼ਾਦੀ ਤੇ ਪ੍ਰੇਮ ਦੇ ਰਾਹ
ਸਮਾਜ ਆਖਦਾ—ਇਸ ਰਾਹੇ ਨ ਟੁਰ ਇਹ ਉਲਟ ਸਭਿਅਤਾ ਦੇ
ਮਜ਼ਬ ਆਖਦਾ—ਇਸ ਰਾਹੇ ਨ ਟੁਰ, ਇਹ ਰਾਹ ਪਾਪਾਂ ਦਾ
ਕਾਨੂੰਨ ਆਖਦਾ—ਲੀਕਾਂ ਮੇਰੀਆ ਅੰਦਰ ਰਹੁ, ਜੇ ਰਹਿਣਾ ਈ ਊ
ਸਮਾਜ ਮੈਨੂੰ ਅਛੂਤ ਆਖਦਾ, ਮਜ਼ਬ ਪਾਪੀ, ਕਾਨੂੰਨ ਮੁਜਰਮ

ਇਕ ਮਾਰਦਾ ਏ ਦੂਜਾ ਨਰਕੀਂ ਸੁਟਦਾ, ਤੀਜਾ ਜੇਲ੍ਹਖਾਨੀਂ
ਮੈਂ ਕੀ ਕਰਾਂ, ਕਿਥੇ ਰਹਾਂ, ਕਿਧਰ ਜਾਵਾਂ ?
ਜੇ ਇਸ ਤ੍ਰਿਗੜੇ ਦਾ ਆਖਿਆ ਮੰਨ ਲਵਾਂ ਤਾਂ ਜੀਵਨ ਬਿਰਥਾ ਏ
ਗੁਲਾਮ ਦਾ ਜੀਵਨ ਕੀ ?
ਜੇ ਆਪਣੇ ਰਾਹ ਟੁਰਾਂ ਤਾਂ ਇਹ ਸਾਰੇ ਪਰੇਸ਼ਾਨ ਕਰਦੇ
ਸਮਾਜ ਘੁਟਦਾ ਖਿਆਲ ਨੂੰ, ਖਿਆਲ ਦੇ ਵਿਕਾਸ ਨੂੰ
ਕਾਨੂੰਨ ਕਤਰਦਾ ਜੀਭ ਨੂੰ, ਕੈਦ ਕਰਦਾ ਜਿਸਮ ਨੂੰ
ਮਜ਼ਬ ਮਾਰਦਾ ਰੂਹ ਨੂੰ, ਦੱਬਦਾ ਹੁਨਰ ਨੂੰ
ਮੈਂ ਕੀ ਕਰਾਂ, ਬਸ ਟੁਰਿਆ ਚਲਾਂ, ਰਾਹੇ ਰਾਹ
ਜ਼ਿੰਦਗੀ ਪਰੇਸ਼ਾਨੀ ਦੀ ਚੰਗੇਰੀ ਏ, ਗੁਲਾਮੀ ਦੀ ਖੁਨਾਮੀ ਨਾਲੋਂ।

## ਮੁਹਾਣੇ ਨੂੰ

ਓ ਤਰਨਤਾਰਨ ਵਾਲਿਆ ਬਾਬਿਆ ! ਮੈਨੂੰ ਵੀ ਤਾਰ ਲੈ
ਆਹ ਲੈ ਭਾੜਾ, ਪੈਸਾ ਇਕ, ਤਕਰਾਰ ਨ ਪਿਆ ਕਰੀਂ
ਮੇਰੇ ਨਾਲ ਭਾੜੇ ਦਾ, ਮੈਂ ਨਹੀਂ ਉਂ ਵਧ ਭਾੜਾ ਦੇਣ-ਜੋਗਾ
ਗਰੀਬੜਾ ਜਿਹਾ ਬੰਦਾ ਮੈਂ, ਮੈਨੂੰ ਤਾਰ ਲੈ ਇਵੇਂ ਹੀ
ਓ ਤਰਨਤਾਰਨ ਵਾਲਿਆ ਬਾਬਿਆ !

## ਹਨੇਰੀ

ਹਨੇਰੀ ਆ ਰਹੀ ਹੈ ਹਨੇਰੀ, ਕਾਲੀ ਬੋਲੀ ਅੰਧਾਧੁੰਦ ਤੇਜ਼
ਬਸ ਰਾਤ ਹੋ ਰਹੇਗੀ ਹਨੇਰ ਘੁਪ ਘੇਰ
ਸੂਰਜ, ਚੰਦ, ਤਾਰੇ ਸਭ ਕੱਜੇ ਜਾਵਸਨ, ਸਾਡੇ ਸਾਮਾਨ ਰੋਸ਼ਨੀ ਦੇ
ਸਭ ਗੁਲ ਹੋਵਸਨ ।
ਹਨੇਰੀ ਆ ਰਹੀ ਹੈ ਹਨੇਰੀ, ਇਨਕਲਾਬ ਦੀ, ਤਬਾਹੀ ਦੀ, ਤਬਦੀਲੀ ਦੀ
ਹੇਠਲੀ ਉਤੇ ਹੋ ਜਾਏਗੀ, ਦਿਸੇਗਾ ਕੁਝ ਨਾ
ਸਿਆਣ ਨ ਰਹੇਗੀ ਕਿਸੇ ਨੂੰ ਕਿਸੇ ਦੀ, ਕੀਮਤਾਂ ਸਭ ਬਦਲੀਆਂ ਜਾਵਸਨ ।
ਮਿਹਨਤਾਂ ਦੇ ਨਾਲ ਬਣਾਈ ਸਾਡੀ ਇਹ ਦੁਨੀਆ, ਤਬਾਹ ਹੋ ਜਾਏਗੀ
ਇਲਮਾਂ ਦੇ ਲਫਾਫੇ, ਗਿਆਨਾਂ ਦੇ ਸਤੂਨ, ਫਲਸਫੇ ਦੇ ਜਾਲ, ਧਿਆਨਾਂ ਦੇ
ਗੋਰਖ-ਧੰਦੇ ।
ਮਜ਼ਬਾਂ ਦੇ ਪਿੰਜਰੇ, ਕਰਮਾਂ ਦੇ ਰੁਝੇਵੇਂ, ਸਲਤਨਤਾਂ ਦੇ ਮਹਲ, ਸਲਤਨਤਾਂ ਦੇ
ਹੱਦ ਬੰਨੇ
ਵਿਹਾਰਾਂ ਦੇ ਅੜਿੰਗੇ, ਅਚਾਰਾਂ ਦੇ ਕੁੜਿੰਗੇ
ਇਖਲਾਕਾਂ ਦੇ ਕੱਜਣ, ਰਿਵਾਜਾਂ ਦੇ ਢੱਕਣ

ਨੀਤੀ ਦੇ ਰਸਤੇ, ਸਮਾਜਾਂ ਦੇ ਫਸਤੇ
ਸਭ ਫਨਾਹ-ਫਿਲਾ ਹੋ ਜਾਏਗਾ. ਮੁਸ਼ਕ ਬਾਕੀ ਨ ਰਹੇਗਾ
ਸੁਹਾਗਾ ਫਿਰ ਜਾਏਗਾ. ਵੱਟਾਂ, ਬੰਨੇ, ਸਿਆੜ, ਵਾੜਾਂ—ਪੱਧਰ ਹੋ ਜਾਣਗੇ
ਕਿਆਮਤ ਪਿਛੋ ਰਹਿਮਤ ਹੋਵੇਗੀ, ਸਤਿਜੁਗ ਆਏਗਾ, ਬੇਗਮ ਪੁਰੇ ਵਸਣਗੇ,
ਅਬਚਲ ਨਗਰ ਬੱਝਣਗੇ, ਅਨੰਦ ਪੁਰੀਆਂ ਪੈਣਗੀਆਂ. ਪਾਣੀ ਤੇ
ਪ੍ਰੀਤਾਂ ਤਰਨਗੀਆਂ, ਪੀਂਘਾਂ ਚੜ੍ਹਨਗੀਆਂ, ਹੂਟੇ ਔਣਗੇ ।

ਕਵੀ ਦੀ ਅਰਦਾਸ ਸਭਜ ਮਾਨਵ ਦਾ ਸੰਪੂਰਣ ਸੰਕਲਪ ਹੈ—
ਅੱਖਾਂ ਮੇਰੀਆਂ ਦੇ ਵਿਚ ਸ਼ਰਮ ਹੋਵੇ, ਵਿਚ ਜੀਭ ਮੇਰੀ ਦੇ ਮਿਠਾਸ ਹੋਵੇ
ਮਨੂਆ ਸਾਫ ਹੋਵੇ ਟੋਰ ਹੋਵੇ ਸਿਧੀ, ਅੰਦਰ ਗੈਰਤ ਤੇ ਸੁਥਰਾ ਲਿਬਾਸ ਹੋਵੇ
ਸੱਚ ਸੱਚ ਕਹਿਣੋਂ ਕਦੇ ਟਲਾਂ ਨ ਮੈਂ, ਮੈਨੂੰ ਕਿਸੇ ਤੋਂ ਜ਼ਰਾ ਨ ਤ੍ਰਾਸ ਹੋਵੇ
ਸੀਨੇ ਦਿਲ ਹੋਵੇ ਦਿਲ ਵਿਚ ਦਰਦ ਹੋਵੇ, ਦਾਰੂ ਦਰਦ ਵਾਲਾ ਮੇਰੇ ਪਾਸ ਹੋਵੇ ।

ਕੁਝ ਕੁ ਲੋਕਾਂ ਦਾ ਖਿਆਲ ਹੈ ਕਿ ਵਿਸ਼ੇ ਤੇ ਰੂਪ ਦੇ ਪੱਖ ਤੋਂ ਦੀਵਾਨ ਸਿੰਘ ਨੇ . ਪੂਰਨ ਸਿੰਘ ਦਾ ਪ੍ਰਭਾਵ ਵਧੇਰੇ ਕਬੂਲਿਆ ਹੈ । ਦਰਅਸਲ ਦੋਹਾਂ ਸ਼ਖਸ਼ੀਅਤਾਂ ਵਿਚ ਾਫੀ ਅੰਤਰ ਸੀ । ਪੂਰਨ ਸਿੰਘ ਅਰਸ਼ੀ ਰੰਗ ਦਾ ਉਡਾਰ ਮਸਤਾਨਾ ਜੋਗੀ ਸੀ ਜਿਸਨੂੰ ਨੀਆ ਦਾ ਇਤਨਾ ਫਿਕਰ ਨਹੀਂ ਸੀ ਪਰ ਡਾ: ਦੀਵਾਨ ਸਿੰਘ ਸਮਾਜਕ ਤੇ ਰਾਜਸੀ ਤੌਰ ' ਵਧੇਰੇ ਸਾਵਧਾਨ ਸੀ ਕਿਉਂਕਿ ਉਹ ਜਿਸ ਕਿਸਮ ਦੇ 'ਗੁਨਾਹਗਾਰ ਸੰਸਾਰ' ਵਿਚ ਰਹਿ ਰਹਾ ਸੀ, ਉਹ ਉਨ੍ਹਾਂ ਦੇ ਦੁਖਾਂ ਪੀੜਾਂ ਲਈ ਵਧੇਰੇ ਫਿਕਰਮੰਦ ਸੀ ਤੇ ਇਹ ਫਿਕਰ ਤਾਂ ੀ ਮਿਟ ਸਕਦਾ ਸੀ ਜਦੋਂ ਕਿ ਰਾਜ ਤੇ ਸਮਾਜ ਵਿਚ ਬੁਨਿਆਦੀ ਪਰਿਵਰਤਨ ਆਵੇ । ਾਰਮਿਕ ਮਨੌਤਾਂ ਤੇ ਭਰਮਾਂ ਵਹਿਮਾਂ ਨੇ ਇਸ ਵਿਚ ਵਧੇਰੇ ਰੁਕਾਵਟ ਪਾਈ ਹੋਈ ਸੀ, ਜਿਸਦੇ ਲਾਫ 'ਪ੍ਰੀਤ ਲੜੀ' ਨੇ ਇਕ ਤਕੜੀ ਜਦੋ ਜਹਿਦ ਸ਼ੁਰੂ ਕੀਤੀ ਹੋਈ ਸੀ, ਦੀਵਾਨ ਸਿੰਘ ਤੇ ਪ੍ਰੀਤਲੜੀ ਦੀਆਂ ਲਿਖਤਾਂ ਦਾ ਵੀ ਕਾਫੀ ਅਸਰ ਸੀ । ਆਜ਼ਾਦ ਤਬੀਅਤ ਕਰਕੇ ਲਾਨੀ ਛੰਦ ਤਾਂ ਉਸ ਨੇ ਅਪਣਾ ਲਿਆ ਪਰ ਕ੍ਰਾਂਤੀਕਾਰੀ ਕਿਸਮ ਦਾ ਵਿਸ਼ਾ-ਵਸਤੂ, ਸਮੇਂ ਆਂ ਲਹਿਰਾਂ ਤੋਂ ਹੀ ਗ੍ਰਹਿਣ ਕੀਤਾ । ਉਹ ਪ੍ਰਗਤੀਵਾਦ ਦਾ ਪਰਿਚਮ ਲਹਿਰਾਉਣ ਵਾਲਾ ਹਿਲਾ ਪੰਜਾਬੀਕਵੀ ਸੀ ।

—0—

# ਪ੍ਰਿੰ. ਸ. ਸ. ਅਮੋਲ

ਪੰਜਾਬੀ ਸਾਹਿਤ ਦੇ ਸੂਝਵਾਨ ਪਾਠਕ ਤੇ ਕੁਝ ਹਦ ਤਕ ਲੇਖਕ ਪੈਦਾ ਕਰਨ ਦਾ ਸੇਹਰਾ 'ਗਿਆਨੀ' ਸ਼ਰੇਣੀ ਸਿਰ ਹੈ। ਆਜ਼ਾਦੀ ਮਿਲਣ ਤੋਂ ਪਹਿਲਾਂ ਇਹੋ ਪੰਜਾਬੀ ਦੀ ਉੱਚੀ ਪੜ੍ਹਾਈ ਸੀ ਤੇ ਇਸੇ ਰਾਹੀਂ ਹੀ ਵਧੇਰੇ ਲੋਕ ਪੰਜਾਬੀ ਸਾਹਿਤ-ਮੰਦਿਰ ਵਿਚ ਪ੍ਰਵੇਸ਼ ਕਰਦੇ ਸਨ। ਸੋ ਇਸ ਦੇ ਬੁਨਿਆਦੀ ਮਹੱਤਵ ਨੂੰ ਅਣਡਿਠ ਨਹੀਂ ਕੀਤਾ ਜਾ ਸਕਦਾ। ਪ੍ਰਿੰ. ਅਮੋਲ ਜੀ ਨੇ ਤੀਹ ਸਾਲ ਦੀ ਅਤੰਡ ਘਾਲ ਨਾਲ ਜਿਵੇਂ ਇਸ ਗਿਆਨੀ ਦੇ ਬੂਟੇ ਨੂੰ ਪ੍ਰਫੁਲਤ ਕੀਤਾ, ਇਹ ਇਕ ਯਾਦਗਾਰੀ ਘਟਨਾ ਹੈ, ਭਾਵੇਂ ਗਿਆਨੀ ਕਾਲਜ ਤਾਂ ਹੋਰ ਵੀ ਸਨ ਪਰ ਗੁਰੂ ਰਾਮਦਾਸ ਕਾਲਜ ਅੰਮ੍ਰਿਤਸਰ ਰਾਹੀਂ ਆਪ ਨੇ ਹਜ਼ਾਰਾਂ ਲੋਕਾਂ ਨੂੰ ਗਿਆਨੀ ਕਰਾਕੇ ਪੰਜਾਬੀ-ਸਨੇਹੀ ਬਣਾਇਆ ਅਤੇ ਕਈਆਂ ਨੂੰ ਸਾਹਿਤਕਾਰੀ ਦੇ ਮਾਰਗ ਪਾਇਆ। ਸੋ ਏਸ ਨੁਕਤੇ ਤੋਂ ਜੇ ਪੰਜਾਬੀ ਵਿਦਵਤਾ ਦਾ ਨਾਂ 'ਗਿਆਨੀ' ਹੈ ਤਾਂ ਅਮੋਲ ਸਚਮੁਚ ਅਜੇਹੇ 'ਗਿਆਨੀਆਂ ਦਾ ਗੁਰੂ' ਕਹੇ ਜਾਣ ਦਾ ਅਧਿਕਾਰੀ ਹੈ। ਇਸ ਸਿਖਿਆ ਦੇ ਕੰਮ ਤੋਂ ਇਲਾਵਾ ਆਪ ਦੀ ਕਲਮੀ ਸੇਵਾ ਵੀ ਬਹੁ-ਪਰਕਾਰੀ ਹੋਣ ਕਰਕੇ ਸਰਾਹੁਣ ਯੋਗ ਹੈ। ਚੂੰਕਿ ਉਹ ਇਕ ਸਫਲ ਪੰਜਾਬੀ ਅਧਿਆਪਕ ਸੀ, ਇਸ ਲਈ ਲਿਖਣ ਸਮੇਂ ਵੀ ਉਸ ਦੇ ਸਾਮ੍ਹਣੇ ਆਪਣੇ ਚੇਲੇ ਬਾਲਕੇ ਹੀ ਰਹੇ ਹਨ, ਜਿਸ ਕਾਰਣ ਇਹ ਲਿਖਤਾਂ ਸਰਲ ਸੋਖੀਆਂ ਤੇ ਸਾਧਾਰਣਤਾ ਦਾ ਪ੍ਰਭਾਵ ਪਾਉਣ ਵਾਲੀਆਂ ਦਿਸਦੀਆਂ ਹਨ ਪਰੰਤੂ ਕਈ ਪਾਸਿਆਂ ਵਿਚ ਉਨ੍ਹਾਂ ਦਾ ਆਸਾਧਾਰਣ ਮਹੱਤਵ ਹੈ, ਜਿਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਜਿਵੇਂ ਪੰਜਾਬ ਦੀਆਂ ਪ੍ਰੀਤ ਕਹਾਣੀਆਂ ਦੀ ਸੰਭਾਲ ਦਾ ਸਭ ਤੋਂ ਪਹਿਲਾਂ ਉਦਮ ਆਪ ਨੇ ਹੀ ਕੀਤਾ। ਇਵੇਂ ਤਰ੍ਹਾਂ ਵਾਰਸ ਤੇ ਹਾਸ਼ਮ ਆਦਿ ਬਾਰੇ ਵਿਗਿਆਨਕ ਲੀਹਾਂ ਤੇ ਖੋਜ ਕਰਨ ਦਾ ਮੁੱਢ ਵੀ ਆਪ ਨੇ ਹੀ ਬੰਨ੍ਹਿਆ। ਕਈ ਪੱਖਾਂ ਤੋਂ ਨਵੀਂ ਵਾਰਤਕ ਦੀ ਸਿਰਜਣਾ ਵਿਚ ਉਨ੍ਹਾਂ ਦੇ ਅਮੋਲਕ ਰੰਗ ਢੰਗ ਵੱਖਰੀ ਝਲਕ ਮਾਰਦੇ ਹਨ। ਨਾਟਕ ਤੇ ਗਲਪ ਰਚਨਾ ਵਿਚ ਵੀ ਉਨ੍ਹਾਂ ਆਪਣੇ ਜੀਵਨ-ਤਜਰਬੇ ਪੇਸ਼ ਕੀਤੇ ਹਨ ਪਰ ਜੋ ਕੰਮ ਆਪ ਨੇ 'ਬੇਸਿਕ ਪੰਜਾਬੀ' ਦੀ ਖੋਜ ਕਰਦਿਆਂ ਕੀਤਾ, ਉਸ ਦਾ ਦਰਜਾ ਵਿਸ਼ੇਸ਼ ਤੇ ਕਦਰ ਯੋਗ ਹੈ।

ਸ. ਸਰਮੁਖ ਸਿੰਘ ਅਮੋਲ ਦਾ ਜਨਮ ਗਿਆਨੀ ਜੋਧ ਸਿੰਘ ਜੀ ਦੇ ਘਰ ਲਾਹੌਰ ੬ ਜਨਵਰੀ ੧੯੦੮ ਨੂੰ ਤੇ ਦੇਹਾਂਤ ੭ ਸਤੰਬਰ ੧੯੯੨ ਨੂੰ ਹੋਇਆ। ਆਪ ਦੇ ਪਿਤਾ ਬੜੇ ਅੱਛੇ ਇਤਿ-

ਹਾਸਕਾਰ ਤੇ ਕਵੀ ਸਨ ਜਿਨ੍ਹਾਂ ਦੀਆਂ ਰਚੀਆਂ ਨਿਰੰਕਾਰੀ ਹੁਲਾਸ, ਖੜਗਧਾਰੀ ਹੁਲਾਸ ਤੇ ਸਾਖੀ ਪ੍ਰਮਾਣ ਆਦਿ ਪੁਸਤਕਾਂ ਪ੍ਰਸਿੱਧ ਹਨ ਤੇ ਬਾਜ਼ਾਰ ਮਾਈ ਸੇਵਾਂ ਦਾ ਸ਼ਿੰਗਾਰ ਹਨ। ਪਰੰਤੂ ਇਹ ਵਿਦਵਾਨ ਪਿਤਾ ਆਪਣੇ ਬੱਚੇ ਦਾ ਮੂੰਹ ਦੇਖੇ ਤੋਂ ਬਗੈਰ ਹੀ, (ਜਨਮ ਤੋਂ ਮਹੀਨਾ ਕੁ ਪਹਿਲਾਂ) ਪਰਲੋਕ ਸਿਧਾਰ ਗਏ, ਜਿਸ ਕਾਰਣ ਅਮੋਲ ਜੀ ਨੂੰ ਯਤੀਮਖਾਨਾ ਗੁਜਰਾਂਵਾਲਾ ਤੇ ਅੰਮ੍ਰਿਤਸਰ ਵਿਚ ਆਸਰਾ ਲੈਣਾ ਪਿਆ। ਪਰ ਇਕ ਕਲਮਧਾਰੀ ਦਾ ਵਿਰਸਾ ਉਨ੍ਹਾਂ ਨੂੰ ਪਰਾਪਤ ਸੀ ਜੋ ਸਮਾ ਪਾ ਕੇ ਆਖਿਰ ਬਸੰਤ ਦੇ ਫੁਲਾਂ ਵਾਂਙ ਟਹਿਕ ਉਠਿਆ। ਬਚਪਨ ਵਿਚ ਹੀ ਉਨ੍ਹਾਂ ਪੰਜਾਬੀ ਅਖ਼ਬਾਰਾਂ, ਰਸਾਲਿਆਂ ਲਈ ਕਵਿਤਾਵਾਂ ਆਦਿ ਲਿਖ-ਣੀਆਂ ਸ਼ੁਰੂ ਕੀਤੀਆਂ। ੧੯੨੪ ਵਿਚ ਗਿਆਨੀ ਤੇ ੧੯੨੬ ਈ. ਵਿਚ ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਤੋਂ ਦਸਵੀਂ ਪਾਸ ਕੀਤੀ। ਆਖਿਰ ੧੯੫੨ ਵਿਚ ਐਮ. ਏ. ਕੀਤੀ। ੧੯੨੯ ਈ. ਵਿਚ ਆਪ ਸੰਤ ਸਿੰਘ ਸੁਖਾ ਸਿੰਘ ਸਕੂਲ ਅੰਮ੍ਰਿਤਸਰ ਵਿਚ ਅਧਿਆਪਕ ਲਗ ਗਏ ਤੇ ਇਸੇ ਸਾਲ ਹੀ ਬੁਧੀਮਾਨ, ਵਿਦਵਾਨ ਤੇ ਗਿਆਨੀ ਆਦਿ ਪੜ੍ਹਾਉਣ ਲਈ 'ਗੁਰੂ ਰਾਮਦਾਸ ਕਾਲਜ ਅੰਮ੍ਰਿਤਸਰ' ਦਾ ਮੁੱਢ ਰੱਖਿਆ, ਜਿਸ ਨੂੰ ਉਹ ੧੯੫੯ ਈ. ਤਕ ਚਲਾਉਂਦੇ ਰਹੇ। ੧੯੩੪ ਵਿਚ ਉਨ੍ਹਾਂ ਸਕੂਲ ਦੀ ਨੌਕਰੀ ਛੱਡ ਕੇ ਇਸ ਗਿਆਨੀ ਵਿਦਿਆਲੇ ਨੂੰ ਪੂਰਾ ਸਮਾ ਦੇਣਾ ਸ਼ੁਰੂ ਕੀਤਾ। ਹੌਲੀ ਹੌਲੀ ਇਹ ਕੇਂਦਰੀ ਵਿਦਿਅਕ ਆਸ਼੍ਰਮ ਅੰਮ੍ਰਿਤਸਰ ਦੀਆਂ ਸਾਹਿਤਕ ਤੇ ਸਭਿਆਚਾਰਕ ਸਰਗਰਮੀਆਂ ਦਾ ਕੇਂਦਰ ਬਣ ਗਿਆ, ਖਾਸ ਕਰਕੇ ਉਸ ਸਮੇਂ ਪੰਜਾਬੀ ਲਿਖਾਰੀਆਂ ਲਈ ਇਹ ਇਕ ਮਿਲਾਪ-ਅਸਥਾਨ ਸੀ। ਇਸ ਮੇਲ-ਮਿਲਾਪ ਵਿਚੋਂ ਹੀ ਸੁਜਾਨ ਸਿੰਘ ਜੇਹੇ ਕਹਾਣੀਕਾਰ, ਸੁਰਿੰਦਰ ਸਿੰਘ ਨਰੂਲਾ ਜੇਹੇ ਨਾਵਲਕਾਰ, ਹਰਚਰਨ ਸਿੰਘ ਤੇ ਗੁਰਚਰਨ ਸਿੰਘ ਜਸੂਜਾ ਜੇਹੇ ਨਾਟਕਕਾਰ ਉਠੇ ਤੇ ਪਰਵਾਨ ਚੜ੍ਹੇ। ਅਜੇਹੇ ਸਾਹਿਤਕ ਵਾਤਾਵਰਣ ਨੂੰ ਵਿਕਸਾਉਣ ਹਿਤ ਹੀ ਅਮੋਲ ਜੀ ਨੇ ੧੯੩੪ ਵਿਚ 'ਲਿਖਾਰੀ' ਨਾਮ ਦਾ ਮਾਸਕ ਪੱਤਰ ਚਾਲੂ ਕੀਤਾ ਜੋ ੧੯੩੯ ਤਕ ਚਲਦਾ ਰਿਹਾ। ਇਸ ਦੇ ਵਿਸ਼ੇਸ਼ ਨੰਬਰ—ਪ੍ਰੋ. ਪੂਰਨ ਸਿੰਘ ਅੰਕ, ਭਾਈ ਵੀਰ ਸਿੰਘ ਅੰਕ ਤੇ ਵਾਰਤਕ ਅੰਕ ਪ੍ਰਸਿਧ ਹਨ।

ਇਹ ਗੱਲ ਅਚਾਨਕ ਨਹੀਂ ਹੋਈ ਸਗੋਂ ਅਮੋਲ ਜੀ ਦੇ ਮਿਥੇ ਹੋਏ ਨਿਸ਼ਾਨਿਆਂ ਅਨੁ-ਸਾਰ ਸੀ। ਉਹ ਪੰਜਾਬੀ ਸਾਹਿਤਕ ਸਮਾਲੋਚਨਾ ਦਾ ਵਿਕਾਸ ਚਾਹੁੰਦੇ ਸਨ ਤੇ ਇਸੇ ਖਾਤਰ ਉਨ੍ਹਾਂ ਇਸ ਰਸਾਲੇ ਦਾ ਪ੍ਰਬੰਧ ਕੀਤਾ ਸੀ।

ਸੋ ਅਸੀਂ ਕਹਿ ਸਕਦੇ ਹਾਂ ਕਿ ਅਮੋਲ ਜੀ ਨੇ ਪੰਜਾਬੀ ਬਾਰੇ ਉਪਕਾਰੀ ਕੰਮ ਕੀਤੇ। ਏਸ ਸਾਰੇ ਉਦਮ ਪ੍ਰੇਰਨਾ ਦਾ ਮੂਲ ਸੋਮਾ ਪ੍ਰੋ. ਤੇਜਾ ਸਿੰਘ ਜੀ ਸਨ, ਇਨ੍ਹਾਂ ਦੇ ਹੀ ਆਖਣ ਤੇ ਅਮੋਲ ਜੀ ਨੇ ਪੰਜਾਬ ਦੀਆਂ ਪ੍ਰੀਤ-ਕਹਾਣੀਆਂ ਦਾ ਸੰਗ੍ਰਹਿ ਕਰਕੇ 'ਪੰਜਾਬੀ ਭੌਰੇ' ਨਾਂ ਦੀ ਪੁਸਤਕ ੧੯੩੧ ਵਿਚ ਪ੍ਰਕਾਸ਼ਤ ਕਰਵਾਈ। ਇਸ ਵਿਚ ਇਕ ਲੇਖ 'ਰੌਂਝਾ ਜਲਾਲੀ', ਪ੍ਰੋ. ਤੇਜਾ ਸਿੰਘ ਦਾ ਵੀ ਸੀ। ਅਮੋਲ ਜੀ ਦੀ ਇਸ ਰਚਨਾ ਨੂੰ ਚੰਗਾ ਸਨਮਾਨ

ਮਿਲਿਆ। ੧੯੩੭ ਵਿਚ ਆਪ ਨੇ 'ਪੰਜਾਬੀ ਨਾਟਕ ਸਭਾ' ਕਾਇਮ ਕੀਤੀ ਜਿਸ ਦੇ ੧੯੫੪ ਤਕ ਆਪ ਪਰਧਾਨ ਰਹੇ ਤੇ ਇਸ ਰਾਹੀਂ ਪੰਜਾਬੀ ਰੰਗ ਮੰਚ ਨੂੰ ਵਿਕਸਤ ਕਰਦੇ ਰਹੇ। ੧੯੩੮ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਮੈਕਾਲਿਫ ਮੈਮੋਰੀਅਲ, ਵਲੋਂ ਇਕ ਲੇਖ ਲਿਖਣ ਤੇ ਆਪ ਨੂੰ ਸੋਨੇ ਦਾ ਤਕਮਾ ਮਿਲਿਆ। ਪੰਜਾਬ ਯੂਨੀਵਰਸਿਟੀ ਵਲੋਂ ਵੀ ਆਪ ਦੀਆਂ ਪੁਸਤਕਾਂ ਨੂੰ ਯੋਗ ਆਦਰ ਮਿਲਦਾ ਰਿਹਾ। 'ਅਮੋਲ ਜੀਵਨ' ਵਿਚ ਦੇਸ਼ ਦੇ ਪ੍ਰਸਿੱਧ ਵਿਅਕਤੀਆਂ ਦੇ ਹਾਲ ਚਾਲ ਸਨ, ਇਹ ਕਿਤਾਬ ਕਾਫੀ ਅਰਸਾ ਦਸਵੀਂ ਵਿਚ ਲਗੀ ਰਹੀ। ਇਸੇ ਤਰ੍ਹਾਂ ਗਿਆਨੀ ਆਦਿ ਦੇ ਕੋਰਸਾਂ ਵਿਚ ਵੀ ਸਮੇਂ ਸਮੇਂ ਆਪ ਦੀਆਂ ਕਈ ਪੁਸਤਕਾਂ ਕੋਰਸ ਰਹੀਆਂ।

੧੯੫੨ ਵਿਚ ਆਪ ਨੇ ਮਲਾਇਆ, ਸਿਆਮ ਆਦਿ ਦੀ ਯਾਤਰਾ ਕੀਤੀ ਤੇ 'ਅਮੋਲ ਯਾਤਰਾ' ਨਾਮ ਹੇਠ ਇਸ ਸਫਰ ਦਾ ਰੋਚਕ ਹਾਲ ਲਿਖਿਆ। ਇਸੇ ਸਾਲ ਹੀ ਉਹ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਪ੍ਰੋਫੈਸਰ ਆਣ ਲਗੇ। ੧੯੬੨ ਵਿਚ ਟੈਗੋਰ ਬਾਰੇ ਪੁਸਤਕ ਲਿਖਣ ਤੇ ਹਿੰਦ ਸਰਕਾਰ ਵਲੋਂ ਇਕ ਹਜ਼ਾਰ ਦਾ ਇਨਾਮ ਪ੍ਰਾਪਤ ਕੀਤਾ। ੧੯੬੩ ਵਿਚ ਪੰਜਾਬੀ ਪਿਆਰਿਆਂ ਤੇ ਖਾਸ ਕਰਕੇ ਪੰਜਾਬੀ ਨਾਟਕ ਸਭਾ ਦੇ ਉੱਦਮ ਨਾਲ ਆਪ ਦੀ ਪੰਜਾਬੀ ਸੇਵਾ ਨੂੰ ਮੁਖ ਰਖਕੇ ਆਪ ਨੂੰ 'ਅਮੋਲ ਅਭਿਨੰਦਨ ਗ੍ਰੰਥ' ਭੇਟ ਕੀਤਾ ਗਿਆ। ਪੰਜਾਬ ਸਰਕਾਰ ਨੇ ਵੀ ਆਪ ਨੂੰ ਸਨਮਾਨ ਪ੍ਰਦਾਨ ਕੀਤਾ।

ਰਚਨਾਵਾਂ ਦਾ ਬਿਉਰਾ ਇਹ ਹੈ :

ਸਾਡੇ ਪੁਰਾਣੇ ਕਵੀ, ਪੁਰਾਤਨ ਪੰਜਾਬੀ ਕਾਵਿ ਦਾ ਵਿਕਾਸ, ਪੰਜਾਬੀ ਸਾਹਿਤ ਵਿਚਾਰ, ਪੰਜਾਬੀ ਲਿਖਣ ਕਲਾ, ਬੇਸਿਕ ਪੰਜਾਬੀ, ਭਾਈ ਵੀਰ ਸਿੰਘ, ਪ੍ਰੋ. ਪੂਰਨ ਸਿੰਘ, ਪੰਜਾਬੀ ਭੌਰੇ (ਪ੍ਰੀਤ ਕਹਾਣੀਆਂ), ਜੀਵਨ ਸੁਚੱਜ, ਸਿਖੀ ਤੇ ਨਵਾਂ ਚਾਨਣ, ਨਵੀਨ ਅਮੋਲ ਜੀਵਨ, ਅਮੋਲ ਯਾਤਰਾ, ਅਮੋਲ ਪੰਜਾਬੀ ਲੇਖ, ਆਦਰਸ਼ ਪੰਜਾਬੀ ਲੇਖ, ਮੇਰੇ ਚੋਣਵੇਂ ਨਿਬੰਧ, ਹੀਰ ਵਾਰਿਸ, ਹੀਰ ਦਮੋਦਰ, ਸੱਸੀ ਪੁੰਨੂੰ ਹਾਸ਼ਮ, ਬਿਸ਼ਨਪਦੇ ਖੁਸ਼ਹਾਲ ਰਾਇ (ਸੰਪਾਦਿਤ), ਸਮੇਂ ਦੇ ਤਿੰਨ ਰੰਗ (ਨਾਟਕ), ਜੱਸਾ ਸਿੰਘ ਆਹਲੂਵਾਲੀਆ, ਪਤਿਤ ਪਾਵਨ, ਗੁਲਾਬਾ, ਮਨੁੱਖ ਤੇ ਸਾਗਰ, ਸੇਵਾਦਾਰ, ਜੀਵਨ ਗੁੰਝਲ, ਅਮੋਲ ਕਹਾਣੀਆਂ ਰੋਂਦੀ ਦੁਨੀਆਂ (ਕਹਾਣੀ), ਤਿੱਤਰਖੰਭੀਆਂ (ਕਹਾਣੀ), ਵੇਲੇ ਕੁਵੇਲੇ (ਕਹਾਣੀ), ਰਵਿੰਦਰਨਾਥ ਠਾਕੁਰ, ਤਿੰਨ ਮੂਰਤੀ ਆਦਿ।

ਜੇਹਾ ਕਿ ਅਸੀਂ ਪਿਛੇ ਕਹਿ ਆਏ ਹਾਂ ਕਿ ਅਮੋਲ ਜੀ ਦੀ ਕਲਮ ਬਹੁਤਾ ਕਰ ਕੇ ਆਪਣੇ ਗਿਆਨੀ ਦੇ ਸ਼ਾਗਿਰਦਾਂ ਲਈ ਚਲਦੀ ਰਹੀ। ਉਨ੍ਹਾਂ ਵਿਦਿਆਰਥੀਆਂ ਦੀਆ ਲੋੜਾਂ ਨੂੰ ਮੁਖ ਰਖਕੇ ਕਲਮ ਉਠਾਈ ਤੇ ਹੌਲੀ ਹੌਲੀ ਕਈ ਪਾਸਿਆਂ ਵਲ ਨਵੇਂ ਕੰਮ ਵੀ ਕੀਤੇ ਜੋ ਕੇਵਲ ਹੁਣ ਵਿਦਿਆਰਥੀ ਜਨਾਂ ਲਈ ਹੀ ਨਹੀਂ ਹੋਰ ਪੰਜਾਬੀ ਪ੍ਰੇਮੀਆਂ ਲਈ ਵੀ ਲਾਭਦਾਇਕ ਸਿੱਧ ਹੋਏ ਹਨ। ਪ੍ਰਿੰਸੀਪਲ ਗੁਰਬਚਨ ਸਿੰਘ ਤਾਲਿਬ ਦਾ ਇਹ ਕਥਨ ਠੀਕ ਹੈ :

'ਅਮੋਲ ਪੰਜਾਬੀ ਵਿਚ ਪ੍ਰਤਿਸ਼ਟਤ ਲੇਖਕਾਂ ਵਿਚੋਂ ਹੈ, ਸਮੇਂ ਦੇ ਵਹਾ ਦੇ ਨਾਲ ਨਾਲ ਮੇਲਦਾ ਅਤੇ ਉਸ ਦੀ ਸ਼ੈਲੀ ਭਰਪੂਰ ਹੁੰਦੀ ਆਈ ਹੈ, ਉਸ ਦੀ ਚੇਤਨਤਾ ਖੜੇ ਪਾਣੀ ਵਾਂਙ ਨਹੀਂ ਸਗੋਂ ਗ੍ਰਹਿਣਕਾਰੀ ਅਤੇ ਪ੍ਰਯੋਗਕਾਰੀ ਹੈ। ਉਸ ਦੀ ਪ੍ਰਾਪਤੀ ਭਾਵੇਂ ਕਿਸੇ ਹੋਰ ਨਾਲ ਤੁਲਨਾ ਕਰਕੇ ਕਿਹੋ ਜੇਹੀ ਆਖੀ ਜਾਵੇ ਪਰ ਬੁਧੀ ਬਿਬੇਕ, ਖੋਜ, ਸਰਲ ਪ੍ਰਗਟਾਉ ਅਤੇ ਅਧਿਆਪਕੀ ਸ਼ੈਲੀ ਵਿਚ ਉਹ ਇਸ ਸਮੇਂ ਦੇ ਬਹੁਤ ਸਾਰੇ ਲੇਖਕਾਂ ਦਾ ਮੰਨਿਆ ਜਾਂ ਅਣਮੰਨਿਆ ਉਸਤਾਦ ਹੈ, ਪਿਤਾ-ਪਿਤਾਮਾ ਹੈ।'

ਕਈ ਮੁਖ ਕਵੀਆਂ ਬਾਰੇ, ਖੋਜ ਕਾਰਜ ਦਾ ਮੁੱਢ ਵੀ ਅਮੋਲ ਜੀ ਨੇ ਰਖਿਆ।

ਖਾਸ ਕਰਕੇ ਆਪ ਦੀ ਵਾਰਤਕ ਨਿਵੇਕਲੇ ਗੁਣਾਂ ਦੀ ਧਾਰਨੀ ਹੈ ਜਿਸ ਵਿਚ ਪੁਰਾਣੇ ਤੇ ਨਵੇਂ ਵਿਚਾਰਾਂ ਦਾ ਸੰਜੋਗ ਮਿਲਦਾ ਹੈ। ਇਹ ਵਾਰਤਕ ਸੁਚੱਜਤਾ, ਸੁਹਿਰ-ਦਤਾ ਤੇ ਤੇ ਸਾਂਵੇਂਪਣ ਦਾ ਸੋਹਣਾ ਨਮੂਨਾ ਹੈ, ਗਿਆਨ ਵੀ ਹੈ ਤੇ ਜ਼ਿੰਦਗੀ ਦੇ ਤਜਰਬੇ ਵੀ। ਆਪ ਦੀ ਇਹ ਗੱਦ ਪ੍ਰਿੰ. ਤੇਜਾ ਸਿੰਘ ਦੀ ਚਲਾਈ ਸ਼ੈਲੀ ਨੂੰ ਅਗੇ ਤੋਰਨ ਵਾਲੀ ਹੈ। ਏਸ ਪੱਖੋਂ ਅਮੋਲਯਾਤਰਾ ਤੇ ਆਪ ਦੇ ਫੁਟਕਲ ਲੇਖ ਪੜ੍ਹਨ ਯੋਗ ਹਨ।

ਆਪ ਦੀ ਨਿਰਮਾਣ ਲਿਖਣ ਸ਼ੈਲੀ ਸਾਊ ਸਲੀਕੇ ਦੀ ਧਾਰਨੀ ਹੈ। ਲਿਖਤ ਦਾ ਸਾਊਪਣ ਤੇ ਸਪਸ਼ਟਤਾ ਜੀਵਨ ਦੀ ਸੱਜਨਤਾਈ ਨਾਲ ਆਉਂਦੇ ਹਨ। ਭਾਰਤੀ ਵਿਦ-ਵਾਨਾਂ ਨੇ ਸਾਹਿਤ ਨੂੰ 'ਸੁੰਦਰ ਸਜਨੀ' ਵਰਗਾ ਸਲਾਹਕਾਰ ਕਿਹਾ ਹੈ, ਇਹ ਤਾਂ ਹੀ ਹੋ ਸਕਦਾ ਹੈ ਜੇ ਸਾਹਿਤਕਾਰ ਦੀ ਆਤਮਾ ਸੱਜਨਤਾਈ ਤੇ ਸੁਹਿਰਦਤਾ ਨਾਲ ਭਰਪੂਰ ਹੋਵੇ। ਪਰੰਤੂ ਆਮ ਤੌਰ ਤੇ ਸਾਡੇ ਆਲੋਚਕ ਸਾਹਿਤਕਾਰਾਂ ਵਿਚ ਤਾਰਕਿਕ ਪੱਖ ਪਰਧਾਨ ਹੋਣ ਕਰਕੇ ਇਸ ਸਜਨਤਾਈ ਦੀ ਘਾਟ ਦਿਖਾਈ ਦਿੰਦੀ ਹੈ, ਅਜੇਹੇ ਦੋ ਸਾਹਿਤਕਾਰ ਜੇ ਮਿਲ ਬੈਠਣ ਤਾਂ ਤੀਜੇ ਦੀ ਖੈਰ ਨਹੀਂ, 'ਨਿੰਦਾ ਪੁਰਾਣ' ਦਾ ਪਾਠ ਅਰੰਭ ਹੋ ਜਾਂਦਾ ਹੈ। ਤੇ ਇਹ ਸੁਹਿਰਦਤਾ-ਰਹਿਤ ਬੁਧੀਮਾਨ ਮੰਡਲੀ ਕਈ ਵਾਰ ਕੁਤਰਕ ਦਾ ਦੁਧਾਰਾ ਚਲਾ ਕੇ ਕਈ ਤਰ੍ਹਾਂ ਦੇ ਖੂਨ ਖਰਾਬੇ ਵੀ ਕਰ ਰਹਿੰਦੀ ਹੈ ਜਿਸ ਦਾ ਸਿਰਜਨਾਤਮਕ ਖੇਤਰ ਵਿਚ ਬੜਾ ਮੰਦਾ ਪ੍ਰਭਾਵ ਪੈਂਦਾ ਹੈ। ਮਤਲਬ ਇਹ ਨਹੀਂ ਕਿ ਸਾਹਿਤ ਦੇ ਗੁਣਾਂ ਔਗੁਣਾਂ ਦੀ ਪੜਤਾਲ ਹੀ ਨਾ ਕੀਤੀ ਜਾਵੇ, ਪੜਤਾਲ ਜਾਂ ਵਿਸ਼ਲੇਸ਼ਨ ਤਾਂ ਠੀਕ ਹੈ ਪਰ ਡੰਗ ਮਾਰਨਾ ਅੱਛਾ ਨਹੀਂ। ਇਹ ਤਾਂ ਹੀ ਹੋ ਸਕਦਾ ਹੈ ਜੇ ਸਾਹਿਤਕਾਰੀ ਨਾਲ ਸੱਜਨਤਾਈ ਦਾ ਗੁਣ ਵੀ ਬਰਾਬਰ ਹੋਵੇ। ਪ੍ਰਿੰ. ਅਮੋਲ ਸਚਮੁਚ ਇਕ ਸਾਹਿਤ-ਸੱਜਣ ਸੀ, ਨਿਘਾ, ਮਿਠਾ ਤੇ ਧੀਰਜਵੰਤ ਸੁਹਿਰਦ ਸਾਹਿਤਕਾਰ ਜਿਸ ਨੇ ਹਜ਼ਾਰਾਂ ਵਿਦਿਆਰਥੀਆਂ ਨੂੰ ਜਿਥੇ ਆਪਣੇ ਸੰਪਰਕ ਵਿਚ ਲਿਆ ਕੇ ਪੰਜਾਬੀ-ਸਨੇਹੀ ਬਣਾਇਆ, ਉਥੇ ਮਾਤ ਭਾਸ਼ਾ ਦੀ ਸੇਵਾ ਲਈ ਖੁਦ ਸਾਰੀ ਉਮਰ ਕਲਮ ਚਲਾਈ।

—0—

# ਸ੍ਰੀ ਦੇਵਿੰਦਰ ਸਤਿਆਰਥੀ

---

ਸਾਹਿਤ ਦੀਆਂ ਦੋ ਮੁਖ ਧਾਰਾਵਾਂ ਹਨ, ਲਿਖਾਰੀ ਸਾਹਿਤ ਤੇ ਲੋਕ ਸਾਹਿਤ। ਲਿਖਾਰੀ ਸਾਹਿਤ ਮਾਲੀ ਦੀਆਂ ਵਿਉਂਤੀਆਂ ਫੁਲ ਕਿਆਰੀਆਂ ਵਾਂਙ ਹੈ ਤੇ ਲੋਕ ਸਾਹਿਤ ਜੰਗਲੀ ਫੁਲਾਂ ਵਾਂਙ। ਜੇ ਉਹ ਕੱਸੀ, ਸੂਏ ਵਾਂਙ ਹੱਦਾਂ ਵਿਚ ਬੱਝਕੇ ਵਹਿੰਦਾ ਹੈ ਤਾਂ ਲੋਕ-ਸਾਹਿਤ ਦਾ ਦਰਿਆ ਹਦਬੰਨੇ ਉਲੰਘਕੇ ਠਾਠਾਂ ਮਾਰਦਾ ਖੁਲ੍ਹੇ ਮੈਦਾਨੀਂ ਵਗਦਾ ਹੈ, ਉਹ ਉਚੇਚੀ ਕਲਪਨਾ ਤੇ ਘਾਲ ਦਾ ਸਿੱਟਾ ਹੈ, ਇਹ ਸਹਿਜ ਸੁਭਾਵਕ ਹੋਣ ਕਰਕੇ ਵਧੇਰੇ ਪ੍ਰਭਾਵਸ਼ਾਲੀ ਤੇ ਸਭ ਨੂੰ ਟੁੰਬਣ ਵਾਲਾ ਹੈ। ਇਸਦੇ ਪਿਛੇ ਲੋਕ-ਜੀਵਨ ਦੇ ਡੂੰਘੇ ਅਨੁਭਵਾਂ ਤੇ ਲੋਕ ਪ੍ਰਤਿਭਾ ਦੀ ਮਾਨ ਸਰੋਵਰ ਝੀਲ ਹੈ ਜਿਥੋਂ ਇਹ ਦਾਤਾਂ ਲੈ ਕੇ ਅੱਗੇ ਵੰਡਦਾ ਰਹਿੰਦਾ ਹੈ। ਜੇ ਸਚ ਪੁਛੋਂ ਤਾਂ ਕਾਫੀ ਹੱਦ ਤਕ ਇਸੇ ਤੋਂ ਜੀਵਨ ਸ਼ਕਤੀ ਪ੍ਰਾਪਤ ਕਰਕੇ ਸਾਡਾ ਲਿਖਤੀ ਸਾਹਿਤ ਤੁਰਨ ਜੋਗਾ ਹੋਇਆ ਹੈ।

ਅਜ ਦੇ ਸਾਹਿਤਕਾਰਾਂ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣ ਲਿਆ ਹੈ ਕਿ ਲੋਕ-ਸੰਸਕ੍ਰਿਤੀ ਨੂੰ ਸਮਝਣ ਲਈ ਤੇ ਲੋਕ-ਜੀਵਨ ਵਿਚ ਉਭਾਰ ਤੇ ਪਸਾਰ ਲਿਆਉਣ ਲਈ ਲੋਕ-ਸਾਹਿਤ ਦਾ ਅਧਿਐਨ ਬਹੁਤ ਹੀ ਜ਼ਰੂਰੀ ਹੈ। ਇਨ੍ਹਾਂ ਬਿਨਾ ਲੋਕ-ਹਿਰਦੇ ਦੇ ਗ੍ਰੰਥ ਨੂੰ ਵਾਚਿਆ ਨਹੀਂ ਜਾ ਸਕਦਾ। ਸਕਾਟ ਲੈਂਡ ਦੇ ਪ੍ਰਸਿੱਧ ਦੇਸ਼ਭਗਤ ਫ਼ਲੈਚਰ ਦੇ ਸ਼ਬਦਾਂ ਵਿਚ 'ਕਿਸੇ ਦੇਸ ਦੇ ਲੋਕ-ਗੀਤ ਉਥੋਂਦੇ ਸੰਵਿਧਾਨ ਨਾਲੋਂ ਵੀ ਵਧੇਰੇ ਮਹੱਤਵ-ਪੂਰਣ ਹੁੰਦੇ ਹਨ।' ਇਹ ਇਕ ਅਜੇਹੀ ਕੋਮੀ ਦੌਲਤ ਹੈ ਜਿਸਦਾ ਕਿਸੇ ਹੋਰ ਚੀਜ਼ ਨਾਲ ਵਟਾਂਦਰਾ ਵੀ ਨਹੀਂ ਕੀਤਾ ਜਾ ਸਕਦਾ। ਇਸ ਲਈ ਇਸ ਪੂੰਜੀ ਦੀ ਸੰਭਾਲ ਸਾਹਿਤਕਾਰੀ ਦਾ ਉਤਮ ਕਰ-ਤੱਵ ਹੈ। ਸ੍ਰੀ ਦੇਵਿੰਦਰ ਸਤਿਆਰਥੀ ਜੀ ਦੀ ਵਡਿਆਈ ਇਹੋ ਹੈ ਕਿ ਉਨ੍ਹਾਂ ਇਸ ਖਜ਼ਾਨੇ ਨੂੰ ਇੱਕਠਾ ਕਰਨ ਲਈ ਜ਼ਿੰਦਗੀ ਅਰਪਣ ਕਰ ਛੱਡੀ ਹੈ। ਇਹੋ ਨਹੀਂ ਕਿ ਉਹ ਪੰਜਾਬੀ ਲੋਕ ਸਾਹਿਤ ਦੇ ਆਸ਼ਕ ਸੇਵਕ ਹਨ ਬਲਕਿ ਹਿੰਦ ਦੇ ਸਮੂਹ ਪ੍ਰਾਂਤਾਂ ਤੇ ਹੋਰ ਬਾਹਰਲੇ ਦੇਸ਼ਾਂ ਤੋਂ ਵੀ ਉਨ੍ਹਾਂ ਇਸ ਦੌਲਤ ਨੂੰ ਇੱਕਠਿਆਂ ਕਰਕੇ ਹਿੰਦੁਸਤਾਨੀ ਸਾਹਿਤ ਵਿਚ ਮਾਨਯੋਗ ਪਦਵੀ ਪ੍ਰਾਪਤ ਕੀਤੀ। ਇਸ ਸਮੇਂ ਤਕ ਉਹ ਲਗਭਗ ਚਾਲੀ ਜ਼ਬਾਨਾਂ ਵਿਚੋਂ ਤਿੰਨ ਲੱਖ ਤੋਂ ਉਤੇ ਲੋਕ-ਗੀਤ ਸੰਚਿਤ ਕਰ ਚੁਕੇ ਹਨ। ਸ੍ਰੀ ਰਾਜ ਗੋਪਾਲਚਾਰੀਆ ਨੇ ਇਕ ਵਾਰ ਠੀਕ ਕਿਹਾ ਸੀ ਕਿ ਜੋ ਕੰਮ ਸਤਿਆਰਥੀ ਜੀ ਨੇ ਇੱਕਲਿਆਂ ਕੀਤਾ ਹੈ, ਉਹ ਕੰਮ ਦਰਅਸਲ ਯੂਨੀਵਰਸਿਟੀਆਂ ਦਾ ਸੀ।

ਆਪ ਦਾ ਜਨਮ ਗਿਧਿਆਂ ਤੇ ਗੀਤਾਂ ਵਾਲੀ ਮਾਲਵੇ ਦੀ ਧਰਤੀ ਦੇ ਪ੍ਰਸਿਧ ਪਿੰਡ ਭਦੌੜ ਜ਼ਿ. ਸੰਗਰੂਰ ਵਿਚ ਲਾਲਾ ਧਨੀ ਰਾਮ ਬੱਤਾ ਦੇ ਘਰ ੨੮ ਮਈ ੧੯੦੮ ਈ. ਨੂੰ ਹੋਇਆ। ਆਪ ਨੇ ਮੈਟ੍ਰਿਕ ਡੀ. ਐਮ. ਸਕੂਲ ਮੋਗਾ ਤੋਂ ਕੀਤੀ ਤੇ ਉਚੇਰੀ ਪੜ੍ਹਾਈ ਲਈ ਮਹਿੰਦਰ ਕਾਲਜ ਪਟਿਆਲਾ ਤੇ ਫਿਰ ਡੀ.ਏ.ਵੀ. ਕਾਲਜ ਲਾਹੌਰ ਦਾਖਲ ਹੋਏ ਪਰ ਲੋਕ-ਗੀਤਾਂ ਦੀ ਚੇਟਕ ਨੇ ਪੜ੍ਹਾਈ ਵਿਚ ਦਿਲ ਨ ਲਗਣ ਦਿਤਾ ਤੇ ਆਖਿਰ ਸਭ ਕੁਝ ਛੱਡ ਕੇ ਗੀਤਾਂ ਪਿਛੇ ਰਮਤੇ ਹੋ ਤੁਰੇ। ਇਹ ਦੀਵਾਨੇ ਨੌਜੁਆਨ ਦੀ ਦੀਵਾਨਗੀ ਦਾ ਨਤੀਜਾ ਸੀ ਕਿ ਉਸ ਨੂੰ ਇਤਨੀ ਸਫਲਤਾ ਮਿਲੀ ਕਿ ਆਖਿਰ ਇਹ 'ਲੋਕ-ਗੀਤਾਂ ਦਾ ਦੇਵਤਾ' ਕਹਿ ਕੇ ਸਤਕਾਰਿਆ ਜਾਣ ਲਗਾ। ਇਸ ਨੂੰ ਤਾਂ ਲੋਕ-ਗੀਤਾਂ ਨੇ ਘਰੋਂ ਬਾਰੋਂ ਪੱਟਿਆ ਸੀ ਤੇ ਇਸ ਨੇ ਹੋਰਾਂ ਕਈਆਂ ਨੂੰ ਇਵੇਂ ਪੱਟਿਆ। ਗੱਲ ਕੁਝ ਐਸੀ ਵੈਸੀ ਸੀ—

'ਲੱਡੂਆਂ ਨੇ ਤੂੰ ਪੱਟਤੀ, ਤੇਰੀ ਤੋਰ ਨੇ ਪੱਟਿਆ ਪਟਵਾਰੀ।'

ਲੋਕ-ਗੀਤਾਂ ਦੀ ਇਸ ਯਾਤਰਾ ਵਿਚ ਸਤਿਆਰਥੀ ਜੀ ਨੇ ਕੋਈ ਥਾਂ ਨਹੀਂ, ਜਿਸ ਨੂੰ ਛੱਡਿਆ ਹੋਵੇ, ਹਰ ਥਾਂ ਦੀ ਬੋਲੀ ਤੇ ਲਹਿਜੇ ਨੂੰ ਸਮਝਣ ਦਾ ਯਤਨ ਕੀਤਾ, ੧੯੩੨ ਵਿਚ ਬਰਮਾ ਦਾ ਦੌਰਾ ਕੀਤਾ ਤੇ ਲੰਕਾ ਵੀ ਤੱਕੀ। ਗੱਲ ਕੀ ਸਤਿਆਰਥੀ ਜੀ ਲੋਕ-ਗੀਤ ਸੰਗ੍ਰਹਿ ਕਰਦੇ ਆਖਿਰ ਆਪਣੇ ਜੀਵਨ ਉਦੇਸ਼ ਨਾਲ ਘੁਲ ਮਿਲ ਗਏ ਕਿ ਉਹ ਖੁਦ ਗੀਤ ਰੂਪ ਬਣ ਗਏ। ਪ੍ਰਿੰ. ਤੇਜਾ ਸਿੰਘ ਆਪ ਦੇ ਇਸ ਸ਼ੌਕ ਦਾ ਜ਼ਿਕਰ ਕਰਦੇ ਲਿਖਦੇ ਹਨ, 'ਲਗਨ ਇਤਨੀ ਹੈ ਕਿ ਸਤਿਆਰਥੀ ਜੀ ਆਪਣੇ ਕੰਮ ਦਾ ਆਪ ਹੀ ਨਮੂਨਾ ਬਣ ਗਏ ਹਨ। ਮੈਨੂੰ ਤਾਂ ਉਨ੍ਹਾਂ ਦਾ ਦਰਸ਼ਨ ਹਿੰਦ ਦੇ ਗੀਤਾਂ ਦਾ ਦਰਸ਼ਨ ਭਾਸਦਾ ਹੈ। ਗੀਤ ਵਾਕਰ ਹੀ ਅਲਬੇਲੀ ਸੂਰਤ, ਕੋਮਲ ਮਿੱਠਾ ਸੁਭਾਉ ਅਤੇ ਪ੍ਰੀਤ ਦੀਆਂ ਰੀਝਾਂ ਵਾਲੀ ਰਸ-ਗੁੱਧੀ ਤਬੀਅਤ। ਉਨ੍ਹਾਂ ਨੂੰ ਦੇਖ ਕੇ ਇਹ ਕੋਈ ਨਹੀਂ ਕਹਿ ਸਕਦਾ ਕਿ ਇਹ ਕਿਸ ਸੂਬੇ ਦੇ ਵਸਨੀਕ ਜਾਂ ਕਿਸ ਧਰਮ ਦੇ ਅਨੁਆਈ ਹਨ।'

ਸਾਹਿਰ ਲੁਧਿਆਨਵੀ ਨੇ ਆਪ ਦੀ ਜਾਦੂਗਰ ਤੇ ਅਨੋਖੀ ਸ਼ਖਸ਼ੀਅਤ ਦਾ ਚਿਤਰ ਖਿਚਦਿਆਂ ਕਿਹਾ ਸੀ 'ਸਟੇਜ ਤੇ ਖਲੋਤਾ ਉਹ ਆਮ ਇਨਸਾਨਾਂ ਤੋਂ ਉਚੇਰਾ ਨਜ਼ਰ ਆ ਰਿਹਾ ਸੀ। ਉਹ ਦੀ ਸ਼ਖਸ਼ੀਅਤ ਇਕ ਚਿੰਤਕ, ਇਕ ਸੰਨਿਆਸੀ ਤੇ ਇਕ ਕਵੀ ਦੀ ਸ਼ਖਸ਼ੀਅਤ ਦਾ ਸੁਮੇਲ ਸੀ। ਉਹ ਆਪਣੀ ਕਵਿਤਾ ਵਿਚ ਹਿੰਦੁਸਤਾਨ ਦੇ ਵੱਖ-ਵੱਖ ਇਲਾਕਿਆਂ ਦਾ ਜ਼ਿਕਰ ਇਸ ਸਫਲਤਾ ਨਾਲ ਕਰ ਰਿਹਾ ਸੀ ਕਿ ਸੁਣਨ ਵਾਲੇ ਆਪਣੇ ਆਪ ਨੂੰ ਉਨ੍ਹਾਂ ਇਲਾਕਿਆਂ ਵਿਚ ਸਾਹ ਲੈਂਦੇ ਅਨੁਭਵ ਕਰ ਰਹੇ ਸਨ...ਇਹ ਅਨੁਭਵ-ਭਰਿਆ ਚਿਤ੍ਰਣ ਸਤਿਆਰਥੀ ਦੀ ਵਰ੍ਹਿਆਂ—ਬੱਧੀ ਲੰਮੀ ਯਾਤਰਾ ਦਾ ਸਿੱਟਾ ਸੀ। ਮੈਂ ਅਨੁਭਵ ਕੀਤਾ ਕਿ ਹਿੰਦੁਸਤਾਨ ਦਾ ਕੋਈ ਸ਼ਾਇਰ, ਭਾਵੇਂ ਕਿਤਨਾ ਹੀ ਵੱਡਾ ਕਿਉਂ ਨ ਹੋਵੇ, ਹਿੰਦੁਸਤਾਨ ਦੀ ਰੂਹ ਦਾ ਪ੍ਰਤਿਬਿੰਬ ਉਤਾਰਨ ਵਿਚ ਸਤਿਆਰਥੀ ਜੀ ਦੀ ਬਰਾਬਰੀ

ਨਹੀਂ ਕਰ ਸਕਦਾ।'

ਇਹੋ ਨਹੀਂ ਕਿ ਉਨ੍ਹਾਂ ਕੇਵਲ ਲੋਕਗੀਤ ਸੰਚਤ ਕਰਨ ਦਾ ਸੁਆਦਲਾ ਕੰਮ ਹੀ ਕੀਤਾ ਬਲਕਿ ਆਪਣੀ ਵਿਕਸਤ ਪ੍ਰਤਿਭਾ ਸਦਕੇ ਕਈ ਜ਼ਬਾਨਾਂ ਵਿਚ ਤੇ ਕਈ ਪਾਸਿਆਂ ਵਲ ਕਲਮ ਚਲਾਈ, ਪਰ ਇਕ ਗੱਲ ਸਾਫ ਹੈ ਕਿ ਆਪਦੀ ਹਰ ਲਿਖਤ ਦੇ ਚੇਹਰੇ ਤੇ ਲੋਕਗੀਤ ਦੀ ਮੋਹਰ ਲਗੀ ਹੋਈ ਹੈ।

ਰਚਨਾ-ਸੂਚੀ ਇਸ ਪਰਕਾਰ ਹੈ :—

ਗਿੱਧਾ, ਦੀਵਾ ਬਲੇ ਸਾਰੀ ਰਾਤ, ਪੰਜਾਬੀ ਲੋਕ ਗੀਤ, ਧਰਤੀ ਦੀਆਂ ਵਾਜਾਂ, ਮੁੜ੍ਹਕਾ ਤੇ ਕਣਕ (ਕਵਿਤਾ), ਬੁੱਢੀ ਨਹੀਂ ਧਰਤੀ (ਕਵਿਤਾ), ਲੱਕ ਟੁਣੂ ਟੁਣੂ (ਕਵਿਤਾ), ਘੋੜਾ ਬਾਦਸ਼ਾਹ (ਨਾਵਲ), ਕੁੰਗ ਪੋਸ਼ (ਕਹਾਣੀ), ਸੋਨਾ ਗਾਚੀ, ਦੇਵਤਾ ਡਿਗ ਪਿਆ, ਤਿੰਨ ਬੂਹਿਆਂ ਵਾਲਾ ਘਰ, ਲੰਕਾ ਦੇਸ਼ ਹੈ ਕੋਲੰਬੂ, ਘੋੜਾ ਬਾਦਸ਼ਾਹ, ਸੂਈ ਬਾਜ਼ਾਰ, ਮਿਟੀ ਦੀਆਂ ਮੂਰਤਾਂ (ਰਾਮ ਬਿਕਸ਼ ਬੇਣੀ ਪੁਰੀ); ਇਕੋਤਰ ਸੌ ਕਵਿਤਾ (ਟੈਗੋਰ), ਅੰਮ੍ਰਿਤ ਸੰਤਾਨ (ਉੜੀਆ ਨਾਵਲ)।

ਹਿੰਦੀ—

ਧਰਤੀ ਗਾਤੀ ਹੈ, ਧੀਰੇ ਵਹੋ ਗੰਗਾ, ਬੇਲਾ ਫੂਲੇ ਆਧੀ ਰਾਤ, ਬਾਜਤ ਆਵੇ ਢੋਲ, ਚਿਤਰੋਂ ਮੇਂ ਲੋਰੀਆਂ, ਕਲਾ ਕੇ ਹਸਤਾਕਸ਼ਰ, ਚਾਂਦ ਸੂਰਜ ਕੇ ਬੀਰਨ, ਏਕ ਯੁਗ ਏਕ ਪ੍ਰਤੀਕ, ਰੇਖਾਏਂ ਬੋਲ ਉਠੀ, ਕਿਆ ਗੋਰੀ ਕਿਆ ਸਾਂਵਰੀ, ਬੰਦਨਵਾਰ, ਰਥ ਕੇ ਪਹੀਏ, ਕਠ ਪੁਤਲੀ, ਬ੍ਰਹਿਮਪੁਤਰ, ਦੂਧ ਗਾਛ, ਕਥਾ ਕਹੋ ਉਰਵਸ਼ੀ, ਚੱਟਾਨ ਸੇ ਪੂਛ ਲੋ, ਚਾਏ ਕਾ ਰੰਗ, ਨਏ ਧਾਨ ਸੇ ਪਹਿਲੇ।

ਉਰਦੂ—ਮੈਂ ਹੂੰ ਖ਼ਾਨਾ ਬਦੋਸ਼, ਗਾਏ ਜਾ ਹਿੰਦੁਸਤਾਨ, ਨਏ ਦੇਵਤਾ, ਔਰ ਬੰਸਰੀ ਬਜਤੀ ਰਹੀ। ਅੰਗਰੇਜ਼ੀ---ਮੀਟ ਮਾਈ ਪੀਪਲ

ਇਸ ਵੇਰਵੇ ਤੋਂ ਜਾਹਰ ਹੈ ਕਿ ਆਪ ਦੇ ਕਲਮੀ ਕਾਰਨਾਮੇ ਅਨਿਕ ਭਾਂਤ ਦੇ ਹਨ ਪਰ ਸਭ ਤੋਂ ਸ਼ਿਰੋਮਣੀ ਕੰਮ ਲੋਕਗੀਤਾਂ ਦੀ ਸੰਭਾਲ ਦਾ ਹੈ, ਜਿਸਦੀ ਕੀਰਤੀ ਉਨ੍ਹਾਂ ਨੂੰ ਹਰ ਸਮੇਂ ਮਿਲਦੀ ਰਹੇਗੀ। ਆਪ ਕੁਝ ਅਰਸਾ ਮਹਾਂ ਕਵੀ ਟੈਗੋਰ ਦੀ ਸੰਗਤ ਵਿਚ ਵੀ ਰਹੇ ਤੇ ਸ਼ਾਂਤੀ ਨਿਕੇਤਨ ਦਾ ਰੰਗ ਮਾਣਿਆ। ਸ੍ਰੀ ਰਵਿੰਦਰ ਨਾਥ ਟੈਗੋਰ ਲਿਖਦੇ ਹਨ, 'ਮੈਨੂੰ ਸਤਿਆਰਥੀ' ਜੀ ਪਾਸੋਂ ਲੋਕ-ਗੀਤ ਤੇ ਕਵਿਤਾਵਾਂ ਸੁਣਕੇ ਬੜੀ ਹੀ ਪ੍ਰਸੰਨਤਾ ਹੋਈ ਹੈ। ਇਨ੍ਹਾਂ ਦੇ ਸੰਕਲਨ ਲਈ ਉਨ੍ਹਾਂ ਨੂੰ ਭਾਰਤ ਦੇ ਭਿੰਨ ਭਿੰਨ ਪ੍ਰਾਂਤਾਂ ਦੀ ਯਾਤਰਾ ਕਰਨੀ ਪਈ ਹੈ, ਇਹ ਇਕ ਬਹੁਮੁੱਲਾ ਕੰਮ ਹੈ।... ਆਮ ਲੋਕਾਂ ਦੇ ਜੀਵਨ ਵਿਚ ਵੀ ਸਾਹਿਤ-ਰਚਨਾ ਲਈ ਰਸਪੂਰਤ ਇਲਹਾਮ ਹੁੰਦਾ ਹੈ। ਏਸ ਤੋਂ ਜਾਣੂ ਹੋਣ ਲਈ ਸਤਿਆਰਥੀ ਜੀ ਨੇ ਜੋ ਸਾਡੀ ਸਹਾਇਤਾ ਕੀਤੀ ਹੈ, ਉਸ ਲਈ ਮੈਂ ਉਨ੍ਹਾਂ ਦਾ ਧੰਨਵਾਦ

ਕਰਦਾ ਹਾਂ ।'

ਮਹਾਤਮਾ ਗਾਂਧੀ ਜੀ ਨੇ ਵੀ ਆਪ ਦੇ ਕੰਮ ਦੀ ਸਲਾਹੁਤਾ ਕਰਦਿਆਂ ਕਿਹਾ, 'ਸ੍ਰੀ ਸਤਿਆਰਥੀ ਜੀ ਦੀ ਮੁਬਾਰਕ ਧੁਨ ਦੇ ਸਦਕੇ ਮੈਨੂੰ ਉਨ੍ਹਾਂ ਸ਼ਾਨਦਾਰ ਗ੍ਰਾਮ-ਗੀਤਾਂ ਦੇ ਦਰਸ਼ਨ ਹੋਏ ਜਿਸ ਲਈ ਉਹ ਭਾਰਤ ਦਾ ਕੋਨਾ ਕੋਨਾ ਗਾਹੁੰਦੇ ਰਹੇ ਹਨ ।'

ਇਸ ਤਰ੍ਹਾਂ ਆਪ ਨੇ ਆਪਣੀ ਲੰਮੀ ਘਾਲ ਤਪੱਸਿਆ ਸਦਕੇ ਦੇਸ਼ ਦੇ ਮਹਾਨ ਨੇਤਾਵਾਂ ਦਾ ਆਸ਼ੀਰਵਾਦ ਵੀ ਪਰਾਪਤ ਕੀਤਾ । ਭਾਵੇਂ ਉਹ ਬਹੁਤੀਆਂ ਜ਼ਬਾਨਾਂ ਨਹੀਂ ਸੀ ਜਾਣਦੇ ਪਰ ਉਨ੍ਹਾਂ ਦੇ ਲੋਕਗੀਤ-ਇਸ਼ਕ ਅਗੇ ਸਾਰੇ ਭੇਦ ਖੁਲ੍ਹਦੇ ਗਏ । ਇਉਂ ਮਾਲੂਮ ਹੁੰਦਾ ਹੈ ਜਿਵੇਂ ਦੇਰ ਤੋਂ ਇਹ ਗੀਤ ਇਸ ਗੀਤਾਂ ਦੇ ਦੇਵਤੇ ਦੀ ਉਡੀਕ ਕਰ ਰਹੇ ਸਨ ਤੇ ਹੁਣ ਆਪਣੇ ਪਿਆਰੇ ਦੀ ਪਛਾਣ ਕਰਕੇ ਨੇੜੇ ਨੇੜ ਆ ਗਏ । ਸ: ਗੁਰਬਖਸ਼ ਸਿੰਘ ਜੀ ਨੇ ਆਖਿਆ ਹੈ, 'ਸਤਿਆਰਥੀ ਜੀ ਦਾ ਗੀਤ ਇੱਕਠੇ ਕਰਨ ਦਾ ਢੰਗ ਨਿਰਾਲਾ ਹੈ, ਜ਼ਬਾਨ ਆਵੇ ਨ ਆਵੇ, ਉਹ ਹਰ ਜ਼ਬਾਨ ਦੇ ਗੀਤ ਲਿਖ ਲੈਂਦੇ ਹਨ । ਉਠਦੇ, ਬੈਠਦੇ, ਖਾਂਦੇ ਪੀਂਦੇ ਤੇ ਤੁਰਦੇ ਫਿਰਦੇ ਉਨ੍ਹਾਂ ਨੂੰ ਸਦਾ ਇਹੋ ਧੁਨ ਰਹਿੰਦੀ ਹੈ ਕਿ ਕੋਈ ਨਵਾਂ ਗੀਤ ਲੱਭੇ । ਉਹ ਜਿਸਨੂੰ ਵੀ ਮਿਲਦੇ ਹਨ, ਲੋਕਗੀਤਾਂ ਦੀ ਮੰਗ ਕਰਦੇ ਹਨ ।'

ਅਜੇਹੀ ਲਗਨ, ਉਤਸ਼ਾਹ ਤੇ ਸ਼ੌਕ ਦਾ ਹੀ ਫਲ ਸੀ ਕਿ ਆਪ ਨੇ ਇਤਨੇ ਵਿਸ਼ਾਲ ਕੰਮ ਨੂੰ ਸਿਰੇ ਚੜ੍ਹਾਇਆ ।

ਪੰਜਾਬੀ ਵਿਚ ਆਪ ਦੀ ਸਭ ਤੋਂ ਪਹਿਲੀ ਕਿਤਾਬ 'ਗਿੱਧਾ' ੧੯੩੬ ਵਿਚ ਪ੍ਰਕਾਸ਼ਤ ਹੋਈ । ਭਾਵੇਂ ਇਸ ਤੋਂ ਪਹਿਲਾਂ ਲਾਲਾ. ਸੰਤ ਰਾਮ ਨੇ 'ਪੰਜਾਬੀ ਗੀਤ' (ਨਾਗਰੀ ਅੱਖਰ)ਤੇ ਪੰਡਤ ਰਾਮ ਸਰਨਦਾਸ ਜੀ ਨੇ ਫਾਰਸੀ ਅੱਖਰਾਂ ਵਿਚ 'ਪੰਜਾਬ ਦੇ ਗੀਤ' ਸੰਗ੍ਰਹਿ ਛਪਵਾਇਆ ਸੀ ਪਰ ਉਸ ਵਿਚ ਵਧੇਰੇ, ਖਾਸ ਖਾਸ ਪ੍ਰਚਲਤ ਲੋਕਗੀਤ ਹੀ ਆ ਸਕੇ ਸਨ, ਮਾਲਵਾ, ਜੋ ਲੋਕਗੀਤਾਂ ਦਾ ਘਰ ਹੈ, ਉਥੋਂ ਦੀ ਕਸਤੂਰੀ ਨਾਫੇ ਵਿਚ ਬੰਦ ਪਈ ਸੀ, ਸਤਿਆਰਥੀ ਜੀ ਨੇ ਪਹਿਲੀ ਵਾਰੀ ਇਨ੍ਹਾਂ ਜੀਉਂਦੇ-ਜਾਗਦੇ ਗੀਤਾਂ ਨੂੰ ਛਾਪੇ ਦਾ ਜਾਮਾ ਪਹਿਨਾਇਆ । ਇਸਤੋਂ ਬਾਦ ਉਨ੍ਹਾਂ ਦੀ ਪੁਸਤਕ 'ਦੀਵਾ ਬਲੇ ਸਾਰੀ ਰਾਤ' ਪ੍ਰਕਾਸ਼ਤ ਹੋਈ ਜਿਸ ਵਿਚ ਹੋਰ ਗੀਤਾਂ ਦਾ ਅਧਿਐਨ ਪੇਸ਼ ਕੀਤਾ ਗਿਆ ਸੀ । ਫਿਰ ਉਨ੍ਹਾਂ ਸ. ਮਹਿੰਦਰ ਸਿੰਘ ਰੰਧਾਵਾ ਦੀ ਪ੍ਰੇਰਨਾ ਨਾਲ ਸਾਹਿਤ ਅਕਾਡਮੀ ਦਿਲੀ ਲਈ 'ਪੰਜਾਬੀ ਲੋਕਗੀਤ' ਨਾਂ ਦਾ ਗ੍ਰੰਥ ਸੰਪਾਦਿਤ ਕੀਤਾ, ਜਿਸ ਵਿਚ ਹਜ਼ਾਰਾਂ ਗੀਤ ਸੰਚਿਤ ਕੀਤੇ ਗਏ ਹਨ । ਸਤਿਆਰਥੀ ਜੀ ਦੇ ਜਤਨਾਂ ਦਾ ਇਕ ਸਿਟਾ ਇਹ ਵੀ ਹੋਇਆ ਕਿ ਪੰਜਾਬੀ ਵਿਚ ਸ. ਕਰਤਾਰ ਸਿੰਘ ਸ਼ਮਸ਼ੇਰ, ਹਰਜੀਤ ਸਿੰਘ, ਅਵਤਾਰ ਸਿੰਘ ਦਲੇਰ, ਸ਼ੇਰ ਸਿੰਘ ਸ਼ੇਰ ਤੇ ਡਾ: ਨਾਹਰ ਸਿੰਘ ਆਦਿ ਨੇ ਇਸ ਕੰਮ ਨੂੰ ਅਗੇ ਵਧਾਇਆ ਪਰ ਉਹ ਆਪ ਵਧੇਰੇ ਵਿਸ਼ਾਲ ਘੇਰੇ ਵਿਚ ਚਲੇ ਗਏ ਤੇ ਹਿੰਦੁਸਤਾਨੀ ਗੀਤਾਂ ਦੇ ਕਦਰਦਾਨਾਂ ਥਾਂ ਥਾਂ ਆਪ ਦਾ ਸਨਮਾਨ ਕੀਤਾ ।

# ਡਾ. ਮਹਿੰਦਰ ਸਿੰਘ ਰੰਧਾਵਾ

ਕਿਸੇ ਉਚੀ ਸੰਸਕ੍ਰਿਤੀ ਦਾ ਲੱਛਣ, ਵਧੀਆ ਜੀਵਨ-ਜਾਚ ਹੈ । ਇਸ ਸੁੰਦਰ ਰਹਿਣੀ ਬਹਿਣੀ ਦੇ ਫੁਲ ਦੀਆਂ ਪੰਜ ਪੱਤੀਆਂ ਹਨ-ਸ੍ਰੈਸ਼ਿੰਗਾਰ ਕਲਾ, ਮੰਦਰ ਕਲਾ, ਚਿਤ੍ਰਕਲਾ, ਸੰਗੀਤ ਕਲਾ, ਤੇ ਸਾਹਿਤ ਕਲਾ । ਉਚੇ ਸੋਹਣੇ ਭਵਨਾਂ ਦੀ ਉਸਾਰੀ, ਉਸ ਵਿਚ ਚਿਤ੍ਰਾਂ ਦਾ ਸ਼ਿੰਗਾਰ, ਸੰਗੀਤ ਦੀ ਝੰਕਾਰ ਤੇ ਉਚੇ ਸਾਹਿਤ ਦਾ ਵੀਚਾਰ ਉਸ ਵਾਤਾਵਰਣ ਨੂੰ ਪੈਦਾ ਕਰਦਾ ਹੈ, ਜਿਸ ਨੂੰ 'ਸਭਿਆਚਾਰ' ਕਿਹਾ ਜਾਂਦਾ ਹੈ । ਪੰਜਾਬ ਦਾ ਸਭਿਆਚਾਰ ਉਚਾ ਹੈ ਅਤੇ ਪੰਜਾਬੀਆਂ ਹਜ਼ਾਰਾਂ ਸਦੀਆਂ ਦੀ ਘਾਲ ਨਾਲ ਇਸ ਉਚੀ ਸਿਖਰ ਨੂੰ ਛੋਹਿਆ ਹੈ । ਡਾ. ਰੰਧਾਵਾ ਇਸੇ ਉਜ ਸਭਿਆਚਾਰ ਦਾ ਲੇਖਕ ਸੀ ਜਿਸ ਲੋਕ ਸਾਹਿਤ ਤੇ ਖਾਸ ਕਰਕੇ ਕਾਂਗੜੇ ਦੇ ਕਲਾ ਭੰਡਾਰ ਦੀ ਪਿਟਾਰੀ ਖੋਲ੍ਹਕੇ ਪੰਜਾਬ ਦੀ ਕੀਰਤੀ ਦੇਸੀਂ ਪਰਦੇਸੀਂ ਫੈਲਾਈ ਤੇ ਪੰਜਾਬੀ ਪ੍ਰਤਿਸ਼ਠਾ ਦਾ ਉਚਾ ਮੁਨਾਰਾ ਸਥਾਪਨ ਕੀਤਾ ।

ਲੋਕ-ਸੰਸਕ੍ਰਿਤੀ ਦੇ ਅਧਿਐਨ ਲਈ ਜਿਥੇ ਲੋਕ ਸਾਹਿਤ ਡੂੰਘੇ ਵਹਿੰਦੇ ਦਿਲ ਦਰਿਆ ਦੀ ਝਾਕੀ ਦਿਖਾਉਂਦਾ ਹੈ, ਉਥੇ ਕਲਾ ਦੀ ਤਸਵੀਰ ਰਾਹੀਂ ਉਥੋਂ ਦੇ ਲੋਕਾਂ ਦੀ ਨਿਪੁੰਣਤਾ ਸੂਖਮਤਾ ਤੇ ਰਸਕਿਤਾ ਮਾਪੀ ਜਾਂਦੀ ਹੈ । ਰੰਧਾਵਾ ਸਾਹਿਬ ਨੇ ਪੰਜਾਬ ਦਾ ਕਲਾਤਮਕ ਪੱਖ ਉਜਾਗਰ ਕਰਕੇ ਸਚਮੁਚ ਸਾਡੇ ਸਭਿਆਚਾਰ ਨੂੰ ਚਮਕਾਇਆ ਤੇ ਇਸ ਦੀ ਕੋਮਲਤਾ ਦਾ ਸੰਦੇਸ਼ਾ ਦੂਰ ਦੂਰ ਤਕ ਪਹੁੰਚਾਇਆ ।

ਆਮ ਤੌਰ ਤੇ ਕਲਾ ਤੇ ਵਿਗਿਆਨ ਨੂੰ ਵੱਖੋ ਵੱਖ ਦੋ ਭਾਗਾਂ ਵਿਚ ਵੰਡ ਕੇ ਦਸਿਆ ਇਹ ਜਾਂਦਾ ਹੈ ਕਿ ਇਨ੍ਹਾਂ ਦਾ ਇਕ ਦੂਜੇ ਨਾਲ ਸਰੋਕਾਰ ਨਹੀਂ । ਵਿਗਿਆਨੀ ਨੂੰ ਕਲਾਮਈ ਸ਼ੌਕ ਘਟ ਹੁੰਦਾ ਹੈ ਤੇ ਕਲਾਕਾਰ ਨੂੰ ਵਿਗਿਆਨਕ ਖੋਜਾਂ ਦੀ ਲਗਨ ਘੱਟ । ਪਰ ਜੇ ਕੋਈ ਉਚੇ ਅਹੁਦੇ ਦਾ ਅਫ਼ਸਰ ਹੋਵੇ ਤਾਂ ਸ਼ਾਇਦ ਉਸਦੀ ਦੋਵੇਂ ਗੱਲਾਂ ਵਿਚ ਦਿਲਚਸਪੀ ਘਟ ਜਾਂਦੀ ਹੈ, ਪ੍ਰਤਿਭਾ ਦੀ ਥਾਂ ਪ੍ਰਭੁਤਾ ਕਾਠੀ ਪਾ ਲੈਂਦੀ ਹੈ। ਪਰੰਤੂ ਡਾ. ਰੰਧਾਵਾ ਦੀ ਸ਼ਖਸ਼ੀਅਤ ਅਨੋਖੇ ਗੁਣਾਂ ਦਾ ਸੰਗਮ ਸੀ, ਉਹ ਸਾਇੰਸ ਦਾ ਡਾਕਟਰ ਸੀ ਪਰ ਸ਼ੌਕ ਕਲਾਤਮਕ ਰੱਖਦਾ ਸੀ. ਉਸਦਾ ਕਿੱਤਾ ਅਫਸਰੀ ਵਾਲਾ ਤੇ ਦਿਮਾਗੀ ਲਗਨ ਵਿਗਿਆਨਕ ਖੋਜਾਂ ਦੀ ਪਰ ਉਸ ਦਾ ਰਸਿਕ ਹਿਰਦਾ ਪੰਜਾਬ ਦੇ ਸਭਿਆਚਾਰ ਤੇ ਕਲਾ-ਕਿਰਤਾਂ ਮਗਰ ਉਮਰ ਭਰ ਮਜਨੂੰ ਹੋਇਆ ਫਿਰਦਾ ਰਿਹਾ ।

ਇਸ ਦੁਆਬੀਏ ਸਰਦਾਰ ਦੀ ਸ਼ਖ਼ਸੀਅਤ ਵਿਚਲਾ ਇਹ ਸੁਮੇਲ ਵਚਿਤਰ ਕਿਸਮ ਦਾ ਸੀ। ਹਿੰਦੁਸਤਾਨ ਵਿਚ ਹੋਰ ਅਜੇਹੀ ਕਿਸਮ ਦੇ ਉਚ ਅਧਿਕਾਰੀ ਕਿਤਨੇ ਕੁ ਹਨ ਜਿਨ੍ਹਾਂ ਨੌਕਰੀ ਦੇ ਰੁਝੇਵਿਆਂ ਵਿਚੋਂ ਸਮਾ ਕੱਢਕੇ ਸਾਹਿਤ ਤੇ ਕਲਾ ਦੀ ਇਤਨੀ ਸੇਵਾ ਕੀਤੀ ਹੋਵੇ ਇਹ ਆਪ ਨੂੰ ਹੀ ਗੌਰਵ ਪ੍ਰਾਪਤ ਸੀ ਕਿ ਉਨ੍ਹਾਂ ਸਰਕਾਰੀ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਸਾਨੂੰ ਚਾਰ ਲੋਕ ਗੀਤ ਸੰਗ੍ਰਹਿ (ਸਚਿਤ੍ਰ) ਤੇ ਇਸਤੋਂ ਤਿਗੁੱਣੇ ਚਿਤ੍ਰਕਲਾ ਸਬੰਧੀ ਸੁੰਦਰ ਗ੍ਰੰਥ ਦਿਤੇ।

ਆਪ ਦਾ ਜਨਮ ਸ਼. ਸ਼ੇਰ ਸਿੰਘ ਦੇ ਘਰ ਪਿੰਡ ਬੋਦਲਾਂ ਜ਼ਿਲਾ ਹੁਸ਼ਿਆਰਪੁਰ ਵਿਚ ੨ ਫਰਵਰੀ ੧੯੦੯ ਈ. ਨੂੰ ਹੋਇਆ ਅਤੇ ਦੇਹਾਂਤ ੩ ਮਾਰਚ ੧੯੮੬ ਈ. ਨੂੰ ਖਰੜ ਵਿਚ ਖਾਲਸਾ ਹਾਈ ਸਕੂਲ ਮੁਕਤਸਰ ਤੋਂ ੧੯੨੪ ਵਿਚ ਮੈਟ੍ਰਿਕ ਕੀਤੀ। ੧੯੨੯ ਵਿਚ ਬੀ. ਐਸ ਸੀ. ਤੇ ੧੯੩੦ ਵਿਚ ਗੋਰਮੈਂਟ ਕਾਲਜ ਲਾਹੌਰ ਤੋਂ ਐਮ. ਐਸ ਸੀ. ਕਰਕੇ ਆਈ. ਸੀ, ਐਸ. ਦਾ ਕੋਰਸ (੧੯੩੨-੩੪) ਲੰਡਨ ਜਾ ਕੀਤਾ। ਸਤੰਬਰ ੧੯੩੪ ਵਿਚ ਬਤੌਰ ਅਸਿਸਟੈਂਟ ਮੈਜਿਸਟਰੇਟ ਨੌਕਰੀ ਸ਼ੁਰੂ ਕੀਤੀ, ਪਹਿਲੇ ਪਹਿਲ ਵਧੇਰੇ ਯੂ.ਪੀ. ਦੇ ਇਲਾਕੇ ਵਿਚ ਸਹਾਰਨਪੁਰ, ਫੈਜ਼ਾਬਾਦ, ਅਲਮੋੜਾ ਤੇ ਇਲਾਹਾਬਾਦ ਆਦਿ ਥਾਂਵਾਂ ਤੇ ਰਹੇ। ੧੯੪੦ ਵਿਚ ਜ਼ਿਲਾ ਮੈਜਿਸਟਰੇਟ ਤੇ ਕੁਲੈਕਟਰ ਬਣਕੇ ਆਗਰੇ ਆਏ। ੧੯੪੨ ਤੋਂ ੪੫ ਤਕ ਰਾਇ ਬਰੇਲੀ ਡਿਪਟੀ ਕਮਿਸ਼ਨਰ ਰਹੇ ਫਿਰ ੧੯੪੮ ਤਕ ਬਤੌਰ ਡਿਪਟੀ ਕਮਿਸ਼ਨਰ ਦਿਲੀ, ਕੰਮ ਕੀਤਾ। ੧੯੪੯ ਵਿਚ ਅੰਬਾਲੇ। ਦੇਸ਼ ਵੰਡ ਕਾਰਨ ਜਦ ਸ਼ਰਨਾਰਥੀਆਂ ਨੂੰ ਵਸਾਉਣ ਦੀ ਭਾਰੀ ਸਮੱਸਿਆ ਖੜੀ ਹੋਈ ਤਾਂ ਆਪ ਨੇ ਡਾਇਰੈਕਟਰ ਜਨਰਲ ਰੀਹੈਬਲੀਟੇਸ਼ਨ ਪੰਜਾਬ (ਜਲੰਧਰ) ਹੁੰਦਿਆਂ ੧੯੪੯ ਤੋਂ ੫੧ ਤਕ ਇਸ ਕੰਮ ਨੂੰ ਬੜੀ ਹੀ ਸਿਆਣਪ ਤੇ ਫੁਰਤੀ ਨਾਲ ਨਜਿਠਿਆ। ੧੯੫੧ ਤੋਂ ੫੫ ਤਕ ਪੰਜਾਬ ਵਿਚ ਕਮਿਸ਼ਨਰ ਦੇ ਅਹੁਦੇ ਤੇ ਰਹੇ। ੧੯੫੫ ਵਿਚ ਪੰਜਾਬ ਯੂਨੀਵਰਸਿਟੀ ਤੋਂ ਡਾਕਟ੍ਰੇਟ ਦੀ ਡਿਗਰੀ ਪ੍ਰਾਪਤ ਕੀਤੀ। ਇਸੇ ਸਾਲ, ਮੀਤ ਪ੍ਰਧਾਨ ਇੰਡੀਅਨ ਕੌਂਸਲ ਆਫ ਐਗ੍ਰੀ-ਕਲਚਰਲ ਰੀਸਰਚ ਤੇ ਸਕੱਤਰ ਹੋ ਕੇ ਦਿਲੀ ਚਲੇ ਗਏ। ਯੋਜਨਾ ਕਮਿਸ਼ਨ ਦੇ ਸਲਾਹਕਾਰ ਤੇ ਸਕੱਤਰ ਦੇ ਅਹੁਦੇ ਤੇ ਰਹੇ ਪਰ ਪੰਜਾਬ ਦੇ ਸਰਬਪੱਖੀ ਵਿਕਾਸ਼ ਵਲ ਸਦਾ ਕੇਂਦ੍ਰਿਤ ਰਹੇ।

ਰਚਨਾਵਲੀ ਇਸ ਪਰਕਾਰ ਹੈ...

ਕਾਂਗੜਾ, ਕਾਂਗੜੇ ਦੀ ਕਲਾ, ਕਾਂਗੜੇ ਦੇ ਲੋਕਗੀਤ, ਕੁੱਲੂ ਦੇ ਲੋਕਗੀਤ, ਹਰਿਆਣੇ ਦੇ ਲੋਕਗੀਤ, ਪੰਜਾਬ (ਸੰਪਾਦਿਤ), ਆਪ ਬੀਤੀ, ਪੂਰਨ ਸਿੰਘ ਦੀ ਜੀਵਨੀ ਤੇ ਕਵਿਤਾ, ਪੂਰਨ ਸਿੰਘ ਦੀ ਵਾਰਤਕ, ਫੁਲਕਾਰੀ, ਕਾਂਗੜਾ ਵੈਲੀ ਪੇਂਟਿੰਗਜ਼, ਬਸੋਹਲੀ ਪੇਂਟਿੰਗਜ਼, ਕਾਂਗੜਾ ਪੇਂਟਿੰਗਜ਼ ਆਫ ਦੀ ਭਾਗਵਤ ਪੁਰਾਣ, ਰਾਗਮਾਲਾ ਪੇਂਟਿੰਗਜ਼ ਆਫ ਕਾਂਗੜਾ ਸਕੂਲ, ਕਾਂਗੜਾ ਪੇਂਟਿੰਗਜ਼ ਆਫ ਨਾਇਕ ਨਾਇਕਾ ਭੇਦ ਐਂਡ ਬਾਰਹਮਾਸਾ, ਗੀਤ ਗੋਵਿੰਦ ਪੇਂਟਿੰਗਜ਼ ਕ੍ਰਿਸ਼ਣ ਲੇਜੰਡ, ਦੀਆਰਟ ਆਫ ਐਕਸਾਹ ਬ੍ਰਿਸਊਸਟਰ ਐਂਡ.ਈ.ਐਚ. ਬ੍ਰਿਊਸਟਰ, ਦੀ ਆਰਟ ਆਫ ਸੁਸ਼ੀਲ ਸਰਕਾਰ, ਦੀ ਆਰਟ ਆਫ ਦਮਯੰਤੀ ਚਾਵਲਾ, ਹਿਮਾਲੀਆ-ਬੀਰੇਸ਼੍ਵਰਸੇਨ, ਦੀ ਬਰਬ

ਆਫ ਦੀ ਹਿਮਾਲੀਆਜ਼, ਬਿਊਟੀਫਾਇੰਗ ਇੰਡੀਆ, ਫਲਾਵਰਿੰਗ ਟ੍ਰੀਜ਼ ਇਨ ਇੰਡੀਆ ਗਾਰਡਨਜ਼ ਥ੍ਰ. ਦੀ ਏਜਜ਼, ਐਗਰੀਕਲਚਰ ਐਂਡ ਐਨੀਮਲ ਹਸਬੈਂਡਰੀ ਇਨ ਇੰਡੀਆ, ਡਿਵੈਲਪਿੰਗ ਵਿਲੇਜ ਇਨ ਇੰਡੀਆ, ਆਊਟ ਆਫ ਦੀ ਐਸ਼ੱਜ਼, ਨੈਸ਼ਨਲ ਐਕਸਟੈਨਸ਼ਨ ਸਰਵਿਸ ਐਂਡ ਕਮਯੂਨਿਟੀ ਪ੍ਰੋਜੈਕਟਸ, ਐਗ੍ਰੀਕਲਚਰਲ ਰੀਸਰਚ ਇਨ ਇੰਡੀਆ, ਇਨਸਟੀਚਿਊਟਸ ਐਂਡ ਆਰਗੇਨਾਇਜ਼ੇਸ਼ਨ ।

ਆਪ ਨੇ ਹੋਰ ਵੀ ਅਨੇਕਾਂ ਕਲਾ-ਸੰਸਥਾਵਾਂ ਦੀ ਸਰਪ੍ਰਸਤੀ ਤੇ ਕਲਾਕਾਰਾਂ ਨੂੰ ਨਿਵਾਜਿਆ । ਪੰਜਾਬ ਆਰਟਸਕੌਂਸਲ ਦੇ ਆਪ ਸਥਾਪਕ ਸਨ ।

ਭਾਸ਼ਾ ਵਿਭਾਗ ਵਲੋਂ ਜੋ ਪੰਜਾਬੀ ਸਭਿਆਚਾਰ ਬਾਰੇ ਅਦੁਤੀ ਮਹਾਨ ਗ੍ਰੰਥ 'ਪੰਜਾਬ' ਪ੍ਰਕਾਸ਼ਤ ਹੋਇਆ, ਉਸਦੀ ਯੋਜਨਾ ਆਪਦੇ ਦਿਮਾਗ ਦਾ ਹੀ ਕ੍ਰਿਸ਼ਮਾ ਸੀ । ਆਪ ਨੇ ਉਸ ਸਮੇਂ ਦੇ ਮੁਖਮੰਤ੍ਰੀ ਪੰਜਾਬ ਨੂੰ ਲਿਖਕੇ ਇਸ ਪੁਸਤਕ ਦੀ ਰੂਪ ਰੇਖਾ ਉਲੀਕੀ ਤੇ ਵਖੋ ਵਖ ਲੇਖਕਾਂ ਨੂੰ ਪਰੇਰਨਾ ਦੇ ਕੇ ਲੇਖ ਲਿਖਵਾਏ । ਜਦੋਂ ਸਰਕਾਰ ਵਲੋਂ ਇਸ ਸਾਰੇ ਮਸਾਲੇ ਨੂੰ ਤਰਤੀਬ ਕੇ ਸੰਪਾਦਨ ਦਾ ਕੰਮ ਮੈਨੂੰ ਸੌਂਪਿਆ ਗਿਆ ਤੇ ਬਾਦ ਵਿਚ ਪ੍ਰੈਸ ਕਾਪੀ ਬਣਾਉਣ ਤੇ ਪਰੂਫ ਪੜ੍ਹਨ ਤਕ ਦੀ ਸਾਰੀ ਜ਼ਿੰਮੇਵਾਰੀ ਨਿਭਾਉਣੀ ਪਈ ਤੇ ਏਸ ਲਈ ਡਾ. ਰੰਧਾਵਾ ਸਾਹਿਬ ਦੀ ਮਰਜ਼ੀ ਅਨੁਸਾਰ ਲੋੜੀਂਦੇ ਚਿਤ੍ਰ ਛਾਪਣ ਲਈ ਮੈਨੂੰ ਬੰਬਈ ਵੀ ਜਾਣਾ ਪਿਆ, ਇਸ ਸਾਰੇ ਸਮੇਂ ਦੌਰਾਨ ਮੈਂ ਵੇਖਿਆ ਕਿ ਕਿਵੇਂ ਉਨ੍ਹਾਂ ਆਪਣੀ ਪੂਰੀ ਰੀਝ ਨਾਲ ਇਸ ਪੁਸਤਕ ਨੂੰ ਤਿਆਰ ਕਰਾਉਣ ਤੇ ਸੁੰਦਰ ਬਣਾਉਣ ਵਿਚ ਡੂੰਘੀ ਦਿਲਚਸਪੀ ਦਿਖਾਈ ।

ਇਹ ਮੰਨਣਾ ਪਵੇਗਾ ਕਿ ਡਾ. ਰੰਧਾਵਾ ਦਾ ਕੰਮ ਕਰਨ ਦਾ ਤਰੀਕਾ, ਅੰਗਰੇਜ਼ ਅਫਸਰਾਂ ਵਾਲਾ ਸੀ ਉਹ ਕੱਚੀ ਸਮੱਗਰੀ, ਇਕੱਤਰ ਕਰਨ ਲਈ ਯੋਗ ਸਹਾਇਕ ਲੱਭਦੇ ਤੇ ਉਸ ਤੋਂ ਪੂਰਾ ਕੰਮ ਲੈਂਦੇ ਹਨ । ਫਿਰ ਉਸ ਸਾਰੀ ਚੀਜ਼ ਨੂੰ ਸ਼ਿੰਗਾਰ ਸੁਆਰਕੇ ਅੰਤਮ ਰੂਪ ਦੇਣਾ ਉਨ੍ਹਾਂ ਦਾ ਕੰਮ ਸੀ । ਆਖਿਰ ਇਤਨੀਆਂ ਜ਼ਿੰਮੇਵਾਰੀਆਂ ਸੰਭਾਲਣ ਵਾਲਾ ਆਦਮੀ ਖ਼ੁਦ ਸਭ ਕੁਝ ਕਰ ਵੀ ਕਿਵੇਂ ਸਕਦਾ ਹੈ । ਪਰ ਖੂਬੀ ਇਹ ਹੈ ਕਿ ਉਹ ਉਸ ਕੰਮ ਲਈ ਪੂਰੀ ਜਾਣਕਾਰੀ ਤੇ ਮਿਹਨਤ ਲਾਉਣ ਦਾ ਜੇਤਨ ਕਰਦੇ ।

ਡਾ. ਰੰਧਾਵਾ ਦਾ ਕਲਮੀ ਖੇਤਰ, ਲੋਕ-ਸਾਹਿਤ, ਕਲਾ, ਵਿਗਿਆਨਕ ਖੋਜ ਤੇ ਭਾਰਤੀ ਵਿਕਾਸ ਯੋਜਨਾ ਸੀ । ਜੇਕਰ ਆਪ ਨੇ ਕਾਂਗੜੇ, ਕੁੱਲੂ ਤੇ ਹਰਿਆਣੇ ਆਦਿ ਦੇ ਬਿਲਕੁਲ ਦੁਰਲਭ ਗੀਤ ਇਕੱਤਰ ਕਰਾਕੇ ਸਾਨੂੰ ਦਿਤੇ ਤਾਂ ਇਸ ਤਰ੍ਹਾਂ ਕਾਂਗੜੇ ਦੀ ਲੁਕੀ ਛਿਪੀ ਕਲਾ ਦੇ ਹਜ਼ਾਰਾਂ ਚਿਤਰਾਂ ਨੂੰ ਪ੍ਰਕਾਸ਼ ਵਿਚ ਲਿਆਉਣਾ ਵੀ ਆਪਦਾ ਕਾਰਨਾਮਾ ਸੀ ਬਿਨਾ ਕਿਸੇ ਉਚ ਸ਼ਖਸੀਅਤ ਦੇ ਅਜੇਹਾ ਹੋਣਾ ਅਸੰਭਵ ਸੀ । ਕਾਰਣ ਇਹ ਕਿ ਇਨ੍ਹਾਂ ਚਿਤ੍ਰਾਂ ਦਾ ਭੰਡਾਰ ਕਾਂਗੜਾ ਵਾਦੀ ਦੇ ਜਿਨ੍ਹਾਂ ਰਾਜਿਆਂ ਜਾਂ ਚੌਧਰੀਆਂ ਪਾਸ ਸੀ, ਉਹ ਕੇਵਲ ਪੈਸਿਆਂ ਨਾਲ ਨਹੀਂ ਸੀ ਹਥਿਆਇਆ ਜਾ ਸਕਦਾ । ਇਸ ਖਾਤਰ ਕਲਾ-ਪ੍ਰੇਮੀ ਤੇ ਅਸਰ ਰਸੂਖ ਵਾਲੇ ਉਚ ਪਦਵੀਧਾਰੀ ਮਹਾਂਪੁਰਸ਼ ਦੀ ਲੋੜ ਸੀ, ਜੋ ਇਨ੍ਹਾਂ ਲੋਕਾਂ ਨੂੰ ਪ੍ਰੇਰਕੇ ਇਹ ਸਾਰਾ ਕੰਮ ਕਰਾ ਸਕੇ । ਰੰਧਾਵਾ ਸਾਹਿਬ ਅੰਦਰ ਦੋਵੇਂ ਗੁਣ ਸਨ, ਕਲਾ ਦੀ ਪਰਖ ਵੀ ਤੇ ਸਰਕਾਰੀ ਅਸਰ ਰਸੂਖ ਵੀ ਸੋ ਆਪ ਨੇ ਕਾਂਗੜਾ ਵਾਦੀ ਦੇ ਘਰ ਘਰ ਫਿਰ ਕੇ ਬੜੀ ਸੂਝ ਬੂਝ ਨਾਲ ਇਨ੍ਹਾਂ ਅਲੋਪ ਹੋ ਰਹੇ ਚਿਤਰਾਂ ਨੂੰ ਸਮੇਂ ਸਿਰ ਸੰਭਾਲਿਆ ਅਤੇ ਇਸ ਬਾਰੇ ਪੰਜਾਬੀ ਤੇ ਅੰਗਰੇਜ਼ੀ ਵਿਚ ਕਈ ਕਿਤਾਬਾਂ ਲਿਖੀਆਂ ।

ਆਪ ਦਾ ਇਹ ਉਪਕਾਰ ਦੇਸ਼ ਨੂੰ ਸਦਾ ਯਾਦ ਰਹੇਗਾ ਜਿਸ ਕਰਕੇ ਕਲਾ ਦੇ ਗੁੱਝੇ ਖਜ਼ਾਨੇ ਪਰਗਟ ਹੋਏ ਤੇ ਪੰਜਾਬ ਦਾ ਨਾਂ ਰੌਸ਼ਨ ਹੋਇਆ ।

# ਸ. ਸ਼ਮਸ਼ੇਰ ਸਿੰਘ ਅਸ਼ੋਕ

ਨਵੀਨ ਸਾਹਿਤ-ਸਿਰਜਣਾ ਦੀ ਆਪਣੀ ਥਾਂ ਹੈ ਜੋ ਮਸ਼ੀਨੀ ਜੁਗ ਵਿਚ ਮਸ਼ੀਨੀ ਚਾਲ ਚਲਦਾ ਕਈ ਰੰਗਾਂ ਰੂਪਾਂ ਵਿਚ ਵਧ ਫੁਲ ਰਿਹਾ ਹੈ ਪਰ ਇਸ ਛਾਪੇ ਤੋਂ ਪਹਿਲਾਂ ਸਾਡੇ ਪ੍ਰਾਚੀਨ ਸਾਹਿਤ ਦਾ ਆਸਰਾ ਇਕੋ ਇਕ ਕਾਨੀ ਦੀ ਕਲਮ ਸੀ, ਜਿਸ ਆਸਰੇ ਲਿਖਾਰੀ (ਖੁਸ਼ ਨਵੀਸ) ਇਸ ਸਾਹਿਤ ਦੀ ਸੰਭਾਲ ਤੇ ਪ੍ਰਚਾਰ ਕਰਦੇ ਰਹਿੰਦੇ ਸਨ। ਹੱਥੀਂ ਲਿਖਣਾ ਇਕ ਖਾਸ ਕਸਬ ਸੀ ਜੋ ਬਾਕਾਇਦਾ ਸਿਖਲਾਈ ਤੇ ਅਭਿਆਸ ਨਾਲ ਆਉਂਦਾ ਸੀ, ਫਿਰ ਸਿਆਹੀ ਬਣਾਉਣ ਦੀ ਵਿਧਿ ਕਾਨੀ ਘੜਨ ਦੀ ਜਾਚ ਅਤੇ ਕਾਗਜ਼ ਤੇ ਲੀਕਾਂ ਮਾਰਨ, ਹਾਸ਼ੀਆ ਬਣਾਉਣ ਸਜਾਉਣ ਤਕ ਦਾ ਤਰੀਕਾ-ਸਭੋ ਕੁਝ ਇਕ ਖਾਸ ਮੁਹਾਰਤ ਮੰਗਦਾ ਸੀ। ਗੁਰਮੁਖੀ ਲਿਖਾਈ ਦੇ ਖਾਸ ਕੇਂਦਰ ਸਨ-ਲਾਹੌਰ, ਅੰਮ੍ਰਿਤਸਰ, ਸਿਆਲਕੋਟ, ਜੰਮੂ, ਅਨੰਦਪੁਰ, ਦਮਦਮਾ ਸਾਹਿਬ, ਸਾਧਾਂ ਸੰਤਾਂ ਦੇ ਡੇਰੇ ਅਤੇ ਸਿਖ ਰਾਜਿਆਂ ਦੀਆਂ ਰਾਜਧਾਨੀਆਂ। ਲਿਖਾਰੀ, ਪੋਥੀਆ ਲਿਖ ਲਿਖ ਲੋੜਵੰਦਾਂ ਤੱਕ ਪਹੁੰਚਾਂਦੇ ਤੇ ਰੁਜ਼ਗਾਰ ਕਮਾਂਦੇ ਸਨ। ਉਸ ਜ਼ਮਾਨੇ ਸਚਮੁੱਚ ਗ੍ਰੰਥ ਇਕ ਬਹੁਮੁਲੀ ਚੀਜ਼ ਸੀ। ਜੇ ਇਕ ਪੰਡਤ ਦੂਜੇ ਤੋਂ ਹਾਰ ਜਾਂਦਾ ਸੀ ਤਾਂ ਆਮ ਸ਼ਰਤ ਅਨੁਸਾਰ ਉਸ ਨੂੰ ਆਪਣੇ ਸਾਰੇ ਗ੍ਰੰਥ ਜੇਤੂ ਪੰਡਤ ਦੇ ਹਵਾਲੇ ਕਰਨੇ ਪੈਂਦੇ ਸਨ ਜਿਵੇਂ ਇਕ ਹਾਰਿਆ ਸਿਪਾਹੀ ਹਥਿਆਰ ਸੁੱਟਣ ਲਈ ਮਜਬੂਰ ਹੁੰਦਾ ਹੈ। ਆਖਿਰ ਵਿਦਵਾਨ ਦੇ ਹਥਿਆਰ ਗ੍ਰੰਥ ਹੀ ਤਾਂ ਹਨ, ਇਨ੍ਹਾਂ ਦੇ ਆਸਰੇ ਹੀ ਤਾਂ ਉਹ ਦੇਸ਼ਾਂ ਬਿਦੇਸ਼ਾਂ ਦੀਆਂ ਹੱਦਾਂ ਟੱਪਕੇ ਥਾਂ ਥਾਂ ਆਦਰ ਮਾਣ ਪਾਉਂਦਾ ਹੈ। ਇਹ ਗ੍ਰੰਥ ਘੜਨ ਦੀ ਟਕਸਾਲ ਲਿਖਾਰੀ ਦਾ ਕਲਮਦਾਨ ਸੀ, ਜਿਸ ਸਦਕੇ ਕਲਮ ਧਾਰੀ ਲੰਮੀਆਂ ਮੇਹਨਤਾਂ ਨਾਲ ਇਹ ਸਰਬਦੇਸ਼ੀ ਸਿੱਕੇ ਤਿਆਰ ਕਰਦਾ ਰਹਿੰਦਾ ਸੀ।

ਬਾਵਜੂਦ ਇਸ ਸੀਮਤ ਜਿਹੇ ਸਾਧਨ ਦੇ ਕਈ ਵੰਨਗੀਆਂ ਦਾ ਮਣਾਂ-ਮੂੰਹ ਸਾਹਿਤ ਲਿਖਿਆ ਗਿਆ ਅਤੇ ਇਹੋ ਸਾਹਿਤ-ਭੰਡਾਰ ਅਜ ਪੰਜਾਬੀ ਲਈ ਗੌਰਵ ਦਾ ਕਾਰਣ ਹੈ ਜਿਸ ਦਾ ਕਾਫ਼ੀ ਭਾਗ ਹੱਥ ਲਿਖਤ ਗ੍ਰੰਥਾਂ ਦੇ ਰੂਪ ਵਿਚ ਸਾਂਭਿਆ ਪਿਆ ਹੈ। ਇਹ ਹੱਥ ਲਿਖਤ ਸਾਹਿਤ ਦੀ ਜਾਣਕਾਰੀ ਦੇਣ ਵਾਲੇ ਸਾਡੇ ਸ਼ਿਰੋਮਣੀ ਖੋਜੀ ਸ. ਸ਼ਮਸ਼ੇਰ ਸਿੰਘ ਅਸ਼ੋਕ ਸਨ ਜਿਨ੍ਹਾਂ ਪੰਜਾਬ ਭਰ ਦੀਆਂ ਲਾਇਬ੍ਰੇਰੀਆਂ ਦੀ ਫੋਲਾਫਾਲੀ ਕਰਕੇ ਇਸ ਬਾਰੇ ਸਾਡੇ ਗਿਆਨ ਤੇ ਮਾਣ ਦੋਹਾਂ ਨੂੰ ਵਧਾਇਆ। ਇਹ ਠੀਕ ਹੈ ਕਿ ਇਹ ਕੰਮ ਉਨ੍ਹਾਂ ਸਰਕਾਰੀ ਨੌਕਰੀ ਵਿਚ,

ਸਰਕਾਰੀ ਵਸੀਲੇ ਵਰਤਕੇ ਕੀਤਾ, ਪਰ ਉਨ੍ਹਾਂ ਦੀ ਮੇਹਨਤ ਘਾਲ ਤੇ ਖੋਜ ਪੜਤਾਲ ਦੋਵੇਂ ਹੀ ਪ੍ਰਸੰਸਾ ਦੇ ਹੱਕਦਾਰ ਹਨ ਕਿਉਂਕਿ ਬਿਨਾ ਵਿਸ਼ੇਸ਼ ਸੂਝਬੂਝ ਦੇ ਇਨ੍ਹਾ ਬਾਰੇ ਸਹੀ ਸਹੀ ਥਹੁ-ਪਤਾ ਨਹੀਂ ਦੱਸਿਆ ਜਾ ਸਕਦਾ ਸੀ। ਅਸ਼ੋਕ ਜੀ ਨੇ ਇਸ ਸਾਰੇ ਕੰਮ ਨੂੰ ਬੜੀ ਮਿਹਨਤ, ਲਗਨ ਤੇ ਸੁਚੱਜਤਾ ਨਾਲ ਨਿਭਾਇਆ ਹੈ ਜਿਸ ਲਈ ਅਗੋਂ ਦੇ ਸਾਹਿਤ-ਖੋਜੀ ਆਪ ਦੀ ਕਿਰਤ ਤੋਂ ਲਾਹਾ ਪ੍ਰਾਪਤ ਕਰਦੇ ਰਹਿਣਗੇ।

ਇਹ ਗੁਰਮੁਖੀ ਵਿਚ ਲਿਖਿਆ ਪ੍ਰਾਚੀਨ ਸਾਹਿਤ ਕੇਵਲ ਪੰਜਾਬੀ ਭਾਸ਼ਾ ਦਾ ਹੀ ਨਹੀਂ ਬਲਕਿ ਪੰਜਾਬ ਵਿਚ ਰਚੇ ਗਏ ਹਿੰਦੀ ਸਾਹਿਤ ਦਾ ਵੀ ਖਜ਼ਾਨਾ ਹੈ, ਇਸ ਲਈ ਵੀ ਸਾਨੂੰ ਇਨ੍ਹਾਂ ਗ੍ਰੰਥਾਂ ਦਾ ਹੀ ਆਸਰਾ ਲੈਣਾ ਪੈਂਦਾ ਹੈ। ਕਾਰਣ ਇਹ ਹੈ ਕਿ ਗੁਰਮੁਖੀ ਪੰਜਾਬ ਵਿਚ ਇਤਨੀ ਪ੍ਰਚਲਤ ਲਿਪੀ ਸੀ ਕਿ ਹਿੰਦੀ ਸਾਹਿਤ ਰਚਣ ਵਾਲਿਆਂ ਦੀਆਂ ਕਿਰਤਾਂ ਵੀ ਲਿਖਾਰੀਆਂ ਇਸੇ ਲਿਪੀ ਵਿਚ ਸਾਂਭ ਕੇ ਰੱਖੀਆਂ ਹੋਈਆਂ ਹਨ। ਹੋਰ ਤਾਂ ਹੋਰ, ਜੋ ਕੁਝ ਪੰਜਾਬ ਤੋਂ ਬਾਹਰ ਵੀ ਹਿੰਦੀ ਸਾਹਿਤ ਦੀ ਚੰਗੀ ਚੀਜ਼ ਮਿਲਦੀ ਸੀ, ਉਸ ਨੂੰ ਇਥੋਂ ਦੇ ਲੋਕੀਂ ਸੌਖ ਲਈ ਗੁਰਮੁਖੀ ਵਿਚ ਹੀ ਲਿਖ ਕੇ ਪੜ੍ਹਦੇ ਸਨ। ਇਸ ਦਾ ਸਬੂਤ ਤੁਲਸੀ ਰਾਮਾਇਣ, ਰਸਿਕ ਪ੍ਰਿਯਾ, ਕਵੀ ਪ੍ਰਿਯਾ, ਜਗਤ ਬਿਨੋਦ (ਪਦਮਾਕਰ), ਸੁੰਦਰ ਬਿਲਾਸ, ਸਭਾ ਪ੍ਰਕਾਸ਼ (ਹਰਿਚਰਨਦਾਸ), ਹਮੀਰ ਹਠ (ਚੰਦ੍ਰ ਸ਼ੇਖਰ), ਰਸ ਪ੍ਰਬੋਧ (ਗੁਲਾਮਨਬੀ ਰਸਲੀਨ), ਬਿਹਾਰੀ ਸਤਸਈ, ਭਾਖਾ ਭੂਖਣ, ਰਸਰਾਜ, ਲਲਿਤ ਲਲਾਮ (ਮਤੀਰਾਮ), ਮਾਧਵਾਨਲ ਕਾਮਕੰਦਲਾ, (ਆਲਮ) ਗੀਤਾ, ਯੋਗ ਵਸਿਸ਼ਟ ਤੇ ਮਹਾਂਭਾਰਤ ਆਦਿ ਅਨੇਕਾਂ ਗ੍ਰੰਥਾਂ ਦਾ ਗੁਰਮੁਖੀ ਲਿਪੀ ਦੇ ਹੱਥ-ਲਿਖਤ ਖਰੜਿਆਂ ਵਿਚ ਥਾਂ ਥਾਂ ਲਿਖਿਆ ਮਿਲਣਾ ਹੈ। ਇਸ ਤੋਂ ਇਲਾਵਾ ਸੰਸਕ੍ਰਿਤ ਤੇ ਫਾਰਸੀ ਦੀਆਂ ਵੀ ਕਈ ਪੁਸਤਕਾਂ ਹਨ ਜੋ ਹੂਬਹੂ ਗੁਰਮੁਖੀ ਅੱਖਰਾਂ ਵਿਚ ਲਿਖੀਆਂ ਮਿਲਦੀਆਂ ਹਨ।

ਇਹ ਸਾਰਾ ਹੱਥ-ਲਿਖਤ ਸਾਹਿਤ-ਭੰਡਾਰ ਦਸਦਾ ਹੈ ਕਿ ਪੰਜਾਬੀ ਲੋਕ ਕਿਸ ਕਿਸਮ ਦੀਆਂ ਸਾਹਿਤਕ ਰੁਚੀਆਂ ਰਖਦੇ ਸਨ ਤੇ ਕੀ ਕੀ ਪੜ੍ਹਕੇ ਰਾਜ਼ੀ ਸਨ ਅਤੇ ਫਿਰ ਕੀ ਕੀ ਕੁਝ ਉਨ੍ਹਾਂ ਪੰਜਾਬੀ ਤੇ ਹਿੰਦੀ ਵਿਚ ਖੁਦ ਨਵਾਂ ਲਿਖਿਆ। ਇਸ ਸਾਰੇ ਗਿਆਨ ਦਾ ਸਰੋਤ, ਹੱਥ ਲਿਖਤ ਖਰੜੇ ਹਨ ਤੇ ਖਰੜਿਆਂ ਦਾ ਗੂੜ੍ਹਾ ਮਿਤਰ ਤੇ ਉਨ੍ਹਾਂ ਦੀ ਬੋਲੀ ਸਮਝਣ ਵਾਲਾ ਦੁਭਾਸ਼ੀਆ ਸਰਦਾਰ ਅਸ਼ੋਕ ਸੀ।

ਆਪ ਦਾ ਜਨਮ ਸ. ਝਾਬਾ ਸਿੰਘ ਜੀ ਦੇ ਘਰ ਪਿੰਡ ਗੁਆਰਾ ਜ਼ਿ. ਸੰਗਰੂਰ ਵਿਚ ੧੦ ਫ਼ਰਵਰੀ ੧੯੧੪ ਨੂੰ ਤੇ ਦੇਹਾਂਤ ੧੪-੭-੧੯੯੬ ਨੂੰ ਹੋਇਆ। ਪਿਤਾ ਜੀ ਸਾਧੂਆਂ ਦੇ ਪ੍ਰੀਤਵਾਨ ਸਨ, ਇਸ ਲਈ ਬਚਪਨ ਵਿਚ ਸਾਧਾਂ ਸੰਤਾਂ ਵਾਲੀਆਂ ਕਿਤਾਬਾਂ-ਸਾਰੁਕਤਾਵਲੀ, ਭਾਵਰਸਾਮਿਤ ਤੇ ਵੈਰਾਗਸ਼ਤਕ ਆਦਿ ਪੜ੍ਹੀਆਂ ਤੇ ਸਾਧੂ ਹੋਣ ਦਾ ਇਰਾਦਾ ਵੀ ਕੀਤਾ ਪਰ ਭਾਵੀ ਨੂੰ ਐਸਾ ਮਨਜ਼ੂਰ ਨਹੀਂ ਸੀ ਕਿ ਇਕ ਕਲਮ ਦਾ ਕਰਮਯੋਗੀ ਅਜਾਈਂ ਸਮਾਂ ਗੁਆਏ। ੧੯੨੧-੨੨ ਵਿਚ ਬਾਬੂ ਤੇਜਾ ਸਿੰਘ ਭਸੌੜ ਦੀ ਸੰਗਤ ਨਾਲ ਧਾਰਮਿਕ ਵਿਚਾਰਾਂ ਦੀ ਜਾਗ ਲਗੀ ਤੇ

ਸਿੰਘ ਸਤਾਈ ਅਸਰ ਸਦਕੇ ਸਾਧਗੀਰੀ ਦਾ ਤਲਿਸਮ ਟੁੱਟਿਆ। ੧੯੨੮-੩੧ ਵਿਚ ਗਿਆਨੀ, ਪ੍ਰਭਾਕਰ ਆਦਿ ਪ੍ਰੀਖਿਆਵਾਂ ਪਾਸ ਕੀਤੀਆਂ। ਸੰਸਕ੍ਰਿਤ ਦੀ 'ਵਿਸ਼ਾਰਦ' ਤੇ ਫਾਰਸੀ ਦੀ 'ਮੁਨਸ਼ੀ ਫਾਜ਼ਲ' ਦੀ ਵੀ ਤਿਆਰੀ ਕੀਤੀ ਪਰ ਘਰੇਲੂ ਰੁਝੇਵਿਆਂ ਕਾਰਣ ਇਮਤਿਹਾਨ ਦੇਣ ਦਾ ਮੌਕਾ ਨਾ ਮਿਲਿਆ। ਜਿਸ ਤੋਂ ਬਾਦ ਆਪ ਨੇ ਸੰਸਕ੍ਰਿਤ, ਫਾਰਸੀ ਦੇ ਮੁਤਾਲਏ ਨੂੰ ਕਾਫੀ ਵਧਾਇਆ ਜੋ ਅਗੇ ਕੰਮ ਆਇਆ। ੧੯੩੨ ਤੋਂ ੩੮ ਤਕ ਨਾਭੇ ਭਾ. ਸਾਹਿਬ ਕਾਨ੍ਹ ਸਿੰਘ ਜੀ ਪਾਸ ਜਾਣ ਆਉਣ ਦਾ ਮੌਕਾ ਮਿਲਦਾ ਰਿਹਾ ਤੇ ਸਾਹਿਤਕ ਰੁਚੀ ਬਲਵਾਨ ਹੁੰਦੀ ਗਈ। ਇਸੇ ਸੰਗਤ ਦਾ ਫਲ ਸੀ ਕਿ ੧੯੩੪ ਵਿਚ ਆਪ ਨੇ ਸੰਸਕ੍ਰਿਤ ਨਾਟਕ 'ਮਦ੍ਰਾਰਾਖਸ਼' ਦਾ ਪੰਜਾਬੀ ਅਨੁਵਾਦ ਛਾਪਿਆ। ਇਹ ਆਪ ਦੀ ਪਹਿਲੀ ਪ੍ਰਕਾਸ਼ਨ ਸੀ। ਵੈਸੇ ਪਹਿਲੇ ਉਹ ਪੰਜਾਬੀ ਅਖਬਾਰਾਂ ਵਿਚ ਧਾਰਮਕ ਕਵਿਤਾਵਾਂ ਲਿਖਿਆ ਕਰਦੇ ਸਨ ਤੇ ਸੰਸਕ੍ਰਿਤ 'ਹਿਤੋਪਦੇਸ਼' ਦਾ ਵੀ ਤਰਜਮਾ ਕਰ ਚੁਕੇ ਸਨ ਜੋ ਅਜੇ ਤਕ ਸ਼ਾਯਦ ਛਪਿਆ ਨਹੀਂ।

ਮਹਾਰਾਜਾ ਭੂਪਿੰਦਰ ਸਿੰਘ ਪਟਿਆਲੇ ਵਾਲੇ ਕੁਝ ਤਾਂਤ੍ਰਿਕ ਮਤ ਵਲ ਦਿਲਚਸਪੀ ਰਖਦੇ ਸਨ, ਉਨ੍ਹਾਂ ਦੀ ਮੰਗ ਪੂਰੀ ਕਰਨ ਲਈ ਅਸ਼ੋਕ ਜੀ ਨੇ ਸੰਸਕ੍ਰਿਤ ਦੇ ਤਾਂਤ੍ਰਿਕ ਸਾਹਿਤ ਦਾ ਅਧਿਐਨ ਕਰਕੇ ਪੰਜਾਬੀ ਵਿਚ ਇਕ ਪੁਸਤਕ ਤਿਆਰ ਕੀਤੀ ਪਰੰਤੂ ੧੯੩੮ ਈ. ਵਿਚ ਮਹਾਰਾਜੇ ਦਾ ਚਲਾਣਾ ਹੋ ਜਾਣ ਕਾਰਣ ਇਸ ਖਰੜੇ ਨੂੰ ਲੋੜੀਂਦੀ ਸਰਪ੍ਰਸਤੀ ਨ ਮਿਲ ਸਕੀ। ਸਿਖ ਨੈਸ਼ਨਲ ਕਾਲਜ ਲਾਹੌਰ ਵਿਚ ਇਤਿਹਾਸਕ ਖੋਜ ਦੀ ਅਸਾਮੀ ਬਣੀ ਤਾਂ ਅਸ਼ੋਕ ਜੀ ਇਸ ਲਈ ਚੁਣੇ ਗਏ ਤੇ ਜੂਨ ੧੯੪੩ ਤੋਂ ਸਤੰਬਰ ੧੯੪੫ ਤਕ ਇਥੇ ਰਹੇ। ਫਿਰ ਸਤੰਬਰ ੪੫ ਤੋਂ ਨਵੰਬਰ ੧੯੪੭ ਤਕ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਧੀਨ, ਸਿਖ ਇਤਿਹਾਸ-ਖੋਜ ਦੀ ਸੇਵਾ ਨਿਭਾਈ ਤੇ 'ਪ੍ਰਾਚੀਨ ਜੰਗਨਾਮੇ' ਪੁਸਤਕ ਤਿਆਰ ਕੀਤੀ। ਇਹ ਲਾਹੌਰ, ਅੰਮ੍ਰਿਤਸਰ ਰਹਿਣ ਦਾ ਸਮਾਂ ਆਪਦੇ ਲਈ ਬਹੁਤ ਲਾਭਦਾਇਕ ਸਿਧ ਹੋਇਆ ਤੇ ਇਸ ਨਾਲ ਕਾਫੀ ਸਾਹਿਤਕ ਤੇ ਇਤਿਹਾਸਕ ਮਸਾਲਾ ਦੇਖਣ ਪੜ੍ਹਨ ਦਾ ਮੌਕਾ ਮਿਲਿਆ। ਇਸੇ ਤਰ੍ਹਾਂ ਪੰਜਾਬੀ ਦੇ ਵਿਕਾਸ ਲਈ ਰਿਆ-ਸਤ ਪਟਿਆਲਾ ਵਲੋਂ ਪੰਜਾਬੀ ਸੈਕਸ਼ਨ ਕਾਇਮ ਹੋਇਆ ਤਾਂ ਆਪ ੧੨ ਅਗਸਤ ੧੯੪੮ ਨੂੰ ਇਸ ਵਿਚ ਨੌਕਰ ਹੋਏ ਤੇ ਇਹੋ ਸੈਕਸ਼ਨ ਜਲਦੀ ਪੰਜਾਬੀ ਵਿਭਾਗ ਤੇ ਫਿਰ ਭਾਸ਼ਾ ਵਿਭਾਗ ਬਣਿਆ।

੧੦ ਫਰਵਰੀ ੧੯੫੯ ਨੂੰ ਉਹ ਇਸ ਮਹਿਕਮੇਂ ਤੋਂ ਰਿਟਾਇਰ ਹੋ ਕੇ, ਮਾਰਚ ੧੯੬੦ ਤੋਂ ਅਗਸਤ ੬੩ ਤਕ ਫਿਰ ਦੁਬਾਰਾ ਨੌਕਰੀ ਕਰਦੇ ਰਹੇ। ਆਪਨੇ ਇਥੋਂ ਤੇਰਾਂ ਚੌਦਾਂ ਵਰ੍ਹੇ ਦਾ ਸਮਾਂ ਵਧੇਰੇ ਹੱਥ-ਲਿਖਤਾਂ ਦੀ ਖੋਜ ਪੜਤਾਲ ਤੇ ਹੀ ਲਾਇਆ। ਫਿਰ ਸ਼ਿਰੋਮਣੀ ਕਮੇਟੀ ਅਧੀਨ ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਇਹੋ ਸੇਵਾ ਨਿਭਾਉਂਦੇ ਰਹੇ।

ਰਚਨਾਵਾਂ ਦੀ ਸੂਚੀ ਇਸ ਪ੍ਰਕਾਰ ਹੈ :-

ਪੰਜਾਬੀ ਹੱਥ-ਲਿਖਤਾਂ ਦੀ ਸੂਚੀ (ਭਾਗ ੧), ਪੰਜਾਬੀ ਹੱਥ- ਲਿਖਤਾਂ ਦੀ ਸੂਚੀ (ਭਾਗ ੨), ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ, ਪੰਜਾਬੀ ਪੱਤਰ ਕਲਾ, ਪੰਜਾਬ ਦੀਆਂ ਲਹਿਰਾਂ, ਪੰਜਾਬ ਦਾ ਸੰਖੇਪ ਇਤਿਹਾਸ, ਪੰਜਾਬੀ ਜੀਵਨ ਤੇ ਸੰਸਕ੍ਰਿਤੀ, ਧਰਮ, ਸਾਹਿਤ ਤੇ ਇਤਿਹਾਸ, ਸਿਖੀ ਤੇ ਸਿਖ ਇਤਿਹਾਸ, ਸਿਖ ਰਾਜ ਦਾ ਅੰਤ, ਸਾਹਿਤਕ ਲੀਹਾਂ, ਪ੍ਰਾਚੀਨ ਜ਼ੰਗਨਾਮੇ, ਪ੍ਰਾਚੀਨ ਜ਼ਨਮ ਸਾਖੀ, ਹੁਕਮਨਾਮੇ, ਸ੍ਰੀ ਗੁਰ ਸ਼ੋਭਾ, ਮੁਕਬਲ, ਹੀਰ ਵਾਰਿਸ, ਸ੍ਰੀ ਸੰਤ ਰੇਣ ਗ੍ਰੰਥਾਵਲੀ, ਹੰਦਾਲੀਆਂ ਵਾਲੀ ਜਨਮ ਸਾਖੀ, ਸ਼ੀਰੀ ਫਰਹਾਦ ਦਿਤਾਰਾਮ, ਮੁੱਦ੍ਰਾ ਰਾਖਸ (ਅਨੁਵਾਦ), ਆਦਮੀ ਦੀ ਪਰਖ, ਸ੍ਰੀ ਮਦ ਭਾਗਵਤ ਗੀਤਾ, ਸਮੇਂ ਦਾ ਸਨੇਹਾ, ਰਾਗਮਾਲਾ ਨਿਰਣਯ, ਪੰਜਾਬ ਕਾ ਹਿੰਦੀ ਸਾਹਿਤ (ਹਿੰਦੀ) ਆਦਿ ।

ਅਸ਼ੋਕ ਜੀ ਦੇ ਕੰਮ ਨੂੰ ਦੋ ਮੁਖ ਭਾਗਾ ਵਿਚ ਵੰਡ ਸਕੀਦਾ ਹੈ - ਸਾਹਿਤਕ ਖੋਜ ਤੇ ਇਤਿਹਾਸਕ ਖੋਜ । ਪ੍ਰਾਚੀਨ ਸਾਹਿਤ ਦੀ ਖੋਜ ਆਪਨੂੰ ਮੁੱਢ ਤੋਂ ਸੀ, ਹੱਥ-ਲਿਖਤ ਗ੍ਰੰਥਾਂ ਦਾ ਜਿਥੇ ਵੀ ਪਤਾ ਲਗੇ, ਉਥੇ ਉਹ ਜ਼ਰੂਰ ਪਹੁੰਚਦੇ, ਖੋਜੀ ਵਾਲੀ ਲਗਨ ਉਨ੍ਹਾਂ ਵਿਚ ਪੂਰੀ ਸੀ । ਫਿਰ ਯਾਦ-ਸ਼ਕਤੀ ਵੀ ਇਤਨੀ ਕੁ ਸੀ ਕਿ ਉਹ ਉਸ ਚੀਜ਼ ਨਾਲ ਸਬੰਧਤ ਦੇਖਿਆ ਹੋਰ ਮਸਾਲਾ ਵੀ ਧਿਆਨ ਵਿਚ ਰੱਖਕੇ ਉਸ ਦਾ ਮੁੱਲੰਕਨ ਕਰਦੇ ਸਨ । ਭਾਸ਼ਾ ਵਿਭਾਗ ਦੀ ਸਰਪ੍ਰਸਤੀ ਵਿਚ ਉਨ੍ਹਾਂ ਜੋ ਹੱਥ-ਲਿਖਤ ਗ੍ਰੰਥਾਂ ਦੀਆਂ ਸੂਚੀਆਂ ਤਿਆਰ ਕੀਤੀਆਂ, ਉਨ੍ਹਾਂ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ । ਉਕਾਈ ਹੋ ਜਾਣਾ ਹੋਰ ਗੱਲ ਹੈ ਪਰ ਆਪਣੇ ਵਲੋਂ ਲਗਦੀ ਵਾਹ ਉਸਦਾ ਤੱਤਸਾਰ ਸਮਝਕੇ ਲਿਖਤ ਦਾ ਜਾਇਜ਼ਾ ਲੈ ਲੈਣਾ ਬੜਾ ਇਕ ਜ਼ਰੂਰੀ ਗੁਣ ਹੈ ਜੋ ਲੰਮੇ ਅਭਿਆਸ ਬਾਦ ਹੀ ਪਰਾਪਤ ਹੁੰਦਾ ਹੈ । ਆਪਨੇ ਇਨ੍ਹਾਂ ਸੂਚੀਆਂ ਵਿਚ ਪੰਜਾਬ ਭਰ ਦੀਆਂ ਮੁਖੀ ਪੁਰਾਣੀਆਂ ਲਾਇਬ੍ਰੇਰੀਆਂ ਜਿਵੇਂ—ਮੋਤੀ-ਬਾਗ ਪੈਲੇਸ ਲਾਇਬ੍ਰੇਰੀ ਪਟਿਆਲਾ, ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ, ਭਾਸ਼ਾ ਵਿਭਾਗ ਲਾਇਬ੍ਰੇਰੀ ਪਟਿਆਲਾ, ਪੰਜਾਬ ਆਰਕਾਇਵਜ਼ ਲਾਇਬ੍ਰੇਰੀ ਪਟਿਆਲਾ, ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਚੰਡੀਗੜ੍ਹ, ਗੁਰੂ ਰਾਮਦਾਸ ਲਾਇਬ੍ਰੇਰੀ ਅੰਮ੍ਰਿਤਸਰ, ਖਾਲਸਾ ਕਾਲਜ ਲਾਇਬ੍ਰੇਰੀ ਅੰਮ੍ਰਿਤਸਰ, ਸਿਖ ਰੈਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਆਦਿ ਤੇ ਕਈਆਂ ਦੇ ਨਿਜੀ ਪੁਸਤਕਾਲਿਆਂ ਵਿਚ ਸਾਂਭੀਆਂ ਦੋ ਹਜ਼ਾਰ ਦੇ ਲਗਭਗ ਹਥ-ਲਿਖਤਾਂ ਦਾ ਬਿਉਰਾ ਦਿਤਾ ਹੈ। ਕਿਸੇ ਖਰੜੇ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ਇਸਦਾ ਕਰਤਾ, ਨਕਲ ਕਰਨਹਾਰ, ਰਚਨ ਕਾਲ, ਲਿਖਣ-ਕਾਲ, ਵਿਸ਼ਾ, ਸਥਾਨ, ਅਕਾਰ, ਕੁੱਲ ਪੱਤਰੇ, ਪ੍ਰਤੀ ਸਫ਼ਾ ਸਤਰਾਂ ਕਾਗਜ, ਸਿਆਹੀ, ਮੌਜੂਦਾ ਹਾਲਤ ਆਦਿ ਕਿਵੇਂ ਹੈ, ਅਰੇ ਇਸਦਾ ਆਦਿ ਅੰਤ ਕੀ ਹੈ। ਇਹ ਸੰਖਿਪਤ ਜਿਹੀ ਜਾਣਕਾਰੀ ਇਕ ਲੋੜਵੰਦ ਖੋਜੀ ਲਈ ਬੜੀ ਹੀ ਲਾਹੇਵੰਦੀ ਹੈ, ਇਸ ਦੀ ਉਪਯੋਗਤਾ ਦਾ ਚਰਚਾ ਕਰਨ ਦੀ ਲੋੜ ਨਹੀਂ ।

ਇਸੇ ਤਰ੍ਹਾਂ ਮਹਿਕਮੇ ਦੀ ਯੋਜਨਾ ਅਨੁਸਾਰ, ਛਪੀਆਂ ਪੰਜਾਬੀ ਰਚਨਾਵਾਂ ਦੀ ਸੂਚੀ ਬਣਾਈ ਗਈ ਜਿਸ ਵਿਚ ਅੱਖਰ-ਕ੍ਰਮ ਅਨੁਸਾਰ ਪੰਜਾਬੀ ਪੁਸਤਕਾਵਲੀ ਦੀ ਵਧ ਤੋਂ ਵੱਧ

ਜਾਣਕਾਰੀ ਦਿਤੀ ਗਈ। ਇਸ ਵੇਰਵੇ ਵਿਚ ਭੁੱਲਾਂ ਹਨ, ਤੇ ਕਮੀਆਂ ਵੀ ਪਰ ਇਹ ਮੰਨਣਾ ਪਵੇਗਾ ਕਿ ਇਨ੍ਹਾਂ ਪੁਸਤਕਾਂ ਦੁਆਰਾ ਅਸੀਂ ਆਪਣੇ ਛਪੇ ਅਣਛਪੇ ਸਾਹਿਤ ਬਾਰੇ ਸਹਿਜੇ ਹੀ ਚੰਗੀ ਤਕੜੀ ਵਾਕਫ਼ੀ ਹਾਸਲ ਕਰ ਸਕਦੇ ਹਾਂ ਜੋ ਹੋਰ ਇਕ ਥਾਂ ਪ੍ਰਾਪਤ ਨਹੀਂ। ਇਸ ਤੋਂ ਬਿਨਾ 'ਪੰਜਾਬੀ ਪੱਤ੍ਰ ਕਲਾ' ਪੁਸਤਕ ਪੰਜਾਬੀ ਦੇ ਪੱਤਰਾਂ, ਅਖ਼ਬਾਰਾਂ ਦਾ ਇਤਿਹਾਸ ਹੈ ਕਿ ਕਦੋਂ ਕੇਹੜਾ ਪਰਚਾ ਕਿਸਦੀ ਸੰਪਾਦਕੀ ਵਿਚ ਚਾਲੂ ਹੋਇਆ ਤੇ ਕਿਵੇ ਕਦੋਂ ਅਖੀਰ ਉਹ ਬੰਦ ਹੋ ਗਿਆ। ਇਸ ਤਰ੍ਹਾਂ ਵਧ ਤੋਂ ਵਧ ਪੰਜਾਬੀ ਪੱਤਰਾਂ ਦਾ ਹਾਲ ਦਿਤਾ ਹੈ ਤੇ ਅੰਤ ਵਿਚ ਸੰਪਾਦਕਾਂ ਦੇ ਸੰਖੇਪ ਜੀਵਨ ਦਰਜ ਕੀਤੇ ਗਏ ਹਨ। ਸੋ ਇਹ ਕਿਤਾਬ ਪੰਜਾਬ ਦੀ ਪੱਤਰਕਾਰੀ ਦੇ ੭੦ ਵਰ੍ਹਿਆਂ ਦੇ ਲੰਮੇ ਜੀਵਨ ਤੇ ਰੋਸ਼ਨੀ ਪਾਉਂਦੀ ਸਾਨੂੰ ਕਈ ਮਾਮਲਿਆਂ ਸਬੰਧੀ ਨਿੱਗਰ ਤੇ ਉਪਯੋਗੀ ਵਾਕਫੀ ਦਿੰਦੀ ਹੈ।

ਇਸ ਤੋਂ ਇਲਾਵਾ ਆਪ ਨੇ ਕਈ ਦੁਰਲਭ ਰਚਨਾਵਾਂ ਨੂੰ ਸੰਪਾਦਨ ਕਰਕੇ ਵੀ ਪ੍ਰਕਾਸ਼ਤ ਕੀਤਾ ਸੀ।

ਅਸ਼ੋਕ ਜੀ ਦਾ ਦੂਸਰਾ ਮਨ-ਭਾਉਂਦਾ ਕੰਮ ਇਤਿਹਾਸਕ ਖੋਜ ਹੈ, ਖਾਸ ਕਰਕੇ ਸਿਖ ਰਾਜ ਦੇ ਅੰਤਮ ਸਮੇਂ ਬਾਰੇ ਅਤੇ ਉਸ ਤੋਂ ਪਿਛੋਂ ਚਲੀਆਂ ਜਾਗ੍ਰਤੀ ਲਹਿਰਾਂ ਸਬੰਧੀ ਆਪ ਨੇ ਕਈ ਅਨ੍ਹੇਰੇ ਪੱਖ ਰੁਸ਼ਨਾਏ ਹਨ। ਏਸ ਪੱਖੋਂ 'ਪੰਜਾਬ ਦੀਆਂ ਲਹਿਰਾਂ' ਪੁਸਤਕ ਖਾਸ ਤੌਰ ਤੇ ਵਰਨਣ ਯੋਗ ਹੈ, ਭਾਵੇਂ ਇਸ ਵਿਚ ਉਨੀਂਵੀ ਸਦੀ ਦੇ ਅੰਤ ਵਿਚ ਚਲੀਆਂ ਸਿਖ ਲਹਿਰਾਂ ਸਿੰਘ ਸਭਾ, ਨਿਰੰਕਾਰੀ, ਨਾਮਧਾਰੀ ਲਹਿਰ ਦਾ ਹੀ ਚਰਚਾ ਹੈ, ਹੋਰ ਹਿੰਦੂ ਮੁਸਲਮ ਸੁਧਾਰਕ ਲਹਿਰਾਂ ਦਾ ਜ਼ਿਕਰ ਨਹੀਂ ਪਰ ਫਿਰ ਵੀ ਇਹ ਮਸਾਲਾ ਕੰਮ ਆਉਣ ਵਾਲਾ ਹੈ। ਇਸੇ ਤਰ੍ਹਾਂ ਆਪ ਦੀ ਨਵੀਂ ਰਚਨਾ 'ਪੰਜਾਬੀ ਜੀਵਨ ਤੇ ਸਭਿਆਚਾਰ' ਸਬੰਧੀ ਸੋਹਣੀ ਜਾਣ ਪਛਾਣ ਕਰਾਉਣ ਹਾਰੀ ਹੈ।

ਲੇਖਕ ਚੂੰਕਿ ਸੰਸਕ੍ਰਿਤ ਦਾ ਵਿਦਵਾਨ ਸੀ, ਇਸ ਲਈ ਉਸ ਨੇ ਮੁੱਦ੍ਰਾਰਾਖਸ਼, ਪੁਰਸ਼ ਪ੍ਰੀਕਸ਼ਾ, ਗੀਤਾ ਆਦਿ ਸੰਸਕ੍ਰਿਤ ਰਚਨਾਵਾਂ ਨੂੰ ਪੰਜਾਬੀ ਰੂਪ ਦੇ ਕੇ ਵੀ ਮਾਤਭਾਸ਼ਾ ਦੀ ਸੇਵਾ ਕੀਤੀ।

ਇਹ ਬਹੁ-ਪੱਖੀ ਸੇਵਾ ਦਸਦੀ ਹੈ ਕਿ ਲੇਖਕ ਨੇ ਜੀਵਨ ਭਰ ਕਿਵੇਂ ਇਨ੍ਹਾਂ ਚੀਜ਼ਾਂ ਲਈ ਲੰਮੀ ਘਾਲ ਘਾਲੀ ਸੀ। ਆਪਦੀ ਲਗਨ, ਅਣਥੱਕ ਮਿਹਨਤ ਤੇ ਸਿਰੜ ਇਕ ਤਰ੍ਹਾਂ ਦਾ ਜਨੂੰਨ ਹੀ ਸੀ, ਜਿਸਦੇ ਸਿਰ ਸਦਕੇ ਉਹ ਅਜੇਹੇ ਸਿਰ ਖਪਾਈ ਦੇ ਕੰਮ ਸਿਰੇ ਚੜ੍ਹਾਉਂਦੇ ਰਹੇ। ਫਿਰ ਇਤਨਾ ਕੰਮ ਕਰਦਿਆਂ ਕੋਈ ਮਾਣ ਨਹੀਂ, ਕੋਈ ਦਾਅਵਾ ਨਹੀਂ, ਬਿਲਕੁਲ ਨਿਰਦਾਵੇ ਹੀ ਸਿਧੇ ਸਾਦੇ ਢੰਗ ਨਾਲ ਫਕੀਰੀ ਜੀਵਨ ਬਿਤਾਂਦਿਆਂ ਕਲਮ ਵਗਾਉਣੀ ਜਾਰੀ ਰੱਖੀ। ਧੰਨ ਸਨ ਇਹ ਖੋਜੀ ਤੇ ਧੰਨ ਇਨ੍ਹਾਂ ਦੀ ਖੋਜ।

—0—

# ਪ੍ਰੋ. ਮੋਹਨ ਸਿੰਘ

ਪ੍ਰੋ. ਮੋਹਨ ਸਿੰਘ ਆਧੁਨਿਕ ਕਾਵਿ ਦੀ ਰੋਮਾਂਟਿਕ ਧਾਰਾ ਦਾ ਸਿਰਮੌਰ ਕਲਾਕਾਰ ਸੀ ਜਿਸ ਦੇ ਖਿਆਲਾਂ ਦੇ ਚਮਤਕਾਰ ਤੇ ਰੂਪਕ ਨੁਹਾਰ ਪੰਜਾਬੀ ਕਵਿਤਾ ਦੀ ਪ੍ਰੌਢਤਾ ਦਾ ਪ੍ਰਮਾਣ। ਉਸ ਨੇ ਜੋ ਆਖਿਆ, ਉਹ ਅਤਿ ਹੁਸੀਨ ਅੰਦਾਜ਼ ਵਿਚ, ਪਰੰਪਰਾ ਤੇ ਆਧੁਨਿਕਤਾ ਨੂੰ ਮਿਲਾਕੇ ਆਖਿਆ ਤੇ ਉਸ ਨਾਲ ਪੰਜਾਬੀ ਸਾਹਿਤ ਦੇ ਸੁਹਜ ਨੂੰ ਚਾਰ ਚੰਨ ਲਗੇ ਹਨ। ਭਾਈ ਵੀਰ ਸਿੰਘ ਦਾ ਰੋਮਾਂਟਿਕ ਰੰਗ ਜੋ ਅਧਿਆਤਮਕ ਪੜਦੇ ਪਿਛੇ ਲੁਕਿਆ ਹੋਇਆ ਸੀ, ਉਹ ਮੋਹਨ ਸਿੰਘ ਵਿਚ ਨਿਖਰਕੇ ਆਪਣਾ ਪੂਰਾ ਜਲਵਾ ਦਿਖਾਉਂਦਾ ਹੈ। ਸ਼ਰਫ਼ ਨੇ ਜਿਸ ਅਲੰਕਾਰਕ ਸ਼ੈਲੀ ਨੂੰ ਸ਼ਿੰਗਾਰਿਆ ਤੇ ਚਾਤ੍ਰਿਕ ਜੀ ਨੇ ਜਿਸ ਸੁਨੱਖੀ ਬੋਲੀ ਨੂੰ ਮਾਂਜਿਆ-ਸਵਾਰਿਆ, ਉਹ ਮੋਹਨ ਸਿੰਘ ਜੈਸੇ ਮਾਹਰ ਕਵੀ ਦੀ ਰਚਨਾ ਵਿਚ ਵਿਕਾਸ ਦੀਆਂ ਚੋਟੀਆਂ ਨੂੰ ਛੋਂਹਦੀ ਦਿਖਾਈ ਦਿੰਦੀ ਹੈ। ਉਸ ਦੀ ਸੁਹਜਵੰਤ ਕਵਿਤਾ ਇਕ ਪ੍ਰੌਢ ਗਿਆਨਵੰਤ ਕਲਾਕਾਰ ਦੀ ਕਿਰਤ ਹੈ। ਅਸੀਂ ਇਉਂ ਵੀ ਕਹਿ ਸਕਦੇ ਹਾਂ ਕਿ ਇਹ ਕਵਿਤਾ ਕਵੀ ਦਰਬਾਰਾਂ ਦੀ ਮਧਾਣੀ ਨਾਲ ਰਿੜਕੇ ਦਹੀਂ ਦਾ ਮੱਖਣ ਹੈ। ਫਾਰਸੀ ਤੇ ਅੰਗ੍ਰੇਜ਼ੀ ਸਾਹਿਤ ਦੇ ਅਧਿਐਨ ਨੇ ਕਵੀ ਦੇ ਵਿਚਾਰਾਂ ਨੂੰ ਡੂੰਘਿਆਈ ਤੇ ਹੁਨਰ ਨੂੰ ਪਕਿਆਈ ਪ੍ਰਦਾਨ ਕੀਤੀ। ਇਹ ਬੈਂਤਾਂ, ਰੁਬਾਈਆਂ ਤੇ ਸੌਨਟਾਂ ਦਾ ਮਾਹਰ ਕਵੀ ਗੀਤਾਂ ਦਾ ਵੀ ਪ੍ਰਬੀਨ ਕਲਾਕਾਰ ਹੋਇਆ, ਜਿਨ੍ਹਾਂ ਦੇ ਜਾਦੂ ਤੋਂ ਬਚਿਆ ਨਹੀਂ ਜਾ ਸਕਦਾ।

ਆਪ ਦਾ ਜਨਮ ਸਰਹੱਦੀ ਸੂਬੇ ਦੇ ਸ਼ਹਿਰ ਮਰਦਾਨ ਵਿਚ ਡਾਕਟਰ ਜੋਧ ਸਿੰਘ ਜੀ ਦੇ ਘਰ ਮਾਤਾ ਭਾਗਵੰਤੀ ਦੀ ਕੁੱਖੋਂ ੨੦ ਅਕਤੂਬਰ, ੧੯੦੫ ਈ. ਨੂੰ ਹੋਇਆ। ਪਿੰਡ ਧਮਿਆਲ ਜ਼ਿਲਾ ਰਾਵਲ–ਪਿੰਡੀ ਸੀ ਪਰੰਤੂ ਪਿਤਾ ਨੌਕਰੀ ਕਾਰਣ ਉਧਰ ਰਹਿੰਦੇ ਸਨ। ਏਸੇ ਗੱਲ ਕਰਕੇ ਹੀ ਮੋਹਨ ਸਿੰਘ ਨੂੰ ਪੰਜਾਬ ਦੇ ਕਈ ਹਿਸਿਆਂ ਮਾਝੇ, ਦੁਆਬੇ ਆਦਿ ਵਿਚ ਵਿਚਰਨ ਕਾਰਣ ਭਾਂਤ ਭਾਂਤ ਦੇ ਪੇਂਡੂ ਰਾਗ ਰੰਗ ਮਾਣਨ ਦਾ ਮੌਕਾ ਮਿਲਿਆ। ੧੯੨੧ ਵਿਚ ਰਾਵਲ-ਪਿੰਡੀ ਤੋਂ ਮੈਟ੍ਰਿਕ ਪਾਸ ਕੀਤੀ ਤੇ ੧੯੩੨ ਈ. ਵਿਚ ਫਾਰਸੀ ਦਾ ਐਮ.ਏ.। ਇਸ ਤੋਂ ਪਹਿਲਾਂ ਸੱਤ ਅੱਠ ਸਾਲ ਖਾਨੇਵਾਲ ਹਾਈ ਸਕੂਲ ਵਿਚ ਮਾਸਟਰ ਵੀ ਲਗੇ ਰਹੇ। ੧੯੩੩ ਤੋਂ ੧੯੩੯ ਤਕ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਲੈਕਚਰਰ ਰਹੇ। ਇਸੇ ਸਮੇਂ ਕੁਝ ਅਰਸਾ 'ਲਿਖਾਰੀ' ਰਸਾਲਾ ਵੀ ਸੰਪਾਦਨ ਕੀਤਾ, ਫਿਰ ਨੌਕਰੀ ਛੱਡਕੇ ਅਗਸਤ ੧੯੩੯ ਵਿਚ ਲਾਹੌਰ ਤੋਂ 'ਪੰਜ ਦਰਿਆ' ਮਾਸਕ ਪੱਤਰ ਚਾਲੂ ਕੀਤਾ। ੧੯੪੦ ਤੋਂ ੪੩

ਤਕ ਸਿੱਖ ਨੈਸ਼ਨਲ ਕਾਲਜ ਲਾਹੌਰ ਪੜ੍ਹਾਉਂਦੇ ਰਹੇ। ੧੯੪੬ ਵਿਚ ਹਿੰਦ ਪਬਲਿਸ਼ਰਜ਼ ਲਿਮਿਟਿਡ ਦੀ ਸਥਾਪਨਾ ਕੀਤੀ। ਦੇਸ ਵੰਡ ਕਾਰਣ ਲਾਹੌਰੋਂ ਅੰਮ੍ਰਿਤਸਰ ਆ ਗਏ ਤੇ ਫਿਰ ੧੯੫੪ ਵਿਚ ਜਲੰਧਰ ਆ ਨਿਵਾਸ ਕੀਤਾ। ਪ੍ਰੋ. ਮੋਹਨ ਸਿੰਘ ਜੀ ਨੇ ਵਧੇਰੇ ਸੁਤੰਤਰ ਜੀਵਨ ਬਿਤਾ ਕੇ ਹੀ ਆਪਣੀ ਕਲਾ ਸਾਧਨਾ ਕੀਤੀ। ਕੁਝ ਅਰਸਾ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣੇ ਬਤੌਰ ਪ੍ਰੋਫੈਸਰ ਸੇਵਾ ਨਿਭਾਈ। ਦੇਹਾਂਤ ਲੁਧਿਆਣੇ ੩ ਮਈ ੧੯੭੮ ਨੂੰ ਹੋਇਆ।

ਕਵਿਤਾ ਰਚਣ ਦਾ ਸ਼ੌਕ ਵਿਦਿਆਰਥੀ ਜੀਵਨ ਤੋਂ ਹੀ ਸੀ, ਪਹਿਲੀ ਵਾਰੀ ਅਧਵਾਲ ਅਕਾਲੀ ਕਾਨਫਰੰਸ ਵਿਚ 'ਸਾਡਾ ਗੁਰੂ ਤੇ ਗੁਰੂ ਕਾ ਬਾਗ ਸਾਡਾ' ਸਮੱਸਿਆ ਤੇ ਕਵਿਤਾ ਪੜ੍ਹਕੇ ਪਹਿਲਾ ਇਨਾਮ ਜਿਤਿਆ। ਇਸ ਗੱਲ ਨੇ ਆਪ ਦਾ ਹੌਂਸਲਾ ਵਧਾਇਆ ਤੇ ਫਿਰ ਮੋਹਨ ਸਿੰਘ ਕਵੀ ਦਰਬਾਰਾਂ ਦਾ ਇਕ ਜਾਣਿਆਂ-ਪਛਾਣਿਆਂ ਨਾਂ ਹੋ ਗਿਆ। ਜਦ ਪੰਜਾਬੀ ਸਭਾ ਵਲੋਂ ਸ਼ਿਮਲੇ ਭਾਰੀ ਕਵੀ ਦਰਬਾਰ ਹੋਇਆ ਤਾਂ ਇਹ ਸ਼ਰਫ਼ ਤੋਂ ਬਾਦ ਦੂਜੇ ਨੰਬਰ ਤੇ ਆਇਆ। ਪਿਸ਼ਾਵਰ ਸਿਖ ਐਜੂਕੇਸ਼ਨਲ ਕਾਨਫ੍ਰੰਸ ਦੇ ਸਮਾਗਮ ਤੇ ਆਪਣੀ ਕਵਿਤਾ 'ਰੱਬ' ਸੁਣਾ ਕੇ ਇਸ ਭਾਈ ਕਾਨ੍ਹ ਸਿੰਘ ਵਰਗੇ ਵਿਦਵਾਨ ਸ੍ਰੋਤਿਆਂ ਨੂੰ ਵੀ ਮੋਹ ਲਿਆ। ਇਹ ਕਵੀ ਦਰਬਾਰੀ ਕਵਿਤਾ ਤੇ ਜੁਆਨੀ ਇਕੱਠੇ ਚਲ ਹੀ ਰਹੇ ਸਨ ਕਿ ੧੯੨੭ ਵਿਚ ਕਵੀ ਦੀ ਸੁੰਦਰ ਯੁਵਤੀ 'ਬਸੰਤ' ਦੀ ਦੁਖਦਾਈ ਮੌਤ ਨੇ ਦਿਲ ਵਿਚ ਡੂੰਘਾ ਘਾਉ ਕਰ ਦਿੱਤਾ ਜਿਸ ਨੇ ਬ੍ਰਿਹੁ ਵੇਦਨਾ ਛੇੜ ਕੇ ਸ਼ਾਇਰੀ ਨੂੰ ਹੋਰ ਪਕੇਰਾ ਕੀਤਾ। ਇਹ ਠੀਕ ਹੀ ਸੀ :–

ਮੋਹਨ ! ਕਿੰਜ ਬਣਦਾ ਤੂੰ ਸ਼ਾਇਰ, ਜੇਕਰ ਮੈਂ ਨਾ ਮਰਦੀ।

ਇਸ ਤੋਂ ਕੁਝ ਚਿਰ ਬਾਦ ਐਮ. ਏ. ਕਰਕੇ ਆਪ ਖਾਲਸਾ ਕਾਲਜ ਲਗ ਗਏ। ਇਹ ਸੁਭਾਗ ਦੀ ਗੱਲ ਸੀ ਕਿ ਆਪ ਨੂੰ ਉਸ ਸਮੇਂ ਪ੍ਰੋ. ਤੇਜਾ ਸਿੰਘ ਜੇਹੇ ਸੁਹਿਰਦ ਸਮਾਲੋਚਕ ਦੀ ਅਗਵਾਈ ਮਿਲੀ ਤੇ ਖਾਲਸਾ ਕਾਲਜ ਦੇ ਵਿਦਵਾਨ ਵਾਤਾਵਰਣ ਨੇ ਆਪ ਨੂੰ ਨਵੀਆਂ ਸੋਚਾਂ ਵਲ ਟੁੰਬਿਆ। ੧੯੩੬ ਵਿਚ ਆਪ ਦਾ ਪਹਿਲਾ ਕਾਵਿ ਸੰਗ੍ਰਿਹ 'ਸਾਵੇ ਪੱਤਰ' ਪ੍ਰਕਾਸ਼ਤ ਹੋਇਆ ਜਿਸ ਦਾ ਮੁਖਬੰਧ ਪ੍ਰੋ. ਤੇਜਾ ਸਿੰਘ ਜੀ ਨੇ ਪ੍ਰੇਮ ਨਾਲ ਲਿਖਿਆ, ਏਸੇ ਤਰ੍ਹਾਂ 'ਕਸੁੰਭੜਾ' ਨਾਂ ਦੇ ਦੂਜੇ ਸੰਗ੍ਰਿਹ ਤੇ ਵੀ ਇਹ ਮੁਕਟ ਸਜਾਇਆ ਗਿਆ। ਹੌਲੀ ਹੌਲੀ ਮੋਹਨ ਸਿੰਘ ਦੀ ਇਸ ਨਿਵੇਕਲੀ ਨਵੀਨ ਸ਼ੈਲੀ ਨੇ ਆਪਣੀ ਉਚੇਰੀ ਅਟਾਰੀ ਉਸਾਰੀ ਜਿਸ ਨੂੰ ਅਜ ਹਰ ਕੋਈ ਨੀਝਾਂ ਲਾ ਲਾ ਤੱਕਦਾ ਤੇ ਪ੍ਰਸ਼ੰਸਾ ਕਰਦਾ ਨਹੀਂ ਥਕਦਾ। ਇਸ ਕਾਵਿ-ਪ੍ਰਤਿਭਾ ਨੂੰ ਸਵੀਕਾਰ ਕਰਦਿਆਂ ਪੈਪਸੂ ਸਰਕਾਰ ਵਲੋਂ ੧੯੫੩ ਵਿਚ ਆਪ ਨੂੰ ਸਨਮਾਨਿਆ ਗਿਆ ਤੇ ਸਾਹਿਤ ਅਕਾਡਮੀ ਦਿਲੀ ਨੇ ਆਪ ਦੀ ਕਾਵਿ-ਕਿਰਤ 'ਵੱਡਾ ਵੇਲਾ' ਨੂੰ ਸਨਮਾਨ ਦਿੱਤਾ। ਰਚਨਾ ਦਾ ਵੇਰਵਾ ਇਸ ਪਰਕਾਰ ਹੈ–

ਸਾਵੇ ਪੱਤਰ, ਕਸੁੰਭੜਾ, ਅਧਵਾਟੇ, ਕੱਚ ਸੱਚ, ਅਵਾਜ਼ਾਂ, ਵੱਡਾ ਵੇਲਾ, ਜੰਦਰੇ,

ਜੋ ਮੀਰ, ਨਾਨਕਾਇਣ, ਏਸ਼ੀਆ ਦਾ ਚਾਨਣ (ਐਡਵਿਨ ਆਰਨਲਡ), ਨਿਕੀ ਨਿਕੀ ਵਾਸ਼ਨਾ (ਕਹਾਣੀ-ਸੰਗ੍ਰਹਿ), ਪਿਤਾ ਵਲੋਂ ਧੀ ਨੂੰ ਚਿਠੀਆਂ (ਪੰਡਿਤ ਨਹਿਰੂ), ਧਰਤੀ ਪਾਸਾ ਪਰਤਿਆ (ਰੂਸੀ ਨਾਵਲ), ਪੀਂਘ (ਰੂਸੀ ਨਾਵਲ), ਨਿਰਮਲਾ ਤੇ ਗੋਦਾਨ (ਮੁਨਸ਼ੀ ਪ੍ਰੇਮ ਚੰਦ), ਗੱਦ ਪਦ ਰਚਨਾ ਆਦਿਕ ।

ਪ੍ਰੋ. ਮੋਹਨ ਸਿੰਘ ਦੇ ਕਾਵਿ-ਗੁਣਾਂ ਨੂੰ ਜਾਂਚਦਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਭਾਈ ਵੀਰ ਸਿੰਘ ਤੋਂ ਬਾਦ ਦੀ ਪੀੜ੍ਹੀ ਦਾ ਇਹ ਇਕ ਅਜੇਹਾ ਪ੍ਰਮੁਖ ਕਵੀ ਸੀ ਜਿਸ ਨੇ ਪੰਜਾਬੀ ਕਵਿਤਾ ਨੂੰ ਆਧੁਨਿਕ ਰੰਗ ਦੇਣ ਵਿਚ ਸਭ ਤੋਂ ਵਧੇਰੇ ਹਿੱਸਾ ਪਾਇਆ ।

ਵਿਚਾਰਾਂ ਦੀ ਸੂਖਮਤਾ, ਵਲਵਲਿਆਂ ਦੀ ਵਿਸ਼ਾਲਤਾ, ਵਿਸ਼ਵ-ਸਾਂਝ ਦਾ ਧਿਆਨ, ਲੋਕ-ਲਹਿਰਾਂ ਦੀ ਹਮਦਰਦੀ, ਪਰੰਪਰਾ ਦੀ ਸੋਝੀ, ਸੰਗੀਤਕ ਲੈਅ ਦੀ ਪਛਾਣ, ਛੰਦ ਤੋਲ ਦੀ ਵੰਨ ਸੁਵੰਨਤਾ ਤੇ ਚੁਸਤੀ ਅਤੇ ਸ਼ਬਦ ਬੀੜਨੇ ਦੀ ਕਾਰੀਗਰੀ-ਅਜੇਹੀਆਂ ਖੂਬੀਆਂ ਹਨ ਜੋ ਹਰ ਤਰਾਂ ਇਸ ਕਾਵਿ ਨੂੰ ਉਚੇਰਾ ਮਹੱਤਵ ਪ੍ਰਦਾਨ ਕਰਦੀਆਂ ਪੰਜਾਬੀ ਸਾਹਿਤ ਦੀ ਸ਼ਾਨ ਵਧਾਉਂਦੀਆਂ ਹਨ । ਕਿਤੇ ਕੱਚੀ ਲੱਸੀ ਨਹੀਂ, ਵਲਵਲਿਆਂ ਅਤੇ ਹੁਨਰ ਦੇ ਸੰਘਣੇ-ਪਣ ਨਾਲ ਹਰ ਕਵਿਤਾ ਭਰਪੂਰ ਜੋਬਨ ਵਾਲੀ ਦਿਸਦੀ ਹੈ । ਫਿਰ ਭਾਵਕ ਤਰਲਤਾ ਦੇ ਨਾਲ-ਨਾਲ ਕਵੀ ਨੇ 'ਅੰਬੀ ਦੇ ਬੂਟੇ ਥਲੇ', ਸਿੱਖੀ, ਮੈਂ ਨਹੀਂ ਰਹਿਣਾ ਤੇਰੇ ਗਿਰਾਂ, ਆਦਿ ਨਜ਼ਮਾਂ ਵਿਚਬਹਿਰ ਵੀ ਅਜੇਹੇ ਵਰਤੇ ਹਨ ਕਿ ਉਨ੍ਹਾਂ ਦੀ ਹਿਰਨੋਟੀ ਚਾਲ ਹੀ ਪਾਠਕ ਨੂੰ ਮਸਤ ਕਰ ਲੈਂਦੀ ਹੈ। ਹੁਸਨ ਦੇ ਹੁਲਾਰੇ ਤੇ ਇਸ਼ਕ ਦੇ ਖਲਾਰੇ ਤਾਂ ਕਵੀ ਨੂੰ ਅਤਿ ਪਿਆਰੇ ਹਨ ਹੀ ਪਰ ਜਦ ਉਹ ਰਾਜ ਜਾਂ ਸਮਾਜ ਦੇ ਕੂਹਜਾਂ ਦਾ ਵੀ ਜ਼ਿਕਰ ਕਰਦਾ ਹੈ ਤਾਂ ਸੂਹਜਾਂ -ਭਰੀ 'ਚੂੜੇ ਵਾਲੀ ਸੁੰਦਰੀ' ਦੇ ਵਾਰਤਾਲਾਪ ਰਾਹੀਂ ਹੀ ਕਰਦਾ ਹੈ—

ਛਡ ਦੇ ਚੂੜੇ ਵਾਲੀਏ ਕੁੜੀਏ !
ਛਡ ਦੇ ਸੋਨੇ-ਲੱਦੀਏ ਪਰੀਏ !
ਛਡ ਦੇ ਛਡਦੇ ਮੇਰੀ ਬਾਂਹ, ਮੈਂ ਨਹੀਂ ਰਹਿਣਾ ਤੇਰੇ ਗਿਰਾਂ ।

ਕਿਤੇ ਕਿਤੇ ਕਵੀ ਨੇ ਕੁਝ ਸਾਮਵਾਦੀ ਪ੍ਰਭਾਵਾਂ ਨੂੰ ਦਿਮਾਗੀ ਤੌਰ ਤੇ ਕਬੂਲ ਕਰਕੇ ਹੀ ਕਵਿਤਾ ਦਾ ਰੂਪ ਦੇਣ ਦਾ ਜਤਨ ਕੀਤਾ ਹੈ ਪਰ ਉਹ ਦਿਲ ਦੀ ਕੁਠਾਲੀ ਵਿਚ ਨ ਪੈਣ ਕਾਰਣ ਸ਼ਕਤੀਵਾਨ ਨਹੀਂ ਬਣ ਸਕੀਆਂ । ਅਜੇਹੀਆਂ ਕੁਝ ਪ੍ਰਚਾਰਾਤਮਕ ਰਚਨਾਵਾਂ ਦੇਖਕੇ ਕਈ ਇਹ ਕਹਿੰਦੇ ਸੁਣੀਂਦੇ ਹਨ ਕਿ ਇਹ ਸਾਵੇ ਪੱਤਰਾਂ ਵਾਲਾ ਮੋਹਨ ਸਿੰਘ ਨਹੀਂ, ਹਾਲਾਂ ਕਿ 'ਸਾਵੇ ਪੱਤਰ' ਰਵਾਇਤੀ ਕਵਿਤਾ ਦੀ ਇਕ ਕਲਾਤਮਕ ਸਿਖਰ ਸੀ, ਵਿਸ਼ੇ-ਵਸਤੂ ਦੇ ਪੱਖ ਤੋਂ ਸ਼ਾਇਦ ਆਧੁਨਿਕਤਾ ਉਦੋਂ ਇਤਨੀ ਨਹੀਂ ਸੀ ਪਰ ਇਸ ਕਲਾਮਈ ਕਿਰਤ ਦੀ ਸੂਝਿਆਂ ਬਹੁਤ ਸ਼ਲਾਘਾ ਕੀਤੀ । ਫਿਰ ਜਦ ਉਸ ਚੇਤਨ ਕਲਾਕਾਰ ਹੋ ਕੇ ਸਮਾਜ-ਵਾਦ ਵਲ ਵਾਗਾਂ ਮੋੜੀਆਂ ਤਾਂ ਇਹ ਮਹਾਨ ਕਵੀ ਦੀ ਹੀ ਖੂਬੀ ਸੀ ਕਿ ਉਸ ਅਜੇਹੇ ਹੁਸੀਨ ਅੰਦਾਜ਼ ਨਾਲ ਪਾਸਾ ਪਲਟਿਆ ਕਿ ਸਹਿਜ ਸੁਭਾ ਹੀ ਰੋਮਾਂਸ ਦਾ ਰੰਗ ਮਾਣਦੇ ਮਾਣਦੇ ਪਾਠਕ ਜ਼ਿੰਦਗੀ ਦੀਆਂ ਨਰੋਈਆਂ ਕੀਮਤਾਂ ਦੇ ਹਮਾਇਤੀ ਹੋ ਗਏ । ਇਹ ਕਵੀ

ਦੀ ਉਸਤਾਦੀ ਸੀ ਕਿ ਉਸ ਸੋਨੇ ਦੇ ਸ਼ੈਦਾਈਆਂ ਨੂੰ ਵੀ ਸਰਬਲੋਹ ਦੇ ਅਰਥ ਸਮਝਣ ਲਈ ਤਿਆਰ ਕਰ ਲਿਆ ਤੇ ਯਾਰ ਦੇ ਗ਼ਮ ਨੂੰ ਲੋਕਾਂ ਦਾ ਗ਼ਮ ਬਣਾ ਲਿਆ -

ਛਡ ਦਿਤਾ ਹੈ ਅਸਾਂ ਹੁਣ ਕਹਿਕਸ਼ਾਂ ਨੂੰ ਰੰਗਣਾ
ਚੰਨ ਦੀ ਪਿਆਲੀ ਦੇ ਵਿਚ ਮੋਤੀ ਦਾ ਪਾਣੀ ਮੰਗਣਾ ।
ਮੰਨਿਆ ਮਾਸ਼ੂਕ ਦੇ ਕੂਚੇ ਦੇ ਵਿਚੋਂ ਲੰਘਣਾ
ਗੱਲ ਵੱਡੀ, ਪਰ ਵਡੇਰੀ ਹੈ ਸਿਰਾਂ ਤੋਂ ਲੰਘਣਾ ।

ਗਜ਼ਲ – ਕਿਤਨਾ ਪੈਂਡਾ ਦਿਲ ਨੇ ਕੀਤਾ, ਦੇਖ ਕੇ ਹੈਰਾਨ ਹਾਂ
ਕਿਥੇ ਸਾਰੇ ਜਗ ਦਾ ਵੱਲਾ, ਕਿਥੇ ਇਕ ਜ਼ੁਲਫਾਂ ਦਾ ਖ਼ਮ ।
ਕਿਹੜੀਆਂ ਸਿਖਰਾਂ ਤੇ ਪੁਜ਼ਾ ਜਾਂ ਸਦਕੜੇ ਇਸ਼ਕ ਦੇ
ਕਿਥੇ ਚੁੰਮਣਾ ਦਾਰ ਦਾ ਤੇ ਕਿਥੇ ਕਾਸਦ ਦਾ ਕਦਮ ।
ਕੁਝ ਫਰਿਸ਼ਤੇ ਮੌਜ ਲੁਟਣ ਰਿੰਦਾਂ ਨੂੰ ਮਨਜ਼ੂਰ ਨਾ
ਆਓ ਲਾਹੀਏ ਧਰਤਿ ਤੇ ਕੀ ਅਰਸ਼ ਤੇ ਸੁਰਗਾਂ ਦਾ ਕੰਮ ।
ਓਸੇ ਇਕੋ ਮੂੰਹ ਦੀ ਸਹੁੰ ਜੋ ਸਾਰੀ ਦੁਨੀਆ ਸੀ ਕਦੀ
ਹੁਣ ਤਾਂ ਤੱਕੀਏ ਸਾਰੇ ਜਗ ਨੂੰ ਦਿਲ ਅਸਾਡਾ ਜਾਮੇ ਜਮ ।
ਪੈ ਕੁਠਾਲੀ ਇਸ਼ਕ ਵਾਲੀ ਤੜਪ ਬਦਲੀ ਵੇਗ ਵਿਚ
ਹੌਲੀ ਹੌਲੀ ਬਣ ਗਿਆ, ਮਿਤਰਾਂ ਦਾ ਗ਼ਮ ਲੋਕਾਂ ਦਾ ਗ਼ਮ ।

ਕਵੀ ਲਈ ਗਮ ਦਾ ਵਣਜ ਕਿਤਨਾ ਲਾਭਵੰਦਾ ਹੈ ਤੇ ਉਹ ਕਿਸ ਤਰ੍ਹਾਂ ਸ਼ਿਵਾਂ ਵਾਂਙ ਲੋਕ ਪੀੜਾ ਦੀ ਜ਼ਹਿਰ ਨੂੰ ਪੀਣਾ ਪਸੰਦ ਕਰਦਾ ਹੈ, ਇਹ ਇਸ ਸੌਦੇ ਤੋਂ ਪਰਗਟ ਹੋਵੇਗਾ-

ਪਹਿਲੀ ਵਾਰ ਵਣਜਾਰਨ ਆਈ, ਸਿਰ ਖੁਸ਼ੀਆਂ ਦੀ ਖਾਰੀ
ਹੋਠ ਉਨਾਬੀ ਨੈਣ ਸ਼ਰਾਬੀ, ਖਾਰੀ ਉਸਦੀ ਭਾਰੀ
ਇਕ ਖੁਸ਼ੀ ਦੇ ਮੈਂ ਨਹੀਂ ਦੇਣੀ, ਲੈਣੀਆਂ ਤਾਂ ਲੈ ਲੈ ਸਾਰੀ ।
ਦੂਜੀ ਵਾਰ ਵਣਜਾਰਨ ਆਈ, ਖਾਰੀ ਉਸ ਉਤਾਰੀ
ਅੱਧੀਆਂ ਖੁਸ਼ੀਆਂ ਅੱਧੀਆਂ ਗ਼ਮੀਆਂ, ਮਿੱਸੀ ਉਸ ਦੀ ਖਾਰੀ
ਖੁਸ਼ੀਆਂ ਦੇ ਜਾ ਗ਼ਮੀਆਂ ਲੈ ਜਾ, ਇਹ ਨਹੀਂ ਹੋਣਾ ਵਾਰੀ ।
ਤੀਜੀ ਵਾਰ ਵਣਜਾਰਨ ਆਈ, ਸਿਰ ਦੁਖਾਂ ਦੀ ਖਾਰੀ
ਉਠਣ ਛੱਲਾਂ ਬਣਨ ਨ ਗੱਲਾਂ, ਖਾਰੀ ਨ ਜਾਇ ਉਤਾਰੀ
ਸਿਰ ਨਿਹੁੜਾ ਮੈਂ ਅਗੇ ਵਧਿਆ, ਖਾਰੀ ਲੁਹਾ ਲਈ ਸਾਰੀ ।

... ... ...

ਕਿਰਨਾਂ ਦੇ ਨਾਲ ਤੁੰਬਦਾ ਪੱਲੂ ਹਨੇਰ ਦਾ
ਗਗਨਾਂ ਦੇ ਉਤੇ ਆ ਗਿਆ ਔਹ ਰਥ ਸਵੇਰ ਦਾ

ਸਦੀਆਂ ਦੇ ਫਾਕਾ-ਮਸਤ ਉਠੇ, ਉਠਕੇ ਬਹਿ ਗਏ
ਪਹਿਲਾ ਹੀ ਡੱਗਾ ਸੁਣਿਆ ਜਦ ਫਜ਼ਰੀ ਦੀ ਭੇਹਰ ਦਾ ;
ਆਓ ! ਤੁਹਾਨੂੰ ਗੱਲ ਦੱਸਾਂ ਪਿਛਲੇ ਪਹਿਰ ਦੀ
ਲੋਕਾਂ ਨੇ ਰਲਕੇ ਲੁੱਟ ਲਿਆ ਹੈ ਗੜ੍ਹ ਕੁਬੇਰ ਦਾ ।

ਗਜ਼ਲ—ਆਓ ਬੁਤ ਨੂੰ ਛੱਡ ਕੇ ਬੁਤਖਾਨਾ ਸਜਾਈਏ ਸਾਥੀਓ ।
ਸੋਹਣਿਆਂ ਨੂੰ ਸੋਹਣੀ ਦੁਨੀਆਂ ਵਿਚ ਵਸਾਈਏ ਸਾਥੀਓ ।
ਨਾਲ ਭੁਖਾਂ ਇਸ਼ਕ ਲਿੱਸਾ, ਹੁਸਨ ਮਾਂਦਾ ਹੋ ਗਿਆ
ਭੁਖ ਮਿਟਾਈਏ ਯਾ ਹੁਸਨ ਦੇ ਗੀਤ ਗਾਈਏ ਸਾਥੀਓ ।
ਆਓ ਕਿੱਸਾ ਛੇੜੀਏ, ਮਨਸੂਰ ਤੇ ਸੂਲੀ ਦਾਂ ਫਿਰ
ਗੱਲ ਨਾ ਐਵੇਂ ਜ਼ੁਲਫ ਦੀ, ਲਮਕਾਈ ਜਾਈਏ ਸਾਥੀਓ ।
ਆਓ ਮਹਿਲਾਂ ਵਿਚ ਵੀ ਇਕ ਚਿਣਗ ਸੁਟਕੇ ਵੇਖੀਏ
ਆਪ ਅਪਣੀ ਅੱਗ ਵਿਚ ਸੜਦੇ ਨ ਜਾਈਏ ਸਾਥੀਓ ।
ਆਓ ਬਹਿ ਕੇ ਸਰਬਲੋਹ ਦੇ, ਅਰਥ ਮੁੜਕੇ ਵਾਚੀਏ
ਪਾਹਲ ਖੰਡੇ ਧਾਰ ਮੁੜ, ਚਖੀਏ ਚਖਾਈਏ ਸਾਥੀਓ ।

ਮੋਹਨ ਸਿੰਘ ਗੀਤਾਂ ਦਾ ਤਾਂ ਉਸਤਾਦ ਸੀ, ਉਸ ਨੂੰ ਪਤਾ ਸੀ ਕਿ ਇਹ ਜਾਦੂ ਕਿਵੇਂ ਧੂੜਿਆ ਜਾਂਦਾ ਹੈ । ਨ ਵੰਞ ਢੋਲਾ ਚੰਨਣਾ, ਕੋਈ ਤੰਤੇ ਵੇ ਕੋਈ ਤੋੜੇ, ਤੇਰੇ ਘੁੰਡ ਦੇ ਚਿਤਰੇ ਫੁਲ ਸੋਹਣੇ ਆਦਿ ਗੀਤ ਪ੍ਰਸਿਧ ਹੀ ਹਨ । ਕੁਝ ਵੰਨਗੀ ਵਜੋਂ ਦਿੰਦੇ ਹਾਂ :

ਨਿਕਾ ਨਿਕਾ ਦਿਲ ਕਰਨਾ, ਮਿੱਘੀ ਘਿੰਨ ਜੁਲੋ ਢੋਲੇ ਕੋਲ
ਨਿਕੇ ਨਿਕੇ ਫੁਲ ਚੁਣ ਕੇ, ਮੈਂਡੀ ਭਰੋ ਸਹੇਲੀਓ ! ਝੋਲ
ਨਿਕਾ ਨਿਕਾ ਮੀਂਹ ਵਸਨਾ, ਮੈਂ ਬਹਿ ਗਈ ਢੋਲੇ ਕੋਲ
ਨਿਕੀ ਨਿਕੀ ਆਏ ਵਾਸਨਾ, ਮੈਂਢੀ ਭਰੀ ਫੁਲਾਂ ਨਾਲ ਝੋਲ ।
'ਨੀ ਅਜ ਕੋਈ ਆਇਆ ਸਾਡੇ ਵੇਹੜੇ
ਤੱਕਣ ਚੰਨ ਸੂਰਜ ਢੁਕ ਢੁਕ ਨੇੜੇ ।
ਲੱਸੇ ਨੀ ਉਹਦਾ ਮੱਥਾ ਤਾਰਿਆਂ ਵਾਂਗੂ
ਆਇਆਂ ਨੀ ਖੌਰੇ ਅੰਬਰ ਘੁਮ ਘੁਮ ਕਿਹੜੇ ।
ਚੁੰਮੋ ਨੀ ਇਹਦੇ ਹੱਥ ਚੰਬੇ ਦੀਆਂ ਕਲੀਆਂ
ਧੋਵੋ ਨੀ ਇਹਦੇ ਪੈਰ ਮੱਖਣ ਦੇ ਪੇੜੇ
ਰੱਖੋ ਨੀ ਇਹਨੂੰ ਚੁਕ ਚੁਕ ਚਸ਼ਮਾਂ ਉਤੇ
ਕਰੋ ਨੀ ਏਹਨੂੰ ਘੁਟ ਘੁਟ ਜਿੰਦ ਦੇ ਨੇੜੇ ।

ਮੋਹਨ ਸਿੰਘ ਐਸੇ ਨਿਕੇ ਗੀਤਾਂ ਤੇ 'ਅੰਬੀ ਦੇ ਬੂਟੇ ਥੱਲੇ' ਵਰਗੀਆਂ ਨਿਵੇਕਲੀਆਂ ਕਵਿਤਾਵਾਂ ਕਾਰਣ ਸਦਾ ਯਾਦ ਕੀਤਾ ਜਾਂਦਾ ਰਹੇਗਾ ।

# ਸ. ਅਵਤਾਰ ਸਿੰਘ ਆਜ਼ਾਦ

ਆਜ਼ਾਦੀ-ਸੰਗ੍ਰਾਮ ਦੀ ਕੁੱਖ ਵਿਚੋਂ ਅਵਤਰਿਆ ਅਵਤਾਰ ਸਿੰਘ ਆਜ਼ਾਦ, ਉਹ ਮੁਜਾਹਿਦ ਕਲਮਧਾਰੀ ਸੀ ਜਿਸ ਪੰਜਾਬ ਦੀ ਜਿਊਂਦੀ-ਜਾਗਦੀ ਪਰੰਪਰਾ ਤੇ ਇਤਿਹਾਸ ਨੂੰ ਕਾਵਿਬੱਧ ਕਰਕੇ ਮਹਾਂਕਾਵਿ ਦਾ ਮਾਰਗ ਖੋਲ੍ਹਿਆ। ਕਲਪਣਾ ਆਸਰੇ ਚਾਰ ਸਤਰਾਂ ਦੀ ਨਿਕੀ ਕਵਿਤਾ ਲਿਖਣਾ ਹੋਰ ਗੱਲ ਹੈ ਤੇ ਵਰ੍ਹੇ ਲਾ ਕੇ ਬੀਤੇ ਦੀ ਪੁਰਾਣੀ ਕਹਾਣੀ ਨੂੰ ਚਮਕਾਕੇ ਕਾਵਿ ਗ੍ਰੰਥ ਰਚਣੇ ਲੰਮੀ ਘਾਲ ਤੇ ਸਾਧਨਾ ਮੰਗਦੇ ਹਨ। ਆਜ਼ਾਦ ਕਲਮ, ਦਾ ਮਜ਼ਦੂਰ ਸੀ, ਇਸ ਲਈ ਉਸ ਨੇ ਇਹ ਬੀੜਾ ਉਠਾਕੇ ਪੰਜਾਬੀ ਸਾਹਿਤ ਦੀ ਸਨਮਾਨ ਯੋਗ ਸੇਵਾ ਕੀਤੀ। ਜ਼ਿੰਦਗੀ ਲਈ ਇਸ ਅਮੀਰ ਪਰੰਪਰਾ ਤੇ ਆਧੁਨਿਕਤਾ ਦੋਹਾਂ ਦੀ ਲੋੜ ਹੈ। ਆਖਰ ਸਾਡੀਆਂ ਕੌਮੀ ਰਵਾਇਤਾਂ ਮਨੁਖਤਾ ਦੀ ਸੰਕਟਾਂ ਤੇ ਵਿਜੈ ਤੇ ਨੇਕੀ ਦੀ ਜਿੱਤ ਦੇ ਹੀ ਗੀਤ ਸੁਣਾਂਦੀਆਂ ਹਨ, ਪ੍ਰਬੀਨ ਕਲਾਕਾਰ ਇਸ ਨਾਲ ਯੁਗਚੇਤਨਾ ਮਿਲਾਕੇ ਅਜੇਹਾ ਨਗ਼ਮਾ ਪੈਦਾ ਕਰਦਾ, ਜੋ ਜੀਵਨ-ਸੰਗ੍ਰਾਮੀਆਂ ਨੂੰ ਨਵੀਂ ਸ਼ਕਤੀ ਤੇ ਨਵਾਂ ਉਤਸ਼ਾਹ ਪ੍ਰਦਾਨ ਕਰਦਾ ਹੈ। ਆਜ਼ਾਦ ਨੇ ਪੰਜਾਬ ਦੇ ਮਹਾਨ ਨਾਇਕਾਂ ਦੇ ਗੁਣ ਗਾ ਕੇ ਸਾਡੀ ਆਤਮਾ ਨੂੰ ਟੁੰਬਿਆ ਤੇ ਨਵਾਂ ਵਿਸ਼ਵਾਸ਼ ਪੈਦਾ ਕੀਤਾ ਹੈ, ਇਸ ਲਈ ਅਸੀਂ ਇਸ ਪੱਖੋਂ ਇਸ ਤਪਸਵੀ ਕਵੀ ਦੇ ਦਿਲੋਂ ਮਨੋਂ ਰਿਣੀ ਹਾਂ।

ਆਪ ਦਾ ਜਨਮ ਅਪਣੇ ਨਾਨਕੇ ਪਿੰਡ ਗੰਡੀਵਿੰਡ ਜ਼ਿਲਾ ਅੰਮ੍ਰਿਤਸਰ ਵਿਚ ਸ. ਨੰਦ ਸਿੰਘ ਦੇ ਘਰ ੧੨ ਮਾਰਚ ੧੯੦੪ ਈ. ਨੂੰ ਹੋਇਆ। ਦੇਹਾਂਤ ੩੧ ਮਈ ੧੯੭੨। ਅਸਲ ਪਿੰਡ ਘਵਿੰਡ ਜ਼ਿਲਾ ਲਾਹੌਰ ਸੀ। ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਤੋਂ ੧੯੨੧ ਵਿਚ ਮੈਟ੍ਰਿਕ ਕੀਤੀ, ਪੰਜਾਬ ਵਿਚ ਇਹ ਰਾਜਸੀ ਲਹਿਰਾਂ ਦੇ ਉਭਾਰ ਦਾ ਸਮਾਂ ਸੀ ਤੇ 'ਆਜ਼ਾਦ' ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਜਾ ਕੇ ਕੈਦ ਹੋ ਗਿਆ, ਜਿਥੇ ਕਿ ਛੇ ਮਹੀਨੇ ਪਿਛੋਂ ਰਿਹਾਈ ਮਿਲੀ। ਨੌਜੁਆਨ ਹਿਰਦੇ ਵਿਚ ਫਿਰੰਗੀ ਸਰਕਾਰ ਵਿਰੁਧ ਰੋਸ ਪੈਦਾ ਹੋ ਚੁਕਾ ਸੀ ਤੇ ਇਸੇ ਗੁੱਸੇ ਤੇ ਜੋਸ਼ ਨੂੰ ਪਰਗਟ ਕਰਦਿਆਂ ਕੁਝ ਕਵਿਤਾਵਾਂ ਲਿਖੀਆਂ ਜੋ ੧੯੨੩ ਵਿਚ 'ਕੈਦੀ ਬੀਰ' ਨਾਂ ਹੇਠ ਪ੍ਰਕਾਸ਼ਤ ਹੋਈਆਂ। ਬਾਗ਼ੀ ਨਜ਼ਮਾਂ ਕਾਰਣ ਸਰਕਾਰ ਨੇ ਇਹ ਕਿਤਾਬ ਜ਼ਬਤ ਕਰ ਲਈ ਤੇ ਕਵੀ ਨੂੰ ਤਿੰਨ ਸਾਲ ਕੈਦ ਕੱਟਣੀ ਪਈ। ਆਖਰ ਮਾਰਚ ੧੯੨੬ ਵਿਚ ਰਿਹਾਈ ਹੋਈ। ਜੇਲ੍ਹ ਵਿਚ ਕੌਮੀ ਲੀਡਰਾਂ ਦੀ ਸੰਗਤ ਨੇ ਇਨਕਲਾਬੀ ਖਿਆਲ ਪੱਕੇ ਕਰ ਦਿਤੇ ਤੇ ਅਵਤਾਰ ਸਿੰਘ ਨੇ ਫੈਸਲਾ ਕੀਤਾ ਕਿ ਬਾਹਰ ਜਾ ਕੇ ਵੀ ਜਾਬਰ ਸਰਕਾਰ ਵਿਰੁਧ ਹੋਰ

ਤੇਜ਼ ਕਲਮ ਚਲਾਉਣੀ ਹੈ। ਪਹਿਲੇ ਗੜ੍ਹਗੱਜ ਅਕਾਲੀ ਦੀਵਾਨ ਦੇ ਪਰਚੇ 'ਬਬਰ ਸ਼ੇਰ' ਵਿਚ ਕੰਮ ਅਰੰਭਿਆ ਫਿਰ 'ਕ੍ਰਿਪਾਨ ਬਹਾਦਰ' ਵਿਚ ਚਲੇ ਗਏ ਤੇ ਕੁਝ ਮਹੀਨੇ ਚਰਨ ਸਿਘ ਸ਼ਹੀਦ ਦੇ ਪਰਚੇ 'ਮੌਜੀ' ਵਿਚ ਵੀ ਕਲਮ-ਘਸਾਈ ਕੀਤੀ। ਮਾਸਟਰ ਤਾਰਾ ਸਿੰਘ ਜੀ ਨੇ 'ਪੰਜਾਬ ਦਰਪਨ' ਨਾਂ ਦਾ ਸਪਤਾਹਕ ਕੱਢਿਆ, ਆਪ ਉਸ ਵਿਚ ਰਹੇ ਫਿਰ 'ਅਕਾਸ਼ ਬਾਣੀ' ਨਾਂ ਹੇਠ ਆਪਣਾ ਪਰਚਾ ਤੋਰਿਆ ਪਰ ਸ਼ਹੀਦਗੰਜ ਮੋਰਚੇ ਸਮੇ ਇਕ ਸੰਪਾਦਕੀ ਲੇਖ ਲਿਖਣ ਕਾਰਣ ਜ਼ਮਾਨਤ ਮੰਗ ਲਈ ਤੇ ਗਈ ਪਰਚਾ ਬੰਦ ਹੋ ਗਿਆ। ੧੯੩੬ ਵਿਚ 'ਪ੍ਰੀਤਮ' ਮਾਸਕ ਤੇ 'ਫਤਹਿ' ਸਪਤਾਹਕ ਦਾ ਕੰਮ ਜਾ ਸੰਭਾਲਿਆ, ਦੋ ਕੁ ਸਾਲ ਪਿਛੋਂ ਉਥੋਂ ਆ ਗਏ ਤੇ ਅੰਮ੍ਰਿਤਸਰੋਂ 'ਕੋਮਲ ਸੰਸਾਰ' ਜਾਰੀ ਕੀਤਾ ਪਰ ਇਹ ਪਰਚਾ ਚਲ ਨ ਸਕਿਆ ਤੇ ਫਿਰ ਵਾਪਸ 'ਪ੍ਰੀਤਮ' ਵਿਚ ਲਾਹੌਰ ਚਲੇ ਗਏ ਜਿਥੇ ਕਿ ੧੯੪੫ ਈ. ਤਕ ਕੰਮ ਕੀਤਾ। ਇਹ ਆਜ਼ਾਦ ਜੀ ਦੀ ਸੰਪਾਦਕੀ ਮਿਹਨਤ ਦਾ ਕ੍ਰਿਸ਼ਮਾ ਸੀ ਕਿ 'ਪ੍ਰੀਤਮ' ਰਸਾਲਾ ਪੰਜਾਬੀ ਦੇ ਮੁਖੀ ਪੱਤਰਾਂ ਵਿਚ ਗਿਣਿਆ ਜਾਣ ਲਗਾ। ਸ. ਮੋਹਨ ਸਿੰਘ ਸਾਹਨੀ ਨੇ ਲਾਹੌਰੋਂ ਰੋਜ਼ਾਨਾ 'ਬੰਦੇ ਮਾਤ੍ਰਮ' ਕੱਢਿਆ, ਆਪ ਉਸ ਅਖਬਾਰ ਨੂੰ ੧੯੪੭ ਤਕ ਐਡਿਟ ਕਰਦੇ ਰਹੇ। ਦੇਸਵੰਡ ਕਾਰਣ ਅੰਮ੍ਰਿਤਸਰ ਆ ਗਏ ਤੇ ਇਥੇ ਵਰਤਮਾਨ (ਪੰਜਾਬੀ) ਤੇ ਸ਼ੇਰਿਭ ਰਤ (ਉਰਦੂ) ਰੋਜ਼ਾਨਾ ਆਦਿ ਨੂੰ ਮਈ ੧੯੫੧ ਤਕ ਸੰਪਾਦਨ ਕੀਤਾ। ਫਿਰ ਜਲੰਧਰ ਆ ਗਏ ਤੇ ਰੋਜ਼ਾਨਾ ਪ੍ਰਭਾਤ, ਜਥੇਦਾਰ, ਅਜੀਤ ਆਦਿ ਕਈ ਪਰਚਿਆਂ ਵਿਚ ਕਲਮ ਚਲਾਈ। ਆਜ਼ਾਦ ਦਾ ਜੀਵਨ ਇਕ ਮਿਹਨਤੀ ਪੱਤਰਕਾਰ ਦੀ ਲੰਮੀ ਬਿਖੜੀ ਕਹਾਣੀ ਹੈ ਜਿਸ ਵਿਚ ਕਈ ਔਖਾਂ ਸੌਖਾਂ ਨਾਲ ਦੋ ਚਾਰ ਹੋਣਾ ਪਿਆ। ਚੂੰਕਿ ਕਵੀ ਦਾ ਨਿਸ਼ਾਨਾ ਇਨਕਲਾਬ ਰਿਹਾ, ਇਸ ਲਈ ਉਸਨੂੰ ਚੈਨ ਨਾਲ ਬੈਠਣਾ ਕਦੀ ਨਸੀਬ ਨਹੀਂ ਹੋਇਆ। ਬਿਦੇਸੀ ਗੁਲਾਮੀ ਦੇ ਦੁਖ, ਉਮਰ ਭਰ ਨੌਕਰੀ ਦੇ ਦੁਖ ਤੇ ਫਿਰ ਘਰ ਵਾਲੀਆਂ ਦਾ ਅਕਾਲ ਚਲਾਣਾ ਤੇ ੨੧ ਸਾਲ ਦੀ ਉਮਰ ਵਿਚ ਲੜਕੀ ਦਾ ਦੇਹਾਂਤ ਐਸੀਆਂ ਗੱਲਾਂ ਹਨ, ਜਿਨ੍ਹਾਂ ਕਾਰਣ ਆਜ਼ਾਦ ਦਾ ਜੀਵਨ ਪੀੜਤ ਰਿਹਾ ਪਰ ਖੂਬੀ ਇਹ ਹੈ ਕਿ ਉਸਨੇ ਕਦੀ ਨਿਰਾਸ ਹੋ ਕੇ ਚੜ੍ਹਦੀ ਕਲਾ ਤੇ ਸਵੈ-ਵਿਸ਼ਵਾਸ ਨੂੰ ਹੱਥੋਂ ਨਹੀਂ ਗੁਆਇਆ, ਜਿਸਦੇ ਸੰਕੇਤ ਸਨੂੰ ਉਸਦੀਆਂ ਕਵਿਤਾਵਾਂ ਵਿਚੋਂ ਆਮ ਮਿਲਦੇ ਹਨ -

ਰਾਤਾਂ ਵਿਚ ਲੁਕੀਆਂ ਪ੍ਰਭਾਤਾਂ ਚਾਦਰ ਸਮੇਂ ਵਟਾਈ
ਮੌਤ ਅੰਦਰੋਂ ਜੀਵਨ ਜਾਗੇ, ਲੈਕੇ ਇਕ ਅੰਗੜਾਈ।
ਕਵੀਆ ! ਜਗ ਨੂੰ ਦੇਹ ਪੈਗਾਮ
ਨਵੇਂ ਉਜਾਲੇ ਨੂੰ ਪ੍ਰਗਟਾਵਣ, ਆਉਂਦੀ ਏ ਹਰ ਸ਼ਾਮ।

ਇਨ੍ਹਾਂ ਕਵਿਤਾਵਾਂ ਦੀ ਸ਼ਾਇਦ ਵਿਸ਼ੈ-ਵਸਤੂ ਦੇ ਪੱਖ ਤੋਂ ਹੋਰ ਇਤਨੀ ਵਿਭਿੰਨਤਾ ਨ ਵੀ ਹੋਵੇ, ਵਿਸ਼ਵ-ਵੇਦਨਾ ਤੇ ਨਵਯੁਗ ਦੀ ਲੋਚਾ ਥਾਂ ਥਾਂ ਝਲਕਦੀ ਹੈ। ਜਦ ਉਹ ਕਹਿੰਦਾ ਹੈ 'ਹਰ ਪ੍ਰਭਾਤ ਦਾ ਕਰਾਂ ਸੁਆਗਤ ਨਵਾਂ ਗੀਤ ਮੈਂ ਗਾ ਕੇ' ਤਾਂ ਕਵੀ ਦੀ ਅਗਾਂਹ -ਵਧੂ ਰੁਚੀ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਫਿਰ ਜਦ ਕੋਈ ਉਸਦੀ ਨਵੀਂ ਕਾਵਿ-ਰਚਨਾ

ਦੀ ਭਾਸ਼ਾਈ ਵਿਸ਼ਾਲਤਾ ਤੇ ਛੰਦ-ਵੰਨਗੀ ਨੂੰ ਦੇਖਦਾਂ ਹੈ ਤਾਂ ਉਸਨੂੰ ਅਨੁਭਵ ਹੁੰਦਾ ਹੈ ਕਿ ਪੱਤਰਕਾਰੀ ਦੇ ਲੰਮੇ ਅਭਿਆਸ ਕਾਰਣ ਕਵੀ ਸ਼ਬਦ ਕਲਾ ਦਾ ਅਵਤਾਰ ਬਣ ਗਿਆ, ਜਿਸਦਾ ਵਡਾ ਪ੍ਰਮਾਣ ਉਸਦੇ ਮਹਾਂਕਾਵਿ ਭਲੀ ਭਾਂਤ ਪੇਸ਼ ਕਰਦੇ ਹਨ।

ਕਾਵਿ ਰਚਨਾ ਤੋਂ ਇਲਾਵਾ ਆਜ਼ਾਦ ਚੰਗਾ ਗੱਦਕਾਰ ਵੀ ਸੀ, ਭਾਵੇਂ ਪੱਤਰਕਾਰੀ ਵਿਚ ਕਈ ਵਾਧੂ ਵਿਸਤਾਰ ਵੀ ਵਿਸਤਾਰਨੇ ਪੈਂਦੇ ਹਨ ਪਰੰਤੂ ਸੋਝੀਵਾਨ ਸਾਹਿਤਕਾਰ ਹੋਣ ਨਾਤੇ ਉਸ ਦੀ ਗੱਦ ਰਚਨਾ ਵਿਚ ਬਿਬੇਕੀ ਸੰਕੇਤ ਪਾਏ ਜਾਂਦੇ ਹਨ।

ਆਪ ਦੀਆਂ ਰਚਨਾਵਾਂ ਇਹ ਹਨ -

ਮਰਦ ਅਗੰਮੜਾ, ਵਿਸ਼ਵ ਨੂਰ, ਮਹਾਂਬਲੀ, ਸਵਾਂਤ ਬੂੰਦ, ਸਾਵਣ ਪੀਂਘਾਂ, ਵਿਸ਼ਵ ਵੇਦਨਾ, ਕਨਸੋਆਂ, ਸੋਨ ਸਵੇਰਾ (ਚੋਣਵਾਂ ਸੰਗ੍ਰਹਿ), ਨੂਰੀ ਜੋਤਾਂ, ਜੀਵਨ ਨਾਦ, ਰਸਧਾਰਾ ਕੰਬਣੀਆਂ, ਖ਼ਿਆਮ ਖੁਮਾਰੀ, ਜ਼ਫਰਨਾਮਾ, ਮੇਘਦੂਤ, ਪੰਜਾਬੀ ਸਾਹਿਤ ਦੇ ਉਸਰਈਏ ਸ਼ਹੀਦ ਭਗਤ ਸਿੰਘ, ਜੀਵਨ ਸ਼ਾਰਤਾਂ, ਚਿਖਾ (ਸ਼ਰਤ ਚੰਦ੍ਰ ਚੈਟਰਜੀ)।

ਜੇਹਾ ਕਿ ਅਸੀਂ ਪਹਿਲਾਂ ਆਖ ਚੁਕੇ ਹਾਂ ਕਿ ਕਵੀ ਆਜ਼ਾਦ, ਆਜ਼ਾਦੀ ਦੀਆਂ ਲਹਿਰਾਂ ਦੀ ਪੈਦਾਵਾਰ ਸੀ। ਉਹ ਹਰ ਕਵਿਤਾ ਵਿਚ ਇਨਕਲਾਬ ਰਾਹੀਂ ਨਵੇਂ ਯੁਗ ਦਾ ਆਵਾਹਨ ਕਰਦਾ ਹੈ, ਉਸਦਾ ਜੀਵਨ ਆਦਰਸ਼ ਪ੍ਰੀਤ-ਮਹਿਕ ਤੇ ਸੁਤੰਤ੍ਰਤਾ ਦੀ ਤਲਾਸ਼ ਹੈ -

ਕਿਤੇ ਖਲੋਕੇ ਸਾਹ ਨ ਕੱਢਾਂ, ਅਟਕ ਕਿਤੇ ਮੈਂ ਕਰਾਂ ਪੜਾ ਨਾ
ਹੈ ਜੀਵਨ ਆਦਰਸ਼ ਇਹ ਮੇਰਾ, ਦੌੜਾਂ ਲਾਣਾ ਨਸਦਿਆਂ ਜਾਣਾ।
ਮੈਂ ਨਹੀਂ ਦੱਬੇ ਪੁਟਣ ਆਇਆ, ਮੈਂ ਨਹੀਂ ਬੂ ਖਿਲਾਰਨ ਆਇਆ
ਮੈਂ ਤਾਂ ਨਵੀਂ ਨਸਲ ਲਈ ਤਾਜ਼ਾ, ਮਹਿਕੇ ਨਵੇਂ ਸੁਨੇਹੇ ਲਿਆਇਆ।
ਮੈਂ ਉਹ ਕਾਂਗ ਦਿਵਾਨੀ ਹਾਂ ਜੋ ਪਲ ਵਿਚ ਬੰਨੇ ਰੋੜ੍ਹ ਲਿਜਾਂਦੀ
ਮੈਰੇ, ਰੋਹੀਆਂ ਟੋਏ ਟਿਬਿਆਂ, ਸਭਨਾਂ ਤੇ ਇਕ ਰਸ ਛਾ ਜਾਂਦੀ।
ਪਿਆਰ ਮੇਰੇ ਦਾ ਘੇਰਾ ਖੁਲ੍ਹਾ, ਰੱਬ ਸ਼ੈਤਾਨ ਦੋਹਿ ਗਲ ਲਾਵਾਂ
ਪ੍ਰੀਤਿ ਕਰਨ ਦੀ ਰੀਤਿ ਸਿਖਾਵਾਂ, ਜਿਸਦੇ ਵੀ ਗਲ ਬਾਂਹੀਂ ਪਾਵਾਂ।

ਕਵੀ ਦਾ ਸ੍ਵੈਵਿਸ਼ਵਾਸ ਇਤਨਾ ਹੈ ਕਿ ਉਹ ਹਰ ਥਾਂ ਆਪਣੇ ਬੋਲਾਂ ਦੀ ਧੁਨ ਹੀ ਗੂੰਜਦੀ ਸੁਣਦਾ ਤੇ ਸਤਾਰਿਆਂ ਨੂੰ ਆਪਣੀ ਖਿਆਲ-ਉਡਾਰੀ ਵਿਚੋਂ ਡਿਗੇ ਖੰਭ ਮਾਤਰ ਤਸੱਵਰ ਕਰਦਾ ਹੈ-

'ਗੀਤ ਫੁਲਾਂ ਦੀ ਧੂੜ ਵਿਚ, ਜੋ ਭੌਰਾ ਬੋਲੇ
ਪਹਿਲੀ ਵੇਰੀ ਮਸਤ ਹੋ, ਉਹ ਮੈਂ ਸਨ ਬੋਲੇ।'
'ਆਹਲਣਿਆਂ ਵਿਚ ਪੰਛੀ ਸਉਂ ਗਏ, ਸੁੱਤੀਆਂ ਖੰਭਾਂ ਵਿਚ ਉਡਾਰਾਂ
**ਏਸ ਹੁਸੀਨ ਖ਼ਾਮੋਸ਼ੀ ਅੰਦਰ, ਛਿੜੀਆਂ ਮੱਧਮ ਪਿਆਰ-ਸਤਾਰਾਂ।**

ਰੁੱਖਾਂ ਦੇ ਗਲ ਲਗੀਆਂ ਵੇਲਾਂ, ਵੇਲਾਂ ਦੇ ਗਲ ਲਗੀਆਂ ਕਲੀਆਂ ।
ਮੇਰੀਆਂ ਪ੍ਰੀਤਾਂ ਲੱਭਾ ਸੋਹਣਾ, ਸੋਹਣੇ ਲੱਭੀਆਂ ਮੇਰੀਆਂ ਪ੍ਰੀਤਾਂ ।
ਕੁਈ ਕੁਈ ਤਾਰਾ ਝਾਕ ਰਿਹਾ ਏ, ਸ਼ਾਮਾਂ ਦੀ ਫੁਲਕਾਰੀ ਵਿਚੋਂ
ਐਉਂ ਜਾਪੇ ਜਿਉਂ ਖੰਭ ਡਿਗ ਪਿਆ, ਮੇਰੀ ਖਿਆਲ-ਉਡਾਰੀ ਵਿਚੋਂ ।

ਦੇਸ਼ ਭਗਤੀ ਦੇ ਰੰਗ ਵਿਚ ਕਵੀ ਨੇ ਪੰਜਾਬ ਨੂੰ ਵੀ ਖੂਬ ਗਾਵਿਆ । ਕੁਝ ਸਤਰਾਂ ਧਿਆਨ ਯੋਗ ਹਨ—

ਪਰੀ ਕਹਾਣੀ ਤੋਂ ਦਿਲ-ਖਿਚੂ, ਜਿਸ ਦੀਆਂ ਮੱਲ ਗੁਜ਼ਾਰਾਂ
ਕਵਿਤਾ ਦੀ ਗੋਦੀ ਵਿਚ ਬਹਿ ਕੇ, ਜਿਸਦੀਆਂ ਪਲਣ ਬਹਾਰਾਂ
ਜਿਸਦੇ ਪੰਜ ਦਰਿਆਵਾਂ ਕੰਢੇ, ਰੂਪ ਰਾਗ ਨੇ ਪਲਦੇ
ਜਿਸਦੇ ਬਣਾਂ ਬੇਲਿਆਂ ਦੇ ਵਿਚ, ਜੀਉਂਦੇ ਗੀਤ ਮਚਲਦੇ ।
ਜਿਸਦੇ ਹਰੇ ਕਚੂਚ ਘਾਹ ਨੇ, ਦਿਉਤਿਆਂ ਨੂੰ ਰੀਝਾਇਆ
ਤੇ ਜਿਸਦੇ ਖੇਤਾਂ ਦੀ ਝਾਕੀ, ਵੇਖਿ ਸੁਰਗ ਸ਼ਰਮਾਇਆ ।
ਜਿਸਦੀਆਂ ਪੌਣਾਂ ਦੇ ਖੰਭਾਂ ਤੇ, ਇਸ਼ਕ ਘਟਾਂ ਚੜ੍ਹ ਆਈਆਂ ।
ਜਿਸਦੀਆਂ ਜੂਹਾਂ ਸਦਾ ਦੇਂਦੀਆਂ, ਰੂਹਾਂ ਨੂੰ ਰੁਸ਼ਨਾਈਆਂ ।
ਜਿਸਦੇ ਪਿਪਲਾਂ ਹੇਠ ਹੁਸਨ ਦੇ, ਜਲਵੇ ਆ ਆ ਨਚਦੇ
ਵਲਵਲਿਆਂ ਦੀ ਬਾਰਸ਼ ਹੁੰਦੀ, ਸਾਵਣ ਗਿਧੇ ਮਚਦੇ ।

ਪਰ ਕਵੀ ਅਜੇਹੀ ਦੇਸ਼ ਭਗਤੀ ਦਾ ਹਾਮੀ ਨਹੀਂ ਜਿਸਦੀ ਗਲਤ ਵਰਤੋਂ ਕਾਰਣ ਅੱਧੀ ਸਦੀ ਵਿਚ ਹੀ ਮਨੁਖ ਨੂੰ ਦੋ ਭਿਆਨਕ ਜੰਗ ਵੇਖਣੇ ਪਏ । ਇਸ ਲਈ ਉਹ ਕੌਮੀ ਹਦਬੰਦੀ ਦੀ ਥਾਂ ਕੌਮਾਂਤ੍ਰੀ ਸਾਂਝ ਦਾ ਵਿਸਵਾਸ਼ੀ ਸੀ । ਉਸ ਮਾਰੂ ਕੌਮਪ੍ਰਸਤੀ ਨੂੰ ਕਿਵੇਂ ਖੰਡ ਖੰਡ ਕੀਤਾ ਹੈ -

ਠਿਕੜੀਆਂ ਨਿਕੜੀਆਂ ਵਲਗਣਾਂ ਵਲਕੇ ਪਰਚ ਗਿਆ ਇਨਸਾਨ
ਤੇ ਫਿਰ ਉਨ੍ਹਾਂ ਦੀ ਅਪਣੱਤ ਵਿਚ, ਹੈ ਬਣਿਆ ਹੈਵਾਨ
ਪਹਿਲਾਂ ਘਰ ਦੀ ਮਮਤਾਂ ਮੋਹਿਆ, ਫੇਰ ਕੁਲਾ ਲਾਜ ਨੇ ਕੋਹਿਆ
ਉਸਦੇ ਮਗਰੋਂ ਕੌਮ-ਪੂਜ ਬਣ, ਸਭ ਨਾਲ ਡਾਂਗੋ ਡਾਂਗੀ ਹੋਇਆ ।
ਇਸਤੋਂ ਹੋਰ ਅਗੇਰੇ ਹੋ ਕੇ; ਦੇਸ ਪਿਆਰ ਦੇ ਨਾਮ ਉਤੇ ਪਾ ਬੈਠਾ ਘਮਸਾਨ।
ਕੀ ਕੌਮੀਅਤ ਇਕ ਹਦਬੰਦੀ, ਨਿਰਾ ਬਿਖੇੜਾ ਚੀਕਾ ਚਾਕੀ
ਮਾਨੁਖਤਾ ਨੂੰ ਟੁਕੜੇ ਕਰਨਾ, ਅੰਮ੍ਰਿਤ ਕੁੰਡ ਵਿਚ ਜ਼ਹਿਰ ਮਿਲਾਉਣਾ
ਹਿਟਲਰ, ਮੈਸੋਲੀਨੀ ਤੇ ਚਰਚਲ, ਏਸੇ ਬੂਟੇ ਦੇ ਵਖ ਵਖ ਨੇ ਫਲ
ਧਰਤੀ ਤੇ ਮਚ ਰਹੀ ਤਬਾਹੀ, ਦੇਵੇ ਮੂੰਹੋਂ ਬੋਲ ਗਵਾਹੀ
ਦੇਸ-ਦਰਦ ਦੇ ਕੂਲ ਹੋਕਰੇ, ਕਜ਼ੀਆਂ ਦੇ ਐਲਾਨ ।

ਸ਼ਾਇਦ ਏਸ ਤਬਾਹੀ ਮਗਰੋਂ
ਖ਼ਬਰੇ ਏਸ ਕਿਆਮਤ ਪਿਛੋਂ, ਜਾਗ ਪਵੇ ਇਨਸਾਨ ।

ਇਹ ਨਜ਼ਮਾਂ ਦਸਦੀਆਂ ਹਨ ਕਿ ਆਜ਼ਾਦ ਹਮੇਸ਼ਾ ਵਿਸ਼ਵ-ਸਾਂਝ ਤੇ ਮਾਨਵ-ਪਿਆਰ ਦਾ ਗਵਈਆ ਰਿਹਾ ਹੈ । ਹੋਰ ਵੀ ਕਈ ਸਮਕਾਲੀ ਕਵੀ ਮਿਲ ਜਾਣਗੇ ਜਿਨ੍ਹਾਂ ਇਸੇ ਕਿਸਮ ਦੇ ਭਾਵਾਂ ਨੂੰ ਪ੍ਰਗਟਾਇਆ ਹੈ। ਪਰ ਆਜ਼ਾਦ ਦੀ ਵੱਡੀ ਪ੍ਰਾਪਤੀ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਮ. ਰਣਜੀਤ ਸਿੰਘ ਜੇਹੇ ਮਹਾਨ ਪੁਰਖਾਂ ਦੇ ਮਹਾਂ-ਕਾਵਿ ਹਨ, ਜਿਨ੍ਹਾਂ ਰਾਹੀਂ ਉਸ ਸਾਡੀ ਸੁਨਹਿਰੀ ਪਰੰਪਰਾ ਦੀ ਸਵਿਸਤਾਰ ਝਾਕੀ ਦਰਸਾਈ ਹੈ ਅਤੇ ਅਜੇਹਾ ਉਦਮ ਸਾਡੇ ਸਮੇਂ ਦੇ ਕਿਸੇ ਵੀ ਹੋਰ ਕਵੀ ਪਾਸੋਂ ਇਉਂ ਨਹੀਂ ਸਰਿਆ । ਉਹ ਇਸ ਖੇਤਰ ਦਾ ਮੋਢੀ ਕਲਾਕਾਰ ਕਿਹਾ ਜਾ ਸਕਦਾ ਹੈ ।

ਪਹਿਲੋ ਉਸ 'ਮਰਦ ਅਗੰਮੜਾ' ਲਿਖਿਆ, ਫਿਰ 'ਵਿਸ਼ਵਨੂਰ' ਵਿਚ ਗੁਰੂ ਨਾਨਕ ਦੇ ਵਿਸ਼ਵ-ਪਿਆਰ ਭਰੇ ਜੀਵਨ ਨੂੰ ਅੰਕਿਤ ਕੀਤਾ ਅਤੇ ਬਾਦ ਵਿਚ ਮ. ਰਣਜੀਤ ਸਿੰਘ ਬਾਰੇ 'ਮਹਾਂ ਬਲੀ' ਮਹਾਂਕਾਵਿ ਰਚਿਆ । ਮਾਲੂਮ ਹੁੰਦਾ ਹੈ ਕਿ ਇਹ ਕਾਵਿ-ਗ੍ਰੰਥ ਰਚਦਿਆਂ ਆਜ਼ਾਦ ਦੀ ਕਲਾ ਨੇ ਵਿਕਾਸ ਕੀਤਾ ਹੈ ਤੇ ਇਹੋ ਕਾਰਣ ਹੈ ਕਿ 'ਮਹਾਂ ਬਲੀ' ਰਚਣ ਵਿਚ ਉਸ ਨੂੰ ਸਭ ਤੋਂ ਵਧ ਸਫਲਤਾ ਮਿਲੀ ਹੈ, ਸ਼ੇਰਿ ਪੰਜਾਬ ਇਕ ਵਿਅਕਤੀ ਨ ਹੋ ਕੇ ਸਗੋਂ ਪੰਜਾਬ ਦੀ ਕੌਮੀ ਆਤਮਾ ਦਾ ਪੂਰਣ ਪ੍ਰਤੀਕ ਦਿਸਦਾ ਹੈ। ਇਸ ਵਿਚ ਦ੍ਰਿਸ਼-ਵਰਣਨ ਤੇ ਛੰਦਾਬੰਦੀ ਦੀ ਵੰਨਸੁਵੰਨਤਾ ਵੀ ਪ੍ਰਭਾਵ ਨੂੰ ਦੂਣ ਸਵਾਇਆ ਕਰਦੀ ਹੈ। ਦਰਅਸਲ ਮਹਾਂਕਾਵਿ ਵਿਚ ਨਾਇਕ ਦਾ ਚਰਿਤ੍ਰ ਇਸ ਤਰ੍ਹਾਂ ਗੁੰਦਵਾਂ ਹੁੰਦਾ ਹੈ ਕਿ ਹਰ ਘਟਨਾ ਉਸ ਦੀ ਮਹਾਨਤਾ ਨੂੰ ਪ੍ਰਗਟਾਉਂਦੀ ਹੈ । ਦ੍ਰਿਸ਼-ਵਰਨਣ ਇਸ ਦਾ ਇਕ ਹੋਰ ਜਾਦੂ ਹੈ ਜੋ ਵਾਤਾਵਰਣ ਨੂੰ ਸੁਹਾਵਣਾ ਬਣਾਕੇ ਪਾਠਕ ਨੂੰ ਬੰਨ੍ਹੀ ਰਖਦਾ ਤੇ ਨਾਇਕ ਦੀ ਤਸਵੀਰ ਨੂੰ ਉਘਾੜ ਉਘਾੜ ਦਸਦਾ ਹੈ । ਅਜ਼ਾਦ ਦੇ ਪਹਿਲੇ ਕਥਾ-ਕਾਵਾਂ ਵਿਚ ਇਹ ਤ੍ਰੋਟ ਹੈ ਕਿ ਉਸ ਨੇ ਗੁਰੂਆਂ ਦੇ ਕਈ ਪ੍ਰਸੰਗ. ਸੁਤੰਤ੍ਰ ਰੂਪ ਵਿਚ ਛੰਦਾਬੰਦੀ ਅੰਦਰ ਗੁੰਦ ਤਾਂ ਦਿਤੇ ਹਨ ਪਰ ਉਨ੍ਹਾਂ ਦਾ ਸਮੁਚਾ ਪ੍ਰਭਾਵ ਨਾਇਕ ਚਰਿਤ੍ਰ ਨੂੰ ਬਲਵਾਨ ਨਹੀਂ ਕਰਦਾ। ਮਹਾਂਕਾਵਿ ਦਾ ਅਰਥ, ਵਿਸਤਾਰ-ਭਰੀ ਲੰਮੀ ਕਥਾ ਨਹੀਂ, ਸਗੋਂ ਲੋੜੀਂਦੀਆਂ ਘਟਨਾਵਾਂ ਨੂੰ ਸੰਜਮ ਨਾਲ ਗੁੰਦਕੇ ਇਕ ਮਾਲਾ ਵਿਚ ਪਿਰੋਣਾ ਹੈ। ਫਿਰ ਜਦ ਕੋਈ ਉਸ ਦੀ ਨਵੀਂ ਕਾਵਿ ਰਚਨਾ ਦੀ ਭਾਸ਼ਾ ਵਿਸ਼ਾਲਤਾ ਤੇ ਛੰਦ-ਵੰਨਗੀ ਨੂੰ ਦੇਖਦਾ ਹੈ ਤਾਂ ਉਸ ਨੂੰ ਅਨੁਭਵ ਹੁੰਦਾ ਹੈ ਕਿ ਪੱਤਰਕਾਰੀ ਦੇ ਲੰਮੇ ਅਭਿਆਸ ਕਾਰਣ ਕਵੀ, ਸ਼ਬਦ ਕਲਾ ਦਾ ਅਵਤਾਰ ਬਣ ਗਿਆ ਹੈ, ਜਿਸ ਦਾ ਵੱਡਾ ਪ੍ਰਮਾਣ ਉਸ ਦੇ ਮਹਾਂਕਾਵਿ ਭਲੀ ਭਾਂਤ ਪੇਸ਼ ਕਰਦੇ ਹਨ। ਇਨ੍ਹਾਂ ਵਿਚ ਕੁਝ ਗੁਣ ਔਗੁਣ ਵੀ ਹਨ । ਪਰ ਅਸੀਂ ਇਹ ਕੰਮ ਪਾਠਕਾਂ ਤੇ ਛਡਦੇ ਹਾਂ।

ਅੰਤ ਅਸੀਂ ਇਹ ਜ਼ਰੂਰ ਕਹਾਂਗੇ ਕਿ ਆਜ਼ਾਦ ਜੀ ਨੇ ਆਉਣ ਵਾਲੇ ਮਹਾਂਕਾਵਿ-ਕਰਤਿਆਂ ਲਈ ਇਕ ਤਰ੍ਹਾਂ ਨਵਾਂ ਮਾਰਗ ਖੋਲ੍ਹ ਦਿਤਾ ਹੈ ।

# ਪ੍ਰੀਤਮ ਸਿੰਘ ਸਫ਼ੀਰ

ਕਵਿਤਾ ਭਾਵਾਂ ਦੀ ਚੀਜ਼ ਹੈ ਤੇ ਫਿਲਾਸਫੀ ਵਿਚਾਰਾਂ ਦੀ ਪਰੰਤੂ ਸਫੀਰ ਦੀ ਕਵਿਤਾ ਅਜੇਹੀ ਹੈ ਜਿਸ ਵਿਚ ਭਾਵਕ ਤਰਲਤਾ ਨੂੰ ਇਕ ਉਚੇਰੀ ਦਾਰਸ਼ਨਿਕ ਪੱਧਰ ਤੇ ਰੂਪਮਾਨ ਕੀਤਾ ਗਿਆ ਹੈ। ਉਸਦਾ ਰਹੱਸਵਾਦ ਰੋਮਾਂਟਿਕ ਰੰਗ ਦਾ ਤੇ ਰੋਮਾਂਟਿਕ ਰੰਗ ਦਾਰਸ਼ਨਿਕ ਢੰਗ ਦਾ ਹੈ। ਚੂੰਕਿ ਸਫੀਰ ਦਾ ਕਾਵਿ-ਵਹੀਰ ਨਵੀਆਂ ਮਨੋਵਿਗਿਆਨਕ ਲੀਹਾਂ ਤੇ ਤੁਰਦਾ ਹੈ, ਇਸ ਲਈ ਅਸੀਂ ਉਸਨੂੰ ਇਕ ਤਰ੍ਹਾਂ ਬੌਧਿਕ ਕਾਵਿ-ਧਾਰਾ ਦਾ ਮੋਢੀ ਕਹਿ ਸਕਦੇ ਹਾਂ। ਬੌਧਿਕ ਕਵਿਤਾ ਦਾ ਮਤਲਬ ਫਿਲਾਸਫੀਆਂ ਛਾਂਟਣਾ ਨਹੀਂ ਸਗੋਂ ਭਾਵ-ਜਗਤ ਦਾ ਵਿਸ-ਲੇਸ਼ਨ ਇਸ ਭਾਂਤ ਕਰਨਾ ਹੈ ਕਿ ਉਸ ਦੁਆਰਾ ਬੁਧਿਮਾਨ ਪਾਠਕ ਵੀ ਟੁੰਬਿਆ ਜਾਵੇ। ਸਫੀਰ ਦੇ ਭਾਵਾਂ ਦੀ ਚਪਲਤਾ ਭਾਵੇਂ ਚਕਾਚੂੰਧ ਕਰਨ ਵਾਲੀ ਹੈ ਪਰ ਉਸਦੇ ਬਹਿਰ ਉਸੇ ਅਨੁਸਾਰ ਹੀ ਚਲਦੇ ਹਨ। ਉਹ ਸਮਕਾਲੀ ਕਵੀਆਂ ਵਿਚੋਂ ਕਿਸੇ ਨਾਲ ਨਹੀਂ ਰਲਦਾ, ਉਸ ਦੀ ਉਤਕ੍ਰਿਸ਼ਟ ਕਵਿਤਾ ਸਹਿਜੇ ਹੀ ਸੰਸਾਰ ਦੀ ਆਧੁਨਿਕ ਕਾਵਿ-ਪ੍ਰਤਿਯੋਗਤਾ ਵਿਚ ਰਖੀ ਜਾ ਸਕਦੀ ਹੈ ਤੇ ਪ੍ਰੋ. ਸੇਖੋਂ ਦਾ ਇਹ ਕਥਨ ਠੀਕ ਹੀ ਹੈ ਕਿ ਇਹ ਬੌਧਿਕ ਸੌਂਦਰਜ ਰਹੱਸਵਾਦੀ ਕਵੀ ਨੂੰ ਕੌਮਾਂਤ੍ਰੀ ਸ਼ੁਹਰਤ ਦਿਵਾਉਣ ਦੇ ਸਮਰੱਥ ਹੈ।

ਆਪ ਦਾ ਜਨਮ ਪਿੰਡ ਮੱਲਪੁਰ, ਜ਼ਿਲਾ ਰਾਵਲ ਪਿੰਡੀ ਵਿਚ ਸ. ਮਹਿਤਾਬ ਸਿੰਘ ਜੀ ਦੇ ਘਰ ੧੦ ਅਪ੍ਰੈਲ, ੧੯੧੬ ਈ. ਨੂੰ ਹੋਇਆ। ਪਿਤਾ ਖਾਲਸਾ ਹਾਈ ਸਕੂਲ ਤਰਨ ਤਾਰਨ ਹੈਡ-ਮਾਸਟਰ ਸਨ, ਇਸ ਲਈ ੧੯੩੧ ਵਿਚ ਇਥੋਂ ਹੀ ਆਪ ਨੇ ਮੈਟ੍ਰਿਕ ਕੀਤੀ ਤੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ੧੯੩੫ ਵਿਚ ਵਿਚ ਬੀ. ਏ.। ੧੯੩੭ ਵਿਚ ਲਾਹੌਰੋਂ ਲਾ ਪਾਸ ਕੀਤਾ ਤੇ ਵਕਾਲਤ ਸ਼ੁਰੂ ਕਰ ਦਿਤੀ। ਦੇਸ਼-ਵੰਡ ਬਾਦ ਲਾਹੌਰ ਤੋਂ ਦਿਲੀ ਆ ਕੇ ਟਿਕ ਗਏ ਤੇ ਕੰਮ ਹੁਣ ਵੀ ਵਕਾਲਤ ਦਾ ਸੀ। ਸ਼ਾਇਦ ਵਕਾਲਤ ਦਾ ਚਾਤਰੀ-ਭਰਿਆ ਕਿੱਤਾ ਤੇ ਸ਼ਾਇਰੀ ਬੇਮੇਲ ਚੀਜ਼ਾਂ ਹਨ ਪਰੰਤੂ ਇਸ ਬੁਧਿਮਾਨ ਨੇ ਦੋਹਾਂ ਨੂੰ ਆਪਣੀ ਆਪਣੀ ਥਾਂ ਰੱਖਿਆ ਹੋਇਆ ਹੈ। ਸਫ਼ੀਰ ਜੀ ਦੇ ਪਿਤਾ ਧਾਰਮਿਕ ਖਿਆਲਾਂ ਦੇ ਸਨ, ਇਸ ਲਈ ਅਧਿਆਤਮਕ ਵਿਸਵਾਸ਼ ਉਸਦੀ ਕਵਿਤਾ ਵਿਚ ਨਵੇਂ ਢੰਗ ਨਾਲ ਚਿਤ੍ਰੇ ਮਿਲਦੇ ਹਨ, ਖਾਲਸਾ ਕਾਲਜ ਦੇ ਵਾਤਾਵਰਣ ਨੇ ਜਿਥੇ ਕਿ ਪ੍ਰੋ. ਤੇਜਾ ਸਿੰਘ ਤੇ ਪ੍ਰੋ. ਸੰਤ ਸਿੰਘ ਸੇਖੋਂ ਜੇਹਿਆਂ ਦੀ ਸੰਗਤ ਹਾਸਲ ਸੀ, ਸਾਹਿਤਕ ਜਾਗ ਲਗੀ ਤੇ ਕਾਵਿ-ਰਚਨਾ ਦਾ ਅਭਿਆਸ ਅਰੰਭਿਆ ਪਰ ਸਫੀਰ ਅਜੇਹੀ ਰਚਨਾ ਲਈ ਰਾਜ਼ੀ ਨਹੀਂ ਸੀ ਜੋ ਕਿਸੇ ਲਕੀਰ ਦੀ ਫਕੀਰ

ਹੋਵੇ, ਉਹ ਕੋਈ ਨਵੀਂ ਗੱਲ, ਨਵੇਂ ਰੰਗ ਢੰਗ ਨਾਲ ਕਹਿਣਾ ਚਾਹੁੰਦਾ ਸੀ, ਰਵਾਇਤੀ ਚਾਲ ਉਸਨੂੰ ਉਕਾ ਹੀ ਪਸੰਦ ਨਹੀਂ ਸੀ। ਇਸ ਕਰਕੇ ਉਸਨੇ ੧੯੩੫-੪੦ ਦੇ ਦਰਮਿਆਨ ਜੋ ਕਵਿਤਾਵਾਂ ਲਿਖੀਆਂ, ਉਨ੍ਹਾਂ ਨੂੰ ਸੰਕਲਿਤ ਕਰਨ ਦੀ ਲੋੜ ਨਹੀਂ ਸਮਝੀ। ਜਦੋਂ ਉਸ ਦੀ ਅੰਦਰਲੀ ਤਸੱਲੀ ਹੋਈ ਤਾਂ ਉਸਨੇ ਪਹਿਲੀ ਵਾਰ 'ਕੱਤਕ ਕੂੰਜਾਂ' ਦੇ ਰੂਪ ਵਿਚ ੧੯੪੧ ਵਿਚ ਆਪਣਾ ਅਨੁਭਵ ਪਾਠਕਾਂ ਨਾਲ ਸਾਂਝਾ ਕੀਤਾ। ਇਹ ਠੀਕ ਹੈ ਕਿ ਸਫੀਰ ਦਾ ਅਨੁਭਵ ਧਾਰਮਿਕ ਰੰਗ ਵਿਚੋਂ ਉਪਜਿਆ ਹੈ ਪਰ ਉਹ ਇਸ ਦਾ ਪੁਰਾਣਾ ਭਰਮੀ ਰੂਪ ਸਵੀਕਾਰ ਨਹੀਂ ਕਰਦਾ। ਉਸ ਦੀ ਕਵਿਤਾ ਦੇ ਬੋਲ ਤੇ ਤੋਲ ਦੋਵੇਂ ਨਿਰਾਲੇ ਹਨ। ਕਈ ਯੂਰਪੀਨ ਪ੍ਰਭਾਵ ਦਸੱਦੇ ਹਨ, ਖਾਸ ਕਰਕੇ ਟੀ. ਐਸ. ਇਲੀਅਟ ਦੀ ਕਵਿਤਾ ਦਾ। ਪਰ ਮੈਂ ਸਮਝਦਾ ਹਾਂ ਕਿ ਕਵੀ ਰੂਹ ਇਕ ਵਿਸ਼ੇਸ਼ ਪ੍ਰਤਿਭਾ ਦੀ ਮਾਲਕ ਹੁੰਦੀ, ਉਹ ਆਵੇਸ਼ ਵਿਚ ਕਈ ਅਜੇਹੀਆਂ ਗੱਲਾਂ ਕਹਿ ਸਕਦੀ ਹੈ ਜਿਸਦੀ ਉਚਤਾ ਤੇ ਪਹੁੰਚਣ ਲਈ ਪਿਛੋਂ ਸਮਾਲੋਚਕ ਵਿਆਖਿਆ ਦੀਆਂ ਪੌੜੀਆਂ ਲਾਉਂਦੇ ਫਿਰਨ। ਸਫੀਰ ਵਿਚ ਅਜੇਹੀ ਪ੍ਰਤਿਭਾ ਹੈ। ਇਹੋ ਕਾਰਣ ਹੈ ਕਿ ਉਸਦੀ ਕਵਿਤਾ ਵਿਚ ਇਕੋ ਖਿਆਲ ਦਾ ਵਿਸਥਾਰ ਨਾ ਹੋ ਕੇ ਕਈ ਖਿਆਲਾਂ ਦਾ ਜਮਘਟਾ ਹੁੰਦਾ ਹੈ ਤੇ ਇਸੇ ਕਾਰਣ ਕਈ ਵਾਰ ਅਸਪਸ਼ਟਤਾ ਦੀ ਧੁੰਦ ਛਾ ਜਾਂਦੀ ਹੈ ਤੇ ਕਈ ਥਾਂ ਸਵੈ-ਵਿਰੋਧ ਵੀ। ਰਚਨਾਵਾਂ ਇਹ ਹਨ—

| | | | |
|---|---|---|---|
| ਕੱਤਕ ਕੂੰਜਾਂ | ੧੯੪੧ | ਰਾਗ ਰਿਸ਼ਮਾਂ | ੧੯੪੬ |
| ਪਾਪ ਦੇ ਸੋਹਲੇ | ੧੯੪੨ | ਆਦਿ ਜੁਗਾਦਿ | ੧੯੫੮ |
| ਰਕਤ ਬੂੰਦਾਂ | ੧੯੪੬ | ਸਰਬ ਕਲਾ | ੧੯੬੫ |

ਅਨਿਕ ਬਿਸਥਾਰ ਆਦਿਕ।

ਉਸਦਾ ਪਹਿਲਾ ਕਾਵਿ-ਸੰਗ੍ਰਹਿ 'ਕੱਤਕ ਕੂੰਜਾਂ' ਸੀ, ਜਿਸਦੀ ਮੁੱਖ ਨਜ਼ਮ ਮੌਤ ਦੇ ਅਰੋਕ ਚੱਕ੍ਰ ਦਾ ਚਰਚਾ ਕਰਦੀ ਅਜੇਹੇ ਕਰਮ-ਜੋਗ ਦੀ ਪ੍ਰੇਰਨਾ ਦਿੰਦੀ ਹੈ ਜਿਸ ਅਨੁਸਾਰ ਹਰ ਬੰਦਾ ਰਾਜਾ ਤੇ ਹਰ ਤੀਵੀਂ ਮਹਾਂਰਾਣੀ ਹੋਣ ਦਾ ਮਾਣ ਪਾ ਸਕੇ। ਸੋ ਇਕ ਤਰ੍ਹਾਂ ਇਹ ਕੱਤਕ ਕੂੰਜਾਂ ਨਵੇਂ ਯੁਗ ਦੀਆਂ ਸੰਦੇਸ਼ਵਾਹਕ ਹਨ। ਕਵੀ ਦੇ ਸ਼ਬਦਾਂ ਵਿਚ ਸੁਣੋ –

ਲੱਖਾਂ ਕੱਤਕ ਆਏ, ਲੰਘ ਗਏ, ਲੱਖਾਂ ਕੂੰਜਾਂ ਮੋਈਆਂ
ਲੱਖਾਂ ਧਰਮ ਤੇ ਲੱਖਾਂ ਕੌਮਾਂ, ਤੀਵੀਉਂ ਪੈਦਾ ਹੋਈਆਂ।...
ਲੱਖਾਂ ਝੀਲਾਂ ਭਰੀਆਂ ਸੁੱਕੀਆਂ, ਲੱਖਾਂ ਪਰਬਤ ਪਾਟੇ
ਲੱਖਾਂ ਪੀਰ ਪੈਗ਼ੰਬਰ ਮਰ ਗਏ, ਦੁਨੀਆਂ ਰਹੀ ਅਧਵਾਟੇ।
ਮੈਂ ਨਹੀਂ ਮੰਨਦਾ ਕਿ ਇਹ ਤਾਰੇ, ਇਹ ਨੌਂ ਖੰਡ ਪੁਰਾਣੇ
ਲੱਖਾਂ ਰੱਬ ਬਰਬਾਦ ਹੋ ਗਏ, ਕੌਣ ਉਨ੍ਹਾਂ ਨੂੰ ਜਾਣੇ।
ਘਾਹ ਦੇ ਪੱਤਰਾਂ ਜਿੰਨੇ ਵਿਸ਼ਨੂੰ, ਸ਼ਿਵਜੀ ਬ੍ਰਹਿਮਾ ਹੋਏ।
ਕੇਹੜੀ ਕੋਈ ਪਾਰਬਤੀ ਅਜ, ਕਿਸ ਨੂੰ ਕਿਸ ਨੂੰ ਰੋਏ।

ਜੁਗਾਂ ਨੇ ਸੰਗ੍ਰਾਮ ਮਚਾਏ, ਪੁਟ ਸਭਯਤਾ ਸੁਟੀਆਂ ।
ਤੀਵੀਆਂ ਜ਼ੰਮਣੋਂ ਜਿੰਦਾਂ ਮਰਣੋਂ, ਅਜੇ ਤਕ ਨ ਹੁਟੀਆਂ ।
ਮੁੜ ਮੁੜ ਕੱਤਕ ਆਉਂਦੇ ਜਾਂਦੇ, ਨਵੀਆਂ ਜੰਮੀਆਂ ਹੋਈਆਂ ਕੂੰਜਾਂ
ਅਸਮਾਨਾਂ ਤੋਂ ਲਹਿੰਦੀਆਂ, ਸੋਚਾਂ ਭਰੀਆਂ ਸਮਝਾਂ ਭਰੀਆਂ
ਦਰਦ-ਵਿੰਨ੍ਹੀਆਂ ਭਰਮਾਂ ਭਰੇ ਦਿਲਾਂ ਦੇ ਅੰਦਰ
ਉਜਲੀਆਂ ਆ ਕੇ ਬਹਿੰਦੀਆਂ ।
ਕਹਿੰਦੀਆਂ : 'ਲੱਖਾਂ ਕੈਦੀ ਮਰ ਗਏ, ਨ ਜੰਜ਼ੀਰਾਂ ਟੁਟੀਆਂ
ਲੋਹੇ ਚਾਦਰਾਂ ਵਿਚੋਂ ਜਾਵਣ, ਰੋਜ਼ ਸੰਗੀਨਾਂ ਕੁਟੀਆਂ ।
ਰੱਬ ਦੀ ਭਗਤੀ, ਦੇਸ ਦੀ ਭਗਤੀ, ਮਹਿੰਗੀਆਂ ਮਹਿੰਗੀਆਂ ਗੱਲਾਂ
ਢਾਹ ਨ ਸਕੀਆਂ ਮਹਿਲ ਮੁਨਾਰੇ, ਲਹੂ-ਪੀਣਿਆਂ ਬੇਰਹਿਮਾਂ ਦੇ
ਲੱਖ ਗਰੀਬਾਂ ਦੀਆਂ ਅੱਥਰਾਂ, ਦੇ ਦੇ ਜੁਗਾਂ ਤੋਂ ਛੱਲਾਂ ।
ਸਾਡੇ ਵਾਂਗੁਰ ਆਹੋਜ਼ਾਰੀਆਂ ਕਰਦੀ ਖਲਕਤ ਮਰਦੀ
ਪਸ਼ੇਮਾਨੀਆਂ ਦੇ ਵਿਚ ਰੁਲਦੀ, ਨਾਕਾਮੀ ਨੂੰ ਜਾਣ ਖੁਦਾਈ
ਜੁਗਗਰਦਾਂ ਦੀ ਮੰਜ਼ਲ ਵਲੇ, ਇਕ ਵੀ ਕਦਮ ਨ ਧਰਦੀ ।
'ਬਦਲ ਦੇਣ' ਨੂੰ ਜਾਣੇ ਇਹ ਕੋਟੀ ਇਕ ਭਯੰਕਰ ਕਾਰਾ
ਉਦਮ ਨੂੰ ਜੋ 'ਗੜਬੜ' ਜਾਣੇ, ਉਸ ਦੁਨੀਆਂ ਦਾ ਕੌਣ ਕਰੇ ਛੁਟਕਾਰਾ ।
ਮਰਨ ਵਾਲਿਆਂ ਹੈ ਮਰ ਜਾਣਾ, ਏਸ ਮਰਨ ਨੂੰ ਰੋਕ ਨ ਸਕਿਆ ਕੋਈ
ਫਿਰ ਜੇ ਇਕ ਘਮਸਾਣ ਮਚਾ ਕੇ, ਰੂਹ ਦੇ ਰੋੜੇ ਪੀਸ ਪਿਸਾ ਕੇ
ਏਥੇ ਸਵਰਗ ਵਸ ਸਕੇ ਕੋਈ, ਕਿਉਂ ਹੋਏ ਅਣਹੋਈ ?
ਟੁਟ ਜਾਵਣ ਕੈਦਾਂ ਹਦਬੰਦੀਆਂ, ਵੰਡ ਰਹੇ ਨ ਕਾਣੀ
ਹਰ ਇਕ ਬੰਦਾ ਸ਼ਾਹ ਦੁਨੀਆਂ ਦਾ, ਹਰ ਇਕ ਤੀਵੀਂ ਰਾਣੀ ।

ਸਫੀਰ ਚੂੰਕਿ ਅਧਿਆਤਮਕਤਾ ਵਿਚ ਵਿਸ਼ਵਾਸ ਰੱਖਦਾ ਹੈ, ਇਸ ਲਈ ਉਹ ਵਿਗਿਆਨਿਕ ਯੁਗ ਦੇ ਝੱਖੜਾਂ ਵਿਚ ਵੀ ਆਤਮਕ ਬੇੜੇ ਨੂੰ ਅਡੋਲ ਵਹਿੰਦਾ ਵੇਖਦਾ ਹੈ, ਉਹ ਨਕਲੋ ਨਕਲੀ ਧਰਮ ਨੂੰ ਭੰਡਣਾ ਪਸੰਦ ਨਹੀਂ ਕਰਦਾ, ਸਗੋਂ ਆਤਮਕ ਸ਼ਕਤੀ ਦੀ ਵਰਤੋਂ ਰਾਹੀਂ ਕ੍ਰਾਂਤੀ ਲਿਆਉਣ ਦੀ ਤਾਕੀਦ ਕਰਦਾ ਕਹਿੰਦਾ ਹੈ --

ਕੌਣ ਕਹੇ ਧਰਮ ਦੀ ਅਫੀਮ ਵਿਚ ਹੋਸ਼ ਨਹੀਂ
ਜੁਗ ਪਲਟਾਣ ਦਾ ਇਸਨੂੰ ਜੋਸ਼ ਨਹੀਂ
ਰਾਮ-ਰੌਲੇ ਵਿਚ ਕੋਈ ਆਤਮਾ ਨਹੀਂ ਖੋਜਦਾ
ਸਾਰੇ ਹੀ ਪੁਆੜੇ ਇਕ ਏਸ ਊਣਤਾਈ ਦੇ
ਜਾਣਦਾ ਨ ਕੋਈ ਇਹਦਾ ਰਾਜ਼ ।
ਫੇਰ ਵੀ ਅਡੋਲ ਅਪਣੇ ਵਿਸਵਾਸ਼ ਵਿਚ, ਆਤਮਾ ਦਾ ਚਲੇ ਜਹਾਜ਼ ।

ਆਤਮਾ, ਹਾਂ ਆਤਮਾ ਨੂੰ ਜਗਾਈ ਰੱਖਣਾ ਬਹੁਤ ਜ਼ਰੂਰੀ ਹੈ
ਪਰ ਉਸਦੀ ਸੁੱਤਿਆ ਤੋਂ ਕ੍ਰਾਂਤੀ ਨੂੰ ਮਚਾਣਾ ਵਧ ਜ਼ਰੂਰੀ ਹੈ
ਇਹ ਕ੍ਰਾਂਤੀ ਕਿਸੇ ਚੱਕਰਵਰਤੀ ਦਾ ਰਾਜ ਕਾਇਮ ਕਰਨ ਦੀ ਨਹੀਂ
ਇਹ ਕ੍ਰਾਂਤੀ ਕੱਚਿਆਂ ਕੋਠਿਆਂ ਨੂੰ ਪ੍ਰਜਵਲਤ ਕਰਨ ਦੀ ਹੈ ।

ਕਈ ਵਾਰ ਕਵੀ ਦੁਬਿਧਾ ਵਿਚ ਵੀ ਪੈ ਜਾਂਦਾ ਹੈ ਕਿ ਕੀ ਉਹ ਰੱਬੀ ਨੂਰ ਦਾ ਰੰਗ ਮਾਣੇ ਜਾਂ ਦਿਸਦੀ ਹੁਸੀਨ ਹੂਰ ਦਾ ?

'ਮੈਂ ਕਿਸ ਪਾਏ ਵਲ ਜਾਵਾਂ
ਇਕ ਪਾਸੇ ਚਾਨਣ ਰੱਬ ਦਾ. ਮਰ ਮਰ ਕੇ ਜੋ ਕਦੇ ਲਭਦਾ
ਰਹਿਮਤ ਦੀਆਂ ਠੰਢੀਆਂ ਛਾਂਵਾਂ ।
ਦੂਜੇ ਪਾਸੇ ਸਰਕਾਰਾਂ. ਹਜ਼ਨਾਂ ਦੀ ਮਿਲੇ ਹਕੂਮਤ
ਦੌਲਤ ਦੀਆਂ ਪ੍ਰੀਤ ਬਹਾਰਾਂ । ਮੈਂ ਕਿਸ਼ ਪਾਸੇ ਵਲ ਜਾਵਾਂ ।

ਆਖਿਰ ਉਹ ਪ੍ਰੀਤ ਨੂੰ ਹੀ ਸਰਬ ਕਲਾ ਸਮਰੱਥ ਮੰਨਦਾ, ਤੱਤ ਦੀ ਗੱਲ ਇਉਂ ਕਹਿੰਦਾ ਹੈ—

'ਰੱਬ ਦੇਖ ਲਿਆ, ਰਚਨਾ ਦੇਖੀ ਰਚਨਾ ਨੂੰ ਰੱਬ ਕਰਕੇ ਮੰਨਿਆ
ਪਰ ਇਸ਼ਕ ਜਿਹਾ ਸਾਥੀ ਕੋਈ ਨਹੀਂ
ਮੇਰਾਂ ਇਕੋ ਗੱਲ ਚਾਹਦੀ—ਜਾਇ ਨ ਪ੍ਰੀਤ ਖੁਮਾਰ ਕਦੀ ।'

ਇਨ੍ਹਾਂ ਕਥਨਾਂ ਤੋਂ ਸਪਸ਼ਟ ਹੈ ਕਿ ਸਫੀਰ-ਪ੍ਰੀਤ ਦਾ ਕਵੀ ਹੈ ਤੇ ਇਸ ਪ੍ਰੀਤ ਨੂੰ ਉਹ ਗੂੜ੍ਹੇ ਵਿਸ਼ਲੇਸਨ ਦੁਆਰਾ ਪੇਸ਼ ਕਰਦਾ ਹੈ ਪਰ ਜਜ਼ਬਿਆਂ ਚਾ ਉਛਾਲ ਕਈ ਵਾਰ ਇਸ ਗੂੜ੍ਹ ਗਿਆਨ ਤੇ ਛਾ ਜਾਂਦਾ ਹੈ । ਕਵੀ ਇਕ ਥਾਂ 'ਕਿਤੇ ਆ ਵੰਜੇ ਕੋਈ ਹੂਰ ਵੇ ! ਦੇਹ ਭਰ ਜਾਏ ਨਾਲ ਸਰੂਰ ਵੇ ।' ਦਾ ਗੀਤ ਨਿਝਕ ਹੋ ਕੇ ਗਾਉਂਦਾ ਹੈ ਤੇ ਕੋਹਿਤੂਰ ਦੇ ਜਲਵੇ ਅਤੇ ਅਪਣੀ ਹੁਸੀਨਾ ਦੇ ਜਲਵੇ ਨੂੰ ਬਰਾਬਰ ਰੱਖ ਕੇ ਪੇਸ਼ ਕਰਦਾ ਹੈ । ਇਹ ਮਲੂਕ ਵਰਣਨ ਕਿਤਨਾ ਪਿਆਰਾ ਤੇ ਬਹਾਰ ਵਾਂਙ ਗੁਲਜ਼ਾਰ ਖਿੜਾਉਣ ਵਾਲਾ ਹੈ—

ਇਕ ਨੂਰ ਦੀ ਨਜ਼ਰ ਛੋਂ
ਜਦ ਆਤਮਾ ਸੀ ਜਾਗੀ, ਮੌਸਮ ਬਹਾਰ ਦਾ ਸੀ ।
ਲਹਿਰਾ ਗਈ ਕਿਸੇ ਵਿਚ, ਬਿਜਲੀ ਦੀ ਰੌਂ ਕੋਈ
ਪਰ ਨੂਰ ਨੂੰ ਹਨੇਰਾ, ਆਪਣੀ ਨੁਹਾਰ ਦਾ ਸੀ ।
ਜਦ ਖ਼ਿਜ਼ਾਂ ਸ਼ੁਰੂ ਹੋਈ, ਕੋਈ ਚੌਦਾਂ ਮੌਸਮਾਂ ਤੇ
ਓਦੋਂ ਵੀ ਵਲਵਲਾ ਤਾਂ, ਤੇਰੇ ਪਿਆਰ ਦਾ ਸੀ ।
ਪੌਣਾਂ ਨੂੰ ਜੀਭ ਲਗੀ, ਕੰਨਾਂ ਨੇ ਖੂਬ ਸੁਣਿਆ

ਬਦਨਾਮ ਐਂਵੇ ਜੀਵਨ, ਇਕ ਰਿਸ਼ਮ ਤਾਰ ਦਾ ਸੀ
ਇਸ ਵਾਰ ਵੀ ਤਾਂ ਕੋਈ, ਮੌਸਮ ਬਹਾਰ ਦਾ ਸੀ।
ਮਾਰੂ ਥਲਾਂ ਦੇ ਰਾਹੀ ਨੂੰ ਦੋ ਲੁਤਫ ਬੜੇ ਸਨ—
ਇਕ ਸ਼ਿਕਵਿਆਂ ਦਾ ਹੈਸੀ, ਇਕ ਇੰਤਜ਼ਾਰ ਦਾ ਸੀ।
ਤੇਰੀ ਨਜ਼ਰ ਦਾ ਬਚਪਨ, ਕਿਉਂ ਨ ਪਛਾਣ ਸਕਿਆ
ਨਫਰਤ ਦੇ ਪਰਦਿਆਂ ਵਿਚ ਚਰਚਾ ਪਿਆਰ ਦਾ ਸੀ।
ਜੀਵਨ ਦੀ ਸ਼ਾਹ ਰਾਹ ਤੇ, ਦੋ ਨੂਰ ਭਟਕਦੇ ਸਨ—
ਇਕ ਨੂਰ ਤੂਰ ਦਾ ਸੀ, ਇਕ ਨੂਰ ਨਾਹਿ ਦਾ ਸੀ
ਮੌਸਮ ਬਹਾਰ ਦਾ ਸੀ।

ਪ੍ਰੀਤ ਦੇ ਜਜ਼ਬੇ ਵਿਚ ਮਖ਼ਮੂਰ ਹੋ ਕੇ ਕਵੀ ਇਕ ਅਜੇਹੇ ਅਨੋਖੇ ਸਵੈਮਾਨ ਦਾ ਵੀ ਪ੍ਰਗਟਾਵਾ ਕਰਦਾ ਹੈ, ਜਿਸਦੀ ਖੁਦੀ, ਖੁਦਾ ਤੋਂ ਉਚੇਰੀ ਤੇ ਵਡਿਆਈ ਦਾ ਦਾਅਵਾ ਕਰਨ ਦੇ ਯੋਗ ਹੈ। ਅੰਤ ਤੇ ਇਸ ਸਵੈ-ਵਿਸਵਾਸ਼ ਦੀ ਅਵਾਜ਼ ਵਿਚ ਇਹ ਵੀ ਵਿਅੰਗ ਕਸਿਆ ਹੈ ਕਿ ਆਖਰ ਆਤਮਾ ਨੂੰ ਪਰਮਾਤਮਾ ਵਿਚ ਲੀਨਤਾ ਪਾ ਕੇ ਕੀ ਮਿਲ ਸਕਦਾ ਹੈ, ਇਕ ਹੁਸੀਨਾ ਤੋਂ ਬੇਚਾਰੀ ਮਰ ਮਿਟੀ ਮਹਿੰਦੀ, ਕੀ ਹਾਸਲ ਕਰ ਸਕਦੀ ਹੈ ? ਇਹ ਸਤਰਾਂ ਪੈਗ਼ੰਬਰੀ ਦਾ ਦਾਅਵਾ ਕਰਦੀਆਂ ਦਿਸਦੀਆਂ ਹਨ—

ਅਜ ਬੰਦਾ ਖੁਦਾ ਨੂੰ ਮਿਲਿਆ, ਜਿਦ੍ਹੀ ਖੁਦੀ ਖ਼ੁਦਾ ਤੋਂ ਉਚੀ
ਆਦਮ ਉਹ ਹਵਾ ਨੂੰ ਮਿਲਿਆ।
ਧੰਨੇ ਪੱਥਰ ਚੋਂ ਪਾ ਲਿਆ, ਨਾਨਕ ਨੇ ਲੱਭਿਆ ਨੂਰ ਚੋਂ
ਕੀ ਕਹੀਏ ਸਿਫਤ ਓਸ ਇਸ਼ਕ ਦੀ, ਅਜ ਅਸੀਂ ਵੀ ਪੈਗ਼ੰਬਰ ਹੋ ਗਏ।
ਸੀ ਜੋ ਸੌ ਜਨਮਾਂ ਨੇ ਸਿਮਰਿਆ, ਤੇਰੇ ਰੂਪ ਦੀ ਸੁਆ ਚੋਂ ਮਿਲਿਆ।
ਬੰਦਾ ਠੀਕ ਖ਼ੁਦਾ ਨੂੰ ਮਿਲਿਆ, ਪਰ ਬੰਦੇ ਨੂੰ ਓਹੋ ਕੁਝ ਮਿਲਿਆ।
ਜੋ ਅਪਣਾ ਆਧ ਗੁਆ ਕੇ, ਕਿਸੇ ਸ਼ੋਖ ਤੋਂ ਹਿਨਾ ਨੂੰ ਮਿਲਿਆ।

ਫਿਰ ਸਵੈ-ਮਾਨ ਦੇ ਬੋਲ ਉਚੇ ਹੁੰਦੇ ਪੁਕਾਰਦੇ ਹਨ ਕਿ ਇਹ ਜ਼ਰੂਰੀ ਨਹੀਂ, ਭਗਤ ਹੀ ਭਗਵਾਨ ਪਾਸ ਪਹੁੰਚੇ। ਇਸ ਪ੍ਰੇਮ ਵਿਚ ਭਗਵਾਨ ਦਾ ਵੀ ਆਖਿਰ ਕੋਈ ਕਰਤੱਵ ਹੈ—

ਤੂੰ ਚਾਹਵੇਂ ਤੂੰ ਰੱਬ ਰਵ੍ਹੇਂ ਤੇ ਇਹ ਨਾ ਪਦਵੀ ਪਾਵੇ
ਤੂੰ ਚਾਹਵੇਂ ਹਰ ਜਨਮ ਸੁਦਾਮਾ, ਪਾਸ ਕ੍ਰਿਸ਼ਨ ਚਲ ਆਵੇ।'
'ਅਕਾਸ਼ ਹਾਂ, ਪਤਾਲ ਹਾਂ, ਜਲ ਹਾਂ, ਥਲ ਹਾਂ ਮੈਂ
ਸਗਲ-ਆਕਾਰੀ ਹੋ ਕੇ ਫਿਰ ਨਿਰਾਕਾਰ ਹਾਂ ਮੈਂ।
ਉਹ ਜੋ ਖਿਜ਼ਾਂ ਦੀ ਕੁੱਖ ਚੋਂ ਮੌਲਦੀ ਹੈ ਹਰ ਸਮੇਂ

ਉਹੀ ਬਹਾਰ ਹਾਂ ਮੈਂ ।

ਗੁਨਾਹ ਜਿਸਤੇ ਆ ਕੇ ਖ਼ਤਮ ਹੁੰਦਾ ਹੈ, ਐਸਾ, ਗੁਨਾਹਗਾਰ ਹਾਂ ਮੈਂ ।'

ਇਕ ਗੱਲ ਹੋਰ ਸਫ਼ੀਰ, ਨਾਰੀ-ਪ੍ਰੀਤ ਦਾ ਰਾਗ ਗਾਉਂਦਾ ਗਾਉਂਦਾ ਇਕ ਥਾਂ ਆ ਕੇ ਰੁਕ ਜਾਂਦਾ ਹੈ, ਉਹ ਇਸਤ੍ਰੀ ਦੀ ਬੇਵਫ਼ਾਈ ਦਾ ਬਾਰ ਬਾਰ ਚਰਦਾ ਕਰਦਾ 'ਤ੍ਰੀਮਤ ਤੇ ਆਦਮੀ ਦੀ ਵਫ਼ਾ' ਇਕੋ ਜਹੀਆਂ ਬੇਵਫ਼ਾ ਹੁੰਦੀਆਂ ਨੇ' ਦਾ ਫਤਵਾ ਦਿੰਦਾ ਹੈ—

'ਵੀਹਵੀਂ ਸਦੀ ਵਿਚ ਇਕ ਵੀ ਨਹੀਂ ਵਫ਼ਾ ਦੀ ਜੋੜੀ

ਮੂੰਹ ਅੱਡੀ ਸਮਿਆਂ ਵਲ ਦੇਖੇ, ਇਸ਼ਕ ਦਾ ਬੀਆਬਾਨ ।'

ਇਹ ਕਵੀ ਦਾ ਮਾਨਸਕ ਉਲਾਰ ਦਸਦਾ ਹੈ ਕਿ ਉਸਦਾ ਤਲਖ ਤਜਰਬਾ ਕਿਤਨੀ ਪ੍ਰਤਿਕ੍ਰਿਆ ਜਗਾਉਂਦਾ ਹੈ । ਇਕ ਪਾਸੇ ਉਹ ਕਹਿੰਦਾ ਹੈ—

'ਅਕਾਸ਼ਾਂ ਨੂੰ ਜਾਣਨ ਵਾਲੀ, ਮੇਰੀ ਆਤਮਾ ਬੋਲੇ

ਤੀਵੀਂ ਨੂੰ ਜਿਹੜਾ ਰੋਲੇ, ਰੱਬ ਨ ਉਹਦੇ ਨਾਲ ਬੋਲੇ ।

ਦੂਜੇ ਪਾਸੇ ਹੱਵਾ ਤੋਂ ਸਿਵਾ ਕਿਸੇ ਨਾਰੀ ਨੂੰ ਪਵਿਤਰ ਪਿਆਰ ਦੀ ਪਾਤਰ ਨਹੀਂ ਮੰਨਿਆ, ਸਭ ਬੇਵਫਾਈ ਦੀਆਂ ਮਰੀਜ਼ ਹਨ । ਸਾਇਦ ਇਕ ਥਾਂ ਉਸਦਾ ਗਿਲਾ ਜਾਇਜ਼ ਹੋਵੇ ਪਰ ਇਕੋ ਰੱਸੇ ਸਾਰੀ ਨਾਰੀ ਜਾਤ ਨੂੰ ਜਕੜਨਾ ਠੀਕ ਨਹੀਂ—

ਰੋਂਦੀ ਹੈ ਸਮਝ ਮੇਰੀ, ਉਸ ਇਸ਼ਕ ਬੇਵਫਾ ਨੂੰ

ਜਿਸਨੇ ਖੁਦਾ ਮੰਨਿਆ, ਤੀਵੀਂ ਦੀ ਇਕ ਸ਼ੁਆ ਨੂੰ ।

ਉਸਨੂੰ ਵੀ ਕੋਈ ਕੀ ਕਹੇ. ਮੁਨਕਰ ਜੋ ਹੋ ਗਈ ਹੈ

ਅੰਗਾਂ ਦੇ ਵਿਚ ਰਚਾ ਕੇ. ਇਸ ਖੂਨ ਦੀ ਹਿਨਾ ਨੂੰ ?

ਕਿਉਂ ਰੱਬ ਨੂੰ ਮਿਟਾ ਕੇ, ਪ੍ਰਭੁਤਾ ਨੂੰ ਅੱਗ ਲਾ ਕੇ

ਦਿਨ ਰਾਤ ਸੌਂਪ ਦਿਤੇ, ਤੀਵੀਂ ਦੀ ਹੀ ਰਜ਼ਾ ਨੂੰ ?

ਪਰ ਕਵੀ ਇਸ ਅਨੋਖੇਪਣ ਦੇ ਭਾਵਕ ਪਰਿਵਰਤਨ ਦਾ ਆਪ ਹੀ ਨਿਖੇੜਾ ਕਰਦਾ ਹੈ—

ਕੀ ਆਖਾਂ ਉਸ ਅਕਾਸ਼ ਨੂੰ ਜਿਥੇ ਦਿਸਦਾ ਸੂਰਜ ਇਕ ਹੈ

ਉਂਜ ਸੂਰਜ ਚੰਦ ਹਜ਼ਾਰ ।

ਕੀ ਆਖਾਂ ਐਸੇ ਨੂਰ ਨੂੰ

ਜੋ ਨਿਕਲ ਹਨੇਰਿਓਂ ਚਮਕ ਕੇ, ਫਿਰ ਪਾ ਬਹਿੰਦਾ ਅੰਧਿਆਰ ।

ਕੀ ਆਖਾ ਐਸੀ ਸੋਚ ਨੂੰ

ਜੋ ਛੂਹ ਛੂਹ ਪਰਲੇ ਪਾਰ ਨੂੰ ਫਿਰ ਨਸਦੀ ਆਏ ਉਰਾਰ ।

ਜੇਕਰ ਕਾਨੂੰਨ ਦਾ ਆਦਮੀ ਕਿਸੇ ਅਨੋਖੇ ਜਨੂੰਨ ਦੇ ਰੰਗ-ਢੰਗ ਵਿਚ ਵਿਚਰਦਾ ਹੈ ਤਾਂ ਸਾਨੂੰ ਅਜੇਹਾ ਮੰਨਣ ਤੋਂ ਸੰਕੋਚ ਨਹੀਂ ਹੋਣਾ ਚਾਹੀਦਾ ਕਿ ਇਹ ਕਿਸੇ ਹੋਰ ਸਫ਼ੀਅਰ ਦਾ ਉਡਾਰ ਪੰਛੀ ਹੈ ।

—0—

# ਬਾਵਾ ਬਲਵੰਤ

ਅੱਗਗਾਮੀ ਵਿਚਾਰਾਂ ਤੇ ਨਿਰਾਲੀਆਂ ਰੂਪਕ ਨੁਹਾਰਾਂ ਵਾਲਾ ਕਵੀ ਬਾਵਾ ਬਲਵੰਤ ਸੀ, ਜਿਸਦੀ ਗੰਭੀਰ ਕਾਵਿ-ਧਾਰਾ ਆਪਣੇ ਰੰਗ ਵਿਚ ਨਿਵੇਕਲੀ ਹੀ ਵਹਿੰਦੀ ਰਹੀ । ਨ ਤਾਂ ਇਸ ਨੂੰ ਅੰਮ੍ਰਿਤਾ ਮੋਹਨ ਸਿੰਘ ਦੀ ਰੋਮਾਂਟਿਕ ਧਾਰਾ ਨਾਲ ਜੋੜਿਆ ਜਾ ਸਕਦਾ ਸੀ ਤੇ ਨਾ ਹੀ ਭਾਈ ਵੀਰ ਸਿੰਘ ਦੀ ਰਹੱਸਵਾਦੀ ਧਾਰਾ ਨਾਲ । ਇਹ ਨਵੇਂ ਯੁਗ ਦਾ ਕ੍ਰਾਂਤੀਕਾਰੀ ਕਵੀ ਸੀ ਜਿਸ ਨੂੰ ਡਾ. ਇਕਬਾਲ ਦੀ ਖੁਦਦਾਰੀ ਨੇ ਜਗਾਇਆ ਤੇ ਨਵੇਂ ਸਾਹਿਤਕ ਮਾਰਗ ਤੇ ਪਾਇਆ । ਪੁਰਾਣੀਆ ਕਦਰਾਂ ਕੀਮਤਾਂ ਤੇ ਚੋਟ ਕਰਨਾ ਤੇ ਹਿੰਦੀ ਉਰਦੂ ਦੇ ਨਵੇਂ ਬਹਰ ਵਰਤਣਾ ਇਸਦਾ ਖਾਸਾ ਹੈ, ਜਿਤਨਾ ਨਰੋਆ ਕਿਰਤੀ ਅਨੁਭਵ ਇਸ ਦੀ ਕਵਿਤਾ ਨੂੰ ਬਲਵਾਨ ਬਣਾਉਂਦਾ ਹੈ, ਉਤਨਾ ਭਾਸ਼ਾ ਇਸ ਵਿਚ ਯੋਗਦਾਨ ਪਾਉਂਦੀ ਨਹੀਂ ਦਿਸਦੀ । ਕੁਝ ਸੁਝਾਊ ਅੰਸ਼ ਵਧੇਰੇ ਹੋਣ ਕਰਕੇ ਵੀ ਕਿਤੇ ਕਿਤੇ ਧੁੰਦ ਛਾ ਜਾਂਦੀ ਹੈ ਪਰ ਫਿਰ ਵੀ ਬਾਵਾ ਬਲਵੰਤ ਦੇ ਕ੍ਰਾਂਤੀਕਾਰੀ ਬੋਲਾਂ ਦੀ ਮੌਲਿਕਤਾ ਪੰਜਾਬੀ ਵਿਚ ਇਕ ਨਵਾਂ ਸ਼ਗਨ ਸੀ ।

ਆਪ ਦਾ ਜਨਮ ਪਿੰਡ ਨੇਸ਼ਟਾ ਜ਼ਿਲਾ ਅੰਮ੍ਰਿਤਸਰ ਵਿਚ ਠਾਕੁਰ ਦੀਨਾਨਾਥ ਦੇ ਘਰ ਅਗਸਤ ੧੯੧੫ ਵਿਚ ਹੋਇਆ । ਆਪ ਦੇ ਬਜ਼ੁਰਗ ਮ. ਰਣਜੀਤ ਸਿੰਘ ਦੇ ਸ਼ਾਹੀ ਵੈਦ ਰਹੇ ਸਨ, ਇਸ ਲਈ ਫਾਰਸੀ ਦਾ ਮੁਤਾਲਿਆ ਘਰ ਵਿਚ ਆਮ ਸੀ, ਬਲਵੰਤ ਨੇ ਪਿਤਾ ਜੀ ਪਾਸੋਂ ਫਾਰਸੀ, ਉਰਦੂ ਪੜ੍ਹੀ ਤੇ ਕਈ ਸ਼ਾਇਰਾਂ ਦੀ ਸ਼ਾਇਰੀ ਦਾ ਸੁਆਦ ਲਿਆ । ਰੋਜ਼ਗਾਰ ਲਈ ਪਿੰਡ ਤੋਂ ਅੰਮ੍ਰਿਤਸਰ ਆ ਗਏ, ਮੁਨੀਮੀ ਤੇ ਕਪੜੇ ਛਾਪਣ ਆਦਿ ਦੇ ਕਈ ਕੰਮ ਕੀਤੇ, ਅਖੀਰ ਨੌਕਰੀ ਛੱਡ ਕੇ ਸੁਤੰਤਰ ਕਾਰਵਿਹਾਰ ਚਲਾਇਆ । ੧੯੩੦-੩੧ ਵਿਚ ਕੌਮੀ ਜੋਸ਼ ਦੀਆਂ ਕੁਝ ਉਰਦੂ ਨਜ਼ਮਾਂ ਲਿਖੀਆਂ, ਫਿਰ ਹੌਲੀ ਹੌਲੀ ੧੯੩੬ ਈ. ਦੇ ਲਾਗ ਚਾਗੇ ਪੰਜਾਬੀ ਵਿਚ ਕਾਵਿ ਰਚਨਾ ਸ਼ੁਰੂ ਕੀਤੀ । ਸ. ਸੁਜਾਨ ਸਿੰਘ ਤੇ ਈਸ਼ਵਰ ਚਿਤ੍ਰਕਾਰ ਵਰਗੇ ਆਪ ਦੇ ਮਿਤ੍ਰ ਸਨ । ਸੁਜਾਨ ਸਿੰਘ ਜੀ ਨੇ ਬਾਵਾ ਬਲਵੰਤ ਦਾ ਸਾਹਿਤਕ ਰਥ ਕ੍ਰਿਸ਼ਨ ਬਣ ਕੇ ਹੱਕਿਆ ਤੇ ਸਾਹਿਤਕ ਮੈਦਾਨ ਵਿਚ ਲਿਆਂਦਾ । ਈਸ਼ਵਰ ਚਿਤ੍ਰਕਾਰ ਰਾਹੀਂ ਪ੍ਰਸਿਧ ਚਿਤ੍ਰਕਾਰ ਅਬਦੁਲ ਰਹਿਮਾਨ ਚੁਗਤਾਈ ਲਾਹੌਰ ਵਾਲਿਆਂ ਨਾਲ ਸਾਂਝ ਪਈ । ਅੰਮ੍ਰਿਤਸਰ ਦੁਰਗਿਆਣੇ ਸਾਲਾਨਾ ਸੰਗੀਤ ਸੰਮੇਲਨ ਹੁੰਦਾ ਸੀ ਜਿਥੇ ਕਿ ਦੂਰੋਂ ਦੂਰੋਂ ਗਵਈਏ ਪਹੁੰਚਦੇ ਸਨ, ਇਥੋਂ ਬਾਵਾ ਜੀ ਨੂੰ ਸੰਗੀਤਕ ਸ਼ੌਕ ਲਗਾ । ਇਹੋ ਮੁਢਲੇ ਕਾਰਣ ਸਨ ਕਿ ਆਪ ਦੀ ਕਵਿਤਾ ਚਿਤ੍ਰਕਾਰੀ ਤੇ ਸੰਗੀਤਕ

ਪੈਰਾਂ ਨਾਲ ਟੁਰਦੀ ਦਿਸਦੀ ਹੈ। ਇਹ ਪੈਰ ਸ਼ਾਇਦ ਇਤਨੇ ਅਨੁਕੂਲ ਵੀ ਨ ਹੋਣ ਕਿਉਂਕਿ ਬੁਨਿਆਦੀ ਤੌਰ ਤੇ ਬਾਵਾ ਇਕ ਕ੍ਰਾਂਤੀਕਾਰੀ ਕਵੀ ਸੀ ਜਿਸਦੇ ਅਮਰ ਗੀਤ, ਜੁਆਲਾ ਮੁਖੀ ਵਰਗਾ ਤਾਂਡਵ ਨਾਚ ਨਚਦੇ ਜ਼ਿੰਦਗੀ ਨੂੰ ਨਵੀਂ ਬੰਦਰਗਾਹ ਦਾ ਸੁਨੇਹਾ ਦਿੰਦੇ ਹਨ। ਸ਼ਾਇਦ ਇਹ ਜਾਣਕਾਰੀ ਵੀ ਅਰਥ ਭਰਪੂਰ ਹੋਵੇ ਕਿ ਬਾਵੇ ਨੇ ਵਿਆਹ ਨਹੀਂ ਕਰਵਾਇਆ, ਹਾਂ, ਪ੍ਰੇਮ ਦਾ ਅਨੁਭਵ ਜ਼ਰੂਰ ਕੀਤਾ ਸੀ। ਪਹਿਲੇ ਉਹ ਅੰਮ੍ਰਿਤਸਰ ਸੀ, ਫਿਰ ਦਿਲੀ ਕ੍ਰਿਸ਼ਨ ਨਗਰ ਰਹਿੰਦਾ ਰਿਹਾ। ਸ਼ਾਇਦ ਪ੍ਰੇਮਕਾ ਦੇ ਨਾਂ ਨਾਲ ਰਲਦੀ ਇਸ ਨਗਰੀ ਵਿਚ ਉਸ ਨੂੰ ਕੁਝ ਤਸਕੀਨ ਮਿਲਦੀ ਸੀ। ਪੰਜਾਬ ਸਰਕਾਰ ਨੇ ਉਸ ਦੀ ਕਿਤਾਬ 'ਸੁਗੰਧ ਸਮੀਰ' ਨੂੰ ੧੯੫੯ ਵਿਚ ਇਨਾਮ ਦੇ ਕੇ ਸਨਮਾਨਿਆ ਸੀ।

ਰਚਨਾਵਾਂ ਇਹ ਹਨ—

ਮਹਾਂ ਨਾਚ (੧੯੪੧), ਜਵਾਲਾ ਮੁਖੀ (੧੯੪੨), ਅਮਰ ਗੀਤ (੧੯੪੩), ਬੰਦਰਗਾਹ (੧੯੫੧), ਸੁਗੰਧ ਸਮੀਰ (੧੯੫੯), ਕਿਸ ਕਿਸ ਤਰ੍ਹਾਂ ਦੇ ਨਾਚ (ਵਾਰਤਕ), ਕਾਵਿ ਸਾਗਰ (ਚੋਣਵੀਂ **ਕਵਿਤਾ**)।

ਬਾਵਾ ਜੀ ਦੀ ਕਾਵਿ-ਰਚਨਾ ਵਿਚ ਪ੍ਰੀਤ-ਅਨੁਭਵ ਦੀਆਂ ਕਵਿਤਾਵਾਂ ਦੀ ਬਹੁਲਤਾ ਨਹੀਂ। ਮਿਲਾਪ ਦੀਆਂ ਤਾਂ ਸ਼ਾਇਦ ਇਕ ਦੋ ਨਜ਼ਮਾਂ ਹੀ ਹੋਣ, ਬਿਰਹਾ ਵੀ ਕੁਝ ਘੱਟ ਹੀ ਗਾਇਆ। ਸੱਜਣਾਂ ਦੇ ਤੁਰ ਜਾਣ ਤੇ ਉਨ੍ਹਾਂ ਦਿਲ ਦਾ ਦਰਦ ਪ੍ਰਤੀਕਾਤਮਕ ਢੰਗ ਨਾਲ ਦਹੁਰਾਇਆ ਜੋ ਅਤਿ ਤੀਖਣ ਵੇਦਨਾ ਵਾਲਾ ਹੈ, ਸੱਸੀ ਦੀ ਕਹਾਣੀ ਵਿਚ ਕੋਈ ਪੁੰਨੂੰ ਨੂੰ ਲੈ ਗਿਆ ਸੀ ਪਰ ਇਥੇ ਸੱਸੀ ਦੇ ਜਾਣ ਦੀ ਪੀੜ ਹੈ—

'ਕੀ ਹੋਇਆ ਇਹ ਕਹਿਰ ਖੁਦਾਈ, ਟੱਲੀਆਂ ਦੀ ਆਵਾਜ਼ ਨ ਆਈ
ਲੱਖਾਂ ਚਾਅ ਪਿਘਲਾ ਜੋਬਨ ਦੇ, ਘੋਲ ਕੇ ਸੁਪਨ ਜੁਆਨੀ ਮਨ ਨੇ
ਭਰਿਆ ਸੀ ਇਕ ਸ਼ੌਕ ਪਿਆਲਾ, ਲੰਘ ਗਿਆ ਪਰ ਪੀਵਣ ਵਾਲਾ
ਟੁਟ ਜਾ ਹੁਣ ਜੀਵਨ ਦੇ ਪਿਆਲੇ, ਲੰਘ ਗਏ ਹਨ ਊਠਾਂ ਵਾਲੇ।

ਇਸੇ ਤਰ੍ਹਾਂ 'ਜਹਾਜ਼ਰਾਨ' ਨਜ਼ਮ ਵਿਚ ਇਹ ਸੱਦ ਹੋਰ ਵੀ ਗ਼ਮਗੀਨ ਹੋ ਕੇ ਕੂਕਦੀ ਹੈ—

ਜਹਾਜ਼ ਵਾਲਿਓ! ਠਹਿਰੋ ਤਿਆਰ ਹਾਂ ਮੈਂ ਵੀ
ਜਹਾਜ਼ ਵਾਲਿਓ! ਯਾਰੋ! ਫੜੋ ਮੇਰੀ ਗਠੜੀ
ਜਹਾਜ਼ ਵਾਲਿਓ! ਠਹਿਰੋ ਕਿ ਰੋ ਰਿਹਾ ਹਾਂ ਮੈਂ।
ਨਜ਼ਰ ਦੀ ਜੋਤਿ ਨੂੰ ਪਾਣੀ ਚਿ ਬੋ ਰਿਹਾ ਹਾਂ ਮੈਂ।
ਜਹਾਜ਼ ਵਾਲਿਓ! ਰੋਕੋ ਕਿ ਆ ਰਿਹਾ ਹਾਂ ਮੈਂ।
ਮਹਾਂ ਅਨੂਪ ਕਿਨਾਰੇ ਤੇ ਜਾ ਰਿਹਾ ਹਾਂ ਮੈਂ।
ਜਹਾਜ਼ ਵਾਲੇ! ਸਦਾ ਖ਼ੈਰ ਬਾਦਬਾਨਾਂ ਦੀ
ਜਹਾਜ਼ ਵਾਲੇ! ਸਦਾ ਜੈ ਤੇਰੇ ਨਿਸ਼ਾਨਾਂ ਦੀ।

ਅਸਾਂ ਕਿਹਾ ਸੀ ਕਿ ਬਲਵੰਤ ਕ੍ਰਾਂਤੀ ਦਾ ਕਵੀ ਹੈ, ਜਿਸ ਕਰਕੇ ਉਹ ਰੋਮਾਂਟਕ ਬਿਆਨਾਂ ਵਿਚ ਨਾ ਪੈ ਕੇ ਮਹਿਬੂਬ ਦੀ ਪ੍ਰੀਤ ਸ਼ਕਤੀ ਨੂੰ ਵੀ ਇਸ ਲੇਖੇ ਲਾ ਕੇ ਖੁਸ਼ ਹੈ—

ਰੋਜ਼ ਉਸਦਾ ਹਾਰ ਟੁਟ ਜਾਇਆ ਕਰੇ,
ਮੁਸਕ੍ਰਾਂਦੀ ਆ ਕੇ ਬਣਵਾਇਆ ਕਰੇ।
ਜੋ ਕਲਾ ਦੇ ਰਾਹ ਦੀ ਲੋ ਬਣ ਜਾਏ ਉਹ,
ਮੇਰਾ ਮਨ ਕਿਉਂ ਠੋਕਰਾਂ ਖਾਇਆ ਕਰੇ।
ਕੋਈ ਸੁੰਦਰਤਾ 'ਚੋਂ ਲੱਭਦਾ ਏ ਕਮਾਲ
ਕੋਈ ਕਹਿੰਦਾ ਏ ਸਮਾਂ ਜ਼ਾਇਆ ਕਰੇ।
ਹੇ ਮੁਹੱਬਤ ! ਤੇਰੀ ਮੰਸ਼ਾ ਦੀ ਬਹਾਰ,
ਹਿੰਮਤੀ ਤਲੀਆਂ ਤੇ ਉਗ ਆਇਆ ਕਰੇ।
ਇਕ ਉਸਾਰੀ ਦੀ ਲਗਨ ਜੀਵਨ ਦਾ ਚਾਅ,
ਮੇਲ ਉਸਦਾ ਅਮਲ ਗਰਮਾਇਆ ਕਰੇ
ਰੋਜ਼ ਉਸਦਾ ਹਾਰ ਟੁਟ ਜਾਇਆ ਕਰੇ।

ਕਵੀ ਨੇ ਜਿਸ ਤਰ੍ਹਾਂ ਕ੍ਰਾਂਤੀ ਯਾ ਬਗਾਵਤ ਦਾ ਝੰਡਾ ਉਚਾ ਕੀਤਾ, ਉਜੇਹੀ ਮਿਸਾਲ ਸਾਡੀ ਕਵਿਤਾ ਵਿਚ ਘੱਟ ਹੀ ਮਿਲਦੀ ਹੈ। ਕਵੀ ਦਾ ਇਹ ਅਨੁਭਵ ਕਿਰਤੀ ਜੀਵਨ ਤੋਂ ਉਪਜਿਆ ਹੋਣ ਕਰ ਕੇ ਤੇ ਬਿਦੇਸੀ ਗੁਲਾਮੀ ਦੀ ਪ੍ਰਤਿਕ੍ਰਿਆ ਵਜੋਂ ਬੜੇ ਮਾਅਰਕੇ ਦਾ ਦਾ ਹੈ, ਭਾਵੇਂ ਇਸ ਦੇ ਪਿਛੇ ਇਕਬਾਲ ਦੇ ਕਲਾਮ ਦਾ ਅਸਰ ਬੋਲਦਾ ਹੈ ਪਰ ਬਾਵੇ ਦਾ ਆਪਣਾ ਰੰਗ ਵੀ ਹੈ—

ਮੈਂ ਬਾਗੀ ਮੈਂ ਬਾਗੀ ਮੈਂ ਆਕੀ ਮੈਂ ਆਕੀ
ਮੈਂ ਇਕ ਅਮਰ ਸ਼ਕਤੀ ਮੈਂ ਬਾਕੀ ਮੈਂ ਬਾਕੀ।
ਮੈਂ ਦੁਨੀਆਂ ਦੀ ਹਰ ਇਕ ਬਗ਼ਾਵਤ ਦਾ ਬਾਨੀ।
ਮੈਂ ਹਰਕਤ ਮੈਂ ਸੱਤਾ ਮੈਂ ਚੇਤਨ ਜਵਾਨੀ।
ਮੈਂ ਪਾਰੇ ਦਾ ਦਿਲ ਹਾਂ ਮੈਂ ਛੱਲਾਂ ਦਾ ਹਿਰਦਾ,
ਪਹਾੜਾਂ ਦਾ ਦਿਲ ਮੇਰੇ ਨਾਹਰੇ ਤੋਂ ਘਿਰਦਾ।
ਮੇਰੇ ਸਾਮ੍ਹਣੇ ਕੀ ਹੈ ਜ਼ਾਲਮ ਦਾ ਟੋਲਾ,
ਮੈਂ ਪ੍ਰਚੰਡ ਅਗਨੀ ਮੈਂ ਬੇਰੋਕ ਸ਼ੁਅਲਾ।
ਮੈਂ ਅੰਬਰ ਦਾ ਪੋਲਾ ਜੇਹਾ ਚੀਰ ਸੀਨਾ,
ਤੇ ਦੁਨੀਆਂ ਨੂੰ ਦੱਸਾਂਗਾ ਕੀ ਸ਼ੈ ਹੈ ਜੀਣਾ।
ਮੈਂ ਇਕ ਇਨਕਲਾਬੀ ਖੁਦਾ ਹਾਂ, ਖੁਦਾ ਹਾਂ,
ਮੈਂ ਹਰ ਗ਼ਦਰ ਦੇ ਭੁੜਕਵੇਂ ਦਿਲ ਦਾ ਚਾ ਹਾਂ।

ਮੈਂ ਸੀਨਾ ਹਾਂ ਇਕ ਖੋਜ-ਭਰਿਆ ਕਪਲ ਦਾ
ਮੈਂ ਇਕ ਮਰਦ ਕਾਮਿਲ ਹਾਂ, ਦੁਨੀਆਂ ਦੇ ਵਲ ਦਾ ।
ਮੈਂ ਗੌਤਮ, ਮੈਂ ਰੂਸੋ, ਮੈਂ ਲੈਨਿਨ ਦੀ ਚਾਹਤ,
ਮੈਂ ਹਾਂ ਮਾਰਕਸ ਦੀ ਖ਼ੁਦਾਈ ਦੀ ਦੌਲਤ ।

ਕਵੀ ਦੀ ਇਹ ਬਗਾਵਤ ਕੇਵਲ ਹਾਜਸੀ ਨਾਅਰਾ ਨਹੀਂ, ਬਲਕਿ ਇਹ ਤਮਾਮ ਪੁਰਾਣੀਆਂ ਕਦਰਾਂ ਕੀਮਤਾਂ ਦੇ ਖਿਲਾਫ ਅਵਾਜ਼ ਹੈ । ਮਿਸਾਲ ਲਈ ਸਾਡਾ ਸਮਾਜ ਇਸਤ੍ਰੀ ਮਰਦ ਦੀ ਬਰਾਬਰ ਪੁਜ਼ੀਸ਼ਨ ਸਵੀਕਾਰ ਨਹੀਂ ਕਰਦਾ । ਸ੍ਰੀ ਰਾਮ ਚੰਦ੍ਰ ਵਰਗਾ ਮਹਾਂਪੁਰਸ਼ ਸੀਤਾ ਨੂੰ ਬਣਵਾਸ ਦੇ ਕੇ ਆਪਣੀ ਕੀਰਤੀ ਨੂੰ ਬਚਾਉਂਦਾ ਤੇ ਕੁੰਦਨ ਸੋਨੇ ਨੂੰ ਜੰਗਲਾਂ ਦੀ ਮਿਟੀ ਵਿਚ ਰੋਲਦਾ ਹੈ । ਇਸ ਤੇ ਕਵੀ ਖਾਮੋਸ਼ ਨਹੀਂ ਰਹਿ ਸਕਿਆ—

ਅਜ਼ਲ ਤੋਂ ਆਦਮੀ ਜ਼ਾਲਮ ਰਿਹਾ, ਲੈ ਕੇ ਖੁਸ਼ੀਆਂ ਸੁਹਲ ਦੇਂਦਾ ਗਮ ਰਿਹਾ ।
ਨਜ਼ਰ ਵਿਚ ਔਰਤ ਸਦਾ ਦਾਸੀ ਰਹੀ, ਇਸ ਲਈ ਔਰਤ ਦੀ ਰੂਹ ਪਿਆਸੀ ਰਹੀ ।
ਇਸ ਲਈ ਪੂਰਬ ਹੈ ਕੀ ਪੱਛਮ ਹੈ ਕੀ, ਰੂਹ ਦੀ ਕੋਈ ਕਦਰ ਕਰਦਾ ਨਹੀਂ ।
ਮਾਰਦੇ ਹਨ ਇਸ ਨੂੰ ਜਸ ਦੇ ਵਾਸਤੇ, ਦੇਣ ਅਜ਼ਾਦੀ ਨਫਸ ਦੇ ਵਾਸਤੇ ।
ਉਹ ਸਵਯੰਬਰ ਭੀ ਸਦਾ ਧੋਖਾ ਰਹੇ, ਰੂਹ ਕੀ, ਕਰਤੱਵ ਵੀ ਪਰਖੇ ਗਏ ।
ਸ਼ੋਕ ! ਦਿਲ ਦੀ ਕੁਝ ਕਦਰ ਹੁਣ ਤਕ ਨਹੀਂ,
ਹਾਇ ਔਰਤ ! ਹਾਇ ਜ਼ਾਲਮ ਆਦਮੀ !'
'ਭਾਈ ਨਹੀਂ ਆਜ਼ਾਦੀ ਮੈਨੂੰ, ਲੱਖ ਕੋਈ ਪਰ ਤੋੜੇ,
ਮੇਰੀ ਹੀ ਦੀਵਾਰ ਨੇ ਲੱਖਾਂ, ਮਿਲਣ ਨ ਦਿਤੇ ਜੋੜੇ ।'

ਅਜੇਹੇ ਅਨਿਆਂ ਭਰੇ ਸਮਾਜ ਵਿਚ ਚੈਨ ਨਾਲ ਬੈਠ ਸਕਣਾ ਸੰਭਵ ਨਹੀਂ, ਕਵੀ ਗੱਜ ਕੇ ਸੰਗ੍ਰਾਮ ਨੂੰ ਸੱਦਾ ਦਿੰਦਾ ਹੈ—

ਕਵਿਤਾ ਵਿਚ ਅਰਾਮ ਕਰੇ ਕੀ, ਮੇਰੀ ਤਲਖ਼ ਜਵਾਨੀ
ਇਹ ਬੂਟਾ ਬਸ ਲੋਚ ਰਿਹਾ ਏ, ਤਲਵਾਰਾਂ ਦਾ ਪਾਣੀ ।

ਸੁਤੰਤਰ ਵਿਚਾਰਾਂ ਦਾ ਇਹ ਕਲਾਕਾਰ ਆਪਣੇ ਨਿਜੀ ਅਨੁਭਵ ਦੇ ਆਸਰੇ ਇਹ ਕਹਿਣ ਲਈ ਵੀ ਹੱਕ ਬਜਾਨਬ ਹੈ ਕਿ ਅਜੇਹਾ ਕ੍ਰਾਂਤੀ ਨਾਦ ਜਣਾ ਖਣਾ ਨਹੀਂ ਗੂੰਜਾ ਸਕਦਾ—

ਲਗਦਾ ਹੈ ਖ਼ੂਨ ਤਾਜ਼ਾ, ਰੂਹ ਦੀ ਉਸਾਰੀਆਂ ਤੇ
ਕੀ ਉਹ ਦਏਗਾ ਜਿਸ ਨੂੰ ਸ਼ੁਹਰਤ ਨੇ ਛਲ ਲਿਆ ਏ ।
ਜਿਸਨੇ ਤਿਆਗਿਆ ਹੈ, ਚਾਂਦੀ ਲਈ ਕਲਾ ਨੂੰ
ਕੱਚ ਨਾਲ ਉਸਨੇ ਅਪਣਾ ਹੀਰਾ ਬਦਲ ਲਿਆ ਏ ।
ਬਣਦੇ ਨਾ ਕਿਸ ਤਰ੍ਹਾਂ ਇਹ ਕੁੰਦਨ ਵਿਚਾਰ ਸੋਨਾ
ਦਿਨ ਰਾਤ ਤੰਗੀਆਂ ਦੀ ਭੱਠੀ 'ਚ ਗਲ ਲਿਆ ਏ ।

ਇਨਕਲਾਬ ਦੀ ਤਾਂਘ ਕਰਦਿਆਂ ਜੁਗ-ਗਰਦੀਆਂ ਦੀ ਮਾਤਾ ਊਸ਼ਾ ਨੂੰ ਵੀ ਅਰਾਧਿਆ ਗਿਆ ਹੈ। ਕਵੀ ਦੇ ਇਸ ਸੰਬੋਧਨ ਵਿਚ ਬੜਾ ਰੂਪਕ ਸੁਹੱਣਪ ਹੈ ਜੋ ਕੁਦਰਤ ਦਾ ਅਨੋਖਾ ਰੰਗ ਉਘਾੜਦਾ ਹੈ —

'ਬਿਨ ਕਲਮ ਹਿਮਾਲੀਆਂ ਤੇ ਹੋ ਗਏ ਅਨੇਕ ਰੰਗ
ਫੁੱਲ ਪੱਤੀਆਂ ਦੀ ਰੂਹ 'ਚ, ਵਜ ਰਹੇ ਨੇ ਜਲ ਤਰੰਗ
ਨੂਰ ਪੀ ਕੇ ਚਮਕਦੇ ਨੇ, ਨਵ ਬਨਸਪਤੀ ਦੇ ਨੈਣ
ਉਡਦਾ ਏ ਪੰਛੀਆਂ ਦੇ ਦਮ-ਪਰਾਂ ਚੋਂ ਸੁੰਨ ਚੈਨ
ਝੂਮਦੀ ਹੈ ਮਸਤ ਹੋ ਕੇ ਸਾਗਰਾਂ ਦੀ ਲਹਿਰ
ਮੰਗਦਾ ਹਾਂ ਮੈਂ ਵੀ ਆਦਮੀ ਦੇ ਸਾਗਰਾਂ ਦੀ ਖੈਰ।
ਹੇ ਊਸ਼ੇ ! ਹੇ ਇਨਕਲਾਬਕਾਰ ! ਬਦਲੀਆਂ ਦੀ ਮਾਂ !
ਮੈਂ ਫੇਰ ਦੇਵਤਾ ਬਣਾਂ।'
'ਵਿਸ਼ਵ ਜੋਤ ਦੇ ਖਿਲਾਰ, ਦਿਨ ਤੇ ਰਾਤ ਦੇ ਪਿਆਰ
ਚੰਦ ਤਾਰਿਆਂ ਦੇ ਰਸ 'ਚ, ਘੁਲ ਰਹੇ ਹਜ਼ਾਰ ਰੰਗ
ਸ਼ਿਵ-ਅਕਾਸ਼ ਦੇ ਮਹਾਨ ਨੇਤ੍ਰਾਂ ਚੋਂ ਵਗਦੀ ਗੰਗ !
ਹੇ ਚੇਤੰਨ ! ਹੇ ਊਸ਼ੇ ! ਹੇ ਸੂਰਜਾਂ ਦੇ ਰਥ ਸਵਾਰ।
ਮੇਟ ਮੇਰੇ ਅੰਧਕਾਰ !'

ਜਦ ਇਨਕਲਾਬ ਲਈ ਕੋਈ ਸੂਰਤ ਨਜ਼ਰ ਨਹੀਂ ਆਉਂਦੀ ਤਾਂ ਕਵੀ ਧੂਮਕੇਤੂ ਤਾਰੇ (ਬੋਦੀ ਵਾਲੇ) ਨੂੰ ਸੰਬੋਧਦਾ ਕਹਿੰਦਾ ਹੈ —

ਜ਼ਿੰਦਗੀ ਅਪਣੇ ਖਿਆਲਾਂ ਤੇ ਹੈ ਇਕ ਭਾਰ ਅਜੇ
ਹੱਕ ਦਾ ਨੂਰ ਦਬਾ ਰਖਦਾ ਏ ਪ੍ਰਚਾਰ ਅਜੇ
ਕਲਮ ਦੇ ਸੰਘ ਚਿ ਅੜ ਜਾਂਦੀ ਏ ਤਲਵਾਰ ਅਜੇ
ਤੇਰੇ ਦਰਸ਼ਨ ਦੀ ਜ਼ਰੂਰਤ ਏ ਕਈ ਵਾਰ ਅਜੇ।

ਪਰ ਉਹ ਅਪਣੀ ਕਲਮ ਦੀ ਸ਼ਕਤੀ ਹਰ ਸੂਰਤ ਕਿਸੇ ਲੇਖੇ ਲਾਉਣਾ ਜ਼ਰੂਰੀ ਸਮਝਦਾ ਹੈ ਭਾਵੇਂ ਮੰਜ਼ਿਲ ਤੇ ਪਹੁੰਚ ਹੋਵੇ ਯਾ ਨਾ—

'ਲੜੇਗੀ ਸਖਤੀਆਂ ਦੇ ਨਾਲ ਕਾਨੀ, ਹਮਾਇਤ ਤੇ ਵਹੀਰ ਆਏ ਨਾ ਆਏ।
ਤੁਰੀ ਜਾ ਅਪਣੀ ਹਾਨੀ ਤੋਂ ਬਲੀ ਤਕ, ਮੁਹੱਬਤ ਦਾ ਅਖੀਰ ਆਏ ਨ ਆਏ।'

ਖੁਦਦਾਰੀ ਦਾ ਰੰਗ ਵੀ ਕਮਾਲ ਦਾ ਹੈ :

ਬੇੜੀ ਮੇਰੀ ਨੂੰ ਵੇਖਕੇ ਇਹ ਹਨ ਹੈਰਾਨ ਕਿਉਂ
ਆਉਂਦਾ ਨਹੀਂ ਜੇ ਮੇਰਾ ਕਿਨਾਰਾ ਕਿਸੇ ਨੂੰ ਕੀ
ਮੇਰੀ ਨਜ਼ਰ ਦੇ ਸ਼ੌਕ ਤੇ ਸੜਦੇ ਨੇ ਕਿਸ ਲਈ
ਮੈਂ ਤੱਕ ਰਿਹਾ ਹਾਂ ਤੇਰਾ ਨਜ਼ਾਰਾ ਕਿਸੇ ਨੂੰ ਕੀ।

0—0

# ਅੰਮ੍ਰਿਤਾ ਪ੍ਰੀਤਮ

ਆਧੁਨਿਕ ਪੰਜਾਬੀ ਕਾਵਿ-ਧਾਰਾ ਦੇ ਪਰਵਾਹਕਾਂ ਵਿਚ ਅੰਮ੍ਰਿਤਾ ਪ੍ਰੀਤਮ ਇਕ ਵਿਸ਼ੇਸ਼ ਵੱਡਾ ਨਾਂ ਹੈ। ਇਸ ਲਈ ਨਹੀਂ ਕਿ ਉਸ ਆਪਣੀ ਮੁਹੱਬਤ ਦੇ ਗੀਤ ਚੰਗੀ ਕੋਮਲ ਇਸਤਰੀ-ਸੁਰ ਵਿਚ ਗਾਏ ਹਨ, ਜਾਂ ਉਸ ਆਪਣੇ ਨਿਜੀ ਸੀਮਤ ਘੇਰੇ ਨੂੰ ਤਜ ਕੇ 'ਪੰਜਾਬ ਦੀ ਆਵਾਜ਼' ਬਣਨਾ ਪਰਵਾਨ ਕੀਤਾ ਹੈ-ਸਗੋਂ ਇਸ ਕਾਨੀ ਦੀ ਲਾਜ ਪਾਲਣ ਵਾਲੀ ਸੁਹਿਰਦ ਸੁਆਣੀ ਨੇ ਆਪਣੇ ਕਾਵਿ-ਦੀਪਕਾਂ ਨੂੰ ਇਉਂ ਜਗਮਗਾਇਆ ਹੈ ਕਿ ਉਸ ਦੀ ਲਲਿਤ ਕਾਵਿ-ਧੁਨੀ ਦੇਸ਼ ਦੇ ਹੱਦ-ਬੰਨ ਲੰਘ ਕੇ ਇਕ ਤਰ੍ਹਾਂ 'ਮਨੁੱਖਤਾ ਦੀ ਆਵਾਜ਼' ਬਣ ਗਈ ਹੈ।

ਉਹ ਆਪਣੀ ਪ੍ਰੀਤ ਗਾਉਂਦੀ ਇਸ ਤਰ੍ਹਾਂ ਬ੍ਰਹਿਮੰਡੀ ਸੁਰਾਂ ਨਾਲ ਉਸ ਨੂੰ ਇੱਕਮਿੱਕ ਕਰਦੀ ਜਾਂਦੀ ਹੈ ਕਿ ਹਰ ਸ੍ਰੋਤਾ ਉਸ ਨੂੰ ਆਪਣਾ ਆਤਮ-ਗੀਤ ਸਮਝ ਕੇ ਵਜਦ ਵਿਚ ਆ ਜਾਂਦਾ ਹੈ, ਜਿਸ ਖੂਬਸੂਰਤੀ ਨਾਲ ਜੁਗ ਦੀ ਵੇਦਨਾਂ ਨੂੰ ਉਸਨੇ ਗੀਤਾਂ ਵਿਚ ਗੁੰਦਿਆ ਉਸਦਾ ਕੋਈ ਮੁਕਾਬਲਾ ਨਹੀਂ, ਇਸ ਵਿਚ ਇਹ ਰਕਾਨ ਆਪਣੇ ਸਮਾਨ ਆਪ ਹੈ।

ਆਪ ਦਾ ਜਨਮ ਇਕ ਵਿਦਵਾਨ ਲੇਖਕ ਸ. ਕਰਤਾਰ ਸਿੰਘ ਹਿਤਕਾਰੀ ਤੇ ਮਾਤਾ ਰਾਜ ਕੌਰ ਦੀ ਕੁੱਖੋਂ ੩੧ ਅਗਸਤ ੧੯੧੯ ਨੂੰ ਗੁੱਜਰਾਂਵਾਲੇ ਹੋਇਆ। ਹਿਤਕਾਰੀ, ਪਹਿਲੇ ਜੁਆਨੀ ਵਿਚ, ਗੇਰੂਏ ਰੰਗੇ ਕਪੜੇ ਪਾ ਕੇ ਸਾਧ ਹੋ ਗਏ ਸਨ ਤੇ ਉਨ੍ਹਾਂ ਇਸ ਸਾਧੂ-ਜੀਵਨ ਸਮੇਂ ਕੁਝ ਸੰਸਕ੍ਰਿਤ, ਹਿੰਦੀ ਸਾਹਿਤ ਦਾ ਅਧਿਐਨ ਕੀਤਾ ਤੇ ਹਿੰਦੀ ਕਾਵਿ-ਰਚਨਾ ਵੀ ਕੀਤੀ ਸੀ, ਇਸ ਸਮੇਂ ਉਨ੍ਹਾਂ ਦਾ ਉਪਨਾਮ 'ਪੀਯੂਖ' ਸੀ, ਪੀਯੂਖ ਦਾ ਅਰਥ ਹੈ-ਅੰਮ੍ਰਿਤ। ਜਦੋਂ ਉਨ੍ਹਾਂ ਆਪਣੀ ਬੇਟੀ ਦਾ ਨਾਂ ਅੰਮ੍ਰਿਤ ਰੱਖਿਆ ਤਾਂ ਉਨ੍ਹਾਂ ਆਪਣਾ ਨਾਂ 'ਪੀਯੂਖ' ਦੀ ਥਾਂ 'ਹਿਤਕਾਰੀ' ਧਰ ਲਿਆ। ਹਿਤਕਾਰੀ ਜੀ ਦੀ ਹਿੰਦੀ, ਪੰਜਾਬੀ ਰਚਨਾ ਦੀ ਵੰਨਗੀ 'ਰਸ ਚਮਤਕਾਰ ਚੰਦ੍ਰਿਕਾ' ਅਤੇ 'ਨੌਂ ਰਸ' ਪੁਸਤਕਾਂ ਵਿਚੋਂ ਦੇਖੀ ਜਾ ਸਕਦੀ ਹੈ।

ਅੰਮ੍ਰਿਤ ਅਜੇ ੧੧ ਵਰ੍ਹੇ ਦੀ ਸੀ, ਜਦੋਂ ਕਿ ਉਸ ਦੀ ਪਿਆਰੀ ਮਾਤਾ ਚਲਾਣਾ ਕਰ ਗਈ ਤੇ ਫਿਰ ਸੁਹਿਰਦ ਪਿਤਾ ਨੇ ਹੀ ਉਸ ਦੀ ਪਾਲਣਾ ਕੀਤੀ। ਮੁਢਲੀ ਵਿਦਿਆ ਦੀ ਪਰਾਪਤੀ ਬਾਦ ਉਸ ਨੇ ੧੯੩੨ ਵਿਚ ਗਿਆਨੀ ਪਾਸ ਕਰ ਲਈ।

ਸ. ਪ੍ਰੀਤਮ ਸਿੰਘ ਕਵਾਤੜਾ ਨਾਲ, ਸ਼ਾਦੀ ਹੋ ਗਈ ਤੇ ਕਈ ਵਰ੍ਹਿਆਂ ਪਿਛੋਂ

ਜੀਵਨ-ਸਾਥੀ ਦਾ ਨਾਂ ਜੋੜ ਕੇ 'ਅੰਮ੍ਰਿਤਾ ਪ੍ਰੀਤਮ' ਨਾਂ ਅਪਣਾ ਲਿਆ।

ਅੰਮ੍ਰਿਤਾ ਨੂੰ ਕਾਵਿ-ਰਚਨਾ ਦੀ ਗੁੜ੍ਹਤੀ ਪਿਤਾ ਜੀ ਤੋਂ ਮਿਲੀ।

ਦੇਸ਼-ਵੰਡ ਬਾਦ ਲਾਹੌਰ ਛੱਡ ਕੇ ਅੰਮ੍ਰਿਤਾ ਦਿਲੀ ਆ ਗਈ। 'ਅਜ ਆਖਾਂ ਵਾਰਸਸ਼ਾਹ ਨੂੰ' ਨਜ਼ਮ ਵਿਚ ਜਿਵੇਂ ਉਸ ਟੁਕੜੇ ਟੁਕੜੇ ਹੋਈ ਪੰਜਾਬੀਅਤ ਤੇ ਵੈਣ ਪਾਇਆ, ਉਸ ਨੇ ਉਸਦਾ ਨਾਂ ਧੁੰਮਾ ਦਿਤਾ। ੧੯੫੬ ਵਿਚ ਸਾਹਿਤ ਅਕਾਡਮੀ ਨੇ ਉਸਦੀ ਕਾਵਿ-ਪੁਸਤਕ 'ਸੁਨੇਹੜੇ' ਨੂੰ ਇਨਾਮ ਦੇ ਕੇ ਸਤਿਕਾਰਿਆ ਤੇ ੧੯੫੮ ਵਿਚ ਪੰਜਾਬ ਸਰਕਾਰ ਨੇ ਆਪਦਾ ਅਭਿਨੰਦਨ ਕੀਤਾ, 1982 ਵਿਚ 'ਕਾਗਜ਼ ਤੇ ਕੈਨਵੈਸ' ਤੋਂ ਗਿਆਨ ਪੀਠ ਐਵਾਰਡ ਮਿਲਿਆ।

ਕਵੀ ਤੋਂ ਇਲਾਵਾ ਉਹ ਇਕ ਸਫਲ ਗਲਪਕਾਰ ਤੇ ਰੋਮਾਂਟਿਕ ਗੱਦਕਾਰ ਵੀ ਹੈ। ਆਪ ਦੀ ਰਚਨਾਵਾਂ ਇਹ ਹਨ।

ਠੰਢੀਆਂ ਕਿਰਣਾਂ, ਅੰਮ੍ਰਿਤ ਲਹਿਰਾਂ, ਜੀਊਂਦਾ ਜੀਵਨ, ਤ੍ਰੇਲ ਧੋਤੇ ਫੁਲ, ਓ ਗੀਤਾਂ ਵਾਲਿਆ !, ਬੱਦਲਾਂ ਦੇ ਪੱਲੇ ਵਿੱਚ, ਸੰਝ ਦੀ ਲਾਲੀ, ਨਿਕੀ ਜਿਹੀ ਸੁਗਾਤ ਲੋਕ-ਪੀੜ, ਪੱਥਰ ਗੀਟੇ, ਲੰਮੀਆਂ ਵਾਟਾਂ, ਮੈਂ ਤਵਾਰੀਖ ਹਾਂ ਹਿੰਦ ਦੀ, ਸਰਘੀ ਵੇਲਾ, ਸੁਨੇਹੜੇ, ਅਸ਼ੋਕਾ ਚੇਤੀ, ਕਸਤੂਰੀ, ਨਾਗਮਣੀ, ਕਾਗਜ਼ ਤੇ ਕੈਨਵੈਸ, ਜੈ ਸ਼ਿਰੀ, ਡਾਕਟਰ ਦੇਵ, ਪਿੰਜਰ, ਆਲ੍ਹਣਾ, ਅਸ਼ੂ, ਇਕ ਸੀ ਅਨੀਤਾ, ਚੱਕ ਨੰਬਰ ਛੱਤੀ, ਰੰਗ ਦਾ ਪੱਤਾ, ਇਕ ਸਵਾਲ, ਬੰਦ ਦਰਵਾਜ਼ਾ; ਧਰਤੀ ਸਾਗਰ ਸਿਪੀਆਂ, ਛੱਬੀ ਵਰ੍ਹੇ ਬਾਅਦ (ਕਹਾਣੀ ਸੰਗ੍ਰਹਿ), ਕੁੰਜੀਆਂ, ਆਖਰੀ ਖ਼ਤ, ਗੋਜਰ ਦੀਆਂ ਪਰੀਆਂ, ਚਾਨਣ ਦਾ ਹਉਕਾ, ਮੋਮ ਬੱਤੀਆਂ ਦਾ ਭੇਤ (ਲੇਖ), ਬਾਰੀਆਂ ਝਰੋਖੇ (ਸਫਰਨਾਮਾ), ਕਿਰਮਚੀ ਲਕੀਰਾਂ (ਜੀਵਨ ਅਨੁਭਵ), ਰਸੀਦੀ ਟਿਕਟ, ਲਾਲ ਧਾਗੇ ਦਾ ਰਿਸ਼ਤਾ, ਉਦਾਸ ਕਿਤਾਬ, ਭਾਰਤ ਦੇ ਉਸਰਈਏ, ਪੰਜਾਬ ਦੀ ਅਵਾਜ਼, ਮੌਲੀ ਤੇ ਮਹਿੰਦੀ, ਪੰਜਾਬੀ ਸਾਹਿਤਦਾ ਵਿਕਾਸ ਤੇ ਚੋਣਵੀਂ ਪੰਜਾਬੀ ਕਵਿਤਾ।

ਉਸਦੀਆਂ ਕੁਝ ਕਵਿਤਾਵਾਂ ਦਾ Voice of Panjab ਨਾਂ ਹੇਠ ਅੰਗ੍ਰੇਜ਼ੀ ਅਨੁਵਾਦ ਛਪਿਆ ਹੈ। ਇਸ ਤੋਂ ਇਲਾਵਾ ਰੂਸੀ ਤੇ ਚੀਨੀ ਵਿਚ ਵੀ ਕੁਝ ਕਵਿਤਾਵਾਂ ਨੂੰ ਬੜੇ ਆਦਰ, ਨਾਲ ਪੜ੍ਹਿਆ ਗਿਆ। ਹਿੰਦੀ, ਉਰਦੂ ਤੇ ਕਈ ਪ੍ਰਾਂਤਕ ਭਾਸ਼ਾਵਾਂ ਵਿਚ ਤਾਂ ਉਸਦੇ ਕਈ ਨਾਂਵਲ ਛਪੇ ਤੇ ਸਲਾਹੇ ਗਏ ਹਨ।

੧੯੬੬ ਵਿਚ 'ਨਾਗਮਣੀ' ਪੱਤਰ ਚਲਾਕੇ ਕਿਤਨੇ ਹੀ ਨਵੇਂ ਲੇਖਕਾਂ ਨੂੰ ਉਤਸ਼ਾਹ ਦਿਤਾ ਤੇ ਮਟਕੀਲੀ ਵਾਰਤਕ ਦਾ ਵਿਕਾਸ ਕੀਤਾ ਜੋ ਬਹੁਤ ਪ੍ਰਸਿਧ ਹੋਈ।

੧੯੪੭ ਤੋਂ ਪਹਿਲਾਂ ਅੰਮ੍ਰਿਤਾ ਦੀ ਕਵੀ ਹੋਣ ਦੇ ਨਾਤੇ ਇਤਨੀ ਪ੍ਰਸਿੱਧੀ ਨਹੀਂ ਸੀ। ਜਦੋਂ ਪੰਜਾਬ ਵੰਡਿਆ ਗਿਆ, ਇਸਦੇ ਜੰਗਲਾਂ, ਬੇਲਿਆਂ ਵਿਚ ਲਾਸ਼ਾਂ ਵਿਛ ਗਈਆਂ, ਇਸ ਦਾ ਝਨਾਂ ਲਹੂ ਨਾਲ ਭਰ ਗਿਆ ਤੇ ਲੱਖਾਂ ਧੀਆਂ ਦੇ ਵੈਣਾਂ ਨੇ ਅਸਮਾਨ ਨੂੰ ਰੁਆ ਦਿਤਾ ਤਾਂ ਅੰਮ੍ਰਿਤਾ ਦੀ ਕਵੀ-ਆਤਮਾ ਇਹ ਸੰਤਾਪ ਨਾ ਝੱਲ ਨਾ ਸਕੀ ਤੇ ਉਸ ਟੁਕੜੇ ਹੋ

ਰਹੇ ਪੰਜਾਬ ਉਤੇ ਵੈਣ ਪਉਂਦਿਆਂ ਜੋ ਕੁਝ ਆਖਿਆ, ਉਹ ਇਕ-ਦਮ ਸਾਰੇ ਦੇਸ਼ ਵਿਚ ਗੂੰਜ ਉਠਿਆ।

'ਅੱਜ ਆਖਾਂ ਵਾਰਸ ਸ਼ਾਹ ਨੂੰ, ਕਿਤੋਂ ਕਬਰਾਂ ਵਿਚੋਂ ਬੋਲ।
ਤੇ ਅਜ ਕਿਤਾਬੇ ਇਸ਼ਕ ਦਾ, ਕੋਈ ਅਗਲਾ ਵਰਕਾ ਫੋਲ।
ਇਕ ਰੋਈ ਸੀ ਧੀ ਪੰਜਾਬ ਦੀ, ਤੂੰ ਲਿਖ ਲਿਖ ਮਾਰੇ ਵੈਣ।
ਅੱਜ ਲੱਖਾਂ ਧੀਆਂ ਰੋਂਦੀਆਂ, ਤੈਨੂੰ ਵਾਰਸ ਸ਼ਾਹ ਨੂੰ ਕਹਿਣ।
ਵੇ ਦਰਦਮੰਦਾਂ ਦਿਆ ਦਰਦੀਆ ! ਉਠ ਤੱਕ ਆਪਣਾ ਪੰਜਾਬ।
ਅੱਜ ਬੇਲੇ ਲਾਸ਼ਾਂ ਵਿਛੀਆਂ, ਤੇ ਲਹੂ ਦੀ ਭਰੀ ਚਨਾਬ।'

ਇਨ੍ਹਾਂ ਬੋਲਾਂ ਨੇ, ਇਸ ਵੇਦਨਾਮਈ ਸੱਦ ਨੇ, ਵਿਛੜੇ ਪੰਜਾਬੀਆਂ ਦੀਆਂ ਰੂਹਾਂ ਨੂੰ ਝੰਜੋੜਿਆ ਤੇ ਇਹ, ਕੀ ਪੱਛਮੀ ਪੰਜਾਬ ਤੇ ਕੀ ਪੂਰਬੀ ਪੰਜਾਬ, ਵਿਚ ਲੋਕ-ਗੀਤ ਵਾਂਙ ਦੇਰ ਤਕ ਗਾਇਆ ਜਾਂਦਾ ਰਿਹਾ ਕਿਉਂਕਿ ਇਸ ਵਿਚ ਦੇਸ਼ ਦੇ ਸੱਜਰੇ ਜ਼ਖਮਾਂ ਦਾ ਦਰਦਨਾਕ ਵਰਣਨ ਸੀ।

ਇਨ੍ਹਾਂ ਦਰਦ-ਵਿੰਨ੍ਹੇ ਪ੍ਰਭਾਵਸ਼ਾਲੀ ਬੋਲਾਂ ਨੂੰ ਸੁਣ ਕੇ ਪੰਜਾਬੀ ਦੇ ਪ੍ਰਸਿੱਧ ਸਮਾਲੋਚਕ ਪ੍ਰਿੰ. ਤੇਜਾ ਸਿੰਘ ਨੇ ਕਿਹਾ ਸੀ—'ਅੰਮ੍ਰਿਤਾ ਅਜ ਦੇ ਪੰਜਾਬ ਦੀ ਜ਼ਬਾਨ ਹੈ, ਉਸ ਦੇ ਵਿਚ ਪੰਜਾਬ ਦੇ ਵਲਵਲੇ, ਦੁਖੀ ਪੰਜਾਬ ਦੇ ਜਜ਼ਬੇ ਤੜਪ ਰਹੇ ਹਨ। 'ਜਿਨ ਸਿਰਿ ਸੋਹਿਨਿ ਪਟੀਆਂ', ਵਾਲੇ ਖੂਨੀ ਸੋਹਲਿਆਂ ਤੋਂ ਬਾਦ ਇਹ ਪਹਿਲੀ ਵਾਰ ਫਿਰ ਪੰਜਾਬ ਦੀ ਅਵਾਜ਼ ਫੁਟ ਕੇ ਨਿਕਲੀ ਹੈ। **ਇਸ ਵਿਚ** ਨਰੋਆ ਜਜ਼ਬਾ, ਊਂਘੀਆਂ ਹੋਈਆਂ ਸਾਂਝਾਂ ਜਗਾਉਣ ਵਾਲਾ ਨਾਦ ਹੈ, ਜਿਸ ਨੂੰ ਸੁਣ ਕੇ ਵਾਰਸ ਸ਼ਾਹ ਤੇ ਪੂਰਨ ਸਿੰਘ ਦੀਆਂ ਰੂਹਾਂ ਕੁਰਲਾ ਉਠਣਗੀਆਂ।'

ਅੰਮ੍ਰਿਤਾ ਦੇ ਇਸ ਦੁਖੀ ਪੰਜਾਬ ਉੱਤੇ ਪਾਏ ਕੀਰਨੇ ਨੂੰ ਪ੍ਰਿੰ. ਸੰਤ ਸਿੰਘ ਸੇਖੋਂ ਇਕ ਹੋਰ ਦ੍ਰਿਸ਼ਟੀ ਤੋਂ ਸਲਾਹੁੰਦੇ ਕਹਿੰਦੇ ਹਨ—'੪੭ ਦੇ ਦੁਖਾਂਤਕ ਕਾਂਡ ਸਮੇਂ, ਜਦੋਂ ਹੱਦ ਦੇ ਦੋਹੀਂ ਪਾਸੀਂ ਪੰਜਾਬੀ ਮਾਂ ਦਾ ਕੋਈ ਪੁੱਤ ਨਾ ਉਠਿਆ, ਜਿਹੜਾ ਪਾਪ ਨੂੰ ਵੰਗਾਰਦਾ। ਕਿਸੇ ਦੇਸ਼ ਦੇ ਇਤਿਹਾਸ ਵਿਚ ਤਿੰਨ ਚਾਰ ਲੱਖ ਮਨੁੱਖ ਇਸ ਤਰ੍ਹਾਂ ਕੀੜਿਆਂ ਵਾਂਗੂੰ ਨਹੀਂ ਮਰੇ। ਇਹ ਇਕ ਸ਼ਰਮਨਾਕ ਧੱਬਾ ਹੈ ਜੋ ਪੰਜਾਬ ਦੇ ਸੋਹਣੇ ਮੂੰਹ ਤੋਂ ਪਤਾ ਨਹੀਂ ਕਦੀ ਲਹੇਗਾ ਵੀ ਕਿ ਨਹੀਂ। ਜਿਸ ਤਰ੍ਹਾਂ ਅੰਮ੍ਰਿਤਾ ਨੇ ਇਸ ਕਾਲਖ ਦੇ ਟਿਕੇ ਨੂੰ ਆਪਣੇ ਹੰਝੂਆਂ ਨਾਲ ਚਮਕਾਇਆ ਹੈ, ਉਸ ਦੀ ਮਿਸਾਲ ਵੀ ਸੰਸਾਰ-ਭਰ ਦੇ ਸਾਹਿਤ ਵਿਚ ਕਿਤੇ ਘੱਟ ਹੀ ਮਿਲੇਗੀ। ਕਿਸੇ ਨੇ ਆਖਿਆ ਹੈ ਸਾਹਿਤ ਦਾ ਕਰਮ ਹੈ, ਮਨੁੱਖ ਦੇ ਸੁਖ ਨੂੰ ਵਧਾਉਣਾ ਤੇ ਦੁਖ ਨੂੰ ਘਟਾਉਣਾ ਪਰ ਅੰਮ੍ਰਿਤਾ ਪ੍ਰੀਤਮ ਨੇ ਇਸ ਤੋਂ ਇਕ ਹੋਰ ਕਰਮ ਕਰਵਾਇਆ ਹੈ, ਜੋ ਅਤਿ ਲੋੜੀਂਦਾ ਸੀ, ਉਹ ਹੈ ਅਸਾਡੇ ਮੱਥੇ ਉਤੇ ਲਗੇ ਕਾਲਖ ਦੇ ਟਿਕੇ ਨੂੰ ਚਮਕਾਣਾ ਤਾਂ ਜੋ ਅਸਾਨੂੰ ਸਦਾ ਇਹ ਖੋਹ ਲਗੀ ਰਹੇ ਕਿ ਅਸਾਂ ਕਿਸੇ ਸ਼ਰਮ ਤੋਂ, ਉਸ ਕਾਇਰਤਾ ਤੋਂ, ਵਡੇਰੀ ਸੂਰਮਤਾ ਨਾਲ ਇਸ ਕਾਲਖ ਨੂੰ ਧੋਣਾ ਹੈ।'

ਇਉਂ ਵੰਡੇ ਪੰਜਾਬ ਬਾਰੇ ਲਿਖੀ ਇਸ ਇਕ ਨਜ਼ਮ ਨੇ ਅੰਮ੍ਰਿਤਾ ਨੂੰ ਬਤੌਰ ਕਵੀ ਦੇ ਸ਼ਿਖਰਾਂ ਤੇ ਜਾ ਪੁਚਾਇਆ। ਕੀ ਵਿਦਵਾਨ ਆਲੋਚਕ ਤੇ ਕੀ ਜਨ-ਸਾਧਾਰਣ, ਇਕ ਜ਼ਬਾਨ ਕਹਿ ਉਠੇ ਕਿ ਇਸ ਕਵੀ ਨੇ ਲੋਕਾਂ ਦੀ ਪੀੜ ਪਛਾਣੀ ਹੈ ਤੇ ਇਹ ਸਚ-ਮੁਚ 'ਪੰਜਾਬ ਦੀ ਅਵਾਜ਼' ਹੈ। ਪਰ ਕਵੀ ਦੀ ਨਜ਼ਰ ਵਿਚ ਮਨੁੱਖਤਾ ਦੀ ਮੁਹੱਬਤ ਮਰਨ-ਮੁਕਣ ਵਾਲੀ ਨਹੀਂ। ਉਹ ਆਸ਼ਾਵਾਦੀ ਕਲਾਕਾਰ ਵਾਂਙ ਦੇਸ਼-ਵੰਡ ਨਾਲ ਵਿਲੂੰਧਰੇ ਪੰਜਾਬੀਆਂ ਨੂੰ ਫਿਰ ਮੇਲ ਦਾ ਸੁਨੇਹੜਾ ਦਿੰਦੀ ਹੈ —

ਸਾਨੂੰ ਮਿਲੀ ਜਾਣਾ ਹੋ !
ਚੰਨ ਤਾਰਿਆਂ ਦੀ ਰਾਤ, ਸਾਨੂੰ ਮਿਲੀ ਜਾਣਾ ਹੋ।
ਸਾਂਝੀ ਧਰਤੀ ਦੇ ਗੀਤ, ਸਾਂਝੇ ਪਾਣੀਆਂ ਦੀ ਪ੍ਰੀਤ
ਲੱਜ ਰੱਖਣੀ ਜੇ ਉਹ, ਸਾਨੂੰ ਮਿਲੀ ਜਾਣਾ ਹੋ।
ਆਈ ਮਜ਼੍ਹਬਾਂ ਦੀ ਕਾਂਗ, ਕੱਚੇ ਘੜਿਆਂ ਦੇ ਵਾਂਗ
ਟੁਟਾ ਸੋਹਣੀ ਦਾ ਦੇਸ਼,
ਅੱਖਾਂ ਪਈਆਂ ਨੇ ਰੋ, ਸਾਨੂੰ ਮਿਲੀ ਜਾਣਾ ਹੋ।
ਪਰ ਮਨੁਖ ਨੂੰ ਇਕ ਵਾਰ, ਇਸ ਮਨੁਖਤਾ ਦੇ ਨਾਲ
ਇਸ਼ਕ ਲੱਗਾ ਸੀ ਜੋ
ਕੀਕੁਣ ਟੁਟੇਗਾ ਉਹ, ਸਾਨੂੰ ਮਿਲੀ ਜਾਣਾ ਹੋ।'

ਅੰਮ੍ਰਿਤਾ ਪ੍ਰੀਤਮ ਦੀ ਕਵਿਤਾ ਦਾ ਵਹਿੰਦਾ ਦਰਿਆ ਦਸਦਾ ਹੈ ਕਿ ਕਿਵੇਂ ਉਸ ਰੂਪਕ ਤੇ ਵਿਸ਼ੇ-ਵਸਤੂ ਦੇ ਪੱਖ ਤੋਂ ਲੰਮੀ ਕਲਾ-ਸਾਧਨਾ ਬਾਦ ਅਜੇਹੇ ਗੌਰਵ ਨੂੰ ਪਾਇਆ ਤੇ ਇਨ੍ਹਾਂ ਉਚੀਆਂ ਸ਼ਿਖਰਾਂ ਨੂੰ ਛੋਹਿਆ ਹੈ। ਕਵਿਤਾ ਨਾ ਤਾਂ ਸੁੰਦਰ ਸ਼ਬਦ-ਸਾਗਰ ਹੈ, ਤੇ ਨਾ ਹੀ ਡੂੰਘਾ ਵਿਚਾਰ-ਸਾਗਰ, ਇਹ ਤਾਂ ਹੁਸੀਨ ਨਖਰਾ ਹੈ ਤੇ ਇਹ ਕਹਿਣ ਵਿਚ ਰਤਾ ਸੰਕੋਚ ਨਹੀਂ ਕਿ ਇਹ ਨਖਰਾ ਔਰਤ ਅੰਮ੍ਰਿਤਾ ਵਿਚ ਕਈ ਥਾਂ ਸਮਕਾਲੀ ਕਵੀਆਂ ਤੋਂ ਕਿਤੇ ਵਧੇਰੇ ਹੈ ਪਰ ਇਸ ਵਿਚ ਸ਼ੋਖੀ ਨਹੀਂ, ਗੰਭੀਰਤਾ ਹੈ, ਬੁਧਿਮਾਨ ਕਲਮ ਵਾਲੀ ਪ੍ਰਤਿਭਾ ਹੈ ਜੋ ਕਿ ਜ਼ਿੰਦਗੀ ਦੇ ਮਹਾਨ ਪ੍ਰਸ਼ਨਾਂ ਨੂੰ ਘੋਖਦੀ ਹੈ।

ਅੰਮ੍ਰਿਤਾ ਦੀ ਕਵੀ-ਕਲਪਨਾ ਦੀ ਵਿਆਪਕਤਾ ਵੀ ਆਪਣੀ ਕਿਸਮ ਦੀ ਹੀ ਹੈ, ਉਹ ਨਿਕੇ ਪਿਆਰ ਦੀਆਂ ਗੱਲਾਂ ਬ੍ਰਹਿਮੰਡੀ ਰੂਪਕਾਂ ਤੇ ਉਪਮਾਵਾਂ ਨਾਲ ਅੰਕਿਤ ਕਰ ਕੇ, ਪਾਠਕ ਦੀ ਵਿਸ਼ਾਲ ਦ੍ਰਿਸ਼ਟੀ ਨੂੰ ਅਸੀਮਤ ਗਗਨ ਵਲ ਲੈ ਜਾਂਦੀ ਹੈ, ਉਹ ਕਹਿੰਦੀ ਹੈ—

'ਚੱਪਾ ਚੰਨ ਤੇ ਮੁਠ ਕੁ ਤਾਰੇ, ਸਾਡਾ ਮੱਲ ਬੈਠੇ ਅਸਮਾਨ।......'

ਤਾਂ ਖਿਆਲ ਕਰਦਾ ਹਾਂ ਕਿ ਕਵੀ ਦੀ ਨਿਕੀ ਕਲਮ, ਤਸੱਵਰ ਦੇ ਸਿੰਘਾਸਨ ਤੇ ਬੈਠ ਕੇ ਅਪਣੀ ਕਿਤਨੀ ਵਡੀ ਮਹਾਨਤਾ ਪ੍ਰਗਟਾਉਂਦੀ ਤੇ ਕਿਵੇਂ ਬ੍ਰਹਿਮੰਡਾਂ ਨਾਲ ਚੋਹਲ ਕਰਦੀ ਆਤਮ-ਸਨਮਾਨ ਦਾ ਡੰਕਾ ਵਜਾਉਂਦੀ ਹੈ।

ਦਰਅਸਲ ਉਸ ਦੀ ਹਰ ਸਤਰ ਇਕ ਤਾਂਘਦਾ ਖ਼ਤ ਹੈ ਜੋ ਮਹਿਬੂਬ ਤਕ ਪਹੁੰਚ ਨਹੀਂ ਸਕਿਆ। ਇਹੋ ਵੇਦਨਾ ਹੀ ਹੋਰ ਨਵੇਂ ਖ਼ਤ ਲਿਖਣ ਦੀ ਪ੍ਰੇਰਨਾ ਦਿੰਦੀ ਹੈ—

ਹਰ ਮੇਰਾ ਨਗ਼ਮਾ ਜਿਵੇਂ, ਮੈਂ ਖ਼ਤ ਕੋਈ ਲਿਖਦੀ ਰਹੀ।
ਹੈਰਾਨ ਹਾਂ ਇਕ ਸਤਰ ਵੀ, ਤੇਰੇ ਤਕ ਪੁਜਦੀ ਨਹੀਂ।

ਫਿਰ ਉਸ ਨੇ ਆਪਣੇ ਗੀਤ ਨੂੰ ਸੰਬੋਧਦਿਆਂ ਇਹ ਤਾਕੀਦ ਕੀਤੀ ਹੈ—

ਇਸ਼ਕ ਹੈ ਨਾਕਾਮ ਮੇਰਾ, ਰਹਿ ਜਾਏ ਨਾਕਾਮ ਇਹ
ਸੋਚਦੀ ਹਾਂ ਦੇ ਜਾਇ ਪਰ ਇਕ ਮੇਰਾ ਪੈਗ਼ਾਮ ਇਹ।
ਗੀਤ ਮੇਰੇ! ਕਰ ਦੇ ਮੇਰੇ, ਇਸ਼ਕ ਦਾ ਕਰਜ਼ਾ ਅਦਾ
ਤੇਰੀ ਹਰ ਇਕ ਸਤਰ 'ਚੋਂ, ਆਵੇ ਜ਼ਮਾਨੇ ਦੀ ਸਦਾ।
ਫੁਲਾਂ ਦਾ ਇਕ ਸੀ ਕਾਫਲਾ, ਤੱਤੇ ਥਲਾਂ 'ਚੋਂ ਗੁਜ਼ਰਿਆ
ਕਣਕ ਦੀ ਇਕ ਮਹਿਕ ਸੀ, ਬਾਰੂਦ ਨੇ ਅਜ ਪੀ ਲਈ
ਈਮਾਨ ਸੀ ਇਕ ਅਮਨ ਦਾ, ਉਹ ਵੀ ਕਿਤੇ ਵਿਕਦਾਂ ਪਿਆ।
ਦੁਨੀਆਂ ਦੇ ਚਾਨਣ ਨੂੰ ਅਜੇ, ਸਦੀਆਂ ਉਲਾਂਭੇ ਦੇਂਦੀਆਂ—
'ਇਸ ਪਿਆਰ ਦੀ ਰੁਤੇ ਤੁਸਾਂ, ਨਫਰਤ ਨੂੰ ਕੀਕੁਣ ਬੀਜਿਆ?'

ਜਾਂ 'ਇਸ਼ਕ ਤੇਰੇ ਦੇ ਹੱਥੋਂ ਛੁਟੀ, ਜਿੰਦ ਕਾੜ੍ਹਨੀ ਟੁੱਟ ਗਈ ਹੈ
ਤਵਾਰੀਖ ਅਜ ਚੌਂਕੇ ਵਿਚੋਂ, ਭੁੱਖੀ-ਭਾਣੀ ਉਠ ਗਈ ਹੈ।

ਨਿਜੀ ਪਿਆਰ ਦੀ ਗੱਲ ਨੂੰ ਕੌਮਾਂਤਰੀ ਰੰਗ ਵਿਚ ਪੇਸ਼ ਕਰਨਾ ਅੰਮ੍ਰਿਤਾ ਦਾ ਕਮਾਲ ਹੈ। ਉਹ ਇਸ ਲਈ ਪ੍ਰਤੀਕ ਵੀ ਸੂਰਜ, ਚੰਦ, ਤਾਰੇ, ਚਾਨਣ, ਧਰਤੀ, ਅੰਬਰ ਆਦਿ ਦੇ ਵਿਸ਼ਾਲ ਹੀ ਵਰਤਦੀ ਹੈ।

ਚੇਤਰ ਦਾ ਵਣਜਾਰਾ ਆਇਆ, ਬੁਚਕੀ ਮੋਢੇ ਚਾਈ ਵੇ
ਅਸਾਂ ਵਿਹਾਜੀ ਪਿਆਰ ਕਥੂਰੀ, ਵੇਂਹਦੀ ਰਹੀ ਲੁਕਾਈ ਵੇ।
ਸਾਡਾ ਵਣਜ ਮੁਬਾਰਕ ਸਾਨੂੰ, ਕੱਲ੍ਹ ਹੱਸਦੀ ਸੀ ਜਿਹੜੀ ਦੁਨੀਆਂ
ਉਹ ਦੁਨੀਆਂ ਅਜ ਸਾਡੇ ਕੋਲੋਂ, ਚੁਟਕੀ ਮੰਗਣ ਆਈ ਵੇ।
ਬਿਰਹਾ ਦਾ ਇਕ ਖਰਲ ਬਿਲੌਰੀ, ਜਿੰਦੜੀ ਦਾ ਅਸਾਂ ਸੁਰਮਾ ਪੀਠਾ
ਰੋਜ਼ ਰਾਤ ਨੂੰ ਅੰਬਰ ਆ ਕੇ, ਮੰਗਦਾ ਇਕ ਸਲਾਈ ਵੇ।
ਦੋ ਅੱਖੀਆਂ ਦੇ ਪਾਣੀ ਅੰਦਰ, ਕੱਲ ਅਸਾਂ ਕੁਝ ਸੁਪਨੇ ਘੋਲੇ
ਇਹ ਧਰਤੀ ਅਜ ਸਾਡੇ ਵਿਹੜੇ, ਚੁੰਨੀ ਰੰਗਣ ਆਈ ਵੇ।
ਕੱਖ ਕਾਣ ਦੀ ਝੁੱਗੀ ਸਾਡੀ, ਜਿੰਦ ਦਾ ਮੂੜ੍ਹਾ ਕਿਥੇ ਡਾਹੀਏ
ਸਾਡੇ ਘਰ ਅਜ ਯਾਦ ਤੇਰੀ ਦੀ, ਚਿਣਗ ਪ੍ਰਾਹੁਣੀ ਆਈ ਵੇ।
ਸਾਡੀ ਅੱਗ ਮੁਬਾਰਕ ਸਾਨੂੰ; ਸੂਰਜ ਸਾਡੇ ਬੂਹੇ ਆਇਆ
ਉਸ ਨੇ ਅੱਜ ਇਕ ਕੋਲਾ ਮੰਗ ਕੇ, ਅਪਣੀ ਅੱਗ ਸੁਲਘਾਈ ਵੇ।

ਅਜ ਅਸਾਂ ਇਕ ਦੁਨੀਆ ਵੇਚੀ
ਤੇ ਇਕ ਦੀਨ ਵਿਹਾਜ ਲਿਆ ਏ, ਗੱਲ ਕੁਫਰ ਦੀ ਕੀਤੀ
ਅਜ ਅਸਾਂ ਅੰਬਰ ਦੇ ਘੜਿਓਂ
ਬੱਦਲ ਦੀ ਇਕ ਚੱਪਣੀ ਲਾਹੀ ਘੁਟ ਚਾਨਣੀ ਪੀਤੀ.
ਗੀਤਾਂ ਨਾਲ ਚੁਕਾ ਜਾਵਾਂਗੇ
ਇਹ ਜੁ ਅਸਾਂ ਮੌਤ ਦੇ ਕੋਲੋਂ ਘੜੀ ਹੁਦਾਰੀ ਲੀਤੀ।

ਇਸ਼ਕ ਸਦਾ ਅਸੰਭਵ ਨੂੰ ਸੰਭਵ ਕਰਦਾ ਆਇਆ ਹੈ, ਇਸੇ ਵਿਸ਼ਵਾਸ ਨਾਲ ਇਹ ਨਿਰਣਾ ਦਿਤਾ ਗਿਆ ਹੈ—

ਮੇਰੇ ਸਾਹ ਵਿਚ ਤੜਪ ਉਠੀਆਂ, ਰੇਤ ਥਲਾਂ ਦੀਆਂ ਲੂਆਂ
ਇਕੋ ਸੁੱਚੀ ਲਾਟ ਢੂੰਡਦਾ, ਸਭ ਮਜ਼ਬਾਂ ਦਾ ਧੂੰਆਂ।
ਲੱਖ ਨੀਟਸ਼ੇ ਕਿਧਰੋਂ ਆ ਕੇ, ਮੇਟ ਜਾਣ ਸਭ ਲੀਹਾਂ
ਇਸ਼ਕ ਸਦਾ ਅੰਬਰ ਵਿਚ ਰਖਦਾ, ਇਸ ਧਰਤੀ ਦੀਆਂ ਨੀਹਾਂ।

ਕਵੀ ਨੇ ਮਹਿਬੂਬ ਦਾ ਸੰਕਲਪ ਇਸ਼ਕ ਹਕੀਕੀ ਵਰਗਾ ਇਉਂ ਦਿਤਾ ਹੈ—

'ਸੱਚ ਤੂੰ ਸੁਪਨਾ ਵੀ ਤੂੰ। ਗ਼ੈਰ ਤੂੰ ਅਪਣਾ ਵੀ ਤੂੰ।
ਜੋਗ ਦਾ ਇਕ ਰਾਹ ਵੀ ਤੂੰ। ਇਸ਼ਕ ਦੀ ਦਰਗਾਹ ਵੀ ਤੂੰ।
ਇਹ ਸਾਰੀ ਕਾਇਨਾਤ ਵੀ ਤੂੰ। ਖੁਦਾ ਦੀ ਮੁਲਾਕਾਤ ਵੀ ਤੂੰ।'

ਪਰ ਸਾਕਾਰੀ, ਵਿਕਾਰੀ, ਸੀਮਤ ਦੇਹਧਾਰੀ ਨੂੰ, ਨਿਰਾਕਾਰੀ ਸਰਬ-ਵਿਆਪਕ ਹੁਸੀਨ ਪਾਵਨ ਹਸਤੀ ਨਾਲ ਮੇਲਣਾ ਵਾਜਬ ਨਹੀਂ। ਸੁਆਰਥ-ਵਸ, ਇਹ ਵਿਸ਼ੇਸ਼ਣ-ਮਾਲਾ ਹਰ ਭਗਵਾਨੇ ਦੇ ਗਲ ਨਹੀਂ ਪਾਈ ਜਾ ਸਕਦੀ।

ਸਮੁਚੇ ਤੌਰ ਤੇ ਅੰਮ੍ਰਿਤਾ-ਕਾਵਿ ਵਿਚ ਇਲਮੀਅਤ ਦਾ ਬੋਝ ਨਾ ਹੋਣ ਕਰਕੇ ਕੁਦਰਤੀ ਲੋਕ-ਰੰਗ ਤੇ ਕੋਮਲਤਾ ਵਧੇਰੇ ਹੈ। ਨਿਜੀ ਪੀੜ, ਨਾਰੀ-ਪੀੜ ਤੇ ਵਿਸ਼ਵ-ਪੀੜਾ ਯਾ ਅੰਤਰ ਰਾਸ਼ਟਰੀ ਚੇਤਨਾ ਦੀ ਤ੍ਰਿਬੈਣੀ ਉਸਦੇ ਕਾਵਿ-ਪ੍ਰਵਾਹ ਵਿਚ ਸਹਿਜ ਸੁਭਾ ਵਹਿੰਦੀ ਝਲਕਦੀ ਹੈ। ਇਹ ਵੀ ਇਕ ਵਰਣਨ ਯੋਗ ਪੱਖ ਹੈ ਕਿ ਅੰਮ੍ਰਿਤਾ ਨੇ ਇਨ੍ਹਾਂ ਵਰ੍ਹਿਆਂ ਵਿਚ ਬੜਾ ਦੀਰਘ ਅਧਿਐਨ ਕੀਤਾ ਤੇ ਆਪਣੇ ਗਿਆਨ ਭੰਡਾਰ ਨੂੰ ਵਿਸ਼ਾਲ ਕਰਕੇ ਕਾਵਿ-ਰਚਨਾ ਨੂੰ ਹੋਰ ਵਧੇਰੇ ਗੌਰਵਮਈ ਬਣਾਇਆ ਹੈ।

—0—

# ਡਾ. ਹਰਿਭਜਨ ਸਿੰਘ

ਕਾਵਿ ਰਚਨਾ ਲਈ ਉਤਕ੍ਰਿਸ਼ਟ ਭਾਂਤ ਦੀ ਭਾਵਕਤਾ ਤੇ ਕਲਾਤਮਿਕਤਾ ਲੋੜੀਂਦੀ ਹੈ ਤੇ ਆਲੋਚਨਾ ਲਈ ਵਿਸ਼ਲੇਸ਼ਣਕਾਰੀ ਬੌਧਿਕਤਾ। ਇਹ ਦੋਵੇਂ ਗੁਣ ਵੱਖੋ ਵੱਖ ਸਰੂਪ ਦੇ ਧਾਰਨੀ ਹਨ, ਜੋ ਆਲੋਚਕ ਹੋ ਗਿਆ, ਉਹ ਕਾਵਿ ਮਾਰਗ ਤੇ ਘਟ ਹੀ ਕਦਮ ਧਰਦਾ ਹੈ ਪਰ ਡਾਕਟਰ ਹਰਿਭਜਨ ਸਿੰਘ ਦੀ ਵਿਦਵਾਨ ਸ਼ਖਸੀਅਤ ਸ਼ਾਇਰ ਤੇ ਸਮਾਲੋਚਕ ਦਾ ਸੰਗਮ ਹੈ। ੩੦-੩੫ ਸਾਲ ਉਸ ਦਿਲੀ ਯੂਨੀਵਰਸਿਟੀ ਦੇ ਹਿੰਦੀ, ਪੰਜਾਬੀ ਵਿਦਿਆਰਥੀਆਂ ਨੂੰ ਪੜ੍ਹਾਇਆ ਤੇ ਚੰਗਾ ਨਾਮਣਾ ਪਾਇਆ ਹੈ ਕਿਉਂਕਿ ਉਹ ਅਧਿਐਨਸ਼ੀਲ ਵਿਅਕਤੀ ਹੈ ਤੇ ਸੁਘੜ ਵਕਤਾ ਵੀ। ਭਾਰਤੀ ਸਾਹਿਤਕ ਪਰੰਪਰਾਵਾਂ ਤੇ ਪੱਛਮੀ ਵਾਦਾਂ ਦਾ ਉਸਨੂੰ ਪੂਰਾ ਗਿਆਨ ਹੈ ਤੇ ਸਰਸਵਤੀ ਦਾ ਵਰਦਾਨ ਵੀ ਹਾਸਲ ਹੈ, ਇਸ ਕਰਕੇ ਨਵੇਂ ਯੁਗ ਦੀ ਚੇਤਨਾ ਨੂੰ ਨਾਲ ਲੈ ਕੇ ਉਸ ਸਾਹਿਤਕ ਜਗਤ ਵਿਚ ਨਵੇਂ ਕੀਰਤੀਮਾਨ ਸਥਾਪਤ ਕੀਤੇ ਹਨ। ਉਹ ਪੰਜਾਬੀ ਦਾ ਪਹਿਲਾ ਸਾਹਿਤਕਾਰ ਹੈ ਜਿਸ ਨੇ ਸੋਵੀਅਤ ਨਹਿਰੂ ਪੁਰਸਕਾਰ, ਕਬੀਰ ਪੁਰਸਕਾਰ ਤੇ ਸਰਸਵਤੀ ਪੁਰਸਕਾਰ ਵਰਗੇ ਗੌਰਵਸ਼ਾਲੀ ਸਨਮਾਨ ਪ੍ਰਾਪਤ ਕੀਤੇ ਤੇ ਪੰਜਾਬੀ ਦਾ ਮਾਣ ਵਧਾਇਆ।

ਆਪ ਦਾ ਜਨਮ ਅਸਾਮ ਦੇ ਲਾਮਡਿੰਗ ਨਗਰ ਵਿਚ ਭਾਦੋਂ ਦੀ ਸੰਗਰਾਦ, ਅਗਸਤ ੧੯੧੯ ਈ. ਨੂੰ ਹੋਇਆ, ਕਿਉਂਕਿ ਪਿਤਾ ਉਧਰ ਰੇਲਵੇ ਵਿਚ ਨੌਕਰ ਸਨ। ਵੈਸੇ ਆਪਦਾ ਜੱਦੀ ਪਿੰਡ ਭੁੱਲਰ ਜ਼ਿਲਾ ਅੰਮ੍ਰਿਤਸਰ ਸੀ। ਪਿਤਾ ਦੇ ਅਚਾਨਕ ਚਲਾਣਾ ਕਰ ਜਾਣ ਕਾਰਣ ਪਰਿਵਾਰ ਨੂੰ ਵਾਪਸ ਪੰਜਾਬ ਆਉਣਾ ਪਿਆ ਤੇ ਇਧਰ ਇੱਛਰਾਂ (ਅੰਮ੍ਰਿਤਸਰ) ਦੇ ਸਕੂਲ ਵਿਚ ਮੁੱਢਲੀ ਪੜ੍ਹਾਈ ਕੀਤੀ ਤੇ ਮੈਟ੍ਰਿਕ ਵਿਚ ਫਸਟ ਡਿਵੀਜ਼ਨ ਲਈ। ਫਿਰ ਲਾਹੌਰ ਓਰੀਐਂਟਲ ਕਾਲਜ ਤੋਂ ਗਿਆਨੀ ਤੇ ਪ੍ਰਭਾਕਰ ਪਾਸ ਕੀਤੀ। ੧੯੪੨ ਵਿਚ ਦਿਲੀ ਚਲੇ ਗਏ ਤੇ ਗੁਰੂ ਤੇਗ ਬਹਾਦਰ ਖਾਲਸਾ ਹਾਇਰ ਸੈਕੰਡਰੀ ਸਕੂਲ ਵਿਚ ਅੱਠ ਸਾਲ ਪੜ੍ਹਾਇਆ।

੧੯੪੫ ਵਿਚ ਅੰਗਰੇਜ਼ੀ ਐਮ. ਏ. ਤੇ ੧੯੪੬ ਵਿਚ ਬੀ. ਟੀ. ਦਾ ਕੋਰਸ ਕੀਤਾ। ੧੯੪੮ ਵਿਚ ਦਿਲੀ ਯੂਨੀਵਰਸਿਟੀ ਤੋਂ ਹਿੰਦੀ ਐਮ. ਏ. ਅੱਵਲ ਰਹਿ ਕੇ ਕੀਤੀ ਤੇ ੧੯੫੯ ਵਿਚ ਡਾਕਟ੍ਰੇਟ। ੧੯੫੧ ਵਿਚ ਖਾਲਸਾ ਕਾਲਜ ਦਿਲੀ ਹਿੰਦੀ ਲੈਕਚਰਾਰ ਲਗੇ

ਤੇ ਪੰਜਾਬੀ ਵੀ ਪੜ੍ਹਾਉਂਦੇ ਰਹੇ, ੧੯੬੭ ਤਕ ਇਹ ਸੇਵਾ ਨਿਭਾਈ। ਜਨਵਰੀ ੧੯੬੭ ਵਿਚ ਦਿਲੀ ਯੂਨੀਵਰਸਿਟੀ ਵਿਖੇ ਬਤੌਰ ਪੰਜਾਬੀ ਪ੍ਰੋਫੈਸਰ ਨਿਯੁਕਤੀ ਹੋਈ ਤੇ ਲੰਮਾ ਅਰਸਾ ਪੰਜਾਬੀ ਪੜ੍ਹਾਈ। ਭਾਵੇਂ ਉਚੇਰੀ ਸਿਖਿਆ ਅੰਗਰੇਜ਼ੀ, ਹਿੰਦੀ ਦੀ ਹਾਸਲ ਕੀਤੀ ਤੇ ਡਾਕਟ੍ਰੇਟ ਵੀ 'ਗੁਰਮੁਖੀ ਲਿਪੀ ਮੇਂ ਹਿੰਦੀ ਕਾਵਿ ਰਚਨਾ' ਵਿਸ਼ੇ ਤੇ ਕੀਤੀ ਪਰ ਕਲਮ ਜ਼ਿਆਦਾ ਪੰਜਾਬੀ ਵਿਚ ਹੀ ਚਲਾਈ। ੧੯੭੦ ਵਿਚ 'ਨ ਧੁੱਪੇ ਨ ਛਾਵੇਂ' ਨੂੰ ਸਾਹਿਤ ਅਕਾਡਮੀ ਵਲੋਂ ਪੁਰਸਕਾਰਿਆ ਗਿਆ, ੧੯੭੫ ਵਿਚ ਭਾਸ਼ਾ ਵਿਭਾਗ ਵਲੋਂ 'ਅਲਵ ਦੁਪਹਿਰ' ਨੂੰ 'ਭਾਈ ਵੀਰ ਸਿੰਘ ਪੁਰਸਕਾਰ' ਦਿਤਾ ਗਿਆ। ਫਿਰ 'ਕਬੀਰ ਪੁਰਸਕਾਰ' 'ਸੋਵੀਅਤ ਨਹਿਰੂ ਪੁਰਸਕਾਰ' ਤੇ ੧੯੯੪ ਵਿਚ 'ਰੁੱਖ ਤੇ ਰਿਸ਼ੀ' ਕਾਵਿ-ਰਚਨਾ ਨੂੰ 'ਸਰਸ੍ਵਤੀ ਪੁਰਸਕਾਰ' ਪ੍ਰਾਪਤ ਹੋਇਆ ਜੋ ਕਿ ਭਾਰਤੀ ਸਾਹਿਤ ਵਿਚ ਸਭ ਤੋਂ ਵਧ ਉਚਾ ਸਨਮਾਨ ਮੰਨਿਆ ਗਿਆ ਹੈ।

ਰਚਨਾਵਾਂ ਦਾ ਵੇਰਵਾ ਇਉਂ ਹੈ— ਲਾਸਾਂ, ਤਾਰ ਤੁਪਕਾ, ਅਧਰੈਣੀ, ਨ ਧੁੱਪੇ ਨ ਛਾਵੇਂ, ਸੜਕ ਦੇ ਸਫੇ ਉਤੇ, ਅਲਫ ਦੁਪਹਿਰ, ਮੱਥਾ ਦੀਵੇ ਵਾਲਾ, ਟੁੱਕੀਆਂ ਜੀਭਾਂ ਵਾਲੇ, ਅਲਵਿਦਾ ਤੋਂ ਪਹਿਲਾਂ, ਚਉਥੇ ਦੀ ਉਡੀਕ, ਪਿਆਰ ਤੇ ਪਰਿਵਾਰ, ਮਾਂਵਾਂ ਧੀਆਂ, ਨਿਕ ਸੁੱਕ।

ਚੋਲਾ ਟਾਕੀਆਂ ਵਾਲਾ (ਸ੍ਵੈ ਜੀਵਨੀ) ਨਿਰਭਉ ਨਿਰਵੈਰ, ਲੈਨਜ਼— ਣ ਨਕਸ਼, ਧੁੱਪੇ ਬਲਦਾ ਦੀਵਾ, ਸਾਹਿਤ ਸ਼ਾਸਤਰ, ਪਾਰਗਾਮੀ, ਰੂਪਕੀ, ਰਚਨਾ ਸੰਰਚਨਾ, ਉਦਾਤ ਬਾਰੇ (ਅਨੁਵਾਦ) ਰਿਗਬਾਣੀ ਆਦਿ।

ਡਾਕਟਰ ਮੌਲਿਕ ਚਿੰਤਨ ਵਾਲਾ ਪ੍ਰੌਢ ਆਲੋਚਕ ਹੈ, ਪੜ੍ਹਦਾ ਬਹੁਤ ਤੇ ਫਿਰ ਹਜ਼ਮ ਕਰਕੇ ਲਿਖਦਾ ਹੈ, ਉਸਨੂੰ ਕਿਸੇ ਖਾਸ ਵਾਦ ਦੀ ਪਕੜ ਨਹੀਂ ਪਰ ਫਿਰ ਵੀ ਉਹ ਵਸਤੂ ਦੀ ਥਾਂ ਰੂਪ ਨੂੰ ਤਰਜੀਹ ਦੇ ਕੇ ਰਾਜ਼ੀ ਹੈ। ਆਪ ਦਾ ਮਤ ਹੈ ਕਿ ਜੇ ਰੂਪ-ਵਿਧਾਨ ਨ ਹੋਵੇ ਤਾਂ ਵਸਤੂ ਹੋ ਹੀ ਨਹੀਂ ਸਕਦੀ, ਜਿਵੇਂ ਕਿ ਕੋਈ ਬੁਤਤ੍ਰਾਸ਼ ਸੰਗਮਰਮਰ ਦਾ ਸ਼ੇਰ ਘੜਦਾ ਪਰ ਸ਼ੇਰ ਉਹ ਤਾਂ ਹੀ ਹੈ ਜੇ ਉਸਨੂੰ ਉਹ ਰੂਪ ਦਿਤਾ ਜਾਂਦਾ ਹੈ, ਨਹੀਂ ਤਾਂ ਉਹ ਚਿਟਾ ਪੱਥਰ ਹੀ ਹੈ। ਇਸ ਵਿਚਾਰ ਨਾਲ ਵਿਦਵਾਨਾਂ ਵਿਚ ਮਤਭੇਦ ਹੋ ਸਕਦਾ ਹੈ ਪਰ ਡਾਕਟਰ ਸਾਹਿਬ ਵਧੇਰੇ ਰੂਪਵਾਦੀ ਰਹੇ ਹਨ।

ਅਸੀਂ ਜਾਣਦੇ ਹਾਂ ਕਿ ਉਹ ਵਧੀਆ ਅਧਿਆਪਕ ਰਿਹਾ, ਆਲੋਚਕ ਬਣਿਆ ਤੇ ਅਲਬੇਲਾ ਸ਼ਾਇਰ ਹੋ ਕੇ ਵੀ ਵਿਚਰਿਆਂ ਤੇ ਖਾਸ ਕਰਕੇ ਪੰਜਾਬ ਵਿਚ ਪੰਜਾਬੀ ਅਧਿਆਪਕਾਂ ਦੀ ਚੋਣਕਾਰੀ ਵਿਚ ਵੀ ਉਹ (ਤਤੌਰ ਵਿਸ਼ੇਸੱਗ) ਵਿਸ਼ੇਸ਼ ਭੂਮਿਕਾ ਨਿਭਾਉਂਦਾ ਰਿਹਾ। ਪਰ ਹੁਣ ਪਾਸਾ ਮਾਰੇ ਜਾਣ ਕਾਰਣ ਸਭ ਪਾਸਿਓਂ ਬੇਬਸ ਹੈ। ਪੰਜਾਬ ਤੇ ਪੰਜਾਬੀਅਤ ਲਈ ਉਸ ਨੂੰ ਅਤਿ ਦਰਜੇ ਦਾ ਮੋਹ ਹੈ, ਉਸਦੀ ਅਭਿਲਾਸ਼ਾ ਹੈ –

ਮਾਣਸ ਜਨਮ ਦੁਬਾਰਾ ਪਾਵਾਂ, ਇਸ ਹੀ ਦੇਸ਼ ਪੰਜਾਬ 'ਚ ਆਵਾਂ
ਵੱਢੇ ਟੁਕੇ ਦੇਸ਼ 'ਚ ਵੱਢੇ ਟੁਕੇ ਘਰ ਵਿਚ, ਵੱਢੀ ਟੁੱਕੀ ਜਾਤ ਦਾ ਮੈਂ ਅਖਵਾਵਾਂ

ਬਿਰਛ ਨਿਪੱਤਰੇ ਤੇ ਚੰਦਰਾ ਪੰਛੀ, ਗੀਤ ਵਿਗੋਚੇ ਦੇ ਹਰ ਦਮ ਗਾਵਾਂ
ਮੱਸਿਆ ਦਿਹਾੜੇ ਹਰਿ ਸਰ ਜਾਵਾਂ, ਪੁੰਨਿਆ ਇਸ਼ਕ ਝਨਾਂ ਵਿਚ ਨ੍ਹਾਵਾਂ।

ਉਸ ਦੀ ਸਾਰੀ ਕਾਵਿ ਰਚਨਾ 'ਮੇਰੀ ਕਾਵਿ ਯਾਤਰਾ' ਗ੍ਰੰਥ ਵਿਚ ਸੰਕਲਿਤ ਹੈ। ਬਤੌਰ ਕਵੀ ਦੇ ਉਸਦੀ ਵਿਲੱਖਣ ਸ਼ੈਲੀ ਤੇ ਉਸਦੇ ਵੱਖਰੇ ਹੀ ਬੋਲ ਹਨ ਜਿਨ੍ਹਾਂ ਵਿਚ ਕਈ ਥਾਂ ਉਹ ਬੜੇ ਸੂਖਮ ਸੰਕੇਤ ਕਰਕੇ ਉਚੀਆਂ ਤੇ ਗੁੱਝੀਆਂ ਗੱਲਾਂ ਕਹਿੰਦਾ ਹੈ। ਉਹ ਖੁਦ ਲਿਖਦਾ ਹੈ, 'ਰਚਨਾ ਮੈਂ ਇਉਂ ਕਰਦਾ ਹਾਂ ਜਿਵੇਂ ਦੂਰੋਂ ਆ ਰਹੀ ਆਵਾਜ਼ ਨੂੰ ਸੁਣ ਰਿਹਾ ਹੋਵਾਂ। ਉਹ ਕੁਝ ਮੇਰੇ ਪੱਲੇ ਪੈਂਦੀ ਹੈ, ਕੁਝ ਨਹੀਂ ਵੀ ਪੈਂਦੀ। ਮੈਂ ਅੱਧੀ ਅਧੂਰੀ ਰਚਨਾ ਨੂੰ ਕਈ ਕਈ ਦਿਨ ਗੁਣ ਗੁਣਾਂਦਾ ਰਹਿੰਦਾ ਹਾਂ। ਕਵੀ ਦਾ ਅਚੇਤਨ ਸਾਰੇ ਦਾ ਸਾਰਾ ਉਸ ਦਾ ਆਪ ਕਮਾਇਆ ਨਹੀਂ ਹੁੰਦਾ, ਉਸ ਨੂੰ ਲੰਮੀ ਪਰੰਪਰਕ ਵਿਰਾਸਤ ਪਾਸੋਂ ਬਹੁਤ ਕੁਝ ਅਣਕਮਾਇਆ, ਅਣਜਾਣਿਆ ਮਿਲਦਾ ਹੈ।'

ਸੋ ਕਾਵਿ ਰਚਨਾ ਬਾਰੇ ਲੰਮੀ ਬਹਿਸ ਛੇੜਨ ਦੀ ਥਾਂ ਇਥੇ ਪੰਜ ਸੱਤ ਵੰਨਗੀਆਂ ਪੇਸ਼ ਕਰਨਾ ਲਾਭਵੰਦ ਹੈ।

(੧) ਵੇ ਮੈਂ ਭਰੀ ਸੁਗੰਧੀਆਂ ਪੌਣ, ਸੱਜਣ ਤੇਰੇ ਬੂਹੇ
ਵੇ ਤੂੰ ਇਕ ਵਾਰੀ ਤੱਕ ਲੈ ਕੌਣ, ਸੱਜਣ ਤੇਰੇ ਬੂਹੇ।
ਮੇਰੀ ਕੱਚੜੀ ਪਹਿਲ ਵਰੇਸ, ਸੰਗ ਤੇਰਾ ਚਾਹੇ
ਤੇਰੇ ਸੁੱਚੜੇ ਸੁੱਚੜੇ ਅੰਗ, ਤੇ ਕੇਸ ਅਣਵਾਹੇ।
ਹਿਕ ਧੁਖੇ ਪਹਿਲੜੀ ਰੀਝ, ਵੇਸ ਮੇਰੇ ਸੂਹੇ।
ਮੇਰੀ ਸੁਫਨੇ ਵਰਗੀ ਜਿੰਦ, ਆਸ ਜਹੀ ਸੋਹਣੀ
ਵੇ ਮੈਂ ਉਹ ਸਰ ਆਈ ਨਾ, ਨਾਉਂ ਜਿਹਦਾ ਹੋਣੀ
ਮੈਨੂੰ ਭਲਕੇ ਦੀ ਪ੍ਰਭਾਤ, ਸੱਜਣ ਅਜ ਛੂਹੇ।
ਮੈਂ ਖੜੀ ਸੱਜਣ ਤੇਰੇ ਦੁਆਰ, ਝੋਲ ਤਕਦੀਰਾਂ
ਮੇਰੀ ਰੁੱਸ ਨ ਜਾਇ ਸੁਗੰਧ, ਉਡੀਕ ਅਖੀਰਾਂ
ਕਹੀ ਤੱਤੜੀ ਤੱਤੜੀ ਵਾ, ਮੇਰਾ ਤਨ ਲੂਹੇ
ਵੇ ਮੈਂ ਭਰੀ ਸੁਗੰਧੀਆਂ ਪੌਣ, ਸੱਜਣ ਤੇਰੇ ਬੂਹੇ।

(੨) ਦੂਰੋਂ ਤਾਂ ਆਏ ਸਾਡੇ ਸੱਜਣ ਸਲੋਨੜੇ, ਬਹਿ ਗਏ ਅੱਖਾਂ ਵਿਚਕਾਰ
ਜੋੜਾ ਤੇ ਜਾਮਾ ਥਾਂ ਥਾਂ ਕੰਡਿਆਂ ਝਰੀਟੜੇ, ਪੈਰਾਂ 'ਚ ਭੱਖੜੇ ਹਜ਼ਾਰ
ਰੂਪ ਤਾਂ ਉਹਦਾ ਜਿਵੇਂ ਸੂਰਜ ਨੀ ਆਥਣੇ ਸੂਹੀ ਸੂਹੀ ਥੱਕੜੀ ਨੁਹਾਰ।
ਨੈਣਾਂ ਦੇ ਵਿਹੜੇ ਅਸਾਂ ਪਲੰਘ ਡਹਾਇਆ, ਚਿਟੀ ਚਿਟੀ ਨੀਝ ਦੀ ਨਵਾਰ
ਬੁੱਲ੍ਹਾਂ ਦੀ ਥਾਲੀ ਸੁੱਚਾ ਹਾਸਾ ਪਰੋਸਿਆ, ਭੋਰਾ ਭੋਰਾ ਜਿੰਦੜੀ ਅਹਾਰ
ਸੰਗਦੇ ਸੰਗਾਉਂਦੇ ਸੁਖ ਸਮਾਚਾਰ ਪੁਛਿਆ, ਮਿਠੀ ਮਿਠੀ ਰਸਨਾ ਉਚਾਰ
ਕਿਹੜੇ ਤਾਂ ਦੇਸੋਂ ਥੋੜਾ ਚਿਤ ਜੀ ਉਦਾਸਿਆ, ਕਿਹੜੇ ਤਾਂ ਦੇਸ਼ ਨੂੰ ਤਿਆਰ

ਐਦਾਂ ਤਾਂ ਬੋਲੇ ਸਾਡੇ ਸੱਜਣ ਸਲੋਨੇ, ਜਿਵੇਂ ਪਹਿਲੇ ਪਹਿਲੇ ਸੌਣ ਦੀ ਫੁਹਾਰ
'ਸਭੇ ਤਾਂ ਦੇਸ਼ ਸਾਨੂੰ ਹੋਇ ਬਿਗਾਨੜੇ, ਕੋਈ ਨ ਦਿਸੰਦੜੀ ਠਾਹਰ
ਇਕ ਵਾਰੀ ਡਿਗੇ ਅਸੀਂ ਨੈਣਾਂ ਦੇ ਧੌਲਰੋਂ, ਸਭੇ ਪਹਿਰ ਘੜੀਆਂ ਖੁਆਰ
ਰੱਖ ਲੈ ਹਮੇਸ਼ ਲਈ ਅੱਖੀਆਂ ਦੇ ਵਿਚ ਸਾਨੂੰ, ਹੁਣ ਨ ਤੂੰ ਭੇਜ ਸਾਨੂੰ ਬਾਹਰ ।'

(੩) ਅਸੀਂ ਤਾਂ ਨਾਂਗੇ ਫਕੀਰ, ਕੋਈ ਦਮ ਯਾਦ ਕਰੋਗੇ
ਕੰਨ ਸਾਡੇ ਧੁਰ ਦਰਗਾਹੋਂ ਪਾਟੇ, ਤਨ ਤੇ ਨ ਮਾਸਾ ਲੀਰ
ਨੰਗ ਅਸਾਡਾ ਦੌਲਤ ਸਾਡੀ ਭਿਖਿਆ ਦੀ ਮਿਲੀ ਜਗੀਰ
ਹਾਲਤ ਖਸਤੀ ਮਨ ਵਿਚ ਮਸਤੀ, ਨਿਰਧਨ ਅਸੀਂ ਅਮੀਰ
ਮੱਥੇ ਦਾ ਚਾਨਣ ਮਿਤ੍ਰ ਅਸਾਡਾ, ਨਿਭਦਾ ਸੰਗ ਅਖੀਰ
ਛਿਨ ਅਧ ਛਿਨ ਅਸੀਂ ਅਲਖ ਜਗਾਈਏ, ਦਿਲ ਸਾਡਾ ਦਿਲਗੀਰ
ਪੈਰਾਂ ਹੇਠ ਚੰਗਿਆੜਾ ਕੂਕੇ, ਸਾਨੂੰ ਨਹੀਂ ਖਲ੍ਹੀਰ
ਨ ਸਾਨੂੰ ਗੋਰਖ ਨ ਸਾਨੂੰ ਲਛਮਣ, ਨ ਕੋਈ ਹਟਕ ਲਕੀਰ
ਖੋਲ੍ਹ ਨੀ ਬੂਹਾ ਸੁੰਦਰਾਂ ਮਾਈਏ ! ਪੂਰਨ ਖੜਾ ਅਧੀਰ ।

(੪) ਨ ਮਿਲੀ ਦਿਲ ਨੂੰ ਦਿਲਬਰੀ ਨ ਮਿਲੀ, ਖੁਸ਼ ਹਾਂ ਕਿ ਮੈਨੂੰ ਕਦੇ ਖੁਸ਼ੀ ਨ ਮਿਲੀ
ਆਪਣੇ ਗ਼ਮ ਦਾ ਸੁਆਦ ਵੀ ਲੈਂਦਾ, ਪਰ ਤਿਰੇ ਗ਼ਮ ਤੋਂ ਵਿਹਲ ਹੀ ਨ ਮਿਲੀ
ਤੇਰੇ ਗ਼ਮ ਨੇ ਉਹ ਹੋਸ਼ ਬਖਸ਼ੀ ਹੈ, ਦੋ ਘੜੀ ਸਾਨੂੰ ਬੇਖੁਦੀ ਨ ਮਿਲੀ
ਚਰਚਾ ਸੁਣਿਆ ਜਿਸ ਜ਼ਿਮੀ ਦਾ ਬੜਾ, ਇਥੇ ਪਹੁੰਚੇ ਤਾਂ ਉਹ ਜ਼ਿਮੀਂ ਨ ਮਿਲੀ
ਪਿਆਰ ਤੈਥੋਂ ਮਿਲਣ ਦੀ ਆਸ ਨ ਸੀ, ਤੇਰੇ ਦਰ ਤੋਂ ਬੇਰੁਖੀ ਨ ਮਿਲੀ
ਮੌਤ ਪਾਸੋਂ ਉਮੀਦ ਕੀ ਰੱਖੀਏ, ਜ਼ਿੰਦਗਾਨੀ ਤੋਂ ਵੀ ਜ਼ਿੰਦਗੀ ਨ ਮਿਲੀ ।

(੫) ਜਾਣਦਾ ਹਾਂ ਕਿ ਤੂੰ ਕੀਤਾ ਹੈ ਇਨਕਾਰ ਜਿਹਾ
ਤਾਂ ਵੀ ਬਾਕੀ ਹੈ ਅਜੇ ਤੇਰੇ ਤੇ ਇਤਬਾਰ ਜਿਹਾ ।
ਦੇਸ ਪਰਦੇਸ 'ਚ ਆਵਾਜ਼ ਮਿਰੇ ਨਾਮ ਦੀ ਹੈ
ਨਾਲ ਹੀ ਨਾਲ ਤੁਟੀ ਫਿਰਦਾ ਹੈ ਘਰਬਾਰ ਜਿਹਾ ।
ਭਾਈਬੰਦੀ 'ਚ ਉਹੋ ਨਕਸ਼ ਸ਼ਰੀਕਾਂ ਵਾਲੇ
ਰਿਸ਼ਤਾ ਹਰ ਥਾਂ ਹੈ ਉਹੋ, ਪਿਆਰ 'ਚ ਤਕਰਾਰ ਜਿਹਾ ।
ਤੂੰ ਜ਼ਰਾ ਬੈਠ ਮੈਂ ਰੁਜ਼ਗਾਰ ਤੋਂ ਵਿਹਲਾ ਹੋ ਲਾਂ
ਮੇਰੇ ਮਿਹਮਾਨ ! ਤੇਰਾ ਕਰਨਾ ਹੈ, ਸਤਿਕਾਰ ਜਿਹਾ ।
ਦੂਰ ਹਾਂ ਤੈਥੋਂ ਦਰਦ ਵਿਚ ਸ਼ਾਮਲ ਵੀ ਹਾਂ
ਚੰਨ ਦੇ ਗਿਰਦ ਜਿਵੇਂ ਚੰਨ ਦਾ ਪਰਵਾਰ ਜਿਹਾ ।
ਮੈਂ ਤਾਂ ਆਵਾਂਗਾ ਬੁਲਾ ਭਾਵੇਂ ਬੁਲਾ ਨ ਮੈਨੂੰ
ਹੈ ਮਿਰੇ ਨਾਲ ਮਿਰਾ ਅਪਣਾ ਹੀ ਇਕਰਾਰ ਗਿਹਾ ।

(੯) ਚਲੋ ਹਰਿ ਜੀ ? ਦੇਸ਼ ਨੂੰ ਚਲੀਏ, ਧੁਰੋਂ ਬੁਲਾਵਾ ਆਇਆ ਹੈ
ਜਿਸ ਨੂੰ ਸੁਣਕੇ ਸਾਥੋਂ ਪਹਿਲਾਂ, ਨੱਚ ਉਠਿਆ ਹਮਸਾਇਆ ਹੈ।
ਕਿਸ ਆਸਣ ਤੇ ਬੈਠੇ, ਜਿਸਦੇ ਦਾਅਵੇਦਾਰ ਹਜ਼ਾਰਾਂ ਨੇ
ਕੋਈ ਇਕੱਲਾ ਰਸਤਾ ਹੈ, ਜੋ ਰਾਹੀ ਬਿਨ ਉਦਰਾਇਆ ਹੈ।
ਉਪਹਾਸਾ ਭਾਵੇਂ ਕੌੜਾ ਹੈ ਕਾਲਾ ਹੈ ਪਰ ਹਾਸਾ ਹੈ
ਆਖਣਗੇ ਹੱਸਦੀ ਦੁਨੀਆਂ ਨੂੰ, ਛਡ ਕੇ ਕੋਈ ਸਿਧਾਇਆ ਹੈ।
ਦੀਵਾ ਬਾਲ ਕੇ ਧਰ ਜਾ ਇਸਦੇ, ਬੁਝ ਜਾਵਣ ਦਾ ਗਮ ਨਾ ਲਾ।
ਸਮਝ ਲੈਣਗੇ ਕਿਸੇ ਜਗਾਯਾ ਸੀ, ਜਾਂ ਕਿਸੇ ਬੁਲਾਇਆ ਹੈ।
ਰਾਤੀਂ ਪਈ ਕੁਝ ਸਕੇ ਸਨੇਹਿ, ਰੋ ਧੋ ਕੇ ਸੌਂ ਚਲੇ ਨੇ
ਪਰ ਇਕ ਗ਼ੈਰ ਨਹੀਂ ਸੌਂਦਾ, ਜੁ ਸੁਣਿਆ ਤੁਸਾਂ ਜਗਾਇਆ ਹੈ।

(੮) ੮੪ ਦੀ ਦੰਗਾਕਾਰੀ ਦਹਿਸ਼ਤ ਦਾ ਚਿਤ੍ਰ

ਰਾਤ ਕੁਝ ਭੌਂਕਦੇ ਕੁੱਤੇ ਸੀ ਤੇ ਖਾਮੋਸ਼ੀ ਸੀ
ਕੋਈ ਤਲਵਾਰ ਸਿਰ ਉਤੇ ਸੀ ਤੇ ਖਾਮੋਸ਼ੀ ਸੀ।
ਬਾਹਰ ਸੁੰਨਸਾਨ 'ਚ ਲਗਦਾ ਸੀ, ਕੋਈ ਤੁਰਦਾ ਹੈ
ਲੋਕ ਸਭ ਨੀਂਦ ਵਿਗੁੱਤੇ ਸੀ ਤੇ ਖਾਮੋਸ਼ੀ ਸੀ।
ਅਪਣੇ ਲਾਗੇ ਸਾਂ ਪਿਆ ਆਪ ਹੀ ਮੈਂ
ਕਫਨ ਸਮੇਤ ਸੋਗ ਦਾ ਭਾਰ ਮੇਰੇ ਉਤੇ ਸੀ ਤੇ ਖਾਮੋਸ਼ੀ ਸੀ।
ਮਰ ਚੁਕੀ ਮਾਂ ਸੀ, ਉਹਦੇ ਵੈਣ 'ਚ ਮੇਰਾ ਨਾਂ ਸੀ
ਸੁਣਦੇ ਸਭ ਲੋਕ ਨਿਪੁੱਤੇ ਸੀ, ਤੇ ਖਾਮੋਸ਼ੀ ਸੀ।
ਜੀ 'ਚ ਆਉਂਦਾ ਸੀ, ਕਿਸੇ ਬੂਹੇ ਦੀ ਦਸਤਕ ਬਣ ਜਾਂ
ਬਸ ਇਹੋ ਸ਼ੋਕ ਕਰੂੱਤੇ ਸੀ ਤੇ ਖਾਮੋਸ਼ੀ ਸੀ।

0 0

# ਡਾ. ਹਰਿਚਰਨ ਸਿੰਘ

ਕਈਆਂ ਨੂੰ ਇਹ ਭੁਲੇਖਾ ਹੈ ਕਿ 'ਬੱਲੇ ਬੱਲੇ' ਉਸ ਦਾ ਤਕੀਆ ਕਲਾਮ ਹੈ। ਲੇਕਿਨ ਐਸਾ ਨਹੀਂ। ਦਰਅਸਲ ਉਸ ਦੀ ਸੁਸ਼ਿਟਾਚਾਰੀ ਤੇ ਨਾਟਕਕਾਰੀ ਦੋਹਾਂ ਨੂੰ ਲੋਕਾਂ ਦੂਹਰੀ ਸ਼ਾਬਾਸ਼ ਦੇ ਕੇ ਅਨੇਕ ਬਾਰ ਅਪਣੇ ਮਨੋ-ਭਾਵ ਪ੍ਰਗਟਾਏ ਹਨ ਤੇ ਇਸੇ ਦੀ ਪ੍ਰਤਿ-ਧੁਨੀ ਵਜੋਂ ਉਹ ਵੀ 'ਬੱਲੇ ਬੱਲੇ' ਕਹਿ ਕੇ ਉਸ ਨੂੰ ਜਿਵੇਂ ਕਿਵੇਂ ਸ੍ਵੀਕਾਰ ਕਰ ਛਡਦਾ ਹੈ। ਡਾ. ਹਰਿਚਰਨ ਸਿੰਘ ਜਿਵੇਂ ਉਸ ਦਾ ਲੰਮ-ਸੁਲੰਮਾ ਭਰਵਾਂ ਕੱਦ-ਕਾਠ ਹੈ, ਤਿਵੇਂ ਉਹ ਨਾਟਕੀ ਖੇਤਰ ਵਿਚ ਵੀ ਇਹੋ ਹੈਸੀਅਤ ਤੇ ਪਦਵੀ ਰਖਦਾ ਹੈ। ਉਹ ਸੱਠ ਸਾਲ ਤੋਂ ਨਾਟ ਕਲਾ ਲਈ ਸਮਰਪਤ ਹੈ ਤੇ ਪ੍ਰੋ. ਈਸ਼ਰ ਚੰਦ ਨੰਦਾ, ਦਾ ਸਹੀ ਵਾਰਿਸ ਹੈ। ਉਸ ਦੇ ਨਾਟਕਾਂ ਦੀ ਵੱਡੀ ਖੂਬੀ ਇਹੋ ਹੈ ਕਿ ਉਹ ਮੰਚ-ਕਲਾ ਦੇ ਲੰਮੇ ਅਭਿਆਸ-ਵਿਚੋਂ ਲੰਘ ਕੇ ਪਾਠਕਾਂ ਜਾਂ ਦਰਸ਼ਕਾਂ ਪਾਸ ਪਹੁੰਚੇ ਤੇ ਵਧੇਰੇ ਸਾਡੀਆਂ ਸਮਾਜਕ ਸਮੱਸਿਆਵਾਂ ਦਾ ਵਿਸ਼ਲੇਸ਼ਨ ਤੇ ਸਮਾਧਾਨ ਪੇਸ਼ ਕਰਦੇ ਹਨ। ਦੂਜੇ, ਦੋ ਕੁ ਦਹਾਕਿਆਂ ਤੋਂ ਉਸ ਇਸ ਪੱਖ ਉਤੇ ਬੜੀ ਘਾਲ ਘਾਲ ਕੇ ਸਫਲਤਾ ਪਾਈ ਹੈ ਕਿ ਸਿਖ ਇਤਿਹਾਸ ਦੇ ਸ਼ਾਨਦਾਰ ਇਨਕ-ਲਾਬੀ ਕਾਰਨਾਮਿਆਂ ਨੂੰ ਐਸੀ ਵਿਧੀ ਨਾਲ ਰੰਗਮੰਚ ਤੇ ਉਜਾਗਰ ਕੀਤਾ ਜਾਵੇ ਤਾਂ ਕਿ ਕਿਸੇ ਸ਼ਰਧਾਲੂ ਮਨ ਨੂੰ ਕੋਈ ਠੇਸ ਨ ਲਗੇ, ਮਨਾਹੀ ਦੀ ਮਰਯਾਦਾ ਵੀ ਪਾਲੀ ਜਾਵੇ ਤੇ ਜਿਵੇਂ ਕਿਵੇਂ ਇਤਿਹਾਸਕ ਝਾਕੀ ਵੀ ਦਰਸ਼ਕਾਂ ਨੂੰ ਦਿਖਾਲੀ ਜਾਵੇ। ਜੇ ਸਾਮਰਤੱਖ ਨਹੀਂ ਤਾਂ ਸੰਵਾਦ ਵਿਚ ਹੀ ਸਭ ਕੁਝ ਦੱਸਿਆ ਜਾਵੇ। ਇਸ ਮਨੋਰਥ ਵਿਚ ਨਾਟਕਕਾਰ ਨੂੰ ਬੇਹੱਦ ਸਫਲਤਾ ਪ੍ਰਾਪਤ ਹੋਈ ਤੇ ਉਹ ਦੇਸ਼-ਬਿਦੇਸ਼ ਵਿਚ ਅਜੇਹੇ ਨਾਟਕ-ਰੰਚਣ ਤੇ ਮੰਚਣ ਵਿਚ ਹਦੋਂ ਵਧ ਕਾਮਯਾਬ ਹੋਇਆ ਤੇ ਉਸ ਦੀ ਕੀਰਤੀ ਦਾ ਝੰਡਾ-ਬੁਲੰਦ ਹੋਇਆ ਹੈ। ਅਜੇਹੇ ਨਾਟਕ ਹਨ – ਇਤਿਹਾਸ ਜਵਾਬ ਮੰਗਦਾ ਹੈ ਜਾਂ ਸਰਹੰਦ ਦੀ ਦੀਵਾਰ, ਚਮਕੌਰ ਦੀ ਗੜ੍ਹੀ, ਸ਼ੁਭ ਕਰਮਨ ਤੇ ਕਬਹੂੰ ਨ ਟਰਉਂ, ਰਾਣੀ ਜਿੰਦਾਂ, ਤੋਪਾਂ ਦੇ ਮੂੰਹ ਮੋੜਨ ਵਾਲੇ ਹਿੰਦ ਦੀ ਚਾਦਰ ਆਦਿਕ।

ਆਪ ਦਾ ਜਨਮ ਨਨਕਾਣਾ ਸਾਹਿਬ ਲਾਗੇ ਚੱਕ ਨੰਬਰ 576 ਬਾਰਬਟਨ ਜ਼ਿਲਾ ਸ਼ੇਖੂਪੁਰਾ ਵਿਚ ਸ. ਕ੍ਰਿਪਾ ਸਿੰਘ ਦੇ ਘਰ ੧੫ ਜੂਨ ੧੯੧੫ ਈ: ਨੂੰ ਹੋਇਆ। ਪਹਿਲਾ ਜੱਦੀ ਪਿੰਡ ਉਙਾਪੜ ਜ਼ਿਲਾ ਨਵੇਂ ਸਹਿਰ ਦੁਆਬੇ ਵਿਚ ਸੀ ਤੇ ਜਲਦੀ ਹੀ ਪਰਵਾਰ ਵਾਪਸ ਜੱਦੀ ਪਿੰਡ ਵਿਚ ਆ ਗਿਆ। ਮਿਡਲ ਤਕ ਪੜ੍ਹਾਈ ਇਥੇ ਹੀ ਕੀਤੀ। ਪੰਜਾਬ ਯੂਨੀਵਰ-ਸਿਟੀ ਲਾਹੌਰ ਤੋਂ ਇਤਿਹਾਸ ਦੀ ਐਮ. ਏ. ੧੯੪੮ ਵਿਚ ਕੀਤੀ ਤੇ ਐਮ. ਏ. ਪੰਜਾਬੀ ੧੯੫੫ ਵਿਚ। ੧੯੭੩ ਵਿਚ 'ਪੰਜਾਬ ਦੀ ਨਾਟ ਪਰੰਪਰਾ' ਵਿਸ਼ੇ ਉਤੇ ਥੀਸਸ ਲਿਖ ਕੇ ਦਿਲੀ ਯੂਨੀਵਰਸਿਟੀ ਤੋਂ ਡਾਕਟ੍ਰੇਟ ਦੀ ਡਿਗਰੀ ਹਾਸਲ ਕੀਤੀ। ਲਾਇਲਪੁਰ ਖਾਲਸਾ

ਕਾਲਜ ਜਲੰਧਰ ਵਿਖੇ ਸਾਲ ਕੁ ਪੜ੍ਹਾਇਆ ਤੇ ਫਿਰ ਕੈਂਪ ਕਾਲਜ ਨਵੀਂ ਦਿਲ੍ਹੀ ਵਿਚ ਦੋ ਕੁ ਸਾਲ ਲਾਏ। ੧੯੫੯ ਤੋ ੬੫ ਤਕ ਦਿਲੀ ਯੂਨੀਵਰਸਿਟੀ ਵਿਚ ਪੜ੍ਹਾਉਂਦੇ ਰਹੇ ਤੇ ੧੯੬੬ ਤੋਂ ੭੫ ਤਕ ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਰਹਿ ਕੇ ਸੇਵਾ ਕੀਤੀ। ਇਸ ਤਰ੍ਹਾਂ ਲਗਭਗ ਵੀਹ ਪੰਝੀ ਵਰ੍ਹੇ ਉਹ ਪੰਜਾਬੀ ਅਧਿਆਪਨ ਵਿਚ ਲਗੇ ਰਹੇ। ਇਸ ਤੋਂ ਪਹਿਲਾਂ ਜਦ ਦੇਸ਼ ਦੀ ਵੰਡ ਹੋਈ ਤਾਂ ਉਨ੍ਹਾਂ ਦਿਲੀ ਕਰੋਲ ਬਾਗ ਆ ਕੇ 'ਈਸਟਰਨ ਪੰਜਾਬ ਕਾਲਜ' ਸਥਾਪਤ ਕਰਕੇ ਸੱਤ-ਅੱਠ ਸਾਲ ਗਿਆਨੀ ਜਮਾਤਾਂ ਨੂੰ ਵੀ ਪੜ੍ਹਾਇਆਂ ਤੇ ਆਪਣਾ ਸੁਤੰਤਰ ਰੁਜ਼ਗਾਰ ਚਲਾਇਆ।

ਨਾਟਕ ਰਚਨਾ ਦਾ ਸ਼ੌਕ ਮੁੱਢ ਤੋਂ ਸੀ, ਭਾਂਤ ਭਾਂਤ ਦੇ ਅੰਗ੍ਰੇਜ਼ੀ ਨਾਟਕ ਪੜ੍ਹੇ ਤੇ ਫਿਰ ਪੰਜਾਬੀ ਵਿਚ ਨਾਟਕ ਲਿਖਣ ਦਾ ਆਰੰਭ 'ਕਮਲਾ ਕੁਮਾਰੀ' ਤੋਂ ਕੀਤਾ। ਆਪ ਦੇ ਦੋ ਦਰਜਨ ਤੋਂ ਉਤੇ ਪੂਰੇ ਨਾਟਕ, ਦਸ ਕੁ ਇਕਾਂਗੀ-ਸੰਗ੍ਰਹਿ ਤੇ ਤਿੰਨ ਕਹਾਣੀ ਸੰਗ੍ਰਹਿ ਪ੍ਰਾਪਤ ਹਨ। ਕੁਝ ਖਿਉਰਾ ਇਸ ਪਰਕਾਰ ਹੈ:

ਕਮਲਾ ਕੁਮਾਰੀ, ਦੂਰਦੁਰਾਡੇ ਸ਼ਹਿਰੋਂ, ਰਾਜਾ ਪੋਰਸ, ਜੀਵਨ ਲੀਲ੍ਹਾ, ਅਨਜੋੜ, ਖੇਡਣ ਦੇ ਦਿਨ ਚਾਰ, ਪੰਜ ਗੀਟੜਾ, ਪੰਚ ਪ੍ਰਧਾਨ, ਦੋਸ਼, ਸਾਂਝਾ ਰਾਜ, ਰੱਤਾ ਸਾਲੂ, ਤੇਰਾ ਘਰ ਸੋ ਮੇਰਾ ਘਰ, ਪੁੰਨਿਆ ਦਾਂ ਚੰਨ, ਹਿੰਦ ਦੀ ਚਾਦਰ, ਮੁੜ੍ਹਕੇ ਦੀ ਖੁਸ਼ਬੋ, ਸ਼ੋਭਾ ਸ਼ਕਤੀ, ਕੱਲ ਅਜ ਤੇ ਭਲਕ, ਮਨ ਦੀਆਂ ਮਨ ਵਿਚ, ਲਹਿੰਦੇ ਦਾ ਨੂਰ, ਰਾਮ ਲੀਲ੍ਹਾ, ਦੇਖ ਕਬੀਰਾ ਰੋਇਆ, ਮਸੀਹਾ ਸੂਲੀ ਤੇ ਮੁਸਕਾਯਾ, ਅੰਬਰ ਕਾਲਾ, ਤਾਰਾ ਚੜ੍ਹਿਆ ਲੰਮਾ, ਅੱਗ ਬੁਝਾਓ, ਨੰਗਾ ਜ਼ਖਮ, ਸਪਤ ਰਿਸ਼ੀ, ਮਿਟੀ ਪੁਛੇ ਘੁਮਿਆਰ ਤੋਂ, ਕੌਮਾ ਗਾਟਾ ਮਾਰੂ, ਰਾਣੀ ਜਿੰਦਾਂ, ਸਰਹੰਦ ਦੀ ਦੀਵਾਰ, ਚਮਕੌਰ ਦੀ ਗੜੀ, ਸ਼ੁਭ ਕਰਮਨ ਤੇ ਕਬ ਹੂੰ ਨ ਟਰਉਂ, ਤੋਪਾਂ ਦਾ ਮੂੰਹ ਮੋੜਨ ਵਾਲੇ। ਸਿਪੀਆਂ ਤੇ ਨਵੀਂ ਸਵੇਰ ਕਹਾਣੀ ਸੰਗ੍ਰਹਿ ਹਨ।

੧੯੭੩ ਵਿਚ ਭਾਸ਼ਾ ਵਿਭਾਗ ਵਲੋਂ ਸਨਮਾਨ ਤੇ ਸਾਹਿਤ ਅਕਾਦਮੀ ਦਿਲੀ ਵਲੋਂ 'ਕੱਲ ਅਜ ਤੇ ਭਲਕ' ਨਾਟਕ ਨੂੰ ਪੁਰਸਕਾਰਿਆ ਗਿਆ ਤੇ ਇਸੇ ਤਰ੍ਹਾਂ ਇੰਗਲੈਂਡ, ਕੈਨੇਡਾ, ਅਮਰੀਕਾ ਵਿਚ ਵੀ ਆਪ ਨੂੰ ਕਈ ਥਾਂ ਮਾਣ-ਸਨਮਾਨ ਮਿਲੇ। ਜੈਸਾਕਿ ਅਸਾਂ ਪਹਿਲੇ ਕਿਹਾ ਹੈ ਕਿ ਆਪ ਦੀ ਸਾਰੀ ਉਮਰ ਨਾਟਕਕਾਰੀ ਦੇ ਲੇਖੇ ਲਗੀ। ਮਿਟੀ ਪੁਛੇ ਘੁਮਿਆਰ ਤੋਂ" ਵਿਚ ਗਰੀਬ ਕਿਰਤੀ ਘੁਮਿਆਰ ਦੀ ਆਦ ਜੁਗਾਦੀ-ਲੰਮੀ ਕਹਾਣੀ ਹੈ ਕਿ ਕਿਵੇਂ ਉਹ ਹੜੱਪਾ ਤੋਂ ਲੈਕੇ ਹੁਣ ਤਕ ਇਸੇ ਕੰਮ ਵਿਚ ਮਸਰੂਫ ਹੈ ਤੇ ਗਰੀਬੀ ਤੋਂ ਸਿਵਾ ਉਸ ਦਾ ਹੋਰ ਕੋਈ ਸਾਥੀ ਨਹੀਂ। ਇਹ ਇਕ ਤਰ੍ਹਾਂ ਸੰਸਾਰ ਦੀ ਸਾਰੀ ਕਿਰਤੀ ਜਮਾਤ ਦਾ ਬ੍ਰਿਤਾਂਤ ਹੈ, ਜੋ ਮਿਟੀ ਨਾਲ ਮਿਟੀ ਹੁੰਦਾ ਅੰਤ ਇਸੇ ਮਿਟੀ ਵਿਚ ਸਮਾ ਜਾਂਦਾ ਹੈ। ਜਿਥੋਂ ਤਕ ਡਾਕਟਰ ਸਾਹਿਬ ਦੀ ਨਾਟਕ ਕਲਾ ਦਾ ਸਬੰਧ ਹੈ, ਉਸ ਬਾਰੇ ਇਹ ਗੱਲ ਬੜੀ ਮਸ਼ਹੂਰ ਹੈ ਕਿ ਉਹ ਗੋਂਦ ਦੇ ਬੜੇ ਉਸਤਾਦ ਹਨ, ਹਰ ਨਾਟਕ ਆਪਣੇ ਕਲਾਤਮਕ ਸੰਵਾਦ ਰਾਹੀਂ ਅੱਗੇ ਵਧਦਾ ਜਾਂਦਾ ਤੇ ਦਰਸ਼ਕ ਨੂੰ ਆਪਣੇ ਵਲ ਧੂਹ ਪਾਉਂਦਾ ਰਹਿੰਦਾ ਹੈ। ਆਪ ਨੇ ਪੰਜਾਬੀ ਸਮਾਜ ਦੇ ਸੰਕਟ ਲੈਕੇ 'ਅਨਜੋੜ' ਵਰਗੇ ਦੁਖਾਂਤ ਵੀ ਲਿਖੇ ਤੇ 'ਕਮਲਾ ਕੁਮਾਰੀ' ਵਰਗੇ ਰੋਮਾਂਚਕ ਸੁਖਾਂਤ ਵੀ। 'ਮਨ ਦੀਆਂ ਮਨ ਵਿਚ' ਇਕ ਸੱਚੀ ਕਹਾਣੀ ਹੈ ਕਿ ਕਿਵੇਂ ਇਕ ਨਾਰੀ, ਸਮਾਜ ਦੇ ਪਾਏ ਜੰਜਾਲਾਂ ਕਾਰਣ ਦੁਖ ਭੋਗਦੀ ਹੈ। 'ਸ਼ੋਭਾ ਸ਼ਕਤੀ' ਵਰਗੇ ਨਾਟਕ ਵੀ ਆਪ ਨੇ ਲਿਖੇ ਜੋ ਇਹ ਦਰਸਾਉਂਦੇ ਹਨ ਕਿ ਇਸਤਰੀ ਕੇਵਲ ਸ਼ੋਭਾ ਸ਼ਾਨ ਦੀ ਮਲਕਾ ਹੀ ਨਹੀਂ, ਉਹ ਇਕ ਅਨੋਖੀ ਸ਼ਕਤੀ ਵੀ ਹੈ, ਜੋ ਪਰਿਵਰਤਨ ਲਿਆ ਸਕਦੀ ਹੈ।

# ਬਲਵੰਤ ਗਾਰਗੀ

ਆਧੁਨਿਕ ਪੰਜਾਬੀ ਸਾਹਿਤ ਵਿਚ ਬਲਵੰਤ ਗਾਰਗੀ ਇਸ ਤਰ੍ਹਾਂ ਦਾ ਚਟਪਟਾ ਜੇਹਾ ਨਾਂ ਹੈ ਜਿਵੇਂ ਕੋਈ ਬੰਗਾਲ ਦਾ ਜਾਦੂਗਰ। ਦਰਅਸਲ ਇਹ ਇਕ ਪ੍ਰਾਣੀ ਨਹੀਂ ਦੋ ਹਨ। ਇਕ ਹੈ ਬਠਿੰਡੇ ਦਾ ਬਲੰਤ, ਦੂਜਾ ਹੈ ਪ੍ਰੋ. ਮੋਹਨ ਸਿੰਘ ਦਾ ਗਰਲ ਗਾਰਗੀ। ਇਕ ਪੜਛੇ ਲਾਹੁਣ ਵਾਲਾ ਧੜੱਲੇਦਾਰ ਗੱਦਕਾਰ ਹੈ ਜੋ ਰੇਖਾ-ਚਿਤਰ ਖਿਚਣ ਦੀਆਂ ਸੱਜਰੀਆਂ ਲੀਹਾਂ ਪਾ ਕੇ ਕਈਆਂ ਦੇ ਪੜਦੇ ਪਾੜ ਰਿਹਾ ਹੈ, ਦੂਜਾ ਗਾਰਗੀ ਉਹ ਹੈ ਜੋ ਪੜਦੇ ਤਾਣ ਤਾਣ ਨਵੇਂ ਨਵੇਂ ਨਾਟਕੀ ਨਖ਼ਰੇ ਕਰਦਾ ਹੈ। ਲੋਕੀ ਇਉਂ ਵੀ ਹੈਰਾਨ ਹਨ ਕਿ ਇਸ ਬਠਿੰਡੇ ਦੀ ਬਾਣੀਆਚ-ਲ ਨੇ ਕਿਵੇਂ ਮਾਸਕੋ ਦੀ ਕ੍ਰਾਂਤੀਕਾਰੀ ਤੇ ਨਿਊਯਾਰਕ ਦੀ ਸ਼ਾਹੂਕਾਰੀ ਨੂੰ ਇਕੱਠਾ ਫਾਹ ਰੱਖਿਆ ਹੈ। ਭਾਵੇਂ ਉਸਦੀ ਅਜ ਪ੍ਰਸਿਧੀ ਨਾਟਕਾਰੀ ਕਾਰਣ ਹੈ ਪਰ ਮੈਂ ਉਸ ਬਲਵੰਤ ਦਾ ਜ਼ਿਕਰ ਜ਼ਰੂਰੀ ਸਮਝਦਾ ਹਾਂ, ਜਿਸਨੇ 'ਰੰਗਮੰਚ' ਤੇ 'ਲੋਕ ਨਾਟ' ਲਿਖਕੇ ਸਾਡੀ ਨਾਟਕੀ ਪਰੰਪਰਾ ਤੇ ਰਹੁਰੀਤ ਦਾ ਸਰਬਪੱਖੀ ਵਿਸ਼ਲੇਸ਼ਨ ਕੀਤਾ ਅਤੇ 'ਨਿੰਮ ਦੇ ਪੱਤੇ' ਪਿਲਾ ਕੇ ਅਤੇ 'ਸੁਰਮੇ ਵਾਲੀ' ਅੱਖ ਮਟਕਾਕੇ ਪੰਜਾਬੀ ਵਿਚ ਕਟਾਕਸ਼ਕਾਰੀ ਦੀ ਨੀਂਹ ਰੱਖੀ। ਅਜੇਹੇ ਗ੍ਰੰਥ ਉਸ ਦੇ ਡਾਕ ਬੰਗਲੇ ਹਨ, ਕੁਪੱਤੀ ਨੈਣ ਦੀ ਕਾਰੀਗਰੀ ਦੇ ਕ੍ਰਿਸ਼ਮੇ। ਗਾਰਗੀ ਖੁਸ਼ ਹੈ ਕਿ ਉਸ ਨੂੰ 'ਕੁਪੱਤੀ' ਨੈਣ ਸਮਝ ਕੇ ਥਾਂ ਥਾਂ ਤੋਂ ਨਿਮੰਤਰਣ ਆ ਰਹੇ ਹਨ। ਬਠਿੰਡੇ ਤੋਂ ਮਾਸਕੋ ਤੋਂ, ਤੇ ਨਿਊਯਾਰਕ ਤੋਂ ਵੀ। ਹਰ ਕੋਈ ਕਹਿੰਦਾ ਹੈ—

ਸਿਰ ਗੁੰਦ ਦੇ ਕੁਪੱਤੀਏ ਨੈਣੇ, ਉਤੇ ਪਾ ਦੇ ਡਾਕ ਬੰਗਲਾ।

ਇਹ ਹੈ ਗਾਰਗੀ ਦਾ ਹੁਨਰ ਜੋ ਉਸ ਨੂੰ ਪੇਂਡੂ ਮਾਲਵੇ ਤੋਂ ਉਠਾ ਕੇ ਨਿਊਯਾਰਕ ਲੈ ਗਿਆ। ਉਥੇ ਉਹ ਵਾਸ਼ਿੰਗਟਨ ਸਟੇਟ ਦੀ ਸ਼ਿਆਟਲ ਯੂਨੀਵਰਸਿਟੀ ਵਿਚ ਭਾਰਤੀ ਨਾਟ ਕਲਾ ਦਾ ਪ੍ਰੋਫੈਸਰ ਰਿਹਾ ਤੇ ਉਸ ਦੀ ਪੁਸਤਕ 'ਇੰਡੀਅਨ ਥੀਏਟਰ', ਨੇ ਅਮਰੀਕਾ ਵਿਚ ਉਸ ਨੂੰ ਚੰਗੀ ਸ਼ੁਹਰਤ ਦਿਵਾਈ। ਇਧਰ ਭਾਰਤ ਵਿਚ ਇਹੋ ਰਚਨਾ 'ਰੰਗਮੰਚ', ਸਾਹਿਤ ਅਕਾਡਮੀ ਦਾ ਪੰਜ ਹਜ਼ਾਰੀ ਇਨਾਮ ਪਾ ਗਈ।

ਜਿਥੋਂ ਤਕ ਨਾਟਕਾਰੀ ਦਾ ਸਬੰਧ ਹੈ ਉਸ ਨੇ ਅਜੋਕੇ ਪੰਜਾਬੀ ਨਾਟਕ ਵਿਚ ਵਿਸ਼ੇ ਅਤੇ ਤਕਨੀਕ ਦੇ ਪੱਖ ਤੋਂ ਕਈ ਨਵੇਂ ਤਜਰਬੇ ਕਰਕੇ ਨਵੀਆਂ ਲੀਹਾਂ ਪਾਈਆਂ ਹਨ। ਜਿਥੇ ਉਸ ਦੀ ਨਾਟਕੀਅਤ, ਆਧੁਨਿਕਤਾ ਤੇ ਅੱਗ੍ਰਗਾਮਿਤਾ ਨਾਲ ਸ਼ਿੰਗਾਰੀ ਹੋਈ ਹੈ, ਉਥੇ ਪੱਛਮੀ ਨਾਟਕੀ ਪ੍ਰਭਾਵਾਂ ਦੇ ਬਾਵਜੂਦ ਪੰਜਾਬੀਅਤ ਦੇ ਗੂੜ੍ਹੇ ਰੰਗ ਵਿਚ ਰੰਗੀ ਹੋਈ ਹੈ। ਪਿੰਡਾਂ ਦੀ ਠੇਠ ਜ਼ਬਾਨ ਉਸ ਦਾ ਮੁਖ ਹਥਿਆਰ ਹੈ। ਉਹ ਅੱਗ੍ਰਗਾਮੀ ਹੈ ਪਰ ਪਰੰਪਰਾ

ਦੀਆਂ ਖ਼ੂਬੀਆਂ ਨਾਲ ਰੁੱਸ ਕੇ ਨਹੀਂ, ਕੱਟੜ ਕਿਸਮ ਦਾ ਪ੍ਰਗਤੀਵਾਦ ਉਸ ਨੂੰ ਪਸੰਦ ਨਹੀਂ, ਸੱਚ ਪੁਛੋਂ ਤਾਂ ਉਸ ਵਿਚ ਅਨੋਖੀ ਲਚਕ ਜੇਹੀ ਹੈ, ਜੋ ਕਿਸੇ ਵੀ ਕਲਾਕਾਰ ਵਿਚ ਹੋਣੀ ਲਾਜ਼ਮੀ ਹੈ। ਅਸਲ ਵਿਚ ਗਾਰਗੀ ਦੀ ਨਾਟਕੀ ਸ਼ਖ਼ਸੀਅਤ ਕਈ ਵੰਨਗੀ ਦੇ ਅਨੋਖੇ ਤੱਤਾਂ ਦਾ ਮੇਲ ਹੈ, ਪਰ ਜਦ ਉਹ ਬੋਲਦਾ ਜਾਂ ਲਿਖਦਾ ਹੈ ਤਾਂ ਨਿਰੀ ਖੱਦਰ ਵਰਗੀ ਪੇਂਡੂ ਬੋਲੀ ਵਰਤਦਾ ਤੇ ਵਿਸ਼ੇ ਸਦਾ ਲੋਕ-ਜ਼ਿੰਦਗੀ ਦੇ ਚੁਣਦਾ ਹੈ। ਪੱਛਮੀ ਨਾਟ ਕਲਾ ਦੀ ਗੂੜ੍ਹੀ ਵਾਕਫੀ ਹੁੰਦਿਆਂ ਵੀ ਪੰਜਾਬੀ ਥੀਏਟਰ ਦੇ ਮੌਲਿਕ ਲੋਕਗੁਣਾਂ ਨੂੰ ਚਿਰੰਜੀਵ ਰੱਖਣ ਲਈ ਤਤਪਰ ਰਹਿਣਾ ਗਾਰਗੀ ਦੀ ਵਿਸ਼ੇਸ਼ ਵਡਿਆਈ ਹੈ। ਹਿੰਦੁਸਤਾਨ ਦੇ ਮਸ਼ਹੂਰ ਅਦੀਬ ਸ੍ਰੀ ਕ੍ਰਿਸ਼ਨ ਚੰਦ੍ਰ ਕਹਿੰਦੇ ਹਨ।

'ਗਾਰਗੀ ਦੇ ਨਾਟਕ ਅਸਲੋਂ ਨਰੋਏ ਤੇ ਸੱਜਰੇ ਹਨ, ਉਨ੍ਹਾਂ ਵਿਚੋਂ ਧਰਤੀ ਦੀ ਸੁਗੰਧ ਆਉਂਦੀ ਹੈ, ਉਹ ਸਾਡੇ ਲੋਕਾਂ ਦੇ ਵੇਗ ਤੇ ਜਜ਼ਬਿਆਂ ਨਾਲ ਭਰਪੂਰ ਹਨ। ਕਿਤੇ ਕਿਤੇ ਇਹ ਜਜ਼ਬੇ ਜ਼ਬਤ ਦੀ ਸਖਤ ਛਿੱਲੜ ਨੂੰ ਤੋੜ ਕੇ ਜੁਆਲਾਮੁਖੀ ਵਾਂਙ ਫੁੱਟ ਵਗਦੇ ਹਨ ਤੇ ਸਮਾਜ ਦੀਆਂ ਨੀਅਤ ਪੁਰਾਣੀਆਂ ਕੀਮਤਾਂ ਦਾ ਸਿੰਘਾਸਨ ਹਿਲਾ ਛਡਦੇ ਹਨ।'

ਬਲਵੰਤ ਗਾਰਗੀ ਦਾ ਜਨਮ ਪਿੰਡ ਸ਼ਹਿਣਾ, ਜ਼ਿਲਾ ਲੁਧਿਆਣਾ ਵਿਚ ਲਾਲਾ ਸ਼ਿਵਚੰਦ ਦੇ ਘਰ ਮਾਤਾ ਪੁੰਨੀ ਦੀ ਕੁੱਖੋਂ ੪ ਦਸੰਬਰ ੧੯੧੬ ਈ. ਨੂੰ ਹੋਇਆ। ਸ਼ਹਿਣਾ, ਬਰਨਾਲੇ ਤੋਂ ੧੦-੧੨ ਮੀਲ ਤੇ ਬਠਿੰਡੇ ਤੋਂ ਵੀਹ ਕੁ ਮੀਲ ਦੇ ਫ਼ਾਸਲੇ ਤੇ ਹੈ। ਬਲਵੰਤ ਨੇ ਜਿਸ ਤਰ੍ਹਾਂ ਇਥੇ ਬਚਪਨ ਗੁਜ਼ਾਰਿਆ, ਰੰਗ-ਰਲੀਆਂ ਮਾਣੀਆਂ ਤੇ ਖੇਡਾਂ ਖੇਡੀਆਂ, ਇਸ ਦਾ ਜ਼ਿਕਰ ਉਸ ਨੇ ਆਪਣੇ ਨਾਵਲ 'ਕੱਕਾ ਰੇਤਾ' ਵਿਚ ਬੜੀ ਦਿਲਚਸਪੀ ਤੇ ਸੁਆਦ ਨਾਲ ਕੀਤਾ ਹੈ। ਮੁਢਲੀ ਤਾਲੀਮ ਪਿੰਡ ਤੋਂ ਹਾਸਲ ਕਰਕੇ ਹਾਈ ਸਕੂਲ ਬਠਿੰਡਾ ਤੋਂ ਦਸਵੀਂ ਕੀਤੀ, ਕਿਉਂਕਿ ਉਨ੍ਹਾਂ ਦੇ ਪਿਤਾ ਇਥੇ ਨਹਿਰ ਦੇ ਮਹਿਕਮੇ ਵਿਚ ਮੁਲਾਜ਼ਮ ਸਨ। ਮੈਟ੍ਰਿਕ ਉਪਰੰਤ ਬਲਵੰਤ ਮਹਿੰਦਰਾ ਕਾਲਜ, ਪਟਿਆਲਾ ਵਿਚ ਆ ਦਾਖ਼ਲ ਹੋਇਆ। ਦੋ ਕੁ ਸਾਲ ਬਾਦ ਲਾਹੌਰ ਚਲਿਆ ਗਿਆ ਤੇ ੧੯੩੬ ਵਿਚ ਬੀ. ਏ. ਪਾਸ ਕੀਤੀ। ਫਿਰ ੧੯੩੮ ਈ. ਵਿਚ ਐਫ.ਸੀ. ਕਾਲਜ ਤੋਂ ਪੋਲੀਟੀਕਲ ਸਾਇੰਸ ਦਾ ਐਮ.ਏ. ਤੇ ਡੀ. ਏ. ਵੀ. ਕਾਲਜ, ਲਾਹੌਰ ਤੋਂ ੧੯੪੧ ਈ. ਅੰਗਰੇਜ਼ੀ ਦਾ ਐਮ. ਏ. ਵਿਚ ਕੀਤਾ।

ਉਸ ਨੂੰ ਲਿਖਣ ਦਾ ਚੇਟਕ ਵਿਦਿਆਰਥੀ-ਜੀਵਨ ਸਮੇਂ ਤੋਂ ਸੀ। ਪਹਿਲੇ-ਪਹਿਲ ਉਸ ਉਰਦੂ ਤੇ ਅੰਗਰੇਜ਼ੀ ਵਿਚ ਨਜ਼ਮਾਂ ਅਤੇ ਕਹਾਣੀਆਂ ਲਿਖਣ ਦੀ ਮਸ਼ਕ ਕੀਤੀ। ਪੰਜਾਬੀ ਵਿਚ ਲਿਖਣ ਦੀ ਪ੍ਰਭਾਵਸ਼ਾਲੀ ਪ੍ਰੇਰਨਾ ਉਸ ਨੂੰ ਟੈਗੋਰ ਤੋਂ ਮਿਲੀ। ਜਦੋਂ ੧੯੩੪ ਵਿਚ ਕਵੀ ਲਾਹੌਰ ਆਏ ਸਨ ਤਾਂ ਨੌਜੁਆਨ ਗਾਰਗੀ ਉਨ੍ਹਾਂ ਨੂੰ ਮਿਲਿਆ ਸੀ। ਉਸ ਦੀ ਸਭ ਤੋਂ ਪਹਿਲੀ ਪੰਜਾਬੀ ਰਚਨਾ ਇਕ ਕਹਾਣੀ 'ਹਜਾਮਤ' ਸੀ, ਜੋ ਪ੍ਰੀਤਲੜੀ (੧੯੪੦) ਵਿਚ ਪ੍ਰਕਾਸ਼ਤ ਹੋਈ। ੧੯੪੨ ਵਿਚ ਉਸ ਆਪਣੀ ਬਚਪਨ ਦੀ ਆਪਬੀਤੀ ਨੂੰ ਇਕ ਨਿਕੇ ਜੇਹੇ ਨਾਵਲ 'ਕੱਕਾ ਰੇਤਾ' ਨਾਂ ਹੇਠ, ਮਾਲਵੇ ਦੀ ਪੇਂਡੂ ਜ਼ਿੰਦਗੀ ਨੂੰ ਮੂਰਤੀਮਾਨ

ਕਰਕੇ ਇਹ ਦੱਸ ਦਿਤਾ ਕਿ ਉਸ ਵਿਚ ਕਲਾਕਾਰ ਵਾਲੇ ਗੁਣ ਕਿਤਨੀ-ਕੁ-ਮਾਤਰਾ ਵਿਚ ਮੌਜੂਦ ਹਨ । ੧੯੪੩ ਵਿਚ ਉਸ ਕੁਝ ਕਹਾਣੀਆਂ ਲਿਖੀਆਂ ਅਤੇ ਕੁਆਰੀ ਟੀਸੀ, ਬੇਬੇ ਤੇ ਗਿਰਝਾਂ ਆਦਿ ਇਕਾਂਗੀ ਲਿਖ ਕੇ ਨਾਟਕ-ਖੇਤਰ ਵਿਚ ਵੀ ਕਦਮ ਰਖਿਆ । ਉਸ ਦਾ ਪੂਰਾ-ਸੂਰਾ ਪਹਿਲਾ ਨਾਟਕ 'ਲੋਹਾ ਕੁੱਟ' ੧੯੪੪ ਵਿਚ ਪ੍ਰਕਾਸ਼ਤ ਹੋਇਆ । ਹੁਣ ਤਕ ਦਰਜਨਾਂ ਨਾਟਕ ਲਿਖੇ ਤੇ ਅੱਧੀ ਦਰਜਨ ਵਿਅੰਗਕਾਰੀ ਕਿਰਤਾਂ, ਵੇਰਵਾ ਇਉਂ ਹੈ : -

ਰੰਗ ਮੰਚ, ਲੋਕ ਨਾਟ, ਨੰਗੀ ਧੁਪ, ਨਿੰਮ ਦੇ ਪੱਤੇ, ਸੁਰਮੇ ਵਾਲੀ ਅੱਖ, ਕੌਡੀਆਂ ਵਾਲਾ ਸੱਪ, ਮਿਰਚਾਂ ਵਾਲਾ ਸਾਧ, ਹੁਸੀਨ ਚਿਹਰੇ, ਸ਼ਰਬਤ ਦੀਆਂ ਘੁੱਟਾਂ, ਕਾਸ਼ਨੀ ਵਿਹੜਾ, ਲੋਹਾ ਕੁਟ, ਸੈਲ ਪੱਥਰ, ਬਿਸ਼ਵੇਦਾਰ, ਨਵਾਂ ਮੁੱਢ, ਕੁਆਰੀ ਟੀਸੀ, ਪੱਤਣ ਦੀ ਬੇੜੀ, ਕੇਸਰੋ, ਕਣਕ ਦੀ ਬੱਲੀ, ਸੋਹਣੀ ਮਹੀਂਵਾਲ, ਮਿਰਜ਼ਾ ਸਾਹਿਬਾਂ, ਅਭਿਸਾਰਕਾ, ਗਗਨ ਮੈਂ ਥਾਲ, ਧੂਣੀ ਦੀ ਅੱਗ, ਪਾਤਾਲ ਦੀ ਧਰਤੀ, ਪੈਂਤੜੇਬਾਜ਼, ਸੁਲਤਾਨਾ ਰਜ਼ੀਆ, ਕੱਕਾ ਰੇਤਾ (ਨਾਵਲ), ਦੋ ਪਾਸੇ, ਦਸਵੰਧ, ਡੁਲ੍ਹੇ ਬੇਰ, ਚਾਂਦੀ ਦੀ ਚਪੇੜ, ਦੋ ਹੱਥ, ਘੁੱਗੀ ਆਦਿ । ਅੰਗ੍ਰੇਜ਼ੀ ਇੰਡੀਅਨ ਥੀਏਟਰ, ਫੋਕ ਥੀਏਟਰ ਇਨ ਇੰਡੀਆ ।

ਬਲਵੰਤ ਗਾਰਗੀ ਨੇ ਜਿਥੇ ਆਪਣੇ ਕਲਮੀ-ਚਮਤਕਾਰ ਸਦਕੇ ਪੰਜਾਬੀ ਸਾਹਿਤ ਵਿਚ ਨਵੇਕਲੀ ਥਾਂ ਬਣਾ ਲਈ, ਉਥੇ ਉਸ ਨੇ ਬਾਹਰਲੇ ਏਸ਼ਿਆਈ ਤੇ ਪੱਛਮੀ ਸਾਹਿਤ ਵਿਚ ਵੀ ਪੰਜਾਬੀ ਸਾਹਿਤ ਦਾ ਨਾਂ ਉਜਲਾ ਕੀਤਾ ਹੈ । ਬਿਨਾ ਕਮਾਲ ਦੇ ਹਨਰ ਅਤੇ ਯੋਗ ਪ੍ਰਤਿਭਾ ਦੇ ਦੂਸਰੀਆਂ ਜ਼ਬਾਨਾਂ ਦੇ ਟਾਕਰੇ ਤੇ ਕੋਈ ਸਨਮਾਨ ਤੇ ਵਡਿਆਈ ਪ੍ਰਾਪਤ ਕਰਨਾ ਇਕ ਬਿਖਮ ਕੰਮ ਹੈ । ਪਰੰਤੂ ਗਾਰਗੀ ਦੀ ਕਲਮ ਨੇ ਇਹ ਕੀਰਤੀ ਪ੍ਰਾਪਤ ਕਰਕੇ ਪ੍ਰਗਟ ਕਰ ਦਿਤਾ ਹੈ ਕਿ ਉਸਦੀ ਕਲਾ ਯੋਗਤਾ ਕਿੰਨੀਆਂ ਕੁ ਸੰਭਾਵਨਾਵਾਂ ਲੁਕਾਈ ਬੈਠੀ ਹੈ ।

੧੯੪੯ ਈ. ਵਿਚ ਗਾਰਗੀ ਦਾ ਨਾਟਕ 'ਪੱਤਣ ਦੀ ਬੇੜੀ' ਆਲ ਇੰਡੀਆ ਰੇਡੀਓ ਕੰਪੀਟੀਸ਼ਨ ਵਿਚ ਅੱਵਲ ਰਿਹਾ ਸੀ । ੧੯੫੪ ਵਿਚ ਉਸ ਦੀ ਕਹਾਣੀ 'ਸੌ ਮੀਲ ਦੌੜ' ਨੇ ਪੰਜਾਬੀ ਕਹਾਣੀ-ਪ੍ਰਤਿਯੋਗਤਾ ਵਿਚ ਇਨਾਮ ਪ੍ਰਾਪਤ ਕੀਤਾ । ੧੯੫੫ ਵਿਚ ਉਸਦੀ ਦੂਸਰੀ ਕਹਾਣੀ 'ਦੋ ਹੱਥ' ਨੇ ਸੰਸਾਰ-ਯੁਵਕ ਮੇਲੇ (World Youth Festival) ਤੇ ਇਨਾਮ ਪਾਇਆ ਤੇ ਪੰਜਾਬੀ ਕਹਾਣੀ ਦੇ ਨਾਂ ਨੂੰ ਚਮਕਾਇਆ । ਇਵੇਂ-ਜਿਵੇਂ ਉਸ ਦੇ 'ਕੇਸਰੋ' ਨਾਟਕ ਨੇ ਕੌਮਾਂਤਰੀ ਪੇਂਡੂ ਯੁਵਕ ਮੇਲੇ ਦਾ ਇਨਾਮ ਜਿਤਿਆ ।

ਪਿਛਲੇ ਵਰ੍ਹਿਆਂ ਵਿਚ ਗਾਰਗੀ ਨੂੰ ਦੋ ਤਿੰਨ ਵਾਰ ਯੂਰਪ ਯਾਤਰਾ ਤੇ ਜਾਣ ਦਾ ਮੌਕਾ ਵੀ ਮਿਲਿਆ, ਇਸ ਸਮੇਂ ਉਸ ਦੇ ਕਈ ਨਾਟਕ ਯੂਰਪੀਨ ਜ਼ਬਾਨਾਂ ਵਿਚ ਤਰਜਮਾ ਹੋ ਕੇ ਛਪੇ ਤੇ ਬੜੇ ਆਦਰ ਨਾਲ ਪੜ੍ਹੇ ਗਏ । ਉਸ ਦੀਆਂ ਕਈ ਕਹਾਣੀਆਂ, ਕਿਤਨੇ ਹੀ ਇਕਾਂਗੀ ਤੇ ਲੇਖ ਅੰਗਰੇਜ਼ੀ, ਰੂਸੀ, ਚੀਨੀ, ਜਰਮਨੀ, ਚੈੱਕ, ਫਰਾਂਸੀਸੀ, ਫਿਨੀਸੀ, ਇਤਾ-ਲਵੀ ਤੇ ਕੋਰੀਅਨ ਆਦਿ ਜਬਾਨਾਂ ਵਿਚ ਪ੍ਰਕਾਸ਼ਤ ਹੋਏ ਹਨ । ਉਸ ਦਾ ਨਾਟਕ 'ਕੇਸਰੋ' ਤਾਂ ਅੰਗਰੇਜ਼ੀ, ਫਾਰਸੀ, ਰੂਸੀ, ਚੀਨੀ, ਜਰਮਨੀ ਤੇ ਪੋਲਿਸ਼ ਵਿਚ ਵੀ ਛਪ ਚੁੱਕਾ ਹੈ ਅਤੇ

ਪੋਲੈਂਡ, ਜਰਮਨੀ ਤੇ ਮਾਸਕੋ ਵਿਚ ਖੇਡਿਆ ਵੀ ਗਿਆ ਹੈ। ਇਸੇ ਤਰ੍ਹਾਂ ਉਸ ਦਾ ਨਵਾਂ ਨਾਟਕ 'ਸੋਹਣੀ ਮਹੀਂਵਾਲ' ਰੂਸੀ ਵਿਚ ਤਰਜਮਾਇਆ ਗਿਆ ਤੇ ਮਾਸਕੋ ਦੇ ਜਿਪਸੀ ਥੀਏਟਰ ਵਲੋਂ ਸਟੇਜ ਕੀਤਾ ਗਿਆ ਹੈ।

ਪੰਜਾਬੀ ਦੇ ਪ੍ਰਸਿਧ ਆਲੋਚਕ ਪ੍ਰੋ. ਸੰਤ ਸਿੰਘ ਸੇਖੋਂ ਨੇ ਠੀਕ ਕਿਹਾ ਹੈ, :ਕਾਰਣ ਕੁਝ ਵੀ ਹੋਣ, ਬਲਵੰਤ ਨੇ ਜੋ ਪ੍ਰਸਿੱਧਤਾ, ਪ੍ਰਾਪਤ ਕੀਤੀ ਹੈ ਉਹ ਪੰਜਾਬੀ ਲਈ ਇਕ ਵਡੀ ਪ੍ਰਾਪਤੀ ਹੈ। ਪਰਦੇਸ ਵਿਚ ਉਸ ਪੰਜਾਬੀ ਨਾਟਕੀ ਸੁਭਾਵ ਦਾ ਸੰਦੇਸ਼ਾ ਪੁਚਾ ਦਿਤਾ ਹੈ।'

ਉਸ ਦਾ ਵਿਅਕਤਿਤਵ ਬਿਲਕੁਲ ਵੱਖਰਾ ਹੈ। ਪ੍ਰੋ. ਸੰਤ ਸਿੰਘ ਸੇਖੋਂ ਦੇ ਨਾਟਕਾਂ ਦੀ ਬੌਧਿਕ ਗੰਭੀਰਤਾ ਤੇ ਪ੍ਰੋ. ਹਰਚਰਨ ਸਿੰਘ ਦੇ ਡਰਾਮਿਆਂ ਦੀ ਸਰਲਤਾ ਜਿਥੇ ਆਪਣਾ ਆਪਣਾ ਸਥਾਨ ਤੇ ਮਹੱਤਤਾ ਰਖਦੀ ਹੈ, ਉਥੇ ਬਲਵੰਤ ਗਾਰਗੀ ਦੋਹਾਂ ਦੇ ਵਿਚਕਾਰਲੇ ਮਾਰਗ ਦਾ ਪਾਂਧਾਊ ਹੈ। ਨਾਟਕੀ ਤਕਨੀਕ ਦੇ ਪਖੋਂ ਦੋਹਾਂ ਤੋਂ ਕਈ ਥਾਂ ਉਹ ਅਗੇ ਵੀ ਨਿਕਲ ਜਾਂਦਾ ਦਿਸਦਾ ਹੈ। ਇਸ ਦਾ ਵਡਾ ਕਾਰਨ ਉਸ ਦਾ ਰੰਗ-ਮੰਚ ਦੇ ਮਾਮਲਿਆਂ ਵਿਚ ਵਧੇਰੇ ਦਿਲਚਸਪੀ ਲੈਣਾ ਤੇ ਨਾਟਕ ਪੜ੍ਹਨ ਦੀ ਥਾਂ ਖੇਲਣ ਦੀ ਕਸੌਟੀ ਤੇ ਕਸਣਾ ਹੈ।

ਗਾਰਗੀ, ਨਾਟਕ ਨੂੰ ਸਰੋਤਿਆਂ ਜਾਂ ਪਾਠਕਾਂ ਦੀ ਥਾਂ 'ਦਰਸ਼ਕਾਂ' ਦੀ ਚੀਜ਼ ਮੰਨਦਾ ਹੈ ਤੇ ਉਸ ਦੇ ਆਮ ਨਾਟਕ ਕਾਰਜ-ਪਰਧਾਨ ਹੁੰਦੇ ਹਨ। ਉਹ ਕਹਿੰਦਾ ਹੈ, 'ਮੈਂ ਰੰਗ-ਮੰਚ ਤੋਂ ਬਿਨਾ ਨਾਟਕ ਦਾ ਨਿਰੂਪਣ ਹੀ ਨਹੀਂ ਕਰ ਸਕਦਾ .............'ਅਸਲ ਨਾਟਕ ਰੀਹਰਸਲਾਂ ਵਿਚ ਸੋਧਿਆ ਜਾਂਦਾ ਹੈ। ਜਦ ਤੀਕਰ ਪਾਤਰ ਸ਼ਬਦਾਂ ਨੂੰ ਚੰਗੀ ਤਰ੍ਹਾਂ ਅਦਾ ਨਹੀਂ ਕਰ ਸਕਦਾ ਤੇ ਸ਼ਬਦਾਂ ਨੂੰ ਬੋਲ ਬੋਲ, ਮਾਂਜ ਮਾਂਜ, ਰਗੜ ਰਗੜ ਉਨ੍ਹਾਂ ਵਿਚੋਂ ਉਹ ਭਖਦੀ ਚੰਗਿਆੜੀ ਨਹੀਂ ਕੱਢ ਸਕਦਾ, ਜੋ ਸਾਡੇ ਜੀਵਨ ਵਿਚ ਹੈ, ਨਾਟਕ ਦੇ ਬੋਲ ਬੇਜਾਨ ਰਹਿ ਜਾਂਦੇ ਹਨ' ..... .. ...'ਰੀਹਰਸਲ ਦੀ ਭੱਠੀ ਵਿਚ ਹੀ ਨਾਟਕ ਦਾ ਹਰ ਖੋਟ ਸੋਧਿਆ ਜਾਂਦਾ ਹੈ ਤੇ ਫੇਰ ਸਟੇਜ ਦੀ ਕਸੌਟੀ ਤੇ ਹੀ ਇਸ ਦੀ ਪਰਖ ਹੁੰਦੀ ਹੈ।' ਅਸਲ ਵਿਚ ਉਹ ਨਾਟਕ ਨੂੰ ਸਟੇਜ ਉਤੇ ਦਿਖਾ ਕੇ ਹੀ ਆਖਰੀ ਰੂਪ ਦਿੰਦਾ ਹੈ। ਇਹੋ ਕਾਰਣ ਹੈ ਕਿ ਉਸ ਦੇ ਨਾਟਕ ਥੀਏਟਰੀ ਲੋੜਾਂ ਦੇ ਵਧੇਰੇ ਅਨੁਕੂਲ ਹਨ।

ਬਲਵੰਤ ਗਾਰਗੀ ਦੀ ਖੂਬੀ ਇਹ ਹੈ ਕਿ ਉਸ ਨੇ ਆਧੁਨਕਤਮ ਨਾਟ ਕਲਾ ਵਰਤ ਕੇ ਪਿੰਡਾਂ ਦੀਆਂ ਅਤੀ ਗੁੱਝੀਆਂ ਗੰਢਾਂ ਨੂੰ ਇਸ ਹੁਨਰ ਰਾਹੀਂ ਪੇਸ਼ ਕੀਤਾ ਹੈ ਤੇ ਜ਼ਿੰਦਗੀ ਦੇ ਨਵੇਂ ਮੁਹਾਂਦਰੇ ਦਾ ਝਾਕਾ ਪੁਆਇਆ ਹੈ। ਪ੍ਰਿੰ. ਤੇਜਾ ਸਿੰਘ ਜੀ ਨੇ ਠੀਕ ਕਿਹਾ ਸੀ ਕਿ ਗਾਰਗੀ ਪੰਜਾਬ ਦੀ ਪੇਂਡੂ ਜ਼ਿੰਦਗੀ ਨਾਲ ਬੜਾ ਨੇੜੇ ਦਾ ਤੱਲਕ ਰਖਦਾ ਹੈ ਤੇ ਉਸ ਦੀ ਯਥਾਰਥਵਾਦੀ ਪਕੜ ਬੜੀ ਸਾਰਥਕ ਭਾਂਤ ਦੀ ਹੈ। ਸੱਚ ਪੁਛੋਂ ਤਾਂ ਡਾ. ਮੁਲਕਰਾਜ ਅਨੰਦ ਦੇ ਸ਼ਬਦਾਂ ਵਿਚ 'ਗਾਰਗੀ ਦੇ ਨਾਟਕਾਂ ਵਿਚ ਪੰਜਾਬ ਦਾ ਦਿਲ ਧੜਕਦਾ ਹੈ।' ਇਕ ਵਾਰ 'ਟਾਇਮਜ਼ ਆਫ਼ ਇੰਡੀਆ' ਨੇ ਉਸ ਦੇ ਨਾਟਕਾਂ ਤੇ ਰੀਵਿਊ ਕਰਦਿਆਂ

ਆਖਿਆ ਸੀ, 'ਗਾਰਗੀ ਦੇ ਪਾਤਰਾਂ ਦੀ ਗੱਲਬਾਤ ਵਿਚ ਚਕਮਾਕ ਪੱਥਰ ਵਰਗੀ ਕੁਝ ਅਜੇਹੀ ਖੂਬੀ ਹੈ ਕਿ ਜਦੋਂ ਉਹ ਬੋਲਦੇ ਹਨ ਤਾਂ ਉਨ੍ਹਾ ਵਿਚੋਂ ਚੰਗਿਆੜੇ ਨਿਕਲਦੇ ਹਨ।'

ਜਿਵੇਂ ਸਿਆਣਾ ਤਬਲਚੀ ਕਈ ਚੱਕਰ ਕੱਟਦਾ ਅੰਤ ਤੋੜਾ ਐਸੀ ਥਾਂ ਝਾੜਦਾ ਹੈ ਕਿ ਲੋਕ ਹੈਰਾਨ ਰਹਿ ਜਾਂਦੇ ਹਨ। ਇਹੋ ਢੰਗ ਗਾਰਗੀ ਦੀ ਲਫਜ਼ੀ ਚੋਟ ਦਾ ਹੈ।

ਅਜੇਹੀ ਨਾਟਕਾਰੀ ਤੇ ਪਾਤਰ-ਉਸਾਰੀ ਦੇ ਚਿਤ੍ਰਣ ਵਿਚ ਗਾਰਗੀ ਦਾ ਕਮਾਲ ਦੋ ਗੱਲਾਂ ਵਿਚ ਖਾਸ ਤੌਰ ਤੇ ਦੇਖਣ ਵਾਲਾ ਹੈ, ਇਕ ਤਾਂ ਉਸ ਦੀ ਪਕੜ ਬੜੀ ਯਥਾਰਥਵਾਦੀ ਹੁੰਦੀ ਹੈ ਦੂਜੇ ਉਸ ਦੀ ਬੋਲੀ। ਉਹ ਆਪ ਕਹਿੰਦਾ ਹੈ,—'ਮੈਂ ਯਥਾਰਥਵਾਦੀ ਹਾਂ ਪਰ ਉਸ ਯਥਾਰਥਵਾਦ ਦਾ ਕਾਇਲ ਨਹੀਂ ਜੋ ਸਿਰਫ ਅਸਲ ਦੀ ਹੂਬਹੂ ਨਕਲ ਕਰਦਾ ਹੈ। ਮੈਂ ਉਸ ਯਥਾਰਥਵਾਦ ਦਾ ਹਾਮੀ ਹਾਂ, ਜਿਸ ਵਿਚ, ਕਲਪਣਾ ਤੇ ਸਮਾਜੀ ਸੂਝ ਰਚੀ ਮਿਚੀ ਹੋਵੇ।'

ਜਿਵੇਂ ਕਿ ਅਸੀਂ ਪਹਿਲੇ ਵੀ ਆਖ ਚੁਕੇ ਹਾਂ ਕਿ ਗਾਰਗੀ ਦੀ ਗੱਦਕਾਰੀ ਦੀ ਪ੍ਰਾਪਤੀ ਨਾਟਕਾਰੀ ਨਾਲੋਂ ਕਈ ਪੱਖਾਂ ਤੋਂ ਵਧੇਰੇ ਆਦਰ ਦੀ ਪਾਤਰ ਹੈ। ਉਸਨੇ ਰੰਗਮੰਚ ਤੇ ਲੋਕਨਾਟ ਕਲਾ ਸਬੰਧੀ ਜੋ ਵਿਦਵਤਾ-ਪੂਰਣ ਅਧਿਐਨ ਪੇਸ਼ ਕੀਤਾ ਹੈ, ਇਸ ਭਾਂਤ ਦੀ ਰਚਨਾ ਪੰਜਾਬੀ ਵਿਚ ਅਗੇ ਪ੍ਰਕਾਸ਼ਤ ਨਹੀਂ ਹੋਈ। ਇਸ ਤਕਨੀਕੀ ਗਿਆਨ ਤੋਂ ਇਲਾਵਾ ਉਸ ਰੇਖਾ-ਚਿਤ੍ਰ ਉਲੀਕ ਕੇ ਜੋ ਕਟਾਕਸ਼ਕਾਰੀ ਦੀ ਪਿਰਤ ਪਾਈ, ਉਹ ਇਸਤੋਂ ਵੀ ਵਧ ਅਹਿਮੀਅਤ ਰਖਦੀ ਹੈ।

ਇਕ ਰੇਖਾ-ਚਿਤ੍ਰਕਾਰ ਲਈ ਜੀਵਨ ਦਾ ਵਿਸ਼ਾਲ ਅਨੁਭਵ ਤਾਂ ਜ਼ਰੂਰੀ ਹੈ ਹੀ, ਨਾਲ ਸ਼ੈਲੀ ਤੇ-ਸੂਝ ਦੀ ਅਮੀਰੀ ਵੀ ਬੜੀ ਹੀ ਲੋੜੀਂਦੀ ਹੈ ਤਾਂ ਕਿ ਕੌੜੀਆਂ ਹਕੀਕਤਾਂ ਵੀ ਵਿਅੰਗਮਈ ਢੰਗ ਨਾਲ ਅੰਕਿਤ ਹੋ ਕੇ ਬੁਰੀਆਂ ਨ ਭਾਸਣ। ਗਾਰਗੀ ਦੇ ਕਲਮੀ ਚਿਤ੍ਰਾਂ ਵਿਚ ਖੌਫਨਾਕ ਹਕੀਕਤਾਂ ਦਾ ਪ੍ਰਗਟਾਵਾ ਹੈ, ਉਸਦੇ ਸ਼ੋਖ ਤੇ ਚੁਲਬੁਲੇ ਲੇਖ, ਇਕ ਛੇੜਖਾਨੀ ਕਰਦੇ ਤੇ ਸੁਚੱਜੇ ਹਾਸ ਬਿਲਾਸ ਦਾ ਰੰਗ ਬੰਨ੍ਹਦੇ ਹਨ। ਫਿਰ ਉਹ ਹਰ ਗੱਲ ਧੜੱਲੇ ਨਾਲ ਲਿਖਦਾ ਹੈ, ਕਿਤੇ ਕੋਈ ਸੰਕੋਚ ਜਾਂ ਲਿਹਾਜ਼ ਨਹੀਂ ਕਰਦਾ।

ਇਕ ਖੂਬੀ ਹੋਰ, ਉਸਦੀ ਪੇਂਡੂ ਉਪਮਾਵਾਂ ਦੀ ਹੈ, ਜਿਸ ਵਿਚ ਲੋਹੜੇ ਦਾ ਜ਼ੋਰ ਹੁੰਦਾ ਹੈ, ਇਸ ਨਾਲ ਕਲਮੀ ਚਿਤ੍ਰ ਬੋਲ ਉਠਦਾ ਤੇ ਕਈ ਵਾਰ ਮਾਨੋ, ਉਚੀ ਉਚੀ ਗੂੰਜਦਾ ਸੁਣਾਈ ਦੇਂਦੀ ਹੈ।

— 0 —

# ਕਰਤਾਰ ਸਿੰਘ ਦੁੱਗਲ

ਆਧੁਨਿਕ ਕਹਾਣੀ ਦਾ ਸਾਹਿਤਕ ਰੂਪ, ਰੁਝੇਵਿਆਂ-ਭਰੇ ਯੁਗ ਦੀ ਪੈਦਾਵਾਰ ਹੈ। ਇਸ ਵਿਚ ਸਮੇਂ ਦਾ ਖਰਚ ਥੋੜਾ ਅਤੇ ਸੁਆਦ ਤੇ ਸੋਝੀ ਵਧੇਰੇ ਮਿਲਦੀ ਹੈ, ਨਾਲੇ ਤੇਜ਼-ਰਫਤਾਰ ਜੀਵਨ ਦੀਆਂ ਨਿਕੀਆਂ ਗੁੰਝਲਾਂ ਨੂੰ ਬਾਰੀਕੀ ਨਾਲ ਸਮਝਣ ਦਾ ਵੀ ਰਾਹ ਲੱਭਦਾ ਹੈ। ਕਹਾਣੀਕਾਰ ਕਿਸੇ ਘਟਨਾ ਦਾ ਆਸਰਾ ਲੈ ਕੇ ਉਸ ਨੂੰ ਅਜੇਹੀ ਨਾਟਕੀ ਗੋਂਦ ਨਾਲ ਗੁੰਦਦਾ ਹੈ ਕਿ ਉਹ ਇਕ ਸ਼ਿਖਰ ਤੇ ਪਹੁੰਚਕੇ ਪਾਠਕ ਨੂੰ ਚਕਾਚੂੰਧ ਕਰ ਦਿੰਦੀ ਹੈ। ਇਉਂ ਵੀ ਆਖ ਸਕੀਦਾ ਹੈ ਕਿ ਘਟਨਾ-ਚੱਕਰ ਦੇ ਇਸ ਮਹਾਂਸਾਗਰ ਵਿਚ ਕਹਾਣੀ ਉਸ ਚਪਲ ਮਛਲੀ ਵਾਂਗ ਹੈ ਜੋ ਉਛਲਦੀ, ਕੁਦਦੀ, ਆਪਣੇ ਨੈਣ ਚਮਕਾਉਂਦੀ ਤੇ ਖੰਡ ਫੜਫੜਾਉਂਦੀ ਅਚਾਨਕ ਦਰਸ਼ਕ ਨੂੰ ਟੁੰਬ ਜਾਂਦੀ ਹੈ। ਇਹ ਠੀਕ ਹੈ ਕਿ ਇਸ ਫੁਲਕਾਰੀ ਦੀ ਕਢਾਈ ਘਟਨਾ ਦੇ ਖੁਰਦਰੇ ਕਪੜੇ ਤੇ ਹੁੰਦੀ ਹੈ। ਪਰ ਹੁਨਰ ਤਾਂ ਫੁਲ ਪਾਉਣ ਦੀ ਕਾਰੀਗਰੀ ਦਾ ਹੈ :

ਖੱਦਰ ਉਤੇ ਪੱਟ ਲਾ ਲਿਆ, ਨਾਂ ਧਰ ਲਿਆ 'ਫੁਲਕਾਰੀ'।

ਪੱਛਮੀ ਵਿਦਵਾਨਾਂ ਸਮੇਂ, ਸਥਾਨ ਤੇ ਕਾਰਜ ਦੀ ਏਕਤਾ ਨੂੰ ਇਸ ਲਈ ਕਹਾਣੀ ਦਾ ਮੁਖ ਲੱਛਣ ਮੰਨਿਆ ਹੈ ਕਿ ਇਹ ਏਕਤਾ ਕਲਾਕਾਰ ਨੂੰ ਏਧਰ ਓਧਰ ਭੌਣ ਦੀ ਆਗਿਆ ਨਹੀਂ ਦਿੰਦੀ ਤੇ ਏਸ ਸੰਜਮ ਦਾ ਪ੍ਰਭਾਵ ਬੱਝਵਾਂ ਪੈਂਦਾ ਹੈ। ਪੱਛਮੀ ਢੰਗ ਦੀ ਇਹ ਏਕਤਾ ਹੁਣ ਦੇ ਕਹਾਣੀਕਾਰਾਂ ਨੂੰ ਸ਼ਾਇਦ ਪਰਵਾਣ ਵੀ ਨਹੀਂ ਪਰ ਪ੍ਰਭਾਵ ਦੀ ਏਕਤਾ ਬੜੀ ਜ਼ਰੂਰੀ ਚੀਜ਼ ਹੈ।

ਪੰਜਾਬੀ ਵਿਚ ਕਹਾਣੀ ਭਾਵੇਂ ਕੋਈ ਨਵੀਂ ਗੱਲ ਨਹੀਂ ਪਰ ਪੱਛਮੀ ਢੰਗ ਦਾ ਕਹਾਣੀ-ਰੂਪ ਨਵੀਨ ਹੈ। ਸਾਡੇ ਪਹਿਲੇ ਪੂਰ ਦੇ ਕਹਾਣੀਕਾਰ ਕਮਲਾ ਅਕਾਲੀ ਤੇ ਸ਼ਹੀਦ ਆਦਿ ਸਨ। ਪਿਛੋਂ ਨਾਨਕ ਸਿੰਘ ਨੇ ਸੁਧਾਰਕ ਤੇ ਗੁਰਬਖਸ਼ ਸਿੰਘ ਨੇ ਪ੍ਰੀਤ-ਕਹਾਣੀ ਦੀ ਵੇਲ ਵਧਾਈ। ਜੇ ਰਾਹੁ ਨਾਲ ਵੇਖਿਆ ਜਾਵੇ, ਜੋ ਪ੍ਰਭਾਵਕ ਏਕਤਾ ਦਾ ਮੁਖ ਲੱਛਣ ਪੱਛਮੀ ਕਹਾਣੀ ਦਾ ਸੀ, ਉਸ ਦਾ ਅਰੰਭ ਪ੍ਰੋ. ਸੰਤ ਸਿੰਘ ਸੇਖੋਂ ਦੀ ਕਲਮ ਨਾਲ ਹੋਇਆ ਤੇ ਦੁੱਗਲ ਨੇ ਇਕ ਲਾਇਕ ਕਲਾਕਾਰ ਵਾਂਗ ਇਸ ਨੂੰ ਪਰਵਾਨ ਚੜ੍ਹਾਇਆ। ਕਹਾਣੀ-ਕਾਰ ਤਾਂ ਹੋਰ ਵੀ ਬਹੁਤ ਹਨ ਪਰ ਪੰਜਾਬੀ ਕਹਾਣੀਕਾਰੀ ਦਾ ਸਬੰਧ ਸ. ਕਰਤਾਰ ਸਿੰਘ ਦੁੱਗਲ ਨਾਲ ਇਵੇਂ ਹੀ ਹੈ ਜਿਵੇਂ ਨਾਨਕ ਸਿੰਘ ਦਾ ਪੰਜਾਬੀ ਨਾਵਲਕਾਰੀ ਨਾਲ। ਉਹ

ਕਹਾਣੀਕਾਰਾਂ ਦੀ ਜੰਞ ਦਾ ਲਾੜਾ ਹੈ। ਚਾਹੇ ਉਸ ਨੇ ਬਹੁਤੀਆਂ ਕਹਾਣੀਆਂ ਲਿਖੀਆਂ, ਚਾਹੇ ਬਹੁਤੀ ਵੰਨਗੀ ਦੀਆਂ ਕਹਾਣੀਆਂ ਰਚੀਆਂ ਤੇ ਚਾਹੇ ਕਈ ਕੁ ਬਹੁਤ ਸੋਹਣੀਆਂ ਲਿਖੀਆਂ ਪਰ ਇਹ ਮੰਨਣਾ ਹੀ ਪੈਂਦਾ ਹੈ ਕਿ ਉਸ ਦਾ ਦਰਜਾ ਸਿਰਮੌਰ ਹੈ।

ਮਨੋਵਿਗਿਆਨਕ ਵਿਸ਼ਲੇਸ਼ਣ ਤੇ ਚੁਗਿਰਦੇ ਦਾ ਚਿਤ੍ਰਣ ਉਸ ਦਾ ਮਾਅਰਕੇ ਦਾ ਗੁਣ ਹੈ, ਜਿਸ ਨਾਲ ਇਹ ਕਹਾਣੀਆਂ ਤਿਤਲੀਆਂ ਵਾਂਗ ਉਡਦੀਆਂ ਤੇ ਰੰਗ-ਰੰਗੇ ਖੰਭ ਖਿਲਾਰਦੀਆਂ ਜੀਵਨ ਦਾ ਚਿਟਾ ਕਾਲਾ ਪਾਸਾ ਦਰਸਾਉਂਦੀਆਂ ਹਨ। ਇਨ੍ਹਾਂ ਦੀ ਹੋਂਦ ਸਾਡੇ ਸਾਹਿਤਕ ਬਗੀਚੇ ਦਾ ਸੁੰਦਰ ਸ਼ਿੰਗਾਰ ਹੈ ਤੇ ਇਸ ਸ਼ਿੰਗਾਰ ਲਈ ਸਤਿਕਾਰ ਦਾ ਪਾਤਰ ਕਰਤਾਰ ਸਿੰਘ ਦੁੱਗਲ ਹੈ।

ਆਪ ਦਾ ਜਨਮ ਸ. ਜੀਵਨ ਸਿੰਘ ਦੇ ਘਰ ਪਿੰਡ ਧਮਿਆਲ ਜ਼ਿਲਾ ਰਾਵਲ ਪਿੰਡੀ ਵਿਚ ੧ ਮਾਰਚ ੧੯੧੭ ਈ. ਨੂੰ ਹੋਇਆ। ੧੯੩੪ ਵਿਚ ਮੈਟ੍ਰਿਕ ਕੀਤੀ, ੧੯੩੫ ਵਿਚ ਗਿਆਨੀ। ਗਾਰਡਨ ਮਿਸ਼ਨ ਕਾਲਜ ਰਾਵਲਪਿੰਡੀ ਤੋਂ ਬੀ. ਏ. ਕਰਕੇ ਐਫ. ਸੀ. ਕਾਲਜ ਲਾਹੌਰ ਤੋਂ ੧੯੪੦ ਵਿਚ ਅੰਗਰੇਜ਼ੀ ਐਮ. ਏ. ਪਾਸ ਕੀਤੀ। ਫਿਰ ਕੁਝ ਅਰਸਾ ਲੋਕ-ਗੀਤਾਂ ਬਾਰੇ ਡਾਕਟ੍ਰੇਟ ਦੀ ਤਿਆਰੀ ਲਈ ਵੀ ਲਾਇਆ ਪਰ ਆਲ ਇੰਡੀਆ ਰੇਡੀਓ ਵਿਚ ਨੌਕਰੀ ਮਿਲ ਜਾਣ ਪਿਛੋਂ ਇਹ ਦਿਲਚਸਪੀ ਘਟ ਗਈ। ਇਨ੍ਹਾਂ ਦਿਨਾਂ ਵਿਚ ਪ੍ਰੋ. ਮੋਹਨ ਸਿੰਘ ਖਾਲਸਾ ਕਾਲਜ ਦੀ ਨੌਕਰੀ ਛਡ ਕੇ ਲਾਹੌਰ 'ਪੰਜ ਦਰਿਆ' ਚਲਾਉਣ ਲਗ ਪਏ ਸਨ। ਨੌਜੁਆਨ ਦੁੱਗਲ ਨੂੰ ਇਨ੍ਹਾਂ ਦੀ ਸੰਗਤ ਦਾ ਮਾਣ ਮਿਲਿਆ ਤੇ ਪੰਜਾਬੀ ਸਾਹਿਤਕਾਰੀ ਦੀ ਰੁਚੀ ਜਾਗੀ। ਆਪ ਦਾ ਪਹਿਲਾ ਕਹਾਣੀ-ਸੰਗ੍ਰਿਹ 'ਸਵੇਰ ਸਾਰ' ੧੯੪੧ ਵਿਚ ਪ੍ਰਕਾਸ਼ਤ ਹੋਇਆ, ੧੯੪੨ ਵਿਚ 'ਪਿੱਪਲ ਪੱਤੀਆਂ' ਤੇ ਫਿਰ ੧੯੪੩ ਵਿਚ 'ਕੁੜੀ ਕਹਾਣੀ ਕਰਦੀ ਗਈ।' ਇਸ ਤਰ੍ਹਾਂ ਲਗਾਤਾਰ ਕਹਾਣੀ-ਰਚਨਾ ਕਾਰਣ ਤੇ ਆਪਣੀ ਵਿਸ਼ੇਸ਼ ਕਲਾ ਸਦਕੇ ਦੁੱਗਲ ਇਕ ਦਮ ਸਾਹਿਤਕਾਰਾਂ ਦੀ ਕਤਾਰ ਵਿਚ ਆ ਗਿਆ। ਉਧਰ ਰੇਡੀਓ ਦੀ ਨੌਕਰੀ ਵਿਚ ਸੱਯਦ ਇਮਤਯਾਜ਼ ਅਲੀ ਤੇ ਰਫੀ ਪੀਰ ਵਰਗੇ ਨਾਟਕਲਾ ਦੇ ਮਾਹਰਾਂ ਦੀ ਸੰਗਤ ਨਾਲ ਨਾਟਕੀ ਕੰਮਾਂ ਦਾ ਤਜਰਬਾ ਹੋਇਆ। ਜਿਸ ਨੇ ਆਪ ਦੀ ਕਹਾਣੀ ਕਲਾ ਵਿਚ ਨਾਟਕੀ ਅੰਸ਼ ਲਿਆਉਣ ਦਾ ਅਭਿਆਸ ਕਰਾਇਆ। ਰੇਡੀਓ ਦੀ ਲੋੜ ਲਈ ਇਸ ਸਮੇਂ ਆਪ ਨੇ ਕੁਝ ਰੂਪਕ ਵੀ ਲਿਖੇ ਜੋ 'ਇਕ ਸਿਫਰ ਸਿਫਰ' (੧੯੪੧) ਨਾਂ ਹੇਠ ਛਪੇ। ਇਕ ਹੋਰ ਗੱਲ, ਸੁਲਤਾਨਾ ਰੇਡੀਓ ਦਾ ਇਕ ਨਿਪੁਣ ਕਲਾਕਾਰ ਸੀ, ਉਸ ਦੇ ਪ੍ਰੀਤ-ਸਬੰਧ ਨੇ ਦੁੱਗਲ ਦੇ ਜੀਵਨ ਦਾ ਇਕ ਨਵਾਂ ਕਾਂਡ ਲਿਖਿਆ, ਉਸ ਨੇ ਆਪਣੀ ਭੈਣ ਆਇਸ਼ਾਂ ਦੀ ਸ਼ਾਦੀ ਉਨ੍ਹਾਂ ਨਾਲ ਉਸ ਸਮੇਂ ਕੀਤੀ ਜਦੋਂ ੧੯੪੭ ਵਿਚ ਨਫਰਤ ਦਾ ਝੰਡਾ ਲੈ ਕੇ ਆਦਮੀ ਦੇ ਅੰਦਰਲਾ ਸ਼ੈਤਾਨ, ਭੂਤਰਿਆ ਫਿਰਦਾ ਸੀ। ਭਾਵੇਂ ਮੁਹੱਬਤ ਸੰਸਕਾਰਾਂ ਦੀ ਮੁਥਾਜ ਨਹੀਂ ਪਰ ਮੈਨੂੰ ਯਾਦ ਹੈ ਕਿ ਉਸ ਦਿਨ ਅਕਾਲਤਖ਼ਤ ਤੇ ਜਾ ਕੇ ਇਸ ਕਲਾਕਾਰ ਜੋੜੀ ਨੇ ਲੋਕਾਂ ਸਾਹਮਣੇ ਇਹ ਗੱਲ ਦੁਹਰਾਈ ਸੀ ਕਿ ਪ੍ਰੀਤ ਅਮਰ ਹੈ, ਇਸ ਨੂੰ ਕਾਤਲਾਂ ਦੇ ਹਥਿਆਰ ਵੱਢ-ਟੁਕ ਨਹੀਂ ਸਕਦੇ ਤੇ ਨਾ ਹੀ ਮਜ਼ਬੀ ਜਾਂ

ਫਿਰਕੂ ਚੰਗਿਆੜੇ ਇਨ੍ਹਾਂ ਨੂੰ ਸਾੜ ਫੂਕ ਸਕਦੇ ਹਨ ।

ਕੁਝ ਵੀ ਹੋਇਆ, ੪੭ ਦੇ ਫਸਾਦਾਂ ਕਾਰਣ ਦੁੱਗਲ ਦਾ ਅੰਦਰਲਾ ਕਲਾਕਾਰ ਇਕ ਨਵੇਂ ਪਰਿਵਰਤਨ ਵਿਚ ਆਇਆ, ਉਸ ਦੀ ਕਲਾ ਨੇ ਪਲਟਾ ਖਾਧਾ ਤੇ ਉਸ ਦੀਆਂ ਕਹਾਣੀਆਂ ਦੇ ਵਿਸ਼ੇ-ਵਸਤੂ ਵਿਚ ਵੀ ਢੇਰ ਤਬਦੀਲੀ ਹੋਈ । ਸ਼ਾਇਦ ਕਿਸੇ ਹੋਰ ਪੰਜਾਬੀ ਸਾਹਿਤਕਾਰ ਨੇ ਇਸ ਖੂਨੀ ਹੋਲੀ ਦਾ ਅਜੇਹਾ ਦਰਦਨਾਕ ਚਿਤ੍ਰ ਨ ਉਲੀਕਿਆ, ਜਿਵੇਂ ਕਿ ਦੱਗਲ ਨੇ ਆਪਣੀਆਂ ਕਹਾਣੀਆਂ, ਵਿਚ ਚਿਤ੍ਰਿਆ, ਇਸਦਾ ਕਾਰਣ ਇਕ ਤਾਂ ਕਹਾਣੀਕਾਰ ਦੀ ਜਨਮ-ਭੋਂ, ਉਸ ਇਲਾਕੇ ਦਾ ਇਸ ਅਤਿਆਚਾਰ ਦਾ ਸ਼ਿਕਾਰ ਹੋਣਾ ਸੀ, ਦੂਜੇ ਉਸ ਦੇ ਕੋਮਲ ਮਨ ਨੇ ਜੋ ਮੁਹੱਬਤ ਤੇ ਪਿਆਰ ਦੇ ਹੁਲਾਰਿਆਂ ਵਿਚ ਗੜੂੰਦ ਸੀ, ਉਸ ਨੂੰ ਇਸ ਵਹਿਸ਼ਤ ਨੇ ਭਾਰੀ ਚੋਟ ਤਹੁੰਚਾਈ ਤੇ ਉਸਦਾ ਅੰਦਰਲਾ ਕਲਾਕਾਰ ਤੜਫ ਉਠਿਆ । ਇਹ ਟਿਕ ਪੜਾਉ ਹੈ ਜਦੋਂ ਦੁੱਗਲ ਆਪਣੀ ਕਲਮ ਲਈ ਨਵੇਂ ਰਾਹ ਲੱਭਦਾ ਹੈ । ਦੇਸ਼-ਵੰਡ ਬਾਦ ਜਦ ਉਹ ਦਿੱਲੀ ਆ ਗਿਆ, ਰੇਡੀਓ ਦੀ ਨੌਕਰੀ ਕਾਰਣ ਉਸ ਨੂੰ ਭਾਰਤ ਦੇ ਕਈ ਹਿਸਿਆਂ ਵਿਚ ਭੌਣਾ ਪਿਆ । ਇਸ ਨਾਲ ਉਸਦੀਆਂ ਕਹਾਣੀਆਂ ਨੂੰ ਵਧੇਰੇ ਵਿਆਪਕ ਹੋਣ ਦਾ ਮੌਕਾ ਮਿਲਿਆ ਤੇ ਹਿੰਦੀ ਤੋਂ ਇਲਾਵਾ ਉਤਰੀ ਤੇ ਦੱਖਣੀ ਹਿੰਦ ਦੀਆਂ ਕਈ ਜ਼ਬਾਨਾਂ ਵਿਚ ਉਸ ਦੀਆਂ ਕਹਾਣੀਆਂ ਤਰਜਮਾ ਹੋ ਕੇ ਛਪੀਆਂ ਤੇ ਸਲਾਹੀਆਂ ਗਈਆਂ ਇਉਂ ਘਾਟ ਘਾਟ ਦਾ ਪਾਣੀ ਪੀਣ ਨਾਲ ਜਿਥੇ ਦੁੱਗਲ ਦੀ ਕਲਮ ਦਾ ਅਨੁਭਵ ਵਿਸ਼ਾਲ ਹੋਇਆ, ਉਥੇ ਬਤੌਰ ਕਹਾਣੀਕਾਰ ਦੇ ਭਾਰਤੀ ਸਾਹਿਤ ਵਿਚ ਵੀ ਉਸ ਦੀ ਚੰਗੀ ਪ੍ਰਤਿਸ਼ਠਾ ਬਣੀ ।

ਅਜ ਦੁੱਗਲ ਪੰਜਾਬੀ ਵਿਚ ਹੀ ਨਹੀਂ ਬਲਕਿ ਕਈ ਹੋਰ ਜ਼ਬਾਨਾਂ ਵਿਚ ਵੀ ਚੰਗੀ ਪ੍ਰਸਿਧੀ ਵਾਲਾ ਨਾਂ ਹੈ ਤੇ ਇਸ ਪ੍ਰਸਿਧੀ ਦਾ ਕਾਰਣ ਉਸ ਦੀ ਬਾਂਕੀ ਮਲਕਾ-ਕਹਾਣੀ ਹੈ ।

ਰਚਨਾਵਾਂ ਦਾ ਬਿਉਰਾ ਇਹ ਹੈ :—

ਸਵੇਰ ਸਾਰ, ਪਿੱਪਲ ਪੱਤੀਆਂ, ਕੁੜੀ ਕਹਾਣੀ ਕਰਦੀ ਗਈ, ਡੰਗਰ, ਕਰਾਮਾਤ, ਨਵਾਂ ਆਦਮੀ, ਨਵਾਂ ਘਰ, ਅੱਗ ਖਾਣ ਵਾਲੇ, ਫੁਲ ਤੋੜਨਾ ਮਨ੍ਹਾ ਹੈ, ਲੜਾਈ ਨਹੀਂ, ਕੱਚਾ ਦੁਧ, ਗੌਰਜ, ਪਾਰੇ ਮੇਰੇ, ਇਕ ਛਿੱਟ ਚਾਨਣ ਦੀ, ਕਿਸ ਪਹਿ ਖੋਲਉਗੰਠੜੀ (ਜੀਵਨੀ), ਸਭੇ ਸਾਂਝੀ ਵਾਲ ਸਦਾਇਨਿ ਢੋਇਆ ਬੂਹਾ, ਇਕਰਾਰਾਂ ਵਾਲੀ ਰਾਤ, ਤਰਕਾਲਾਂ ਵੇਲੇ, ਹੰਸਾ ਆਦਮੀ, ਪੈਣਗੇ ਵੈਣ ਡੂੰਘੇ, ਭਾਬੀ ਜਾਨ, ਮੌਤ ਇਕ ਗੁੰਚੇਦੀ, ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇਂ, ਸਰਬਤ ਦਾ ਭਲਾ, ਮੈਂ ਤੋਂ ਪ੍ਰੇਮ ਦੀਵਾਨੀ ਦਰਦ ਨ ਜਾਣਹਿ ਕੋਇ ਇਕ ਅੱਖ ਇਕ ਨਜ਼ਰ, ਬੁਧੰ ਸ਼ਰਣੰ ਗੱਛਾਮਿ, ਸ਼ੋਰ ਤੇ ਸੰਗੀਤ, ਆਂਦਰਾਂ, ਨਹੁੰ ਤੇ ਮਾਸ, ਇਕ ਦਿਲ ਵਿਕਾਊ ਹੈ, ਮਿਠਾ ਪਾਣੀ (ਨਾਟਕ), ਕੋਹਕਨ (ਨਾਟਕ), ਪੁਰਾਣੀਆਂ ਬੋਤਲਾਂ, ਤਿੰਨ ਨਾਟਕ, ਸੱਤ ਨਾਟਕ, ਕੰਢੇ ਕੰਢੇ, ਬੰਦ ਦਰਵਾਜ਼ੇ ਆਦਿਕ ।

ਇਸ ਸਮੇਂ ਉਹ ਪੰਜਾਬੀ ਵਿਚ ਸਭ ਤੋਂ ਵਧ ਕਹਾਣੀਆਂ ਲਿਖਣ ਵਾਲਾ ਸਾਹਿਤਕਾਰ ਹੈ । ਕਹਾਣੀ-ਰਚਨਾ ਉਸ ਦਾ ਜੀਵਨ-ਪ੍ਰਾਣ ਬਣ ਗਈ ਹੈ, ਇਸ ਤੋਂ ਬਿਨਾਂ ਉਹ ਰਹਿ ਨਹੀਂ ਸਕਦਾ । ਉਹ ਖੁਦ 'ਪਾਰੇ ਮੇਰੇ', ਦੇ ਮੁਢ ਵਿਚ ਲਿਖਦਾ ਹੈ :

'ਇਹ ਚੱਕਰ ਇੰਜ ਚਲਦਾ ਰਹੇਗਾ ਜਦੋਂ ਤੀਕ ਮੇਰੇ ਹੱਥ ਵਿਚੋਂ ਕੋਈ ਕਲਮ ਖੋਹ

ਨਹੀਂ ਲੈਂਦਾ। ਅਜੇ ਤੇ ਅਣਗਿਣਤ ਕਹਾਣੀਆਂ ਅਣਲਿਖੀਆਂ ਪਈਆਂ ਹਨ। ਜ਼ਿੰਦਗੀ ਦੇ ਕੁਝ ਅਜੇਹੇ ਤਜਰਬੇ ਹਨ— ਇਨ੍ਹਾਂ ਅੱਖੀਆਂ ਦੇ ਵੇਖੇ, ਕੁਝ ਇਸ ਤਰ੍ਹਾਂ ਦੇ ਸੁਫ਼ਨੇ ਹਨ ਜਿਨ੍ਹਾਂ ਨੂੰ ਕਲਮਬੱਧ ਕਰਨ ਦਾ ਅਜੇ ਤੀਕ ਮੇਰਾ ਕਦੀ ਹੀਆ ਨਹੀਂ ਪਿਆ। ਤੇ ਖ਼ੁਸ਼ਵੰਤ ਦਾ ਕਹਿਣਾ ਹੈ ਕਿ ਮੈਨੂੰ ਇਤਨਾ ਜ਼ਿਆਦਾ ਲਿਖਣਾ ਨਹੀਂ ਚਾਹੀਦਾ। ਉਹ ਵੀ ਸੱਚਾ ਹੈ। ਪਰ ਇਸ ਦਿਲ ਦੀ ਲਗਨ ਦਾ ਕੋਈ ਕੀ ਕਰੇ।'

ਅਜੇਹੀ ਅਵਸਥਾ ਵਿਚ ਵਿਚਰਨ ਵਾਲੇ ਕਹਾਣੀਕਾਰ ਬਾਰੇ ਇਹ ਕਹਿਣਾ ਕਿ ਉਹ ਕੇਵਲ ਮੰਡੀ ਵਿਚ ਮਾਲ ਪੁਜਦਾ ਕਰਨ ਲਈ ਜਾਂ ਕੇਵਲ ਪੈਸਿਆਂ ਜਾਂ ਸ਼ੁਹਰਤ ਖਾਤਰ ਹੀ ਲਿਖਦਾ ਹੈ, ਇਕ ਨਿਰਮੂਲ ਕਲਪਨਾ ਹੈ। ਦੁੱਗਲ ਨੇ ਪੱਛਮੀ ਗਲਪ ਸਾਹਿਤ ਰੱਜ ਕੇ ਪੜ੍ਹਿਆ ਤੇ ਫਿਰ ਉਨ੍ਹਾਂ ਵੰਨਗੀਆਂ ਦੇ ਅਧਾਰ ਤੇ, ਆਪਣੇ ਜੀਵਨ-ਤਜਰਬਿਆਂ ਦਾ ਮਸਾਲਾ ਲੈ ਕੇ ਰੱਜ ਕੇ ਲਿਖਿਆ ਤੇ ਇਸ ਨਾਲ ਪੰਜਾਬੀ ਕਹਾਣੀ-ਸਾਹਿਤ ਦਾ ਭੰਡਾਰ ਤੇ ਮਿਆਰ ਭਰਪੂਰ ਹੋਇਆ ਹੈ, ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਉਸ ਦੀ ਤਕਨੀਕੀ ਸੂਝ, ਮੰਨੀ ਪ੍ਰਮੰਨੀ ਸਚਾਈ ਹੈ ਜੋ ਅਨੇਕ ਵੰਨਗੀ ਦੀਆਂ ਕਹਾਣੀਆਂ ਘੜਨ ਵਿਚ ਉਸਤਾਦ ਹੈ, ਇਹ ਉਸਤਾਦੀ ਸਚਮੁਚ ਕਈ ਥਾਂ ਕਮਾਲ ਨੂੰ ਜਾ ਛੂੰਹਦੀ ਹੈ।

ਹੁਣ ਸਵਾਲ ਇਹ ਰਹਿ ਜਾਂਦਾ ਹੈ ਕਿ ਉਸ ਨੇ ਕੀ ਕੁਝ ਲਿਖਿਆ ਹੈ, ਉਸ ਦੀਆਂ ਕਹਾਣੀਆਂ ਦਾ ਵਿਸ਼ਾਵਸਤੂ ਕਿਸ ਭਾਂਤ ਦਾ ਹੈ ਅਤੇ ਸਾਡੇ ਸਮਾਜਕ ਵਿਕਾਸ ਵਿਚ ਉਨ੍ਹਾਂ ਦਾ ਕੀ ਹਿੱਸਾ ਹੋ ਸਕਦਾ ਹੈ। ਸਾਹਿਤ ਦੇ ਆਧੁਨਿਕ ਮਾਪਦੰਡ ਇਹ ਮੰਨਦੇ ਹਨ ਕਿ ਜੀਵਨ ਦਾ ਯਥਾਰਥਕ ਚਿਤ੍ਰਣ ਤੇ ਮਨੋਵਿਗਿਆਨਕ ਵਿਸ਼ਲੇਸ਼ਣ ਇਕ ਜ਼ਰੂਰੀ ਚੀਜ਼ ਹੈ, ਇਸ ਤੋਂ ਬਿਨਾਂ ਦੱਬੇ ਗੰਦ ਦੀ ਸਫਾਈ ਨਹੀਂ ਹੋ ਸਕਦੀ। ਦੁੱਗਲ ਨੇ ਪਹਿਲੇ ਪਹਿਲ ਕੁਝ ਅਜੇਹੇ ਕੋਝ ਤੋਂ ਪਰਦਾ ਉਠਾਉਣ ਦੀ ਦਲੇਰੀ ਕੀਤੀ। ਉਹ ਆਪ ਕਹਿੰਦਾ ਹੈ...

'ਕੁਝ ਅਪਹੁੰਚ ਸੁਫਨੇ, ਕੁਝ ਅਤ੍ਰਿਪਤ ਚਾਹਵਾਂ, ਕੁਝ ਭੁਖਾਂ ਜੋ ਨਵਿਰਤ ਨ ਹੋ ਸਕੀਆਂ, ਕੁਝ ਸ਼ਿਕਾਇਤਾਂ ਜੋ ਮੈਂ ਜੀਵਨ ਵਿਚ ਨਵਿਰਤ ਨਹੀਂ ਸਾਂ ਕਰ ਸਕਿਆ, ਜ਼ਿੰਦਗੀ ਨਾਲ ਕੁਝ ਗਿਲੇ ਜੋ ਮੇਰੇ ਸਾਊਪੁਣੇ ਨੇ ਮੇਰੇ ਹੋਠਾਂ ਤਕ ਨ ਆਉਣ ਦਿਤੇ, ਇਹ ਸਭ ਕੁਝ ਮੇਰੀਆਂ ਕਹਾਣੀਆਂ ਵਿਚ ਕਦੀ ਕਿਸੇ ਸ਼ਕਲ ਵਿਚ, ਕਦੇ ਕਿਸੇ ਰੂਪ ਵਿਚ ਝਾਕਣ ਲਗ ਪਏ।'

ਸਚਾਈ ਇਹ ਹੈ ਕਿ ਅਜੇਹਾ ਗੰਦਾ ਕੋਝਾ ਮਲੀਨ ਚਿਤ੍ਰਣ ਕਰਕੇ ਸਾਨੂੰ ਆਪਣੇ ਸਾਹਿਤਕ ਸੁਆਦ ਨੂੰ ਵੀ ਭੁੰਞੇ ਨਹੀਂ ਲਾਹੁਣਾ ਚਾਹੀਦਾ ਅਤੇ ਨਾ ਹੀ ਨਿਚਲੀ ਸ਼੍ਰੇਣੀ ਦੇ ਪਾਤਰਾਂ ਨੂੰ ਇਤਨੇ ਗਲੀਜ਼ ਗੰਦੇ ਪੇਸ਼ ਕਰਕੇ ਉਨ੍ਹਾਂ ਨੂੰ ਹਮਦਰਦੀ ਦੀ ਥਾਂ ਨਫਰਤ ਦਾ ਅਧਿਕਾਰੀ ਬਣਾਉਣਾ ਉਚਿਤ ਹੈ। ਕਲਾ ਸਮਾਜ ਦੇ ਵਿਕਾਸ ਲਈ ਹੈ, ਜੇ ਇਸ ਨਾਲ ਦਲਿਤ ਤਬਕਾ ਹੋਰ ਦਲਿਆ ਮਲਿਆ ਜਾਵੇ ਤਾਂ ਇਹ ਜਤਨ ਲੋਕ-ਕਲਿਆਣਕਾਰੀ ਨਹੀਂ ਕਿਹਾ ਜਾ ਸਕਦਾ। ਪਰ ਨਰੋਈ ਸਿਹਤ ਸਫ਼ਾਈ ਲਈ ਮੈਲ ਕੁਚੈਲ ਧੋਣਾ ਵੀ ਬਹੁਤ ਜ਼ਰੂਰੀ ਹੈ, ਇਸ ਤੋਂ ਕੌਣ ਇਨਕਾਰੀ ਹੈ।

0—0

# ਡਾ. ਗੋਪਾਲ ਸਿੰਘ ਦਰਦੀ

ਕਿਸੇ ਸਾਹਿਤ ਦਾ ਮਹੱਤਵ ਦੋ ਤਰ੍ਹਾਂ ਸਥਾਪਨ ਹੁੰਦਾ ਹੈ—ਵਿਸ਼ਲੇਸ਼ਨਾਤਮਕ ਆਲੋਚਨਾ ਰਾਹੀਂ ਉਸ ਦੇ ਗੁਣ ਉਜਾਗਰ ਕਰਕੇ ਯਾ ਫਿਰ ਦੂਜੀਆਂ ਭਾਸ਼ਾਵਾਂ ਵਿਚ ਰੂਪਾਂਤਰ ਕਰਕੇ, ਜਿਸ ਤੇ ਪਾਠਕ ਮੰਡਲ ਦਾ ਘੇਰਾ ਵਿਸ਼ਾਲ ਹੁੰਦਾ ਤੇ ਵਧ ਤੋਂ ਵਧ ਲੋਕ ਉਸ ਦੇ ਗੁਣਾਂ ਤੋਂ ਜਾਣੂ ਹੋਣ ਦਾ ਅਵਸਰ ਪ੍ਰਾਪਤ ਕਰਦੇ ਹਨ। ਸਿਆਣੇ ਜੋਹਰੀ ਦੀ ਕਦਰ ਸ਼ਨਾਸ਼ੀ ਬਿਨਾ ਕਈ ਵਾਰ ਕੀਮਤੀ ਲਾਲ ਬੇਧਿਆਨੇ ਪਏ ਰਹਿ ਜਾਂਦੇ ਹਨ ਤੇ ਉਨ੍ਹਾਂ ਦੀ ਉਹ ਪੁਛ ਦੱਸ ਨਹੀਂ ਹੁੰਦੀ ਜਿਸ ਦੇ ਕਿ ਉਸ ਸਚੀਮੁੱਚੀਂ ਅਧਿਕਾਰੀ ਹੁੰਦੇ ਹਨ।

ਡਾ. ਗੋਪਾਲ ਸਿੰਘ ਦਰਦੀ ਉਹ ਜੋਹਰੀ ਹੈ ਜਿਸ ਨੇ ਦੋਵੇਂ ਤਰ੍ਹਾਂ—ਆਲੋਚਕ ਤੇ ਅਨੁਵਾਦਕ ਹੋ ਕੇ-ਪੰਜਾਬ ਦੇ ਸਾਹਿਤ ਨੂੰ ਉਜਾਗਰ ਕੀਤਾ ਹੈ। ਉਹ ਪੰਜਾਬੀ ਵਿਚ 'ਪੰਜ ਬੀ ਸਾਹਿਤ ਦਾ ਇਤਿਹਾਸ' ਲਿਖਣ ਵਾਲਾ ਪਹਿਲਾ ਲੇਖਕ ਹੈ ਜਿਸ ਨੇ ਸਾਡੇ ਪ੍ਰਾਚੀਨ ਤੇ ਆਧੁਨਿਕ ਸਾਹਿਤ ਦੀ ਮੁਕੰਮਲ ਤਸਵੀਰ ਖਿਚੀ ਹੈ। ਇਸ ਤੋਂ ਪਹਿਲਾ ਡਾ. ਮੋਹਨ ਸਿੰਘ ਨੇ ਅੰਗਰੇਜ਼ੀ ਵਿਚ ਪੰਜਾਬੀ ਲਿਟਰੇਚਰ ਦਾ ਚਰਚਾ ਕੀਤਾ ਸੀ ਪਰ ਉਨ੍ਹਾਂ ਆਧੁਨਿਕ ਸਾਹਿਤ ਬਾਰੇ ਬਹੁਤਾ ਚਾਨਣ ਨਹੀਂ ਸੀ ਪਾਇਆ, ਦਰਦੀ ਜੀ ਨੇ ਸਾਰੀਆਂ ਪੁਰਾਣੀਆਂ ਨਵੀਆਂ ਖੋਜਾਂ ਨੂੰ ਸੰਮਿਲਤ ਕਰਕੇ ਇਕ ਸੰਤੁਲਿਤ ਤੇ ਪ੍ਰਮਾਣੀਕ ਇਤਿਹਾਸ ਰਚਣ ਦਾ ਉਦੱਮ ਕੀਤਾ।

ਜੇ ਗਹੁ ਨਾਲ ਵੇਖੀਏ ਤਾਂ ਪਤਾ ਲਗਦਾ ਹੈ, ਜਿਵੇਂ ਕੌਮੀ ਇਤਿਹਾਸ ਜੀਵਨ ਨੂੰ ਸ਼ਕਤੀ ਤੇ ਸ਼ੋਭਾ ਬਖਸ਼ਦਾ ਹੈ, ਤਿਵੇਂ ਸਾਹਿਤ ਦਾ ਇਤਿਹਾਸ ਸਾਹਿਤ ਨੂੰ ਸ਼ਕਤੀ ਤੇ ਸ਼ੋਭਾ ਪ੍ਰਦਾਨ ਕਰਦਾ ਹੈ। ਜ਼ਿੰਦਗੀ ਵਿਚ ਕਈ ਰੰਗ ਉਭਰਦੇ ਤੇ ਮੱਧਮ ਪੈਂਦੇ ਹਨ। ਇਵੇਂ ਹੀ ਸਾਹਿਤ ਵਿਚ ਕਈ ਰੌਆਂ ਉਠਦੀਆਂ ਤੇ ਦਬਦੀਆਂ ਹਨ। ਸਿਆਣਾ ਸਾਹਿਤਕਾਰ ਇਸ ਸਾਰੀ ਅਦਲ-ਬਦਲ ਨੂੰ ਨੀਝ ਨਾਲ ਘੋਖਦਾ, ਪੜਤਾਲਦਾ ਤੇ ਨਿਤਾਰਾ ਕਰਦਾ ਹੈ ਕਿ ਇਸ ਸਮੇਂ ਅਜੇਹਾ ਕਿਉਂ ਹੋਇਆ, ਹਰ ਥਾਂ ਬੀਰ-ਰਸੀ ਯਾ ਧਾਰਮਕ ਸਾਹਿਤ ਹੀ ਪਹਿਲਾਂ ਕਿਉਂ ਉਗਮਦਾ ਹੈ, ਕਵਿਤਾ ਪਹਿਲਾਂ ਕਿਉਂ ਜਨਮਦੀ ਹੈ, ਕਿੱਸਾਕਾਰੀ ਦੀ ਵੇਲ ਕਦੋਂ ਵਧਦੀ ਫੁਲਦੀ ਹੈ? ਆਖਿਰ ਇਹ ਸਾਰੀਆਂ ਗੱਲਾਂ ਐਂਵੇ ਹੀ ਨਹੀਂ ਹੋ ਜਾਂਦੀਆਂ ਇਨ੍ਹਾਂ ਦਾ ਸਾਡੇ ਜੀਵਨ ਦੀ ਸਮਾਜਕ ਗਤੀ ਨਾਲ ਡੂੰਘਾ ਸਬੰਧ ਹੈ। ਸੋ ਸਾਹਿਤ ਦਾ ਇਤਿਹਾਸਕਾਰ ਜੀਵਨ ਦੇ ਇਤਿਹਾਸਕ ਚੌਖਟੇ ਵਿਚ ਜੜ ਕੇ ਸਾਹਿਤਧਾਰਾ ਦਾ ਵਿਸ਼ਲੇਸ਼ਨ

ਕਰਦਾ ਤੇ ਕੱਚ ਸੱਚ ਦਾ ਨਿਰਣਾਯਕ ਬਣਦਾ ਹੈ। ਡਾ. ਦਰਦੀ ਨੇ ਪਹਿਲੀ ਵਾਰ ਪੱਛਮੀ ਲੀਹਾਂ ਉਤੇ ਪੰਜਾਬੀ ਸਾਹਿਤ ਦੀ ਪਰਖ ਕਰਕੇ ਇਸਦੇ ਮਹੱਤਵ ਨੂੰ ਦਰਸਾਇਆ ਹੈ। ਇਸੇ ਤਰ੍ਹਾਂ ਪੰਜਾਬੀ, ਹਿੰਦੀ ਸਾਹਿਤ ਦੇ ਭੰਡਾਰ ਆਦਿ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਕਰਕੇ ਜੋ ਸ਼ੋਭਾ ਉਨ੍ਹਾਂ ਪ੍ਰਾਪਤ ਕੀਤੀ, ਉਹ ਵਰਣਨ ਤੋਂ ਪਰੇ ਹੈ। ਇਸ ਨਾਲ ਉਨ੍ਹਾਂ ਭਾਰਤੀ ਸਾਹਿਤ ਵਿਚ ਬਲਕਿ ਅੰਤਰਰਾਸ਼ਟਰੀ ਸਾਹਿਤ ਵਿਚ ਵੀ ਅਪਣੀ ਮਾਨਯੋਗ ਥਾਂ ਬਣਾਈ। ਇਹ ਮਹਾਨ ਕੰਮ ਸੰਸਥਾਵਾਂ ਦੇ ਕਰਨ ਜੋਗਾ ਸੀ ਪਰ ਦਰਦੀ ਜੀ ਦੀ ਸਾਧਨਾ ਤੇ ਵਿਦਵਤਾ ਦਾ ਇਹ ਸੁਨਹਿਰੀ ਸਿਟਾ ਹੈ ਕਿ ਉਨ੍ਹਾਂ ਭਾਰਤ ਦੇ ਇਸ ਸਾਹਿਤ-ਰਤਨ ਨੂੰ ਦੁਨੀਆਂ ਦੇ ਦਾਰਸ਼ਨਿਕ ਤੇ ਰਹੱਸਵਾਦੀ ਅਭਿਲਾਖੀਆਂ ਪਾਸ ਪਹੁੰਚਾਕੇ ਸਭ ਦੀਆਂ ਅਸੀਸਾਂ ਲਈਆਂ।

ਆਪ ਦਾ ਜਨਮ ਸਰਹੱਦੀ ਪ੍ਰਾਂਤ ਦੇ ਜ਼ਿਲੇ ਹਜ਼ਾਰਾ ਦੇ ਨਗਰ ਸਰਾਇ ਨਿਆਮਤ ਖ਼ਾਂ ਵਿਚ ੨੯ ਨਵੰਬਰ ੧੯੧੭ ਈ. ਨੂੰ ਹੋਇਆ। ਬਚਪਨ ਵਿਚ ਧਾਰਮਿਕ ਰਹੁਰੀਤਿ ਦੀ ਗੁੜ੍ਹਤੀ ਮਿਲੀ। ਖਾਲਸਾ ਹਾਈ ਸਕੂਲ ਹਰੀਪੁਰ ਤੋਂ ਮੈਟ੍ਰਿਕ ਕਰਕੇ ੧੯੩੨ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਆ ਦਾਖਲ ਹੋਏ ਤੇ ਲਗਾਤਾਰ ਪੜ੍ਹਾਈ ਕਰਕੇ ੧੯੩੮ ਈ. ਵਿਚ ਅੰਗਰੇਜ਼ੀ ਐਮ. ਏ. ਕੀਤੀ। ਇਥੇ ਰਹਿੰਦਿਆਂ ਆਪ ਉਤੇ ਪ੍ਰੋ. ਤੇਜਾ ਸਿੰਘ ਜੀ ਦੀ ਸਖਸ਼ੀਅਤ ਦਾ ਸਭ ਤੋਂ ਵਧ ਪ੍ਰਭਾਵ ਪਿਆ। ਜੇ ਮੈਂ ਇਹ ਆਖ ਦਿਆਂ ਕਿ ਉਨ੍ਹਾਂ ਆਪਣੇ ਵਿਦਿਆਗੁਰੂ ਦੇ ਪਾਏ ਪੂਰਨਿਆਂ ਤੇ ਚਲ ਕੇ ਹੀ ਸਾਹਿਤਕ ਆਲੋਚਨਾ ਤੇ ਗੁਰਬਾਣੀ ਦੇ ਅੰਗਰੇਜ਼ੀ ਅਨੁਵਾਦ ਨੂੰ ਨਿਭਾਇਆ ਤਾਂ ਇਹ ਕੋਈ ਓਪਰੀ ਗੱਲ ਨਹੀਂ। ਵਿਦਿਆਰਥੀ ਜੀਵਨ ਸਮੇਂ ਹੀ ਆਪਦੇ ਸਾਹਿਤਕ ਚਾਉ ਉਛਲਣ ਲਗ ਪਏ ਸਨ। ਆਪ ਕਾਲਜ ਦੇ ਮੈਗਜ਼ੀਨ ਦੇ ਸੰਪਾਦਕ ਰਹੇ ਤੇ ਇਕ ਵਾਰ ਇਕ ਉਤਮ ਨਿਬੰਧ ਲਿਖਕੇ 'ਮੈਕਾਲਿਫ ਮੈਮੋਰੀਅਲ' ਦਾ ਗੋਲਡ ਮੈਡਲ ਵੀ ਪ੍ਰਾਪਤ ਕੀਤਾ।

ਉਧਰ ਐਮ. ਏ. ਦਾ ਨਤੀਜਾ ਨਿਕਲਿਆ, ਇਧਰ ੧੯੩੮ ਵਿਚ ਹੀ ਆਪ ਦੀ ਪਹਿਲੀ ਪੁਸਤਕ, 'ਰੋਮਾਂਟਿਕ ਪੰਜਾਬੀ ਕਵੀ' ਅਗੇ ਆਈ। ਪ੍ਰੋ. ਤੇਜਾ ਸਿੰਘ ਜੀ ਨੇ ਇਸਦਾ ਮੁਖਬੰਧ ਲਿਖਦਿਆਂ ਕਿਹਾ, 'ਇਸਦੀ ਪਹਿਲੇ ਦੋ ਅੰਕਾਂ ਨੂੰ ਪੜ੍ਹਨ ਤੋਂ ਪਤਾ ਲਗ ਜਾਵੇਗਾ ਕਿ ਲਿਖਾਰੀ ਨੇ ਆਪਣੀ ਜਮਾਤ ਦੀ ਪੜ੍ਹਾਈ ਨੂੰ ਕਿਵੇਂ ਸਫਲ ਕੀਤਾ ਹੈ। ਇਨ੍ਹਾਂ ਅੰਕਾਂ ਵਿਚ 'ਕਵਿਤਾ ਕੀ ਹੈ,' ਤੇ 'ਕਵਿਤਾ ਤੇ ਪੜਚੋਲ' ਦੇ ਗੂੜ੍ਹ ਮਜ਼ਮੂਨਾਂ ਉਤੇ ਪੱਛਮੀ ਪਾਸਿਓਂ ਰੋਸ਼ਨੀ ਪਾਂਦਿਆਂ ਸਾਹਿਤਕ ਪੜਚੋਲ ਦੇ ਮੁਢਲੇ ਅਸੂਲਾਂ ਦੀ ਚੰਗੀ ਪਰਖ ਦੱਸੀ ਹੈ। ਬਾਕੀ ਅੰਕਾਂ ਵਿਚ ਪੰਜਾਬੀ ਰੋਮਾਂਚਿਕ ਕਵਿਤਾ ਦੇ ਆਮ ਲੱਛਣ ਤੇ ਇਸ ਖਾਸ ਵੰਨਗੀ ਦਾ ਇਤਿਹਾਸ ਦਿਤਾ ਹੈ। ਫਿਰ ਇਕ ਇਕ ਕਰਕੇ ਪੰਜ ਮੁਖੀ ਕਵੀਆਂ (ਪ੍ਰੋ. ਪੂਰਨ ਸਿੰਘ, ਭਾਈ ਵੀਰ ਸਿੰਘ, ਲਾਲਾ ਧਨੀਰਾਮ ਚਾਤ੍ਰਿਕ, ਪ੍ਰੋ. ਮੋਹਨ ਸਿੰਘ, ਕ੍ਰਿਪਾਸਾਗਰ) ਦੀ ਕਵਿਤਾ ਦੀ ਪੜਚੋਲ ਕੀਤੀ ਹੈ। ਇਨ੍ਹਾਂ ਕਾਂਡਾਂ ਦੀ ਜਿਤਨੀ ਉਪਮਾ ਕੀਤੀ ਜਾਵੇ ਥੋੜੀ ਹੈ। ਇਨ੍ਹਾਂ ਵਿਚ ਕਵਿਤਾ ਦੇ ਬੇਅੰਤ

ਮਸਾਲੇ ਦੀ ਖੋਜ-ਭਰੀ ਵਾਕਫੀ, ਨਿਰਪੱਖ ਪੜਚੋਲ ਅਤੇ ਆਪਸ ਵਿਚ ਟਾਕਰਾ ਕਰਕੇ ਦੱਸੀ ਹੋਈ ਪਰਖ ਮਿਲਦੀ ਹੈ ਜੋ ਹੁਣ ਤਕ ਪੰਜਾਬੀ ਦੇ ਸਬੰਧ ਵਿਚ ਨਹੀਂ ਸੀ ਹੋਈ।'

ਸੋ ਆਪ ਦੀ ਇਹ ਰਚਨਾ ਉਭਰ ਰਹੀ ਵਿਦਵਤਾ ਦਾ ਪ੍ਰਮਾਣ ਸੀ, ਜਿਸ ਨੇ ਸਾਹਿਤ ਵਿਚ ਪਹਿਲੀ ਵਾਰੀ ਪੱਛਮੀ ਆਲੋਚਨਾ ਦੇ ਮਾਪਦੰਡ ਵਰਤਕੇ ਵਿਗਿਆਨਕ ਵਿਸ਼ਲੇਸ਼ਨ ਦੀ ਪਿਰਤ ਪਾਈ।

ਇਸੇ ਸੂਝਬੂਝ, ਲਗਨ ਤੇ ਮਿਹਨਤ ਦਾ ਨਤੀਜਾ ਸੀ ਕਿ ੧੯੪੩ ਵਿਚ ਆਪ ਨੇ 'ਟੈਂਡੈਂਨਸੀਜ਼ ਇਨ ਮਾਡਰਨ ਪੰਜਾਬੀ' ਵਿਸ਼ੇ ਤੇ ਖੋਜ-ਪ੍ਰਬੰਧ ਲਿਖਕੇ ਪੰਜਾਬ ਯੂਨੀਵਰਸਟੀ ਤੋਂ ਡਾਕਟ੍ਰੇਟ ਦੀ ਡਿਗਰੀ ਪ੍ਰਾਪਤ ਕੀਤੀ। ੧੯੩੯ ਤੋਂ ੧੯੪੬ ਤਕ ਉਹ ਡੀ. ਏ. ਵੀ, ਕਾਲਜ ਰਾਵਲ ਪਿੰਡੀ ਲੈਕਚਰਾਰ ਲਗੇ ਰਹੇ ਪਰ ਇਸ ਪਾਸੇ ਦਿਲ ਨਾ ਲਗਿਆ ਤਾਂ ਦਿਲੀ ਆ ਕੇ ਅੰਗਰੇਜ਼ੀ ਸਪਤਾਹਕ 'ਲਿਬਰੇਟਰ' ਜਾਰੀ ਕੀਤਾ। ੧੯੪੯ ਵਿਚ 'ਪੰਜਾਬੀ ਸਾਹਿਤ ਦਾ ਇਤਿਹਾਸ' ਲਿਖਿਆ ਤੇ ੧੯੫੦ ਵਿਚ 'ਸਾਹਿਤ ਦੀ ਪਰਖ' ਪੁਸਤਕ ਤਿਆਰ ਕੀਤੀ। ਇਸ ਤੋਂ ਬਿਨਾਂ ਆਪ ਕੁਝ ਕਾਵਿ ਰਚਨਾ ਵੀ ਕਰਦੇ ਰਹੇ ਜਿਸ ਤੋਂ ਦਰਦੀ ਨਾਂ ਦੀ ਸਾਰਥਕਤਾ ਸਿਧ ਹੁੰਦੀ ਹੈ। ਕੁਝ ਸਮਾਂ ਪੰਜਾਬ ਯੂਨੀਵਰਸਿਟੀ ਦੀ ਨੌਕਰੀ ਵੀ ਕੀਤੀ ਪਰ ਮਨ ਕਿਸੇ ਹੋਰ ਉਡਾਰੀ ਦੀ ਤਾਕ ਵਿਚ ਸੀ। ਆਖਿਰ ੧੯੫੩ ਵਿਚ ਆਪ ਵਲਾਇਤ ਚਲੇ ਗਏ, ਉਥੋਂ ਪੱਤਰਕਾਰੀ ਦਾ ਡਿਪਲੋਮਾ ਤੇ ਬੈਰਿਸਟਰੀ ਦਾ ਕੋਰਸ ਕੀਤਾ। ੧੯੫੬ ਵਿਚ ਦੇਸ਼ ਵਾਪਸ ਆ ਕੇ ਫਿਰ 'ਲਿਬਰੇਟਰ' ਚਲਾਉਂਦੇ ਰਹੇ। ਸ੍ਰੀ ਗੁਰੂ ਗ੍ਰੰਥ ਦੀ ਸਾਹਿਤਕ ਵਿਸ਼ੇਸਤਾ ਬਾਰੇ ਇਕ ਪੁਸਤਕ ਵੀ ਰਚੀ। ਇਸ ਸਮੇਂ ਆਪਦੇ ਦਿਲ ਅੰਦਰ ਇਹ ਧੁਨ ਸਮਾ ਗਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਮੁਕੰਮਲ ਕਰਨਾ ਹੈ, ਸੋ ਆਪ ਨੇ ਪੂਰੀ ਦ੍ਰਿੜਤਾ ਤੇ ਲਗਨ ਨਾਲ ਜੁਟ ਕੇ ੧੯੬੨ ਵਿਚ ਇਸ ਮਹਾਨ ਕਾਰਜ ਨੂੰ ਚਾਰ ਜਿਲਦਾਂ ਵਿਚ ਪ੍ਰਕਾਸ਼ਤ ਕਰਕੇ ਸਿਰੇ ਚੜ੍ਹਾਇਆ। ਕਿਰਤਾਂ ਦੀ ਸੂਚੀ ਇਹ ਹੈ :

ਪੰਜਾਬੀ ਸਾਹਿਤ ਦਾ ਇਤਿਹਾਸ, ਪੰਜਾਬੀ ਰੋਮਾਂਟਿਕ ਕਵੀ, ਸਾਹਿਤ ਦੀ ਪਰਖ, ਸ੍ਰੀ ਗੁਰੂ ਗ੍ਰੰਥ ਦੀ ਸਾਹਿਤਕ ਵਿਸ਼ੇਸਤਾ, ਚਾਨਣ ਦਾ ਪਹਾੜ, ਝਨਾਂ, ਹਨੇਰੇ ਸਵੇਰੇ, ਅਨਹਦ ਨਾਦ, ਲਾਲੀ, ਮਾਇਆ ਤੇ ਬ੍ਰਹਿਮ, ਕਾਮਨਾ, ਸ਼ੇਕਸਪੀਅਰ ਦੇ ਪੰਜ ਨਾਟਕਾਂ ਦਾ ਉਲਥਾ (ਹੈਮਲੈਟ, ਮੈਕਬੈਥ, ਉਥੈਲੋ, ਕਿੰਗਲੀਅਰ ਤੇ ਜੂਲੀਅਸ ਸ਼ੀਜ਼ਰ), ਸ੍ਰੀ ਗੁਰੂ ਗ੍ਰੰਥ ਸਾਹਿਬ (ਅੰਗਰੇਜ਼ੀ), ਏ ਹਿਸਟਰੀ ਆਫ ਦੀ ਸਿਖ ਪੀਪਲ, ਦੀ ਰਿਲੀਜਨ ਆਫ ਦੀ ਸਿਖਜ਼, ਦਸ ਸਪੋਕ ਟੈਨਥ ਮਾਸਟਰ, ਰਿਲੀਜਨ ਆਫ ਸੁਸਾਇਟੀ, ਇੰਡੀਆ ਮਾਈ ਇੰਡੀਆ, ਅਨਸਟ੍ਰਕ ਮੈਲੋਡੀ (ਕਵਿਤਾ)।

ਪਹਿਲੇ ਪਹਿਲ ਬਰਤਾਨਵੀ ਸਰਕਾਰ ਦੇ ਇਸ਼ਾਰੇ ਤੇ ਜਰਮਨ ਪਾਦਰੀ ਡਾਕਟਰ ਅਰਨੈਸਟ ਟ੍ਰੰਪ ਨੇ ੧੮੭੭ ਈ. ਵਿਚ ਇਹ ਕੰਮ ਹੱਥ ਵਿਚ ਲਿਆ ਪਰ ਉਹ ਚੌਥਾ ਕੁ ਹਿਸਾ ਅਨੁਵਾਦ ਕੇ ਕੁਝ ਅੱਕ ਥੱਕ ਗਿਆ, ਕਾਰਣ ਇਹ ਵੀ ਸੀ ਕਿ ਉਸ ਨੂੰ ਕੋਈ ਪੂਰੀ ਤਰ੍ਹਾਂ ਸਮਝਾਉਣ ਵਾਲਾ ਵਿਦਵਾਨ ਨਾ ਮਿਲਿਆ, ਇਸ ਨ ਤਸੱਲੀ ਬਖਸ਼ ਹਾਲਤ ਵਿਚ ਤਰਜਮਾ

ਵੀ ਅਸ਼ੁਧ ਹੋਇਆ । ਫਿਰ ਮਿ. ਮੈਕਾਲਿਫ (੧੮੩੭-੧੯੧੩ ਈ.) ਨੇ ਐਸਾ ਕਰਨਾ ਚਾਹਿਆ ਪਰ ਕੁਝ ਪੁਰਾਤਨਤਾਵਾਦੀ ਸਿਖਾਂ ਨੇ ਇਸਦਾ ਵਿਰੋਧ ਕੀਤਾ । ਆਖਰ ਉਸਨੇ ਗੁਰੂਆਂ ਦੇ ਜੀਵਨ ਦੇ ਨਾਲ ਨਾਲ ਕੁਝ ਚੋਣਵੇਂ ਸ਼ਬਦਾਂ ਦਾ ਤਰਜਮਾ ਦੇ ਕੇ ਭਾਈ ਕਾਨ੍ਹ ਸਿੰਘ ਨਾਭਾ ਦੀ ਮਦਦ ਨਾਲ ਆਪਣੀ ਪੁਸਤਕ 'ਸਿਖ ਰਿਲੀਜਨ' ੧੯੦੯ ਵਿਚ ਸਮਾਪਤ ਕੀਤੀ । ਏਸ ਪਿਛੋਂ ਫੁਟਕਲ ਬਾਣੀਆਂ ਦੇ ਅੰਗਰੇਜ਼ੀ ਅਨੁਵਾਦ ਹੁੰਦੇ ਰਹੇ, ਯੂਨੈਸਕੋ ਨੇ ਵੀ ਕੁਝ ਚੋਣਵੀਂ ਗੁਰਬਾਣੀ ਦਾ ਅਨੁਵਾਦ ਛਾਪਿਆ ਪਰ ਸੰਪੂਰਣ ਕੰਮ ਨੂੰ ਕਿਸੇ ਹੱਥ ਨਾ ਪਾਇਆ ।

ਪ੍ਰਿੰ. ਤੇਜਾ ਸਿੰਘ ਜੀ ਦੀ ਚਿਰੋਕੀ ਰੀਝ ਸੀ ਕਿ ਸਾਰਾ ਆਦਿ ਗੁਰੂ ਗ੍ਰੰਥ ਅਨੁਵਾਦਿਆ ਜਾਵੇ, ਉਨ੍ਹਾਂ ਦੀ ਗੁਰਬਾਣੀ ਤੇ ਅੰਗਰੇਜ਼ੀ ਜ਼ਬਾਨ ਦੀ ਸੋਝੀ ਵੀ ਪ੍ਰਸ਼ੰਸਾ ਯੋਗ ਸੀ, ਉਨ੍ਹਾਂ ਚੋਥਾ ਕੁ ਹਿਸਾ ਅਨੁਵਾਦ ਕੀਤਾ । ਡਾ. ਦਰਦੀ ਨੇ ਇਕ ਲਾਇਕ ਸ਼ਾਗਿਰਦ ਵਾਂਙ ਅਪਣੇ ਉਸਤਾਦ ਦੇ ਸੁਪਨੇ ਨੂੰ ਸਾਕਾਰ ਕਰਕੇ ਇਸ ਮਹਾਨ ਕੰਮ ਨੂੰ ਸਿਰੇ ਚੜ੍ਹਾਇਆ ਤੇ ਥਾਂ ਥਾਂ ਮਾਣ ਪਾਇਆ ।

ਇਹ ਕੰਮ ਸੌਖਾ ਨਹੀਂ ਸੀ, ਖਾਸ ਕਰਕੇ ਅਧਿਆਤਮਕ ਵਿਸ਼ੇ ਦੀ ਤਕਨੀਕੀ ਸ਼ਬਦਾ-ਵਲੀ ਤਿਆਰ ਕਰਨਾ ਇਕ ਬੜੀ ਕਠਿਨ ਸਮੱਸਿਆ ਸੀ । ਫਿਰ ਭਾਰਤ ਦੇ ਮੱਧਕਾਲੀਨ ਧਾਰਮਿਕ, ਦਾਰਸ਼ਨਿਕ, ਸਭਿਆਚਾਰਕ ਇਤਿਹਾਸਕ, ਸਾਹਿਤਕ ਤੇ ਭਾਸ਼ਈ ਢਾਂਚੇ ਨੂੰ ਵੀ ਹਰ ਪਾਸਿਓਂ ਸਮਝਣ ਦੀ ਲੋੜ ਸੀ, ਇਸ ਸੁਯੋਗਤਾ ਦੇ ਨਾਲ ਅੰਗਰੇਜ਼ੀ ਸੂਝ-ਬੂਝ ਅਤੇ ਅਨੁਵਾਦ ਕਲਾ ਦੀ ਪ੍ਰਬੀਨਤਾ ਵੀ ਇਕ ਅਤਿਅੰਤ ਲੋੜੀਦਾ ਗੁਣ ਸੀ, ਇਨ੍ਹਾਂ ਸਾਰੀਆਂ ਖੂਬੀਆਂ ਦੇ ਸੁਮੇਲ ਤੋਂ ਬਾਦ ਇਕ ਹੋਰ ਜ਼ਰੂਰਤ ਸੀ, ਅਟੁਟ ਲਗਨ ਤੇ ਅਣਥੱਕ ਸਾਧਨਾ ਦੀ, ਇਸ ਤੋਂ ਬਿਨਾਂ ਇਤਨੇ ਵਡੇ ਕੰਮ ਨੂੰ ਹੱਥ ਨਹੀਂ ਸੀ ਪਾਇਆ ਜਾ ਸਕਦਾ । ਛੋਟਾ ਕੰਮ ਕਰ ਲੈਣਾ ਕੁਝ ਹੋਰ ਗੱਲ ਹੈ ਪਰ ਵੱਡ-ਅਕਾਰੇ ਡੇਢ ਹਜ਼ਾਰ ਪੰਨੇ ਦੇ ਮਹਾਨ ਗ੍ਰੰਥ ਦਾ ਅੰਗਰੇਜ਼ੀ ਰੂਪਾਂਤਰ ਕਰਨਾ ਵਰ੍ਹਿਆਂ ਦੀ ਮਿਹਨਤ ਦਾ ਕੰਮ ਸੀ । ਡਾ. ਦਰਦੀ ਨੇ ਪੂਰੀ ਹਿੰਮਤ ਤੇ ਸਾਹਸ ਨਾਲ ਇਸ ਮਹਾਨ ਯੱਗ ਨੂੰ ਸੰਪੂਰਨ ਕਰਕੇ ਹੀ ਦਮ ਲਿਆ । ਇਹੋ ਕਾਰਣ ਹੈ ਕਿ ਆਪਦੇ ਇਸ ਸਾਹਿਤਕ ਕਾਰਜ ਦੀ ਡਾ. ਰਾਧਾ ਕ੍ਰਿਸ਼ਨਨ, ਪੰ. ਜਵਾਹਰ ਲਾਲ ਨਹਿਰੂ ਤੇ ਮਿਸ ਪਰਲ ਬਕ ਆਦਿ ਨੇ ਰੱਜਵੀਂ ਪ੍ਰਸ਼ੰਸਾ ਕੀਤੀ ਹੈ । ਸ੍ਰੀ ਯੂ. ਐਨ. ਢੇਬਰ ਦੇ ਸ਼ਬਦਾਂ ਵਿਚ 'ਦਰਦੀ ਦੀ ਇਹ ਘਾਲ ਕੇਵਲ ਸਿਖ ਧਰਮ ਦੀ ਸੇਵਾ ਨਹੀਂ ਬਲਕਿ ਮਨੁੱਖੀ ਸਭਿਅਤਾ ਦੀ ਸੱਚੀ ਸੇਵਾ ਹੈ ਜਿਸ ਰਾਹੀਂ ਅੰਗਰੇਜ਼ੀ ਜਾਣਦੇ ਲੋਕਾਂ ਤਕ ਗੁਰੂਆਂ ਦਾ ਇਹ ਉਚਾ ਪੈਗਾਮ ਪਹੁੰਚਾਇਆ ਗਿਆ ਹੈ ।'

ਇਸ ਤੋਂ ਇਲਾਵਾ ਸ. ਮਨਮੋਹਨ ਸਿੰਘ ਐਡਵੋਕੇਟ ਤੇ ਪ੍ਰਿੰ. ਗੁਰਬਚਨ ਸਿੰਘ ਤਾਲਿਬ ਨੇ ਵੀ ਸੰਪੂਰਣ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਕੀਤਾ, ਪਰ ਦਰਦੀ ਜੀ ਦੇ ਅਨੁਵਾਦ ਵਿਚ ਕਾਵਿ-ਰੰਗ ਦੀ ਝਲਕ ਵਧੇਰੇ ਹੈ ।

0—0

# ਸ. ਨਾਹਰ ਸਿੰਘ ਹਿਸਟੋਰੀਅਨ

ਇਤਿਹਾਸ, ਮਨੁੱਖ ਦਾ ਖਾਸੁਲ ਖਾਸ ਮਿਤਰ ਹੈ, ਪਰ 'ਜਗਤ ਮਿਥਿਆ' ਮੰਨਣ ਵਾਲੇ ਲੋਕਾਂ ਇਸ ਨਾਲ ਮਿਤਰਤਾਈ ਘੱਟ ਹੀ ਪਾਈ ਹੈ। ਦੇਸ਼ ਕਾਲ ਦੇ ਬਿਉਰੇ ਨਾਲ ਘਟਨਾਵਲੀ ਅੰਕਿਤ ਕਰਨ ਦੀ ਰੀਤਿ ਬਿਦੇਸ਼ੀ ਹਮਲਾਵਰਾਂ ਨਾਲ ਆਈ, ਖ਼ਾਸ ਕਰਕੇ ਮੁਸਲਿਮ ਬਾਦਸ਼ਾਹ ਅਪਣੇ ਰੋਜ਼ਨਾਮਚੇ ਲਿਖਾਉਂਦੇ ਤੇ ਆਪਣੀਆਂ ਜਿੱਤਾਂ ਦੇ ਹਾਲ ਦਰਜ ਕਰਾਉਂਦੇ। ਪੰਜਾਬ ਦੀ ਰਾਜਨੀਤਕ ਦਸ਼ਾ ਸ਼ਾਂਤੀ ਤੇ ਟਿਕਾਉ ਵਾਲੀ ਨ ਰਹਿਣ ਕਰਕੇ, ਇਥੇ ਵੀ ਇਤਿਹਾਸਕਾਰੀ ਪ੍ਰਫੁਲਤ ਨਹੀਂ ਹੋਈ, ਅੰਗਰੇਜ਼ਾਂ ਦੇ ਆਉਣ ਨਾਲ ਇਸ ਵਿਦਿਆ ਨੇ ਪੈਰ ਫੜੇ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਤਬਾਹੀ ਤੇ ਗੋਰੇਸ਼ਾਹੀ ਦੀ ਪੰਜਾਬ ਉਤੇ ਹੋਈ ਧੱਕੇਸ਼ਾਹੀ ਨੇ ਪੰਜਾਬੀਅਤ ਦੀ ਅਣਖ ਆਣ ਨੂੰ ਹਲੂਣਿਆ ਤੇ ਇਹ ਫਿਰੰਗੀ ਵਿਰੁਧ ਲਗਾਤਾਰ ਸੌ ਸਾਲ (੧੮੪੬-੧੯੪੭) ਸੰਗ੍ਰਾਮ ਰਚਾਉਂਦੇ ਰਹੇ। ਇਹ ਜੁਆਲਾ ਮੁਖੀ ਵਾਂਙ ਦਗਦੀ ਭਖਦੀ ਪੰਜਾਬੀ ਤ੍ਰਾਰੀਖ, ਭਾਰਤੀ ਇਤਿਹਾਸ ਦਾ ਸੁਨਿਹਰੀ ਪੰਨਾ ਬਣ ਗਈ, ਲੇਕਿਨ ਇਸਦੀ ਮੂਲ ਸਮੱਗਰੀ ਵੀ ਜ਼ਿਆਦਾ ਅੰਗਰੇਜ਼ੀ ਰਾਜ ਦੇ ਸਰਕਾਰੀ ਰਿਕਾਰਡਾਂ ਵਿਚ ਸੁਰੱਖਿਅਤ ਸੀ। ਇਸ ਪੁਰਾਣੇ ਰਿਕਾਰਡ ਦੀ ਫੋਲਾ ਫਾਲੀ ਕਰਕੇ ਇਸ ਮਸਾਲੇ ਨੂੰ ਲੋਕਾਂ ਸਾਹਮਣੇ ਲਿਆਉਣ ਦਾ ਸੇਹਰਾ ਸਭ ਤੋਂ ਵਧ, ਸਰਦਾਰ ਨਾਹਰ ਸਿੰਘ ਹਿਸਟੋਰੀਅਨ ਦੇ ਸਿਰ ਸਜਦਾ ਹੈ।

ਆਪ ਦਾ ਜਨਮ ਭਾਈ ਭਗਵਾਨ ਸਿੰਘ ਦੇ ਘਰ ੧੩ ਅਪ੍ਰੈਲ ੧੯੦੫ ਈ. ਨੂੰ ਪਿੰਡ ਨੰਗਲ ਖੁਰਦ, ਡਾਕਘਰ ਪੱਖੋਵਾਲ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਤੋਂ ਮੈਟ੍ਰਿਕ, ਮਹਿੰਦਰਾ ਕਾਲਜ ਤੋਂ ਐਫ.ਏ. ਤੇ ਗੌਰਮਿੰਟ ਕਾਲਜ ਲਾਹੌਰ ਤੋਂ ੧੯੩੦ ਈ: ਵਿਚ ਹਿਸਟਰੀ ਦੀ ਐਮ. ਏ. ਪਾਸ ਕੀਤੀ। ਆਰਥਿਕ ਹਾਲਤ ਇਤਨੀ ਅੱਛੀ ਨਹੀਂ ਸੀ, ਅੰਨ ਪਾਣੀ ਬਹੁਤ ਸੀ, ਦੁਧ-ਮੱਖਣ ਵੀ ਬਥੇਰਾ ਲੇਕਿਨ ਨਕਦ ਰੁਪਏ ਥੋੜੇ ਹੁੰਦੇ ਸਨ। ਆਪ ਦੱਸਦੇ ਹਨ ਕਿ ਮੈਂ ਸੌ ਕੁ ਰੁਪਈਆ ਫ਼ੀਸ ਭਰਨੀ ਸੀ, ਲੇਕਿਨ ਉਸ ਸਮੇਂ ਘਰ ਇਤਨੀ ਵੀ ਨਕਦ ਰਕਮ ਨਹੀਂ ਸੀ। ਮੇਰੀ ਫੀਸ ਜੋੜਨ ਲਈ ਅਖੀਰ ਤਿੰਨ ਚਾਰ ਦਿਨ ਦਾਣਿਆਂ ਦਾ ਭਰਿਆ ਗੱਡਾ ਰੋਜ਼ ਮੰਡੀ ਅਹਿਮਦਗੜ੍ਹ ਜਾਂਦਾ ਰਿਹਾ ਤਾਂ ਜਾ ਕੇ ਇਹ ਰਕਮ ਪੂਰੀ ਹੋਈ। ਇਸ ਤਰ੍ਹਾਂ ਤਾਲੀਮ ਪੂਰੀ ਕਰਕੇ ਆਪ ਅੰਮ੍ਰਿਤਸਰ ਗਏ।

ਕਲਮ ਫੜਕੇ ਸਮਕਾਲੀ ਹਾਲਾਤ ਬਾਰੇ ਲਿਖਣਾ ਸ਼ੁਰੂ ਕੀਤਾ। ਸਾਡੀ ਦਸ਼ਾ' ਆਪ ਦੀ ਪਹਿਲੀ ਕਿਤਾਬ ਸੀ ਜੋ ੧੯੨੯ ਈ. ਵਿਚ ਛਪੀ। ਆਪ ਦੇ ਵਿਚਾਰ ਜ਼ਰਾ ਵਧੇਰੇ ਸਪਸ਼ਟ ਤੇ ਨਿਰਭੈਤਾ ਵਾਲੇ ਸਨ, ਜਿਨ੍ਹਾਂ ਵਿਚ ਇਹ ਕਿਹਾ ਗਿਆ ਸੀ ਕਿ ਸਿੰਘ ਸਭਾ ਲਹਿਰ ਦੀਆਂ ਢੱਠੀਆਂ ਦੀਵਾਰਾਂ ਉਤੇ ਚੀਫ਼ ਖ਼ਾਲਸਾ ਦੀਵਾਨ ਨੇ ਆਪਣਾ ਕੋਠਾ ਪਾਇਆ ਹੋਇਆ ਹੈ ਤੇ ਭਾਈ ਵੀਰ ਸਿੰਘ ਮਰਦਾਂ ਦੀ ਥਾਂ ਤ੍ਰੀਮਤਾਂ ਦੇ ਬ੍ਰਿਤਾਂਤ ਜ਼ਿਆਦਾ ਲਿਖਕੇ ਖੁਸ਼ ਹੈ। ਇਹ ਨੌਜੁਆਨ ਨਾਹਰ ਸਿੰਘ ਦੇ ਦਿਲੀ ਉਬਾਲ ਸਨ, ਜੋ ਹੌਲੀ ਹੌਲੀ

ਸ਼ਾਂਤ ਹੁੰਦੇ ਗਏ । ੧੯੩੫ ਵਿਚ ਸ. ਸੁੰਦਰ ਸਿੰਘ ਮਜੀਠਾ ਦੇ ਸੰਪਰਕ ਵਿਚ ਆਏ ਤੇ ਧੁਰ ਤਕ ਨਿਭਾਈ, ਨਿਜੀ ਸਹਾਇਕ ਵੀ ਰਹੇ ਤੇ ਖ਼ਾਲਸਾ ਨੈਸ਼ਨਲਿਸਟ ਪਾਰਟੀ ਦੇ ਸਕੱਤਰ ਦਾ ਕਰਤੱਵ ਵੀ ਸੰਭਾਲਿਆ । ੧੯੩੯ ਵਿੱਚ ਸੂਰੈਯਾ ਸ਼ੂਗਰ ਫ਼ੈਕਟਰੀ ਗੋਰਖਪੁਰ ਵਿਚ ਕੁਝ ਸਮਾਂ ਬਿਤਾਇਆ । ੧੯੪੧ ਵਿਚ ਸ. ਸੁੰਦਰ ਸਿੰਘ ਮਜੀਠਾ ਦਾ ਦੇਹਾਂਤ ਹੋ ਗਿਆ, ਫ਼ਿਰ ਉਨ੍ਹਾਂ ਦੇ ਵੱਡੇ ਸਪੁੱਤਰ ਸਰ ਕ੍ਰਿਪਾਲ ਸਿੰਘ ਨਾਲ ਲੱਗੇ ਰਹੇ । ਜਦ ਸ. ਸੁਰਜੀਤ ਸਿੰਘ ਮਜੀਠਾ ਡਿਪਟੀ ਡਿਫੈਂਸ ਮਨਿਸਟਰ ਬਣੇ ਤਾਂ ਉਨ੍ਹਾਂ ਨਾਲ ਨਿੱਜੀ ਸਕੱਤਰ ਦੀ ਡਿਊਟੀ ਨਿਭਾਈ । ਇਤਿਹਾਸਕ ਖੋਜ ਦੀ ਲਗਨ ਉਨ੍ਹਾਂ ਨੂੰ ਆਪਣੇ ਪਿੰਡ ਤੋਂ ਹੀ ਲੱਗ ਗਈ ਸੀ, ਕਾਰਣ ਇਹ ਸੀ ਕਿ ਆਪ ਦਾ ਪਿੰਡ ਨੰਗਲ ਖੁਰਦ ਸੀ ਤੇ ਨਾਲ ਹੀ ਨੰਗਲ ਕਲਾਂ ਵਿਚ ਬਾਬਾ ਕਾਲਾ ਸਿੰਘ ਨਾਮਧਾਰੀ ਰਿਹਾ ਕਰਦੇ ਸਨ, ਜਿਨ੍ਹਾਂ ਨੂੰ ਇਹ ਆਦਰ ਨਾਲ ਤਾਇਆ ਜੀ ਆਖਿਆ ਕਰਦੇ ਸਨ । ਇਹ ਦਰਜ਼ੀ ਪਰਿਵਾਰ ਵਿੱਚੋਂ ਸਨ ਤੇ ਕਈ ਕਿਸਮ ਦੇ ਧੰਦੇ ਕਰਕੇ ਗੁਜ਼ਾਰਾ ਤੋਰਦੇ-ਪਿੰਡਾਂ ਵਿਚ ਜਾ ਕੇ ਵਰਤਨ ਵੇਚਣੇ ਤੇ ਠੀਕ ਠਾਕ ਕਰਕੇ, ਨਵੇਂ ਬਣਾਕੇ ਦੇਣੇ, ਇਨ੍ਹਾਂ ਦਾ ਕੰਮ ਸੀ ਪਰ ਇਨਕਲਾਬੀ ਨਾਮਧਾਰੀਆਂ ਦੀ ਸੰਗਤ ਨੇ ਇਨ੍ਹਾਂ ਵਿੱਚ ਲਿਖਣ ਪੜ੍ਹਨ ਦਾ ਸ਼ੌਕ ਬਹੁਤ ਵਧਾ ਦਿੱਤਾ ਸੀ । ਇਨ੍ਹਾਂ ਨਾਮਧ ਰੀ ਸ਼ਹੀਦ ਬਿਲਾਸ, ਨਾਮਧਾਰੀ ਪੰਥ ਪ੍ਰਕਾਸ਼, ਪੈਂਤੀਸ ਅੱਖਰੀ, ਨਾਮਦੇਵ ਪ੍ਰਕਾਸ਼ ਤੇ ਜਨਮ ਸਾਖੀ ਭਗਤ ਰਵਿਦਾਸ ਆਦਿ ਅੱਧੀ ਦਰਜਨ ਕਿੱਸੇ ਤੇ ਪੁਸਤਕਾਂ ਲਿਖੀਆਂ ਜੋ ਕਿ ਸਿੱਖ ਸੰਗਤ ਵਿੱਚ ਬਹੁਤ ਪੜ੍ਹੀਆਂ ਗਈਆਂ ਤੇ ਕਈ ਜ਼ਬਤ ਵੀ ਹੋਈਆਂ । ਇਨ੍ਹਾਂ ਦੀ ਸਿਆਣੀ ਸੁਹਬਤ ਕਾਰਣ ਨੌਜੁਆਨ ਨਾਹਰ ਸਿੰਘ ਨੂੰ ਸਿੱਖ ਇਤਿਹਾਸ ਦੀ ਲਗਨ ਲੱਗੀ ਜੋ ਅੰਮ੍ਰਿਤਸਰ ਆ ਕੇ ਹੌਲੀ ਹੌਲੀ ਪ੍ਰਫੁਲਤ ਹੁੰਦੀ ਗਈ । ਰਚਨਾਵਾਂ ਦਾ ਬਿਉਰਾ ਇਸ ਪ੍ਰਕਾਰ ਹੈ –

੧. ਸਾਡੀ ਦਸ਼ਾ (੧੯੨੯)
੨. ਰਿਆਸਤ ਪਟਿਆਲਾ ਦਾ ਇਤਿਹਾਸ (ਪੰਨੇ ੩੮੮, ਲੈਪਲਗ੍ਰਿਫ਼ਨ ਦਾ ਅਨੁਵਾਦ ੧੯੪੪)
੩. ਰਿਆਸਤ ਨਾਭਾ ਦਾ ਇਤਿਹਾਸ
੪. ਰਿਆਸਤ ਜੀਂਦ ਦਾ ਇਤਿਹਾਸ
੫. ਤ੍ਵਾਰੀਖ ਸਿੱਧੂ ਬੈਰਾੜਾਂ (ਸਰ ਅਤਰ ਸਿੰਘ ਦੀ ਉਰਦੂ ਕਿਤਾਬ ਦਾ ਅਨੁਵਾਦ)
੬. ਖਾਲਸਾ ਇਸਤਰੀ ਅਤੇ ਸਿੱਖ ਬੀਬੀਆਂ ਦੀ ਵਿਦਿਆ
੭. ਬਾਬਾ ਸੁੱਖਾ ਸਿੰਘ ਤੇ ਸ. ਮਹਿਤਾਬ ਸਿੰਘ ਦੇ ਅਦੁਤੀ ਕਾਰਨਾਮ
੮. ਪਾਕਿਸਤਾਨ ਵਿਚ ਚਾਰ ਸਿੱਖ ਗੁਰੂਆਂ ਦੇ 50 ਧਾਰਮਿਕ ਅਸਥਾਨ (ਅਨੁਵਾਦ)
੯. ਨਾਮਧਾਰੀ ਇਤਿਹਾਸ (ਪੰਨੇ ੪੮੪) ੧੯੫੫
੧੦. ਰਾਣਾ ਹਮੀਰ ਦੇਵ ਦਾ ਯੁਧ (ਚੰਦਰ ਸ਼ੇਖਰ) ਦਾ ਸੰਪਾਦਨ
੧੧. ਲਾਇਫ ਆਫ਼ ਪ੍ਰਿੰਸੈਸ ਬੀਬੀ ਸਾਹਿਬ ਕੌਰ
੧੨. ਲਾਇਫ ਆਫ਼ ਰਾਜਏ ਰਾਜਗਾਨ ਮਹਾਰਾਜਾ ਅਮਰ ਸਿੰਘ
੧੩. ਗੁਰੂ ਗੋਬਿੰਦ ਸਿੰਘ 'ਜ਼ ਵਿਜ਼ਿਟ ਆਫ਼ ਰਵਾਲਸਰ

੧੪. ਸਟਰਗਲ ਫ਼ਾਰ ਫ੍ਰੀ ਹਿੰਦੁਸਤਾਨ (ਤਿੰਨ ਭਾਗ) ੧੧੭੪ ਪੰਨੇ*
੧੫. ਟੂ ਸੌਰਡਜ ਆਫ਼ ਗੁਰੂ ਗੋਬਿੰਦ ਸਿੰਘ ਇਨ ਇੰਗਲੈਂਡ (੫੮ ਪੰਨੇ)
੧੬. ਹਿਸਟਰੀ ਆਫ਼ ਕੋਹਿਨੂਰ, ਦਰਿਆਇ ਨੂਰ ਐਂਡ ਤੈਮੂਰ'ਜ਼ ਰੂਬੀ (੧੮੦ ਪੰਨੇ)
੧੭. ਰੈਬਲਜ਼ ਅਗੇਨਿਸਟ ਦੀ ਬ੍ਰਿਟਸ਼ ਰਾਜ (ਭਾਈ ਮਹਾਰਾਜ ਸਿੰਘ, ੨੫੦ ਪੰਨੇ)
੧੮. " " " " " (ਗੁਰੂ ਰਾਮ ਸਿੰਘ ਐਂਡ ਕੂਕਾ ਸਿਖਜ਼
੧੯. ਹਿਸਟਰੀ ਆਫ਼ ਸਿੱਖ ਪੀਪਲ ੮੭੦ ਪੰਨੇ)
੨੦. ਗ਼ਦਰ ਡਾਇਰੈਕਟਰੀ (੨੩੦ ਪੰਨੇ)
੨੧ ਹਿਸਟਰੀ ਆਫ਼ ਆਲ ਇੰਡੀਆ ਗੋਰਖਾ ਲੀਗ (੯੬ ਪੰਨੇ)
੨੨. ਜਪੁਜੀ ਦਾ ਉਰਦੂ ਨਜ਼ਮ ਵਿਚ ਤਰਜਮਾ (੧੯੭੬)

*ਪਹਿਲੇ ਭਾਗ ਵਿਚ ਗਦਰ ਪਾਰਟੀ ਲਹਿਰ ਦੀ ਸਰਗਰਮੀ ਦਾ ਰਿਕਾਰਡ ਹੈ ਤੀਜੇ ਵਿਚ ੧੯੦੭-੧੫ ਦੇ ਸਾਜ਼ਸ਼ ਕੇਸਾਂ ਦਾ ਰਿਕਾਰਡ ਅਤੇ ਦੂਜੇ ਭਾਗ ਵਿਚ ਇਸੇ ਸਮੇਂ ਦੀ ਹਿੰਦ ਭਰ ਵਿੱਚ ਹੋਈਆਂ ਘਟਨਾਵਾਂ ਦੀ ਡਾਇਰੀ ਹੈ ਜੋ ਵਾਇਸਰਾਇ ਦੇ ਕਹਿਣ ਤੇ ਤਿਆਰ ਕੀਤੀ ਗਈ ਸੀ। ਇਸੇ ਤਰ੍ਹਾਂ ਗਦਰ ਡਾਇਰੈਕਟਰੀ ੧੯੧੫ ਵਿੱਚ ਸੀ. ਆਰ. ਕਲੈਵਲੈਂਡ ਡਾਇਰੈਕਟਰ ਕ੍ਰਿਮਿਨਲ ਇੰਟੈਲੀਜੈਂਨਸ ਦਿਲੀ ਨੇ ਤਿਆਰ ਕਰਾਈ ਸੀ। ਇਹ ਇਸੇ ਦਾ ਪੁਨਰ ਪ੍ਰਕਾਸ਼ਨ ਹੈ।

ਸਾਨੂੰ ਪਤਾ ਹੈ ਕਿ ਇਹ ਪਿਛਲੀਆਂ 8-10 ਅੰਗਰੇਜ਼ੀ ਕਿਤਾਬਾਂ ਕੇਵਲ ਸਰਕਾਰੀ ਰਿਕਾਰਡ ਦਾ ਸੰਗ੍ਰਹਿ ਹੈ, ਜਿਨ੍ਹਾਂ ਨੂੰ ਆਪ ਨੇ ਨੈਸ਼ਨਲ ਆਰਕਾਇਵਜ਼ ਦਿੱਲੀ ਤੋਂ ਉਤਾਰੇ ਲੈ ਕੇ ਪ੍ਰਕਾਸ਼ਤ ਕਰਵਾਇਆ। ਉਸ ਸਮੇਂ ਇਸ ਆਰਕਾਇਵਜ਼ ਦੀ ਲਾਇਬਰੇਰੀ ਨੂੰ ਦੇਖ ਸਕਣਾ ਹਰ ਕਿਸੇ ਦੇ ਵਸ ਦੀ ਗੱਲ ਨਹੀਂ ਸੀ, ਸ. ਨਾਹਰ ਸਿੰਘ ਚੂੰਕਿ 'ਹਿਸਟਰੀ ਆਫ਼ ਫਰੀਡਮ ਮੂਵਮੈਂਟ ਬੋਰਡ' ਦੇ ਮੈਂਬਰ ਸਨ, ਇਸ ਕਰਕੇ ਆਪ ਨੂੰ ਸਾਰਾ ਰਿਕਾਰਡ ਦੇਖਣ ਦੀ ਪੂਰੀ ਖੁਲ੍ਹ ਸੀ ਤੇ ਉਨ੍ਹਾਂ ਇਸ ਖੁਲ੍ਹ ਦਾ ਪੂਰਾ ਪੂਰਾ ਫ਼ਾਇਦਾ ਉਠਾਕੇ ਲੋੜੀਂਦੀ ਸਮੱਗਰੀ ਦੇ ਉਤਾਰੇ ਕਰਵਾਏ। ਫਿਰ ਸੰਤ ਬਾਬਾ ਵਿਰਸਾ ਸਿੰਘ ਗੋਬਿੰਦ ਸਦਨ, ਮਹਰੌਲੀ ਨਵੀਂ ਦਿੱਲੀ ਵਾਲਿਆਂ ਪੂਰੀ ਉਦਾਰਤਾ ਨਾਲ ਇਸ ਸਾਰੇ ਪ੍ਰੋਜੈਕਟਾਂ ਨੂੰ ਪ੍ਰਕਾਸ਼ਨ ਲਈ ਖੁਲ੍ਹੀ ਡੁਲ੍ਹੀ ਮਾਲੀ ਸਹਾਇਤਾ ਦਿਤੀ। ਇਸ ਸਰਕਾਰੀ ਰਿਕਾਰਡ ਤੋਂ ਸਾਨੂੰ ਪਤਾ ਲਗਦਾ ਹੈ ਕਿ ਫ਼ਿਰੰਗੀ ਵਿਰੁਧ ਸੁਤੰਤਰਤਾ ਸੰਗ੍ਰਾਮ ਲੜਨ ਵਾਲੀਆਂ ਕਿਹੜੀਆਂ ਕਿਹੜੀਆਂ ਜਥੇਬੰਦੀਆਂ ਤੇ ਵਿਸ਼ੇਸ਼ ਸ਼ਖਸੀਅਤਾਂ ਸਨ, ਜਿਨ੍ਹਾਂ ਹਰ ਤਰ੍ਹਾਂ ਦੇ ਕਸ਼ਟ ਸਹਿਕੇ ਇਸ ਪਵਿਤਰ, ਮਹਾਨ ਮਨੋਰਥ ਲਈ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਕੀਤੀਆਂ। ਸਾਨੂੰ ਮੰਨਣਾ ਪਵੇਗਾ ਕਿ ਹਰ ਆਦਮੀ ਨੈਸ਼ਨਲ ਆਰਕਾਇਵਜ਼ ਦਿਲੀ ਨਹੀਂ ਜਾ ਸਕਦਾ ਤੇ ਨਾ ਹੀ ਹਰੇਕ ਨੂੰ ਇਤਨੀ ਸਹੂਲਤ ਮਿਲ ਸਕਦੀ ਹੈ ਕਿ ਉਹ ਸਾਰਾ ਰਿਕਾਰਡ ਪੂਰੀ ਤਰ੍ਹਾਂ ਦੇਖ ਪਰਖ ਸਕੇ ਤੇ ਨਕਲ ਕਰਵਾ ਸਕੇ। ਸੋ ਸ. ਨਾਹਰ ਸਿੰਘ ਜੀ ਨੇ ਬੜੀ ਦੂਰੰਦੇਸ਼ੀ ਤੋਂ ਕੰਮ ਲੈ ਕੇ ਇਹ ਹਜ਼ਾਰਾਂ ਸਫ਼ੇ ਸੰਪਾਦਿਤ ਕਰਕੇ ਸਾਡੇ ਤਕ ਪਹੁੰਚਾਏ, ਜਿਸ ਲਈ ਉਹ ਧੰਨਵਾਦ ਦੇ ਪਾਤਰ ਹਨ।

# ਪ੍ਰੋ. ਪ੍ਰੀਤਮ ਸਿੰਘ

ਪੰਜਾਬ ਵਿਚ ਪ੍ਰੀਤਮ ਸਿੰਘ ਭਾਵੇਂ ਇਕ ਆਮ ਪ੍ਰਚਲਤ ਨਾਮ ਹੈ, ਪਰ ਪੰਜਾਬੀ ਸਾਹਿਤਕ ਜਗਤ ਵਿਚ ਪ੍ਰੋ. ਪ੍ਰੀਤਮ ਸਿੰਘ ਸਚਮੁਚ ਇਕ ਖ਼ਾਸ ਨਾਮ ਹੈ। ਜਿਸ ਨੇ ਪੰਜਾਬੀ ਅਧਿਆਪਨ ਤੇ ਅਧਿਐਨ ਵਿਚ ਵਿਸ਼ੇਸ਼ ਹਿੱਸਾ ਪਾਇਆ। ਟਕਸਾਲੀ ਪੰਜਾਬੀ ਵਿਦਵਾਨ ਹੋਣ ਨਾਤੇ ਇਨ੍ਹਾਂ ਪੰਜਾਹ ਸਾਲਾਂ ਵਿਚ ਪੰਜਾਬੀ ਵਿਕਾਸ ਯੋਜਨਾ ਦੇ ਹਰ ਖੇਤਰ ਵਿਚ ਇਹ ਨਾਂ ਬੋਲਦਾ ਸੁਣੀਂਦਾ ਹੈ। ਆਪ ਨੇ ਜੀਵਨ ਵਿਚ ਤਿੰਨ ਕੰਮ ਅਪਨਾਏ—ਅਧਿਆਪਨ, ਪੁਸਤਕ ਰੇਖਨ ਤੇ ਪੁਸਤਕ ਲੇਖਨ। ਚੂੰਕਿ ਯੂਨੀਵਰਸਿਟੀ ਵਲੋਂ ਬਣੇ ਪੰਜਾਬੀ ਸਟੱਡੀ ਬੋਰਡ ਦੇ ਆਪ ਮੁੱਢ ਤੋਂ ਹੀ ਮੈਂਬਰ ਰਹੇ, ਇਸ ਕਰਕੇ ਮੈਟ੍ਰਿਕ, ਬੀ.ਏ., ਐਮ.ਏ. ਤਕ ਦੇ ਪੰਜਾਬੀ ਕੋਰਸੀ ਕਿਤਾਬਾਂ ਦੀ ਚੋਣ ਵਿਚ ਆਪ ਦਾ ਹੱਥ ਰਿਹਾ। ਭਾਵੇਂ ਪ੍ਰੋ: ਤੇਜਾ ਸਿੰਘ ਤੇ ਪ੍ਰਿ. ਜੋਧ ਸਿੰਘ ਵਰਗੇ ਮਹਾਂਰਥੀ ਵੀ ਇਸਦੇ ਮੈਂਬਰ ਸਨ ਪਰ ਉਹ ਕਿਤਾਬਾਂ ਦੀ ਘੋਖ-ਪੜਤਾਲ ਕਰਨ ਲਈ ਇਤਨਾ ਸਮਾਂ ਨਹੀਂ ਸੀ ਕੱਢ ਸਕਦੇ। ਇਸ ਕਰਕੇ 'ਬੁਕ ਮਾਰਕਿੰਗ' ਅਰਥਾਤ ਪੁਸਤਕ ਰੇਖਨ ਦਾ ਕੰਮ ਵਧੇਰੇ ਆਪ ਦੇ ਹੀ ਜ਼ਿੰਮੇ ਲਗਾ ਰਿਹਾ। ਇਸ ਵਿਚ ਕਿਤੇ ਨ ਕਿਤੇ ਵਾਧ ਘਾਟ ਹੋਣਾ ਵੀ ਸੁਭਾਵਕ ਗੱਲ ਸੀ, ਜਿਨ੍ਹਾਂ ਲੇਖਕਾਂ ਦੀ ਕਿਤਾਬ ਲਗ ਜਾਂਦੀ, ਉਹ ਬੋਰਡ ਦੇ ਪ੍ਰਸ਼ੰਸਕ ਬਣ ਜਾਂਦੇ ਤੇ ਜਿਨ੍ਹਾਂ ਦੀ ਨ ਲਗਦੀ ਉਹ 'ਨਿੰਦਾ' ਪੁਰਾਣ 'ਪੜ੍ਹਨ ਬਹਿ ਜਾਂਦੇ ਤੇ ਕਈ ਵਾਰ ਨਿੱਜੀ ਵਿਰੋਧ ਵਿਚ ਪੈ ਜਾਂਦੇ। ਇਸ ਤਰ੍ਹਾਂ ਅਧਿਆਪਨ ਤੇ ਰੇਖਨ ਦਾ ਕੰਮ ਕਾਫ਼ੀ ਵਿਸ਼ਾਲ ਸੀ ਜਿਸ ਕਰਕੇ ਪੁਸਤਕ ਲੇਖਨ ਦਾ ਕਾਰਜ ਅੱਗੇ ਅੱਗੇ ਪੈਂਦਾ ਜਾਂਦਾ। ਇਹੋ ਕਾਰਣ ਹੈ ਕਿ ਪ੍ਰੋਫੈਸਰ ਸਾਹਿਬ ਜਿਤਨੇ ਗੰਭੀਰ ਵਿਚਾਰਵਾਨ ਵਿਦਵਾਨ ਸਨ, ਉਤਨਾ ਲਿਖਤੀ ਸਾਹਿਤ ਨ ਦੇ ਸਕੇ, ਪਰ ਜਿਤਨਾ ਕੁਝ ਉਨ੍ਹਾਂ ਲਿਖਿਆ, ਉਹ ਖੋਜ ਤੇ ਗੱਦ ਖੇਤਰ ਵਿਚ ਗੌਰਵਮਈ ਸਥਾਨ ਰੱਖਦਾ ਹੈ।

ਆਪ ਦਾ ਪਿੱਛਾ ਜਲਾਲਾਬਾਦ (ਪੱਛਮੀ) ਜ਼ਿਲ੍ਹਾ ਫ਼ੀਰੋਜ਼ਪੁਰ ਹੈ ਤੇ ਆਪ ਦੇ ਪਿਤਾ ਭਾਈ ਚਾਨਣ ਸਿੰਘ ਪਟਿਆਲੇ ਗ੍ਰੰਥੀ ਆ ਲੱਗੇ ਸਨ, ਜਿਸ ਕਰਕੇ ਆਪ ਦਾ ਜਨਮ ੧੧ ਜਨਵਰੀ ੧੯੧੮ ਈ: ਨੂੰ ਪਟਿਆਲੇ ਹੋਇਆ। ਕੁਝ ਅਰਸੇ ਬਾਦ ਪਿਤਾ ਬੰਨੂ ਕੋਹਾਟ ਲਾਗੇ ਲਕੀ ਮਰੱਵਤ ਦੇ ਗੁਰਦੁਆਰੇ ਜਾ ਗ੍ਰੰਥੀ ਲੱਗੇ। ਕੁਝ ਹੀ ਸਮਾਂ ਬੀਤਿਆ ਸੀ ਕਿ ਕੋਈ ਝਗੜਾ ਹੋ ਗਿਆ ਤੇ ਫਸਾਦੀ ਲੋਕਾਂ ਆਪ ਦੇ ਪਿਤਾ ਦੇ ਸਿਰ ਵਿਚ ਐਸੀ ਸੱਟ ਮਾਰੀ ਕਿ ਉਨ੍ਹਾਂ ਦਾ ਦਿਮਾਗੀ ਸੰਤੁਲਨ ਸਦਾ ਲਈ ਖੋ ਗਿਆ।

ਪਰਿਵਾਰ ਦਾ ਸਾਰਾ ਬੋਝ ਆਪ ਦੀ ਮਾਤਾ ਜੀ ਦੇ ਸਿਰ ਆ ਪਿਆ, ਜਿਨ੍ਹਾਂ ਇਹ ਪੰਦਰਾਂ ਵੀਹ ਸਾਲ ਬੜੇ ਕਸ਼ਟਾਂ ਵਿਚ ਗੁਜ਼ਾਰੇ। ਪ੍ਰੀਤਮ ਸਿੰਘ ਨੇ ਰਾਮ ਸੁਖਦਾਸ ਕਾਲਜ ਫ਼ੀਰੋਜ਼ਪੁਰ ਤੋਂ ਬੀ. ਏ. ਕੀਤੀ। ੧੯੪੦ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਅੰਗ੍ਰੇਜ਼ੀ ਐਮ. ਏ. ਤੇ ੧੯੪੧ ਵਿਚ ਓਰੀਐਂਟਲ ਕਾਲਜ ਲਾਹੌਰ ਤੇ ਫ਼ਾਰਸੀ ਐਮ. ਏ. ਕੀਤੀ। ਮੁਨਸ਼ੀ ਫ਼ਾਜ਼ਲ ਤੇ ਗਿਆਨੀ ੧੯੩੯ ਵਿਚ ਪਹਿਲਾਂ ਹੀ ਕਰ ਲਈ ਸੀ। ੧੯੪੧ ਵਿਚ ਦੁਆਬਾ ਕਾਲਜ ਜਲੰਧਰ ਵਿਚ ਲੈਕਚਰਾਰ ਲੱਗ ਗਏ, ਫਿਰ ਸਿੱਖ ਨੈਸ਼ਨਲ ਕਾਲਜ ਲਾਹੌਰ ਪੜ੍ਹਾਉਂਦੇ ਰਹੇ ਤੇ ਦੇਸ਼ ਵੰਡ ਬਾਦ ਦਿੱਲੀ ਆ ਕੇ ਰਾਮਜਸ ਕਾਲਜ ਵਿਚ ਸੇਵਾ ਨਿਭਾਈ, ਕੁਝ ਅਰਸੇ ਬਾਦ ਪੰਜਾਬ ਯੂਨੀਵਰਸਿਟੀ ਦੇ ਪਬਲਿਕੇਸ਼ਨ ਬਿਊਰੋ ਵਿਚ ਸ਼ਿਮਲੇ ਚਲੇ ਗਏ ਜਿਥੇ ੧੯੫੦ ਤਕ ਰਹੇ। ੧੯੫੦ ਤੋਂ ੬੩ ਤਕ ਮਹਿੰਦਰਾ ਕਾਲਜ ਪਟਿਆਲਾ ਵਿਖੇ ਪੰਜਾਬੀ ਵਿਭਾਗ ਦੇ ਮੁਖੀ ਵਜੋਂ ਸੇਵਾ ਨਿਭਾਈ ਤੇ ਕਾਲਜ ਦੇ ਪ੍ਰਿੰਸੀਪਲ ਤੇਜਾ ਸਿੰਘ ਹੀ ਆਪ ਨੂੰ ਇਥੇ ਲਿਆਉਣ ਵਾਲੇ ਸਨ। ੧੯੬੬ ਤਕ ਲੁਧਿਆਣੇ ਤੇ ਫਿਰ ਪ੍ਰਿੰਸੀਪਲ ਬਣ ਕੇ ਬ੍ਰਿਜੇਂਦਰਾਂ ਕਾਲਜ ਫਰੀਦਕੋਟ ੧੯੬੯ ਤਕ ਰਹੇ, ੬੯ ਤੋਂ ੭੧ ਲੁਧਿਆਣੇ ਤੇ ਬਾਦ ਮੁਕਤਸਰ ਬਦਲੀ ਹੋ ਗਈ। ੧੯੭੨ ਤੋਂ ੮੦ ਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਗੁਰੂ ਨਾਨਕ ਅਧਿਐਨ ਵਿਭਾਗ ਦੇ ਮੁਖੀ ਬਣਕੇ ਸਿੱਖ-ਸਾਹਿਤ ਅਧਿਐਨ ਲਈ ਨਵੀਂਆਂ ਲੀਹਾਂ ਪਾਈਆਂ। ਜੈਸਾ ਕਿ ਅਸਾਂ ਪਹਿਲੇ ਕਿਹਾ ਹੈ ਕਿ ਉਹ ਸਦਾ ਪੰਜਾਬੀ ਵਿਕਾਸ ਲਈ ਸਰਗਰਮ ਰਹੇ। ਇਸ ਕਰਕੇ ਕੇਂਦਰੀ ਪੰਜਾਬੀ ਲੇਖਕ ਸਭਾ ਜਲੰਧਰ ਤੇ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਵਾਰੀ ਵਾਰੀ ਪ੍ਰਧਾਨ ਰਹੇ।

ਰਚਨਾਵਾਂ ਇਹ ਹਨ—ਸੰਖੇਪ ਰਚਨਾ, ਪੰਜਾਬ ਤੇ ਪੰਜਾਬੀ ਉੱਤੇ ਪਏ ਬਿਦੇਸ਼ੀ ਪ੍ਰਭਾਵ, ਖੁਸ਼ਹਾਲ ਖ਼ਾਂ ਖਟਕ, ਮੂਰਤਾਂ, ਮੁਹਾਂਦਰੇ, ਪੰਜਾਬੀ ਲਿਖਾਰੀ ਕੋਸ਼ ਆਦਿ। ਇਸ ਤੋਂ ਇਲਾਵਾ ਪਾਰਸ ਭਾਗ, ਸਿੱਖਾਂ ਦੇ ਰਾਜ ਦੀ ਵਿਥਿਆ, ਸ਼ਾਹ ਬਹਿਰਾਮ, ਸ਼ੱਕਰਗੰਜ, ਨਿਰਮਲ ਸੰਪ੍ਰਦਾਇ, ਸੇਖੋਂ ਅਭਿਨੰਦਨ ਗ੍ਰੰਥ ਆਦਿ ਦਾ ਸੰਪਾਦਨ ਵੀ ਕੀਤਾ।

ਕੁਝ ਅਨੁਵਾਦ ਵੀ ਕੀਤੇ ਜਿਵੇਂ ਕਿ—ਸੁਚੱਜੀ ਤੇ ਸੁਖਾਵੀਂ ਜ਼ਿੰਦਗੀ, ਸ੍ਰੇਸ਼ਟ ਗੋਸ਼ਟਾਂ, ਰਾਗ ਦਰਬਾਰੀ, ਪ੍ਰੇਮ ਚੰਦ ਦੀਆਂ ਚੋਣਵੀਆਂ ਕਹਾਣੀਆਂ ਅਤੇ ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ ਆਦਿ।

ਮੈਨੂੰ ਯਾਦ ਹੈ ਕਿ ੧੯੫੮-੫੯ ਵਿਚ ਭਾਸ਼ਾ ਵਿਭਾਗ ਵਲੋਂ ਤਿਆਰ ਕੀਤੇ ਜਾ ਰਹੇ ਗ੍ਰੰਥ 'ਪੰਜਾਬ' ਦਾ ਕੰਮ ਮੇਰੇ ਜ਼ਿੰਮੇ ਲੱਗਾ ਹੋਇਆ ਸੀ, ਸਾਰੇ ਲੇਖਾਂ ਨੂੰ ਪੜ੍ਹਕੇ ਸੰਪਾਦਨ ਕਰਨਾ, ਟਾਇਪ ਕਰਕੇ ਪ੍ਰੈਸ ਕਾਪੀ ਤਿਆਰ ਕਰਨਾ ਤੇ ਫਿਰ ਡਾਕਟਰ ਰੰਧਾਵਾ ਦੀ ਹਦਾਇਤ ਅਨੁਸਾਰ ਇਸਦੀ ਛਪਾਈ ਲਈ ਮੈਨੂੰ ਦਿੱਲੀ ਤਿੰਨ ਚਾਰ ਹਫਤੇ ਲਾਉਣੇ ਪਏ ਤੇ ਅਖ਼ੀਰ ਚਿਤ੍ਰਾਂ ਦੀ ਛਪਾਈ ਖ਼ਾਤਰ ਉਚੇਚਾ ਬੰਬਈ ਵੀ ਜਾਣਾ ਪਿਆ। ਡਾਕਟਰ ਰੰਧਾਵਾ ਮੇਰੇ ਕੰਮ ਤੇ ਸੰਤੁਸ਼ਟ ਸਨ ਤੇ ਚਾਹੁੰਦੇ ਸਨ ਕਿ ਇਹ ਸਾਰਾ ਕੰਮ ਇਹੋ ਕਰੇ। ਲੇਕਿਨ ਸਰਕਾਰੀ ਦਫ਼ਤਰਾਂ ਵਿਚ ਕੰਮ ਕਰਦੇ ਕਈ ਬੰਦੇ, ਲਾਲਸਾ ਇਹੋ ਰੱਖਦੇ

ਹਨ ਕਿ ਸਾਡਾ ਨਾਂ ਵੀ ਛਪੇ । ਉਨ੍ਹੀਂ ਦਿਨੀਂ ਇਕ ਚੀਫ਼ ਐਡੀਟਰ ਦੀ ਅਸਾਮੀ ਸੀ ਜਿਸਦੇ ਉਮੀਦਵਾਰ ਮੇਰੇ ਮਿੱਤਰ ਸ: ਪ੍ਰਤਾਪ ਸਿੰਘ ਕੈਂਤਲ ਸਨ । ਉਨ੍ਹਾਂ ਦੀ ਇੱਛਾ ਸੀ ਕਿ ਪੰਜਾਬ ਪੁਸਤਕ ਦੇ ਸੰਪਾਦਨ ਵਿਚ ਮੇਰਾ ਨਾਂ ਪੈ ਜਾਵੇ ਤਾਂ ਮੇਰੇ ਲਈ ਇਹ ਪੋਸਟ ਲੈਣੀ ਸੌਖੀ ਹੋ ਜਾਵੇਗੀ । ਮੈਂ 'ਪੰਜਾਬੀ ਦੁਨੀਆਂ ਦਾ' ਸੰਪਾਦਨ ਕਰਦਾ ਸਾਂ 'ਤੇ ਮੇਰੇ ਲਈ ਅਜੇ ਕੋਈ ਹੋਰ ਤਰੱਕੀ ਦੀ ਆਸ ਨਹੀਂ ਸੀ । ਇਸ ਕਰਕੇ ਮੈਂ ਉਨ੍ਹਾਂ ਦੀ ਗੱਲ ਪਰਵਾਨ ਕਰ ਲਈ ਤੇ ਪੁਸਤਕ ਦੀ ਭੂਮਿਕਾ ਵਿਚ ਉਨ੍ਹਾਂ ਦਾ ਨਾਂ ਪਾ ਲਿਆ ਗਿਆ ਤੇ ਪਿਛੋਂ ਉਹ 'ਚੀਫ਼ ਐਡੀਟਰ' ਵੀ ਬਣ ਗਏ ।

ਇਸੇ 'ਪੰਜਾਬ' ਪੁਸਤਕ ਵਿਚ ਗੁਰਮੁਖੀ ਲਿਪੀ ਬਾਰੇ ਪ੍ਰੋ: ਪ੍ਰੀਤਮ ਸਿੰਘ ਦਾ ਲੇਖ ਵੀ ਸੀ ਜਿਸ ਵਿਚ ਸਿੱਖ ਗ੍ਰੰਥਾਂ ਦੇ ਹਵਾਲਿਆਂ ਨਾਲ ਇਸ ਲਿਪੀ ਦੀ ਉਤਪਤੀ ਤੇ ਵਿਕਾਸ ਬਾਰੇ ਗੰਭੀਰ ਵਿਚਾਰ-ਚਰਚਾ ਕੀਤੀ ਗਈ ਸੀ । ਭਾਵੇਂ ੧੯੫੦ ਵਿਚ ਸ: ਜੀ. ਬੀ. ਸਿੰਘ ਦੀ ਗੁਰਮੁਖੀ ਲਿਪੀ ਬਾਰੇ ਕਿਤਾਬ ਪੰਜਾਬ ਯੂਨੀਵਰਸਿਟੀ ਨੇ ਪ੍ਰਕਾਸ਼ਤ ਕਰ ਦਿਤੀ ਸੀ ਤੇ ਉਸ ਕਿਤਾਬ ਦੀ ਛਪਾਈ ਦੀ ਨਿਗਰਾਨੀ ਵੀ ਬਤੌਰ ਸੰਪਾਦਕ ਪਬਲਿਕੇਸ਼ਨ ਬਿਊਰੋ ਪ੍ਰੋ. ਪ੍ਰੀਤਮ ਸਿੰਘ ਨੇ ਹੀ ਕੀਤੀ ਸੀ ਜਿਸ ਕਰਕੇ ਉਹ ਲਿਪੀ-ਗਿਆਨ ਸਬੰਧੀ ਚੇਤੰਨ ਸਨ, ਪਰ ਇਸ ਲੇਖ ਵਿਚ ਜਿਨ੍ਹਾਂ ਪੱਖਾਂ ਉੱਤੇ ਚਰਚਾ ਕੀਤੀ ਗਈ ਸੀ, ਸ਼ਾਇਦ ਉਹ ਸ. ਜੀ. ਬੀ. ਸਿੰਘ ਨੇ ਵੀ ਛੋਹਣ ਦੀ ਲੋੜ ਨਹੀਂ ਸੀ ਸਮਝੀ ਲੇਕਿਨ ਪ੍ਰੋ. ਪ੍ਰੀਤਮ ਸਿੰਘ ਨੇ ਸਚਮੁਚ ਕਈ ਨਵੇਂ ਪਹਿਲੂ ਵਿਚਾਰ-ਅਧੀਨ ਕੀਤੇ ਸਨ । ਇਸੇ ਤਰ੍ਹਾਂ ਉਨ੍ਹਾਂ ਜਦੋਂ ਪਾਰਸ ਭਾਗ ਸੰਪਾਦਿਤ ਕੀਤਾ ਤਾਂ ਸੇਵਾਪੰਥ ਤੇ ਸੇਵਾਪੰਥੀ ਸਾਹਿਤ ਬਾਰੇ ਭਰਪੂਰ ਚਾਨਣ ਪਾਇਆ । ਪੰਡਿਤ ਸ਼ਰਧਾ ਰਾਮ ਦੀ ਗੱਦ-ਸੇਵਾ ਨੂੰ ਸੁਰਜੀਤ ਕਰਨਾ ਆਪ ਦਾ ਹੀ ਨਿਰਾਲਾ ਕੰਮ ਸੀ । ਪੰਜਾਬ ਤੇ ਪੰਜਾਬੀ ਉੱਤੇ ਪਏ ਬਿਦੇਸ਼ੀ ਪ੍ਰਭਾਵਾਂ ਦਾ ਜਾਇਜ਼ਾ ਸ਼ਾਇਦ ਪਹਿਲੀ ਵਾਰ ਆਪ ਨੇ ਹੀ ਲਿਆ, ਬੜੀ ਮਿਹਨਤ ਨਾਲ ਇਹ 'ਖੋਜ ਨਿਬੰਧ' ਤਿਆਰ ਕੀਤਾ ਗਿਆ ਸੀ । ਪ੍ਰੋ: ਸਾਹਿਬ ਵਿਚ ਖੋਜੀ ਵਿਦਵਾਨਾਂ ਵਾਲੇ ਸਾਰੇ ਗੁਣ ਹਨ, ਜਦ ਵੀ ਉਹ ਕੋਈ ਵਿਸ਼ਾ ਲੈਂਦੇ ਤਾਂ ਉਸਦੀਆਂ ਜੜ੍ਹਾਂ ਤਕ ਪਹੁੰਚਣ ਦਾ ਉਪਰਾਲਾ ਕਰਦੇ ਦਿੱਸਦੇ ਹਨ । ਕੱਚਾ ਪਿਲਾ ਲਿਖਣਾ ਉਨ੍ਹਾਂ ਨੂੰ ਪਸੰਦ ਨਹੀਂ; ਉਹ ਜੋ ਕੰਮ ਕਰਦੇ, ਬੜੀ ਰੀਝ ਤੇ ਨੀਝ ਨਾਲ ਕਰਦੇ ਹਨ ਤੇ ਜੇ ਉਦਾਰਤਾ, ਦਿਆਲਤਾ ਤੇ ਸਰਲਤਾ ਦੀ ਸਮੱਗਰੀ ਕੁਝ ਹੋਰ ਵਧੇਰੇ ਹੁੰਦੀ ਤਾਂ ਸ਼ਾਇਦ ਉਹ ਸਹਿਜੇ ਹੀ ਪ੍ਰਿੰ: ਤੇਜਾ ਸਿੰਘ ਦੇ ਉਤਰਾਧਿਕਾਰੀ—'ਸਾਹਿਤ ਅਚਾਰਯ' ਹੋ ਸਕਦੇ ਸਨ ।

ਹੱਥ-ਲਿਖਤਾਂ ਦੀ ਸੰਭਾਲ ਉਨ੍ਹਾਂ ਦਾ ਪੁਰਾਣਾ ਸ਼ੌਕ ਹੈ, ਇਹ ਉਨ੍ਹਾਂ ਦੀ ਸਿਆਣੀ ਵਿਉਂਤਬੰਦੀ ਸੀ ਕਿ ਉਨ੍ਹਾਂ ਆਪਣੇ ਕਿਤਨੇ ਹੀ ਪੇਂਡੂ ਵਿਦਿਆਰਥੀਆਂ ਪਾਸੋਂ ਪਿੰਡਾਂ ਦੇ ਡੇਰਿਆਂ ਜਾਂ ਘਰਾਂ ਵਿਚ ਪਏ ਪੁਰਾਣੇ ਗ੍ਰੰਥ ਲੱਭਕੇ ਸੰਭਾਲੇ । ਬਾਵਾ ਹਰੀਆ ਸਤਾਰਵੀਂ ਅਠਾਰਵੀਂ ਸਦਾ ਦਾ ਇਕ ਮਲਵਈ ਸਾਧੂ ਕਵੀ ਹੈ, ਜਿਸ ਦੀ ਕਾਵਿ-ਰਚਨਾ ਦਾ ਉਹ ਅੱਜ ਕੱਲ੍ਹ ਸੰਪਾਦਨ ਕਰ ਰਹੇ ਹਨ ।

ਸੋਲ੍ਹਾਂ ਕਲਾ ਸੰਪੂਰਨ ਕੋਈ ਨਹੀਂ, ਹਰ ਚੰਦ੍ਰਮਾ ਨੂੰ ਮੱਸਿਆ ਤੇ ਪੂਰਨਮਾਸ਼ੀ ਦੋਵੇਂ ਵੇਖਣੀਆਂ ਪੈਂਦੀਆਂ ਹਨ । ਪ੍ਰੋਫੈਸਰ ਸਾਹਿਬ ਦੀਆਂ ਕਈ ਖੋਜਾਂ ਪਾਠਕਾਂ ਨੂੰ ਮਾਫਕ ਵੀ ਨਹੀਂ ਤੇ ਉਹ ਉਸਨੂੰ ਪਰਵਾਨ ਨਹੀਂ ਕਰਦੇ ਤੇ ਕਈ ਵਾਰ ਉਹ ਕਿਤੇ ਕਿਤੇ ਬੇਲੋੜੀ ਛੇੜ ਵੀ ਕਰ ਬਹਿੰਦੇ ਹਨ ।

ਮਿਸਾਲ ਲਈ ਬਾਬਾ ਫ਼ਰੀਦ ਬਾਰੇ ਗੁਰੂ ਨਾਨਕ ਯੂਨੀਵਰਸਿਟੀ ਨੇ ਸੈਮੀਨਾਰ ਕੀਤਾ ਤੇ ਪ੍ਰੋਫੈਸਰ ਸਾਹਿਬ ਨੇ ਇਨ੍ਹਾਂ ਪੇਪਰਾਂ ਨੂੰ 'ਸ਼ੱਕਰਗੰਜ' ਨਾਮ ਹੇਠ ਸੰਕਲਿਤ ਕਰਵਾਇਆ । ਇਸਦੀ ਭੂਮਿਕਾ ਵਿਚ ਆਪ ਕਹਿੰਦੇ ਹਨ ਕਿ ਕੁਝ ਭਸੋੜੀਏ ਲੇਖਕ ਜਿਵੇਂ ਕਿ ਗਿ: ਲਾਲ ਸਿੰਘ ਸੰਗਰੂਰ ਤੇ ਨਾਰਾਇਣ ਸਿੰਘ ਵੱਲਭ ਆਦਿ ਫ਼ਰੀਦ-ਰਚਨਾ ਨੂੰ ਗੁਰਮਤਿ ਅਨੁਸਾਰੀ ਨਹੀਂ ਮੰਨਦੇ, ਆਪਨੇ ਉਨ੍ਹਾਂ ਦੀ ਕੌੜੀ ਲਿਖਤ ਦੇ ਹਵਾਲੇ ਵੀ ਦਿੱਤੇ ਹਨ ਕਿ ਭਾਈ ਗੁਰਦਾਸ ਨੇ ਜਹਾਂਗੀਰ ਦੀ ਖੁਸ਼ਨੂਦੀ ਲਈ ਫ਼ਰੀਦ ਦੇ ਸਲੋਕ ਸ਼ਾਮਲ ਕਰ ਦਿਤੇ । ਇਨ੍ਹਾਂ ਨੂੰ ਪੁੱਛੋ-ਕਬੀਰ ਤੇ ਭੀਖਨ ਵੀ ਮੁਸਲਮਾਨ ਸਨ, ਇਨ੍ਹਾਂ ਦਾ ਕਲਾਮ ਕਿਸਨੇ ਪਾਇਆ । ਫਿਰ ਫ਼ਰੀਦ ਦੀ ਰਚਨਾ ਬਾਰੇ ਤਾਂ ਗੁਰੂ ਨਾਨਕ ਤੇ ਗੁਰੂ ਅਮਰਦਾਸ ਆਦਿ ਦੇ ਵੀ ਸਪਸ਼ਟਕਾਰੀ ਸਲੋਕ ਮਿਲਦੇ ਹਨ, ਜੋ ਸਿੱਧ ਕਰਦੇ ਹਨ ਕਿ ਇਹ ਕਲਾਮ ਤਾਂ ਪਹਿਲੇ ਗੁਰੂ ਨੇ ਹੀ ਇਕੱਤਰ ਕਰ ਲਿਆ ਸੀ । ਸੋ ਕੱਟਰਪੰਥੀ ਅਲਪੱਗ ਲੋਕਾਂ ਦੀ ਰਾਇ ਦੇ ਕੇ ਸੁੱਤੀ ਕਲਹ ਜਗਾਉਣ ਦੀ ਲੋੜ ਨਹੀਂ ਸੀ । ਇਵੇਂ ਜਿਵੇਂ 'ਮੂਰਤਾਂ' ਨਾਮੀ ਕਿਤਾਬ ਵਿਚ ਪ੍ਰੋ: ਮੋਹਨ ਸਿੰਘ ਦੀ 'ਗੁਪਤ ਪ੍ਰੀਤ-ਗਾਥਾ' ਸੁਆਦ ਲਾ ਲਾਕੇ ਅੰਕਿਤ ਕੀਤੀ ਗਈ ਹੈ ਜਿਸਨੂੰ ਪੜ੍ਹਕੇ ਆਪ ਦਾ ਲਾਹੌਰ ਦਾ ਦੋਸਤ-ਮੋਹਨ ਸਿੰਘ ਵੀ ਸਖ਼ਤ ਨਾਰਾਜ਼ ਹੋ ਗਿਆ ਇਸੇ ਤਰ੍ਹਾਂ ਪ੍ਰਿੰ: ਤੇਜਾ ਸਿੰਘ ਬਾਰੇ ਕੋਈ ਲਤੀਫ਼ਾ ਪ੍ਰੋ: ਵਰਿਆਮ ਸਿੰਘ ਸੁਣਾਕੇ ਹਾਸੇ ਮਖੌਲ ਦਾ ਮਾਹੌਲ ਰਚਾਇਆ ਕਰਦੇ ਸਨ, ਇਹ ਉਨ੍ਹਾਂ ਦਾ ਸ਼ੁਗਲ ਸੀ ਕਿਉਂਕਿ ਉਹ ਗੁਆਂਢੀ ਸਨ ਪਰ ਪ੍ਰੋ: ਪ੍ਰੀਤਮ ਸਿੰਘ ਨੇ ਉਸ ਲਤੀਫ਼ੇ ਨੂੰ ਇਤਿਹਾਸਕ ਬ੍ਰਿਤਾਂਤ ਬਣਾਕੇ ਕਲਮਬੰਦ ਕਰ ਦਿੱਤਾ ਜਿਸ ਤੇ ਪ੍ਰਿੰ: ਤੇਜਾ ਸਿੰਘ ਦੇ ਸਨੇਹੀ ਸ਼ਰਧਾਲੂ ਬੜੇ ਔਖੇ ਹੋਏ । ਕੋਈ ਸੱਚ ਕਿਤਨਾ ਸੱਚ ਹੋਵੇ ਜੇ ਉਹ ਸਭਿਆਚਾਰਕ ਸੀਮਾਵਾਂ ਉਲੰਘਕੇ ਦੁਖਦੀ ਰਗ ਛੇੜਦਾ ਤੇ ਤਲਖੀ ਪੈਦਾ ਕਰਦਾ ਹੈ ਤਾਂ ਉਹ ਪਰਵਾਣੀਕ ਨਹੀਂ ਹੋ ਸਕਦਾ । ਨਾਲੇ ਜ਼ਬਾਨੀ ਕਲਾਮੀ ਕੀਤਾ ਠੱਠਾ ਮਖੌਲ ਤਾਂ ਧੂੰਆਂ ਬਣਕੇ ਉਡ-ਪੁਡ ਜਾਂਦਾ ਤੇ ਭੁੱਲ ਭੁਲਾ ਜਾਂਦਾ ਹੈ ਪਰ ਲਿਖਤ ਨੂੰ ਕੌਣ ਮੇਟੇ । ਸਿਆਣੇ ਕਹਿੰਦੇ ਹਨ, ਜ਼ਬਾਨੀ ਟਿਚਰ ਹਵਾਈ ਹੋ ਜਾਂਦੀ ਤੇ ਲਿਖਤੀ, ਰੁਸਵਾਈ ਤੇ ਤਬਾਹੀ ਪੈਦਾ ਕਰਦੀ ਹੈ । ਅੱਖਰ ਮਰਦੇ ਨਹੀਂ, ਇਸ ਕਰਕੇ ਅੱਖਰਾਂ ਵਿਚ ਖੱਖਰਾਂ ਲੱਗੀਆਂ ਸਦਾ ਡੰਗਦੀਆਂ ਰਹਿੰਦੀਆਂ ਹਨ । ਸੋ ਇਸ ਤੋਂ ਬਚਾਉ ਕਰਨਾ ਭਲਾ ਹੈ, ਪ੍ਰਹੇਜ਼ ਵਰਗਾ ਦਾਰੂ ਕੋਈ ਨਹੀਂ ।

—0—

# ਡਾ. ਦਲੀਪ ਕੌਰ ਟਿਵਾਣਾ

ਮੌਜੂਦਾ ਸਮੇਂ ਦਾ ਪ੍ਰਸ਼ਨ ਇਹ ਨਹੀਂ ਕਿ ਮਰਦ, ਔਰਤ ਵਿਚੋਂ ਕੌਣ ਵੱਧ ਸ੍ਰੇਸ਼ਟ ਤੇ ਸ਼ਕਤੀਮਾਨ ਹੈ, ਅਸਲ ਗੁੰਝਲਦਾਰ ਮਸਲਾ ਇਹ ਹੈ ਕਿ ਦੋਹਾਂ ਦਾ ਰਿਸ਼ਤਾ ਕਿੰਨਾ ਕੁ ਸੁਚੱਜਾ ਤੇ ਸੁਹਾਵਣਾ ਜਾਂ ਕਿੰਨਾ ਕੁ ਦੁਖਾਵਣਾ ਤੇ ਡਰਾਵਣਾ ਹੈ। ਮਨੁੱਖ ਨੇ ਇਹ ਭੇਤ ਪਛਾਣ ਲਿਆ ਹੈ ਕਿ ਜੀਵਨ ਰਥ ਦੇ ਚਾਰ ਪਹੀਏ—ਸੁਤੰਤਰਤਾ, ਸਮਾਨਤਾ, ਸੁਛੱਤਾ ਤੇ ਸਨੇਹ-ਭਾਵਨਾ ਹਨ, ਜੇ ਨਰ ਨਾਰੀ ਵਿਚ ਇਹ ਗੁਣ ਸਾਂਵੇ-ਪੱਧਰੇ ਨ ਹੋਣ ਤਾਂ ਇਹ ਰਥ ਕਿਸੇ ਮੰਜ਼ਲ ਤੇ ਨਹੀਂ ਪੁਜ ਸਕਦਾ। ਇਸ ਲਈ ਇਨ੍ਹਾਂ ਅਧਿਕਾਰਾਂ ਦਾ ਹਿੱਸੇਦਾਰ ਹਰ ਕੋਈ ਹੋਣਾ ਚਾਹੀਦਾ ਹੈ ਪਰ ਸਮਾਜਕ ਤਾਣੇ ਬਾਣੇ ਦੀ ਪੜਤਾਲ ਦੱਸਦੀ ਹੈ ਕਿ ਐਸਾ ਹੈ ਨਹੀਂ, ਮਰਦ ਨਾਲੋਂ ਔਰਤ ਵਧੇਰੇ ਪੀੜਿਤ ਹੈ ਕਿਉਂਕਿ ਉਹ ਹਰ ਕਿਸਮ ਦੇ ਅਧਿਕਾਰਾਂ ਤੋਂ ਵੰਚਿਤ ਹੈ। ਸੋ ਸਾਹਿਤਕਾਰ ਇਸ ਪੀੜਤ ਤੇ ਦਲਿਤ ਸ਼ਰੇਣੀ ਲਈ ਵਧੇਰੇ ਚਿੰਤਾਮਾਨ ਹੋ ਕੇ ਸੰਘਰਸ਼ ਕਰਦਾ ਤੇ ਬੁਨਿਆਦੀ ਪਰਿਵਰਤਨ ਲੋੜਦਾ ਹੈ ਤੇ ਡਾ. ਟਿਵਾਣਾ ਇਸੇ ਸ਼ਾਂਤ ਸੰਘਰਸ਼ ਦੀ ਬੀਰੰਗਨਾ ਹੈ।

ਆਪ ਦਾ ਜਨਮ ਸ: ਕਾਕਾ ਸਿੰਘ ਦੇ ਘਰ ਮਾਤਾ ਚੰਦ ਕੌਰ ਦੀ ਕੁੱਖੋਂ ੪ ਮਈ ੧੯੩੫ ਈ ਨੂੰ ਪਿੰਡ ਉਚੀ ਰੱਬੋਂ, ਜ਼ਿ. ਲੁਧਿਆਣਾ ਵਿਚ ਹੋਇਆ। ਰੱਬ ਸਬੱਬੋਂ ਇਹ ਉਹੀ ਧਰਤੀ ਸੀ, ਜਿਥੋਂ ਅਣਖ ਤੇ ਆਜ਼ਾਦੀ ਦਾ ਪੁਤਲਾ ਭਾਈ ਮਹਾਰਾਜ ਸਿੰਘ ਫਿਰੰਗੀ ਵਿਰੁੱਧ ਸੰਗ੍ਰਾਮ ਮਚਾਂਉਣ ਲਈ ਅੱਗੇ ਆਇਆ ਸੀ ਤੇ ਛੇ-ਸੱਤ ਸਾਲ ਕਠਿਨ ਜੇਲ੍ਹ ਕੱਟਣ ਬਾਦ ਪੰਜ ਜੁਲਾਈ ੧੮੫੬ ਈ. ਨੂੰ ਸਿੰਘਾਪੁਰ ਦੀ ਜੇਲ੍ਹ ਵਿਚ ਸ਼ਹੀਦੀ ਪਾ ਗਿਆ ਸੀ। ਉਸਦੀ ਕੁਰਬਾਨੀ ਨੇ ਪੰਜਾਬ ਦੀ ਮਿਟੀ ਵਿਚ ਅਣਖ ਤੇ ਆਜ਼ਾਦੀ ਦਾ ਛਿੱਟਾ ਦੇ ਦਿੱਤਾ ਸੀ ਤੇ ਉਸਦਾ ਇਕ ਕਿਣਕਾ ਦਲੀਪ ਨੂੰ ਵੀ ਹਾਸਲ ਸੀ।

ਦਲੀਪ ਕੌਰ ਦੀ ਭੂਆ ਪਟਿਆਲੇ ਇੰਸਪੈਕਟਰ ਜਨਰਲ ਜੇਲ੍ਹ—ਸ. ਤਾਰਾ ਸਿੰਘ ਨਾਲ ਵਿਆਹੀ ਹੋਈ ਸੀ, ਉਲਾਦ ਨ ਹੋਣ ਕਾਰਣ ਉਸ ਦੂਜੀ ਸ਼ਾਦੀ ਕੀਤੀ ਪਰ ਕੋਈ ਫਲ ਹੱਥ ਨ ਆਇਆ। ਅਖੀਰ ਉਸਦੀ ਭੂਆ, ਰੱਬੋਂ ਤੋਂ ਆਪਣੀ ਭਤੀਜੀ ਦਲੀਪ ਕੌਰ ਨੂੰ ਪਟਿਆਲੇ ਆਪਣੇ ਕੋਲ ਲੈ ਆਈ ਤਾਂ ਕਿ ਬੱਚੇ ਆਸਰੇ ਮਨ ਲਗਿਆ ਰਹੇ। ਕਿਥੇ ਪਿੰਡ ਦੀ ਸਰਲ ਸਾਦੀ ਨਿਰਛਲ ਜ਼ਿੰਦਗੀ ਤੇ ਕਿਥੇ ਰਿਆਸਤੀ ਅਹਿਲਕਾਰਾਂ ਦਾ ਅਡੰਬਰ ਤੇ ਵਿੰਗ ਵਲੇਵਾਂ। ਦਲੀਪ ਕੌਰ ਐਸੇ ਵਾਤਾਵਰਣ ਵਿਚ ਗੁਜ਼ਰਦੀ, ਵਿਕਟੋਰੀਆ ਸਕੂਲ

ਵਿਚ ਮੁਢਲੀ ਪੜ੍ਹਾਈ ਕਰਦੀ ਗਈ ।

੧੯੫੯ ਵਿਚ ਪੰਜਾਬੀ ਯੂਨੀਵਰਸਿਟੀ ਵਿਚ ਅੱਵਲ ਰਹਿ ਕੇ ਐਮ. ਏ. ਕੀਤੀ ਤੇ ੧੯੬੫ ਵਿਚ 'ਪੰਜਾਬੀ ਕਹਾਣੀ ਦਾ ਚਰਿਤਰ ਤੇ ਝੁਕਾਉ' ਵਿਸ਼ੇ ਤੇ ਡਾਕਟ੍ਰੇਟ । ੧੯੬੩ ਵਿਚ ਬਤੌਰ ਪੰਜਾਬੀ ਅਧਿਆਪਕ ਨੌਕਰੀ ਜੋ ੧੯੯੨ ਈ. ਤੱਕ ਚਲੀ । ਲੇਖਕ ਦੀ ਦੱਸ ਅਨੁਸਾਰ ਉਸਦੀ ਪਹਿਲੀ ਕਿਤਾਬ 'ਪ੍ਰਬਲ ਵਹਣ' ੧੯੫੪ ਵਿਚ ਛਪੀ । ਹੁਣ ਤਕ ਵੀਹ ਨਾਵਲ, ਸੱਤ ਕਹਾਣੀ-ਸੰਗ੍ਰਹਿ, ਇਕ ਸਵੈ-ਜੀਵਨੀ (ਨੰਗੇ ਪੈਰਾਂ ਦਾ ਸਫ਼ਰ) ਤੇ ਇਕ ਸਾਹਿਤਕ ਸਵੈ-ਜੀਵਨੀ (ਪੂਛਤੇ ਹੋ ਤੋ ਸੁਨੋ) ਛਪ ਚੁੱਕੇ ਹਨ । ਕੁਝ ਨਾਵਲਾਂ ਦੇ ਨਾਂ ਇਹ ਹਨ - ਅਗਨੀ ਪ੍ਰੀਖਿਆ, ਏਹੁ ਹਮਾਰਾ ਜੀਵਣਾ, ਵਾਟ ਹਮਾਰੀ, ਸੂਰਜ ਤੇ ਸਮੁੰਦਰ, ਤੀਲੀ ਦਾ ਨਿਸ਼ਾਨ, ਦੂਸਰੀ ਸੀਤਾ, ਲੰਮੀ ਉਡਾਰੀ, ਸਰਕੰਡਿਆਂ ਦੇ ਦੇਸ਼, ਸਭ ਦੇਸ ਪਰਾਇਆ, ਧੁਪ-ਛਾਂ ਤੇ ਰੁੱਖ, ਰਿਣ ਪਿਤਰਾਂ ਦਾ, ਪੀਲੇ ਪੱਤਿਆਂ ਦੀ ਦਾਸਤਾਨ, ਐਰ ਵੈਰ ਮਿਲਦਿਆਂ, ਲੰਘ ਗਏ ਦਰਿਆ, ਵਿਦਇਨ ਵਿਦਾਊਟ, ਦੂਨੀ ਸੁਹਾਵਾ ਬਾਗ, ਕਥਾ ਕੁਕਨੂਸ ਦੀ, ਹਸਤਾਖਰ, ਪੈੜ ਚਾਲ, ਜਿਮੀ ਪੁਛੈ ਅਸਮਾਨ —
ਸਾਰੀਆਂ ਕਹਾਣੀਆਂ ਦਾ ਸੰਗ੍ਰਹਿ ਵੱਖਰਾ ਪ੍ਰਕਾਸ਼ਤ ਹੈ ।

'ਏਹੁ ਹਮਾਰਾ ਜੀਵਣਾ' ਨੂੰ ੧੯੭੨ ਵਿਚ ਸਾਹਿਤ ਅਕਾਡਮੀ ਪੁਰਸਕਾਰ ਮਿਲਿਆ । ਕਰਨਾਟਕ ਸਰਕਾਰ ਵਲੋਂ ਇਕ ਹੋਰ ਪੁਰਸਕਾਰ ਪ੍ਰਾਪਤ ਹੋਇਆ ਜੋ ਕਿ ਕੇਵਲ ਨਾਰੀ ਲੇਖਕਾ ਨੂੰ ਹੀ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਅੱਧੀ ਦਰਜਨ ਤੋਂ ਉਤੇ ਸਟੇਟ ਐਵਾਰਡ ਵੀ ਆਪ ਨੂੰ ਹਾਸਲ ਹੋਏ ।

ਡਾ. ਟਿਵਾਣਾ ਨੂੰ ਜਿਥੇ ਸਿਧੇ ਸਾਦੇ ਨਿਰਛਲ ਪੇਂਡੂ ਕਿਰਤੀ ਜੀਵਨ ਦਾ ਅਨੁਭਵ ਹੈ, ਉਥੇ ਉਸ ਨੇ ਰਜਵਾੜਾ-ਸਮਾਜ ਦਾ ਸਾਰਾ ਐਸ਼ਪ੍ਰਸਤ ਵਰਤਾਰਾ ਵੀ ਅੱਖੀਂ ਤੱਕਿਆ ਹੈ । ਉਹ ਇਹ ਸਭ ਕੁਝ ਦੇਖਦੀ ਵਧੇਰੇ ਸੰਕਟ-ਗ੍ਰਸਤ ਦੁਖੀ ਦੀਨ ਲੋਕਾਂ ਦੀ ਗੱਲ ਕਰਦੀ ਹੈ । ਭਾਨੋ ਵਰਗੀਆਂ ਨਾਇਕਾਵਾਂ ਪਿੰਡ ਵਿਚ ਹਜ਼ਾਰਾਂ ਦੀ ਤਾਦਾਦ ਵਿਚ ਦੁਭਰ ਜੀਵਨ ਬਸਰ ਕਰ ਰਹੀਆਂ ਹਨ । ਉਹ ਸਹਿਜ ਸ਼ੈਲੀ ਵਿਚ ਨਿੱਕੇ ਨਿੱਕੇ ਸੰਵਾਦਾਂ ਰਾਹੀਂ ਇਨ੍ਹਾਂ ਦੀ ਤਸਵੀਰ ਉਲੀਕਦੀ ਜਾਂਦੀ ਹੈ, ਉਹ ਇਸ ਬਹਿਸ ਵਿਚ ਨਹੀਂ ਪੈਂਦੀ ਕਿ ਕੀ ਚਾਹੀਦਾ ਹੈ ਤੇ ਕੀ ਨਹੀਂ ਚਾਹੀਦਾ ? ਉਹ ਤਾਂ ਆਲੇ ਦੁਆਲੇ ਦੇ ਸਮਾਜ ਦਾ ਦ੍ਰਿਸ਼ ਲਿਆ ਕੇ ਬਾਰ-ਬਾਰ ਇਹੋ ਦੱਸਦੀ ਆ ਰਹੀ ਹੈ—'ਏਹੁ ਹਮਾਰਾ ਜੀਵਣਾ— ।

ਵਰਤਮਾਨ ਸੰਸਾਰ ਵਿਚ ਨਾਰੀ ਜੀਵਨ. ਕੁਝ ਵਧੇਰੇ ਦੁਖਾਂ ਪੀੜਾਂ ਦਾ ਸ਼ਿਕਾਰ ਹੈ ਤੇ ਲੇਖਕਾ ਦਾ ਧਿਆਨ ਵੀ ਜ਼ਿਆਦਾ ਇਸੇ ਪਾਸੇ ਵਲ ਹੈ । ਆਪਦੇ ਫੁੱਫੜ ਦੇ ਔਲਾਦ ਨ ਹੋਣ ਕਾਰਨ ਲੰਮਾ ਸਮਾਂ ਕਿਸ ਤਰ੍ਹਾਂ ਪਰਿਵਾਰ ਤੇ ਉਦਾਸੀ ਛਾਈ ਰਹੀ, ਫਿਰ ਆਪਣੇ ਆਪ ਤੇ ਵੀ ਇਜੇਹੀ ਦਸ਼ਾ ਵਾਪਰੀ, ਇਕੋ 'ਇਕ ਪਿਆਰਾ ਵੀਰ ਸੀ, ਉਹ ਵੀ ਗੁਜ਼ਰ ਗਿਆ, ਫਿਰ ਆਸ ਉਮੀਦ ਦਾ ਸਤਾਰਾ ਇਕੋ ਇਕ ਭਤੀਜਾ ਸੀ, ਉਹ ਵੀ ਪਰਿਵਾਰ ਨੂੰ

ਪਰੇਸ਼ਾਨੀਆਂ ਵਿਚ ਧਕੇਲ ਕੇ ਚਲ ਵਸਿਆ । ਇਸ ਘਟਨਾਵਲੀ ਨੇ ਲੇਖਕਾ ਨੂੰ ਬਾਵਲੀ ਬਣਾ ਦ੍ਰਿੱਤਾ । ਗੱਲ ਕੁਝ ਇਹੋ ਜੇਹੀ ਸੀ —'ਫੁਲਾਂ ਦਾ ਸੀ ਕਾਫਲਾ, ਤੱਤੇ ਥਲਾਂ ਵਿਚੋਂ ਗੁਜ਼ਰਿਆ ।' ਦਰਦਾਂ-ਭਰੀ ਦੁਨੀਆਂ ਵਿਚ ਰਹਿੰਦਿਆਂ ਰਹਿੰਦਿਆਂ ਜੀਵਨ ਅਤਿਅੰਤ ਹੀ ਦਰਦਨਾਕ ਰੂਪ ਧਾਰਨ ਕਰ ਗਿਆ ਤਾਂ ਫਿਰ ਕੀ ਕੀਤਾ ਜਾ ਸਕਦਾ ਸੀ, ਇਸ ਦਰਦ ਦੀ ਕੋਈ ਦਵਾਦਾਰੂ ਕਰਨ ਵਾਲਾ ਵੀ ਨਜ਼ਰੀਂ ਨਹੀਂ ਸੀ ਪੈਂਦਾ :

'ਯਹ ਮੁਨਾਦੀ ਹੈ ਕਿਸ਼ਵਰੇ ਇਸ਼ਕ ਮੇਂ ਅਬ
ਕੋਈ ਬੇਹੁਨਰ ਇਧਰ ਰਹਾ ਨ ਕਰੇ
ਜੁ ਰਹੇ ਭੀ ਤੋ 'ਸਾਹਿਬੇ ਦਰਦ' ਰਹੇ
ਕੋਈ ਦਰਦ ਕੀ ਉਸਕੀ ਦਵਾ ਨ ਕਰੇ ।'

ਇਸ ਤਰ੍ਹਾਂ ਉਹ ਕਈ ਬਿਖੜੀਆਂ ਘਾਟੀਆਂ ਲੰਘਦੀ, ਨਾਰੀ ਵੇਦਨਾ ਦੇ ਵੈਣ ਅਲਾਪਦੀ ਗਲਪ ਰਚਨਾ ਕਰਦੀ ਗਈ । ਨਾਰੀ ਸੁਤੰਤ੍ਰਤਾ ਲਈ ਵੀ ਉਸਨੇ ਖ਼ੂਬ ਲਿਖਿਆ ਹੈ ਪਰ ਉਹ ਮਰਯਾਦਾ ਨੂੰ ਇਕ 'ਨੇਕ ਵਾਅਦਾ' ਸਮਝਦੀ ਤੇ ਹੋਰਾਂ ਵਾਂਙ ਇਸਨੂੰ 'ਬਾਧਾ' (ਰੁਕਾਵਟ) ਨਹੀਂ ਮੰਨਦੀ । ਕੁਝ ਲੇਖਕਾਵਾਂ 'ਸੰਭੋਗ ਸੁਤੰਤਰਤਾ' ਮਾਤਰ ਨੂੰ ਹੀ ਆਜ਼ਾਦੀ ਦਾ ਵੱਡਾ ਤੋਹਫ਼ਾ ਸਮਝ ਲਿਆ । ਪਰ ਉਹ ਐਸਾ ਨਹੀਂ ਮੰਨਦੀ, 'ਲਛਮਣ ਕਾਰ' ਦੀ ਉਲੰਘਣਾ ਉਸਨੂੰ ਕਦਾਚਿਤ ਪਰਵਾਨ ਨਹੀਂ । ਉਹ ਕਹਿੰਦੀ ਹੈ. 'ਜਿਹੜਾ ਸਾਹਿਤ ਕੋਈ ਜੀਉਣ ਜੋਗਾ ਮਾਡਲ ਦੇਣ ਦੇ ਸਮਰੱਥ ਨਹੀਂ, ਉਹ ਕੋਈ ਇਤਿਹਾਸਕ ਦਸਤਾਵੇਜ਼ ਤਾਂ ਹੋ ਸਕਦਾ ਹੈ, ਸਾਹਿਤ ਨਹੀਂ ।'

ਇਸੇ ਲਈ ਉਹ ਸਪਸ਼ਟ ਆਖਦੀ ਹੈ, ਮੈਂ ਜੋ ਲਿਖਦੀ ਹਾਂ, ਉਹ ਨਿਜ ਲਈ ਨਹੀਂ, ਬਲਕਿ ਸਮਾਜ ਲਈ ਹੈ । ਸੋ ਸਮਾਜਕ ਪੀੜ ਖ਼ਾਸ ਕਰਕੇ ਨਾਰੀ ਜਾਤੀ ਦੀ ਵੇਦਨਾ ਉਸ ਦੇ ਅੰਗ ਅੰਗ ਸਮਾਈ ਹੋਈ ਹੈ । ਸੱਚ ਪੁਛੋ ਤਾਂ ਉਸਦੇ ਗਲਪ ਦਾ ਸਾਜ਼ੋ ਸਾਮਾਨ, ਪੀਲੇ ਪੱਤਿਆਂ ਦੀ ਦਾਸਤਾਨ ਹੀ ਹੈ ।

ਪੁਰਾਣੇ ਜ਼ਮਾਨੇ ਅਲਫ ਲੈਲਾ ਦੀਆਂ ਅਜੀਬੋ ਗਰੀਬ ਕਹਾਣੀਆਂ, ਰੋਚਕ ਜਾਸੂਸੀ ਕਿੱਸੇ ਜਾਂ ਇਸ਼ਕੀਆਂ ਕਥਾਵਾਂ ਹੁਣ ਬੀਤੇ ਦੀਆਂ ਵਾਰਤਾਂ ਹਨ । ਅਜੋਕੀ ਕਹਾਣੀ ਮੌਜੂਦਾ ਸਮਾਜ ਤੇ ਵਿਅਕਤੀ ਦੇ ਰਹਿਣ ਸਹਿਣ ਦਾ ਵਿਸ਼ਲੇਸ਼ਨ ਕਰਕੇ ਨਿਰਣੇ ਕਰਦੀ ਹੈ ਕਿ ਐਸਾ ਚੰਗਾ ਮੰਦਾ ਕਿਉਂ ਵਾਪਰਿਆ, ਹਰ ਸਿਆਣੇ ਕਹਾਣੀਕਾਰ ਦਾ ਰੁਝਾਨ ਇਹੋ ਹੈ ਕਿ ਜ਼ਿੰਦਗੀ ਦੀ ਅੰਤਰੀਵ ਪੀੜ ਵੱਲ ਲੋਕਾਈ ਦਾ ਧਿਆਨ ਦਿਵਾਇਆ ਜਾਵੇ ਤੇ ਤੀਬਰ ਅਹਿਸਾਸ ਦੁਆਰਾ ਸੁੱਤੀ ਇਨਸਾਨੀਅਤ ਨੂੰ ਜਗਾਇਆ ਜਾਵੇ ।

ਸੁਜਾਨ ਲੇਖਕਾਂ ਇਸਦਾ ਪਿਛੋਕੜ ਦਸਦੀ ਕਹਿੰਦੀ ਹੈ—'ਚੂੰਕਿ ਜੀਵਨ ਤੇ ਸਾਹਿਤ ਦਾ ਆਦਰਸ਼ ਬਦਲ ਗਿਆ ਹੈ, ਇਸ ਕਰਕੇ ਕਹਾਣੀਕਾਰ ਨੂੰ ਚੇਤੰਨ ਹੋਣ ਦੀ ਤੇ ਬਦਲਣ ਦੀ ਲੋੜ ਹੈ ।

ਮਨੁੱਖ ਇਕ ਸਮਾਜਕ ਜੀਵ ਹੈ। ਸਮਾਜ ਦੇਸ਼ ਦੀਆਂ ਸਮਾਜਕ, ਆਰਥਿਕ, ਰਾਜਸੀ, ਧਾਰਮਿਕ ਤੇ ਸਾਂਸਕ੍ਰਿਤਕ ਪਰਿਸਥਿਤੀਆਂ ਨਾਲ ਉਸਰਦਾ ਹੈ। ਸਾਹਿਤਕਾਰ ਸਮਾਜਕ ਪ੍ਰਭਾਵਾਂ ਥੱਲੇ ਪਲਦਾ ਅਤੇ ਆਪਣੇ ਵਿਚਾਰਾਂ ਦੁਆਰਾ ਸਮਾਜ ਨੂੰ ਪ੍ਰਭਾਵਿਤ ਵੀ ਕਰਦਾ ਹੈ।

ਫ਼ਰਾਂਸੀਸੀ ਇਨਕਲਾਬ, ਸਨਅਤੀ ਇਨਕਲਾਬ, ਵਿਦਿਆ ਦੇ ਵਾਧੇ, ਮੱਧ ਸ਼ਰੇਣੀ ਦੇ ਫੈਲਾਉ ਤੇ ਵਿਗਿਆਨਕ ਨਤੀਜੇ, ਉੱਨਤੀ ਦੇ ਪ੍ਰਤਿਕਰਮ ਵਜੋਂ ਜ਼ਿੰਦਗੀ ਵਿਚ ਵਿਸ਼ੇਸ਼ ਵਿਅਕਤੀ ਦੀ ਅਹਿਮੀਅਤ ਘਟੀ ਤੇ ਸਾਧਾਰਣ ਦੀ ਵਧੀ। ਵਿਅਕਤੀ ਚਿੰਤਨ, ਵਿਅਕਤੀ ਸਤਹ ਤੇ ਵਿਅਕਤੀ ਮੰਡਲ ਨੂੰ ਅੱਗੇ ਰੱਖਕੇ ਤੁਰਨ ਵਾਲੀ ਕਹਾਣੀ, ਸਮਸ਼ਟੀ ਵਿਕਾਸ ਦੀ ਖ਼ਾਤਰ, ਸਮਸ਼ਟੀ ਯਥਾਰਥ ਤੇ ਸਮਸ਼ਟੀ ਹਿਤ ਵਲ ਨੂੰ ਮੁੜੀ। ਆਦਰਸ਼ ਜਦ ਭਾਰੂ ਨ ਰਹੇ ਤਾਂ ਜੀਉਣਾ ਮਨੁੱਖ ਦੀ ਪ੍ਰਮੁਖ ਲੋੜ ਹੋ ਗਈ। ਜੀਉਂਦਿਆਂ ਰਹਿਣ ਲਈ ਸਰੀਰਕ ਲੋੜਾਂ ਪਹਿਲੇ ਆਉਂਦੀਆਂ ਹਨ। ਦਿੱਸਦੇ ਦੀ ਪ੍ਰਾਪਤੀ ਦੀ ਮਹੱਤਤਾ ਹੋਰ ਵੱਧ ਗਈ, ਜਦੋਂ ਮਾਰਕਸਵਾਦੀ ਫਿਲਸਫੇ ਨੇ ਦੱਸਿਆ ਕਿ ਮਨੁੱਖ ਦੀ ਜਜ਼ਬਾਤੀ ਤੇ ਬੌਧਿਕ ਪੱਧਰ ਉਸਦੇ ਆਚਰਨ ਤੇ ਵਿਚਾਰਨ ਨੂੰ ਭੌਤਿਕ ਪਰਿਸਥਿਤੀਆਂ ਹੀ ਨਿਰਧਾਰਤ ਕਰਦੀਆਂ ਹਨ। ਨਵੇਂ ਸਮਾਜ ਦੇ ਨਵੇਂ ਮਨੁੱਖ ਨੇ ਪੁਰਸ਼ ਤੇ ਪ੍ਰਕ੍ਰਿਤੀ ਦੇ ਸਬੰਧਾਂ ਨੂੰ ਜਦੋਂ ਸਮਾਜਕ ਪ੍ਰਕਰਣ ਵਿਚ ਰੱਖਕੇ ਵਿਗਿਆਨਕ ਦ੍ਰਿਸ਼ਟੀ ਨਾਲ ਪਰਖਿਆ ਪੜਚੋਲਿਆ ਤਾਂ ਉਸਨੇ ਆਦਰਸ਼ਵਾਦ, ਰੁਮਾਂਸਵਾਦ ਤੇ ਅਧਿਆਤਮਵਾਦ ਵਲ ਉਲਰਣ ਦੀ ਥਾਂ, ਯਥਾਰਥਵਾਦ ਨੂੰ ਪ੍ਰਮੁਖਤਾ ਦਿੱਤੀ।'

ਵਿਗਿਆਨ ਦੇ ਕਾਰਣ-ਕਾਰਜ ਨਿਯਮ ਨੇ ਜਦੋਂ ਸਾਰੇ ਪੁਰਾਤਨ ਨਿਯਮਾਂ, ਕੀਮਤਾਂ, ਸਿਧਾਂਤਾਂ, ਆਦਰਸ਼ਾਂ ਦੀਆਂ ਨੀਂਹਾਂ ਹਿਲਾ ਦਿੱਤੀਆਂ ਤਾਂ ਆਧੁਨਿਕ ਮਨੁੱਖ ਜੜ ਹੀਣ ਹੋ ਗਿਆ। ਹੁਣ ਉਸਦੇ ਜੀਵਨ ਦਾ ਕੋਈ ਨਿਸ਼ਚਤ ਪੱਖ ਨਹੀਂ, ਕੋਈ ਨਿਸ਼ਚਿਤ ਸਿਧਾਂਤ ਨਹੀਂ, ਕਿਸੇ ਕਾਇਦੇ ਕਾਨੂੰਨ ਦਾ ਉਹ ਪਾਬੰਦ ਨਹੀਂ, ਕਿਸੇ ਖਿਆਲ, ਵਿਚਾਰ ਪ੍ਰਤੀ ਉਸਨੂੰ ਸ਼ਰਧਾ ਨਹੀਂ, ਨ ਕਿਸੇ ਨੈਤਿਕਤਾ ਦਾ ਉਹ ਪਾਲਕ ਹੈ, ਜੀਉਣਾ ਉਸ ਲਈ ਸਿਰਫ ਇਕ ਆਦਤ ਹੈ।

ਆਇਨਸਟਾਇਨ ਦੇ ਦੇਸ, ਕਾਲ ਤੇ ਸ਼ਕਤੀ ਸਬੰਧੀ ਵਿਚਾਰਾਂ ਨੇ ਇਕ ਨਵੇਂ ਯਥਾਰਥ ਨੂੰ ਜਨਮ ਦਿੱਤਾ। ਸਮੇਂ ਦਾ ਆਧੁਨਿਕ ਸੰਕਲਪ ਦੇਸ਼ ਕਾਲ ਦਾ ਮਿਸ਼ਰਣ ਹੈ, ਇਸ ਅਨੁਸਾਰ ਹਰ ਛਿਣ ਵਿਚ ਸਮੁੱਚਾ ਕਾਲ ਸਮਾਇਆ ਹੋਇਆ ਹੈ, ਇਸ ਲਈ ਮਨੁੱਖ ਇਕੋ ਵੇਲੇ ਤਿੰਨ ਕਾਲਾਂ ਵਿਚ ਜੀ ਰਿਹਾ ਹੁੰਦਾ ਹੈ।

ਮਨੁੱਖ ਨੂੰ ਉਸਦੀਆਂ ਅੰਦਰਲੀਆਂ ਤੇ ਬਾਹਰਲੀਆਂ ਮਜਬੂਰੀਆਂ ਤੋਂ ਮੁਕਤ ਕਰਵਾਉਣ ਲਈ ਆਪਣੇ ਆਪ ਵਿਚੋਂ ਪਨਾਹ ਢੂੰਡਣ-ਜੋਗਾ ਬਣਾਉਣ ਲਈ, ਇਸ ਨਿਰਾਰਥਕ ਹੁੰਦੀ ਜਾ ਰਹੀ ਹੋਂਦ ਨੂੰ ਅਰਥ ਦੇਣ ਲਈ, ਆਤਮ ਤੇ ਅਨਾਤਮ ਵਿਚ ਇਕਸੁਰਤਾ ਟੋਲਣ

ਲਈ, ਮਨੁੱਖ ਦੇ ਸੁਪਨਿਆਂ ਨੂੰ ਸੱਚ ਤਕ ਲਿਜਾਣ ਲਈ ਅੱਜ ਦੀ ਕਹਾਣੀ ਮਨੁੱਖੀ ਹੋਂਦ ਦੇ ਉੱਚੇ ਨੀਵੇਂ ਸਭ ਧਰਾਤਲਾਂ ਦੀ ਪਹਿਚਾਣ ਕਰਵਾਉਣ ਦੀ ਕੋਸ਼ਿਸ਼ ਕਰਦੀ ਹੈ।

ਸਾਰੀਆਂ ਕਦਰਾਂ ਕੀਮਤਾਂ ਦੀ ਪਕੜ ਢਿੱਲੀ ਹੋ ਜਾਣ ਕਰਕੇ ਅੱਜ ਸਵੈ ਤੇ ਸਮਾਜ ਵਿਚਲੇ ਵਿਰੋਧ ਦੇ ਘੱਟ ਜਾਣ ਕਰਕੇ ਮਨੁੱਖ ਦੇ ਸਵੈ ਦੀ ਆਪਣੇ ਸਵੈ ਨਾਲ ਸਿੱਧੀ ਟੱਕਰ ਹੋ ਗਈ ਹੈ। ਇਸ ਲਈ ਅੱਜ ਦੇ ਬਹੁਤ ਸਾਰੇ ਕਹਾਣੀਕਾਰ ਮਨੁੱਖ ਦੇ ਸਵੈ ਤੇ ਸਮਾਜ ਵਿਚਲੇ ਵਿਰੋਧ ਨੂੰ ਵੀ ਨਹੀਂ ਦਸਦੇ ਸਗੋਂ ਸਵੈ ਦੇ ਸਵੈ ਨਾਲ ਫਰੇਬ ਨੂੰ ਪਹਿਚਾਣਦੇ ਹਨ। ਉਨ੍ਹਾਂ ਨੂੰ ਪਤਾ ਹੈ ਕਿ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਉਹ ਆਪ ਹੈ। ਅਸਤਿਤ੍ਵ ਵਾਦੀਆਂ ਨੇ ਵੀ ਦੱਸਿਆ ਹੈ ਕਿ ਆਪਣੇ ਆਪ ਨਾਲ ਸਮਝੌਤਾ ਕੀਤੇ ਬਿਨ੍ਹਾਂ ਸੰਸਾਰ ਨਾਲ ਸਮਝੌਤਾ ਨਹੀਂ ਕਰ ਸਕੀਦਾ।

ਅੱਜ ਦੀ ਕਹਾਣੀ ਮਨੁੱਖ ਨੂੰ ਹੈਰਾਨ ਕਰਨ ਲਈ, ਉਸਦੀ ਉਤਸੁਕਤਾ ਜਗਾਉਣ ਲਈ, ਅਸਾਧਾਰਣ ਪਾਤਰ, ਅਸਾਧਾਰਣ ਘਟਨਾਵਾਂ ਲੱਭ ਲੱਭਕੇ ਨਹੀਂ ਲਿਆਉਂਦੀ, ਸਗੋਂ ਉਹ ਸਾਧਾਰਨ ਮਨੁੱਖ ਦੀ ਸਾਧਾਰਣ ਜ਼ਿੰਦਗੀ ਦੀ ਹੀ ਗੱਲ ਕਰਦੀ ਹੈ।

ਇਸ ਤਰ੍ਹਾਂ ਦੇ ਕਾਇਆ ਕਲਪ ਤੋਂ ਪਿੱਛੋਂ ਉਹ (ਕਹਾਣੀਕਾਰ) ਜੀਵਨ ਤੇ ਜਗਤ ਨਾਲ ਆਪਣੇ ਸਬੰਧ ਨਵੇਂ ਸਿਰਿਓਂ ਸਿਰਜਦਾ ਤੇ ਵਿਉਂਤਦਾ ਹੈ, ਜਿਹੜੇ ਵਧੇਰੇ ਸੱਚੇ, ਵਧੇਰੇ ਤੰਦਰੁਸਤ ਤੇ ਵਧੇਰੇ ਖ਼ੂਬਸੂਰਤ ਹੁੰਦੇ ਹਨ।'

ਸੋ ਆਧੁਨਿਕ ਕਹਾਣੀ ਦੇ ਵਿਸ਼ੇ ਬਦਲ ਗਏ ਹਨ, ਰੂਪ ਹੋਰ ਦੇ ਹੋਰ ਹੋ ਗਏ ਤੇ ਸਾਰੀ ਤਕਨੀਕ ਵੀ ਨਵੀਂ ਸੂਰਤ ਅਖਤਿਆਰ ਕਰ ਗਈ ਹੈ। ਇਸ ਹਾਲਤ ਵਿਚ ਚੇਤੰਨ ਕਹਾਣੀਕਾਰ ਉਹੋ ਹੈ ਜੋ ਜੀਵਨ ਦੇ ਯਥਾਰਥ ਨੂੰ ਸਿਧੇ ਸਾਦੇ ਢੰਗ ਨਾਲ ਪੇਸ਼ ਕਰੇ ਤੇ ਇਹ ਪੇਸ਼ਕਾਰੀ ਦੀ ਨਿਪੁੰਨਤਾ ਡਾਕਟਰ ਟਿਵਾਣਾ ਨੂੰ ਹਾਸਲ ਹੈ, ਜਿਸ ਤੋਂ ਹੋਰ ਵਧੇਰੇ ਸਰੇਸ਼ਟ ਗਲਪ-ਰਚਨਾ ਦੀ ਆਸ ਕੀਤੀ ਜਾ ਸਕਦੀ ਹੈ।

—0—

# ਸ਼ਿਵ ਕੁਮਾਰ

ਸ਼ਿਵ ਕੁਮਾਰ ਸਰਸੁਤੀ ਦੇਵੀ ਦਾ ਨਵਾਂ ਰਾਜਕੁਮਾਰ ਸੀ ਜੋ ਸਟੇਜੀ ਕਵਿਤਾ ਦੇ ਦਰਿਆ ਕੰਢੇ ਤੁਰਦਾ ਤੁਰਦਾ, ਬਿਰਹਾ ਦੀ ਵੀਣਾ ਵਜਾਉਂਦਾ ਮਹਾਂਕਾਵਿ ਦੀ ਵਾਦੀ ਵਿਚ ਜਾ ਪਹੁੰਚਿਆ। ਉਸ ਦਾ ਕਾਵਿ ਵਿਕਾਸ਼ ਇਹ ਦੱਸਣ ਲਈ ਕਾਫੀ ਹੈ ਕਿ ਅਸਾਡੇ ਵਿਚੋਂ, ਜਿਵੇਂ ਕਈ ਆਲੋਚਕਾਂ ਸਟੇਜੀ ਕਵੀਆਂ ਨੂੰ ਵੱਖਰੀ ਪੰਗਤ ਵਿਚ ਬਿਠਾ ਛੱਡਿਆ ਸੀ, ਇਹ ਗੱਲ ਠੀਕ ਨਹੀਂ ਸੀ। ਆਖਿਰ ਕੋਈ ਵੀ ਕਲਾਕਾਰ ਉਠ ਸਕਦਾ ਸੀ ਜੋ ਅਪਣੀ ਪ੍ਰਤਿਭਾ ਤੇ ਨਵੀਂ ਸ਼ੈਲੀ ਨਾਲ ਸਭ ਨੂੰ ਮੋਹ ਲੈਂਦਾ, ਤੇ ਸ਼ਿਵ ਨੇ ਐਸਾ ਕੀਤਾ। ਕੋਈ ਹੁਸਨ ਦਾ ਕਵੀ ਹੈ, ਕੋਈ ਪ੍ਰੀਤ ਦਾ, ਕੋਈ ਰੱਬੀ ਵਿਸਮਾਦ ਦਾ ਤੇ ਕੋਈ ਕੁਦਰਤ ਦੇ ਸੁਹਜ-ਸੁਆਦ ਦਾ, ਸ਼ਿਵ ਕੁਮਾਰ ਬਿਰਹਾ ਦਾ ਕਵੀ ਸੀ। ਫਰੀਦ ਨੇ ਜਿਸ ਬਿਰਹਾ ਨੂੰ ਸੁਲਤਾਨ ਕਿਹਾ ਸੀ, ਸ਼ਿਵ ਦੀ ਸਾਰੀ ਕਵਿਤਾ ਉਸੇ ਦੀ ਸਲਤਨਤ ਹੈ। ਸ਼ਿਵ ਕੁਮਾਰ ਦੀ ਖੂਬੀ ਇਸ ਬਿਰਹੁੰ ਦੀ ਪੀੜ ਨੂੰ ਅਪਣੇ ਅਨੁਭਵ ਦੇ ਗੂੜ੍ਹੇ ਰੰਗ ਵਿਚ ਡੋਬਕੇ, ਨਵੀਂ ਬਿੰਬਾਵਲੀ ਰਾਹੀਂ ਸਚਿਤ੍ਰ ਕਰਨ ਵਿਚ ਹੈ। ਇਹੋ ਨਹੀਂ ਇਸ ਕਵੀ ਨੇ ਬਿਰਹੁੰ ਦੇ ਦੁਖ ਹੀ ਗਾਏ ਹਨ, ਸਗੋਂ ਨਾਰੀ ਦੇ ਗਮਾਂ ਨੂੰ ਗਾ ਕੇ ਸਮਾਜਕ ਅਨਿਆਂ ਵਿਰੁੱਧ ਵੀ ਅਵਾਜ਼ ਬੁਲੰਦ ਕੀਤੀ ਹੈ। 'ਲੂਣਾ' ਨਾਮੀ ਉਸ ਦਾ ਕਾਵਿਨਾਟ ਜਿਥੇ ਸਾਡੇ ਗਲਤ ਸਮਾਜ-ਪ੍ਰਬੰਧ ਦਾ ਨਵੇਂ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਨ ਕਰਦਾ, ਉਥੇ ਉਸ ਵਿਚ ਲੁਕੇ ਮਹਾਂਕਵੀ ਦੇ ਗੁਣ ਵੀ ਦਰਸਾਉਂਦਾ ਹੈ।

ਸ਼ਿਵ ਕੁਮਾਰ ਦਾ ਜਨਮ ਬੜਾ ਪਿੰਡ ਲੋਹਟੀਆਂ ਜ਼ਿਲਾ ਗੁਰਦਾਸਪੁਰ ਵਿਚ ਸ੍ਰੀ ਕ੍ਰਿਸ਼ਨ ਗੋਪਾਲ ਦੇ ਘਰ ੮ ਅਕਤੂਬਰ ੧੯੩੭ ਈ: ਨੂੰ ਹੋਇਆ, ਦੇਹਾਂਤ ੭ ਮਈ ੧੯੭੩ ਈ: ਨੂੰ। ਸਾਲਵੇਸ਼ਨ ਆਰਮੀ ਹਾਈ ਸਕੂਲ ਬਟਾਲਾ ਤੋਂ ੧੯੫੩ ਵਿਚ ਮੈਟ੍ਰਿਕ ਕੀਤੀ ਤੇ ਫਿਰ ਐਫ. ਐਸ ਸੀ. ਕਰਕੇ ਪੜ੍ਹਾਈ ਵਲੋਂ ਦਿਲ ਉਚਾਟ ਹੋ ਗਿਆ, ਕੁਝ ਸਮਾ ਪਟਵਾਰ ਦਾ ਕੰਮ ਕੀਤਾ ਪਰ ਇਕ ਨੌਜੁਆਨ ਤੇ ਸ਼ਾਇਰ ਲਈ ਇਹ ਹਿਸਾਬ ਕਿਤਾਬੀ ਕਿੱਤਾ ਸੂਤ ਨ ਬੈਠਾ। ਸ਼ਿਵ ਦੇ ਪਾਸ ਸੋਜ਼-ਭਰੇ ਗੀਤ ਸਨ ਤੇ ਉਨ੍ਹਾਂ ਨੂੰ ਗਾਉਣ ਵਾਲਾ ਗਲਾ ਵੀ, ਇਸ ਲਈ ਉਸ ਦੀ ਦਰਦ-ਭਰੀ ਅਵਾਜ਼ ਸਟੇਜਾਂ ਤੇ ਗੂੰਜਣ ਲਗੀ ਤੇ ਉਹ ਦਿਨਾਂ ਵਿਚ ਹੀ ਪੰਜਾਬੀ ਦਾ ਪ੍ਰਮੁੱਖ ਕਵੀ ਹੋ ਗਿਆ।

ਕਾਵਿ-ਪੁਸਤਕਾਂ ਇਹ ਹਨ—

ਪੀੜਾਂ ਦਾ ਪਰਾਗਾ, ਲਾਜਵੰਤੀ, ਆਟੇ ਦੀਆਂ ਚਿੜੀਆਂ, ਮੈਨੂੰ ਵਿਦਾ ਕਰੋ,

ਲੂਣਾ, ਆਰਤੀ, ਮੈਂ ਤੇ ਮੈਂ ਆਦਿ। ਬਿਰਹਾ ਤੂੰ ਸੁਲਤਾਨ' ਉਸ ਦਾ ਚਣਵਾਂ ਕਾਵਿ-ਸੰਗ੍ਰਹਿ ਹੈ,।

ਜਿਥੋਂ ਤੱਕ ਸ਼ਿਵ ਦੀ ਕਾਵਿ-ਸਮੱਗਰੀ ਦਾ ਸਬੰਧ ਹੈ, ਉਹ ਅੱਧਿਓਂ ਵਧ ਬਿਰਹਾ ਵਿਛੋੜੇ ਦੀ ਹੈ, ਉਹ ਅਪਣਾ ਗ੍ਰਾਮ ਪੰਜਾਬ ਦੀਆਂ ਕਈ ਅਣਗੌਲੀਆਂ ਵਸਤਾਂ ਦੇ ਪ੍ਰਤੀਕਾਂ ਰਾਹੀਂ ਗਾ ਗਾ ਕੇ ਉਸ ਨੂੰ ਨਵਾਂ ਰੂਪ ਦਿੰਦਾ ਹੈ, ਫਿਰ ਪਰੰਪਰਾ ਦੇ ਬੋਲਾਂ ਤੋਂ ਵੀ ਉਹ ਅਣਜਾਣ ਨਹੀਂ। ਕਈ ਗੁਰਬਾਣੀ ਵਿਚ ਵਰਤੇ ਸੰਬੋਧਨ ਲੈ ਕੇ ਉਸ ਨੇ ਅਪਣੇ ਗੀਤਾਂ ਦੀ ਨੁਹਾਰ ਸ਼ਿੰਗਾਰੀ ਹੈ। ਇਕ ਗੱਲ ਹੋਰ, ਜੋ ਉਸ ਨੂੰ ਵਿਸ਼ੇਸ਼ ਕਵੀਆਂ ਦੀ ਕਤਾਰ ਵਿਚ ਲਿਆਉਂਦੀ ਹੈ, ਉਹ ਉਸ ਦੀ ਨਵੀਂ ਕਾਵਿ-ਰਚਨਾ 'ਲੂਣਾ' ਹੈ। ਸਾਡੇ ਆਮ ਕਵੀ ਆਲਸ ਦਾ ਸ਼ਿਕਾਰ ਹਨ, ਉਹ ਕੋਈ ਵੱਡੀ ਰਚਨਾ ਰਚਣ ਲਈ ਘਾਲ ਘਾਲਦੇ ਨਹੀਂ ਦਿਸਦੇ, ਸ਼ਿਵ ਨੇ ਇਹ ਮੋਨ ਤੋੜਿਆ ਹੈ। 'ਲੂਣਾ' ਇਕ ਅਜਿਹਾ ਕਾਵਿ-ਨਾਟ ਹੈ ਜਿਸ ਵਿਚ ਮਰਦ ਵਲੋਂ ਇਸਤ੍ਰੀ ਜਾਤੀ ਤੇ ਕੀਤੇ ਗਏ ਸਮਾਜਕ ਜਬਰਾਂ ਤੋਂ ਪਰਦਾ ਉਠਾਇਆ ਗਿਆ ਹੈ। ਹੁਣ ਤਕ ਸਾਡੇ ਕਵੀ ਲੂਣਾ ਦੀ ਮੈਲੀ ਤਸਵੀਰ ਹੀ ਚਿਤ੍ਰਦੇ ਰਹੇ ਹਨ। ਪਰ ਸ਼ਿਵ ਪਹਿਲੀ ਵਾਰ ਉਸ ਦੀ ਵਕਾਲਤ ਕਰਦਾ ਕਹਿੰਦਾ ਹੈ ਕਿ ਸਮਾਜ ਉਸ ਨੂੰ ਕਿਉਂ ਗੁਨਾਹਗਾਰ ਕਹਿੰਦਾ ਹੈ, ਰਾਜਾ ਸਾਲਵ ਹਨ, ਨੂੰ ਕਿਉਂ ਨਹੀਂ ਦੋਸ਼ੀ ਠਹਿਰਾਇਆ ਜਾਂਦਾ, ਜਿਸ ਧੌਲੇ ਝਾਟੇ ਲੂਣਾ ਵਰਗੀ ਜੋਬਨਵੰਤੀ ਨੂੰ ਮਹਿਲਾਂ ਦੀ ਕੈਦ ਵਿਚ ਪਾਇਆ। ਕਵੀ ਦਾ ਇਹ ਨਿਰਣਾ ਬੜਾ ਸਾਰਥਕ ਹੈ ਪਰ ਉਹ ਇਹ ਕਥਾ ਪੂਰਨ ਦੇ ਅੰਗ ਵੱਢੇ ਟੱਕੇ ਜਾਣ ਤੇ ਹੀ ਖਤਮ ਕਰ ਦਿੰਦਾ ਹੈ ਜੋ ਠੀਕ ਨਹੀਂ। ਆਖਿਰ ਸਾਲਵਾਹਨ ਦੇ ਕਸੂਰ ਦੀ ਸਜ਼ਾ ਬੇਦੋਸ਼ ਪੂਰਨ ਨੂੰ ਵੀ ਤਾਂ ਦੇਣਾ ਯੋਗ ਨਹੀਂ, ਕਲਾਕਾਰ ਨੂੰ ਚਾਹੀਦਾ ਸੀ ਕਿ ਉਹ ਸਾਲਵਾਹਨ ਨਾਲ ਕੋਈ ਦੁਖਾਂਤ ਵਾਪਰਦਾ ਦਸਦਾ ਯਾ ਉਸ ਦਾ ਕਿਸੇ ਤਰ੍ਹਾਂ ਮਾਨਸਕ ਪਰਿਵਰਤਨ ਦੱਸਿਆ ਜਾਂਦਾ, ਖ਼ੈਰ ਐਸੀ ਗੱਲ ਨਹੀਂ ਹੋਈ। ਦੂਜੀ ਗੱਲ ਇਸ ਰਚਨਾ ਦੇ ਰੂਪ ਬਾਰੇ ਹੈ, ਕਵੀ ਇਸ ਨੂੰ ਮਹਾਂਕਾਵਿ ਦੀ ਸ਼੍ਰੇਣੀ ਵਿਚ ਗਿਣਦਾ ਹੈ ਪਰੰਤੂ ਜੋ ਢਾਂਚਾ ਤੇ ਤਕਨੀਕ ਵਰਤੀ ਗਈ ਹੈ, ਉਹ ਇਕ ਕਾਵਿ ਨਾਟ ਵਾਲੀ ਹੈ। ਪਹਿਲੇ ਨਟੀ ਤੇ ਸੂਤਰਧਾਰ ਕਹਾਣੀ ਦੀ ਉਥਾਨਕਾ ਬੰਨ੍ਹਦੇ ਹਨ, ਜਿਵੇਂ ਕਿ ਸੰਸਕ੍ਰਿਤ ਨਾਟਕਾਂ ਵਿਚ ਆਮ ਹੁੰਦਾ ਸੀ, ਫਿਰ ਅਗੇ ਸਾਰੀ ਕਹਾਣੀ ਹੀ ਪਾਤਰਾਂ ਦੇ ਵਾਰਤਾਲਾਪ ਰਾਹੀਂ ਚਲਦੀ ਹੈ, ਦ੍ਰਿਸ਼ ਵਰਣਨ ਵੀ ਬੜਾ ਘੱਟ ਹੈ ਜੋ ਕਿ ਮਹਾਂ-ਕਾਵਿ ਵਿਚ ਵਾਤਾਵਰਣ ਚਿਤ੍ਰਣ ਹਿਤ ਜ਼ਰੂਰੀ ਹੁੰਦਾ ਹੈ। ਇਸ ਰੂਪ ਤੋਂ ਸਪੱਸ਼ਟ ਹੈ ਕਿ ਇਸ ਰਚਨਾ ਨੂੰ ਮਹਾਂ-ਕਾਵਿ ਦੀ ਥਾਂ ਕਾਵਿ-ਨਾਟ ਕਹਿਣਾ ਵਧੇਰੇ ਯੋਗ ਹੈ। ਖੈਰ, ਨਾਮਾਂ ਦੀ ਬਹੁਤੀ ਬਹਿਸ ਨਹੀਂ, ਇਹ ਗੱਲ ਜ਼ਰੂਰ ਮਾਣ ਵਾਲੀ ਹੈ ਕਿ ਸ਼ਿਵ ਕੁਮਾਰ ਨੇ ਕਾਫੀ ਘਾਲ ਘਾਲ ਕੇ ਇਕ ਨਵੀਂ ਗੱਲ ਕੀਤੀ ਤੇ ਅਪਣੀ ਵਿਕਸਤ ਹੋ ਰਹੀ ਪ੍ਰਤਿਭਾ ਦਾ ਪ੍ਰਮਾਣ ਦਿੱਤਾ। ਇਹ ਨਵੀਂ ਗੱਲ ਵਿਸ਼ੇ-ਵਸਤੂ ਦੇ ਪੱਖ ਤੋਂ ਹੀ ਨਵੀਂ ਨਹੀਂ, ਰੂਪਕ ਪੱਖ ਤੋਂ ਵੀ ਅਤਿ ਨਵੀਨ ਦਿਸਦੀ ਹੈ।

ਜੇਹਾ ਕਿ ਅਸਾਂ ਕਿਹਾ ਹੈ ਕਿ ਸ਼ਿਵ ਕੁਮਾਰ ਬਿਰਹਾ ਦਾ ਕਵੀ ਹੈ, ਉਸਦੀਆਂ ਅੱਧੀਆਂ ਤੋਂ ਵਧ ਕਵਿਤਾਵਾਂ ਇਸੇ ਝੀਣੀ ਬਾਣ ਦੀ ਦਰਦਨਾਕ ਗੂੰਜ ਹਨ । ਅੰਗਰੇਜ਼ੀ ਕਵੀ ਸ਼ੈਲੇ ਨੇ 'ਸਭ ਤੋਂ ਵਧ ਗ਼ਮਨਾਕ ਗੀਤਾਂ ਨੂੰ ਸਰਬੋਤਮ ਗੀਤ' ਕਿਹਾ ਹੈ, ਸ਼ਿਵ ਇਸਦੀ ਸੁੰਦਰ ਮਿਸਾਲ ਹੈ । ਕਿਸੇ ਥਾਂ ਤੋਂ ਪੜ੍ਹੋ, ਕਵਿਤਾ ਦੇ ਨੈਣੀਂ ਹੰਝੂ ਪਏ ਵਗਦੇ ਦਿਸਦੇ ਹਨ, ਵੰਨਗੀ ਲਈ ਕੁਝ ਟੋਟਕੇ ਧਿਆਨ ਯੋਗ ਹਨ–

ਇਹ ਮੇਰਾ ਗੀਤ ਧਰਤਿ ਤੋਂ ਮੈਲਾ, ਸੂਰਜ ਜੇਡ ਪੁਰਾਣਾ
ਕੋਟ ਜਨਮ ਤੋਂ ਪਿਆ ਅਸਾਨੂੰ, ਇਸਦਾ ਬੋਲ ਹੰਢਾਣਾ ।
ਏਸ ਗੀਤ ਦਾ ਅਜਬ ਜਿਹਾ ਸੁਰ, ਡਾਢਾ ਦਰਦ ਰੰਞਾਣਾ ।
ਕੱਤਕ ਮਾਹ ਵਿਚ ਦੂਰ ਪਹਾੜੀਂ, ਕੂੰਜਾਂ ਦਾ ਕੁਰਲਾਣਾ ।
ਨੂਰ ਪਾਕ ਦੇ ਵੇਲੇ ਰੱਖ ਵਿਚ, ਚਿੜੀਆਂ ਦਾ ਚਿਚਲਾਣਾ
ਕਾਲੀ ਰਾਤੇ ਸਰਕੜਿਆਂ ਚੋਂ, ਪੌਣਾਂ ਦਾ ਲੰਘ ਜਾਣਾ
ਇਹ ਮੇਰਾ ਗੀਤ ਮੈਂ ਆਪੇ ਗਾ ਕੇ, ਭਲਕੇ ਹੀ ਮਰ ਜਾਣਾ ।'
'ਮਾਏ ਨੀ ਅਸੀਂ ਕਰਨ ਬਿਰਹੋਂ ਦਾ ਤੀਰਥ ਹਾਂ ਅਜ ਚਲੇ ।
ਯਾਦਾਂ ਦਾ ਇਕ ਮਿੱਸਾ ਟੁਕਰ, ਬੰਨ੍ਹ ਉਮਰਾਂ ਦੇ ਪੱਲੇ ।'
'ਮੈਨੂੰ ਵਿਦਾ ਕਰੋ ਮੇਰੇ ਰਾਮ, ਮੈਨੂੰ ਵਿਦਾ ਕਰੋ
ਕੋਸਾ ਹੰਝੂ ਸ਼ਗਨ ਪਾਉ ਸਾਨੂੰ, ਬਿਰਹਾ ਤਲੀ ਧਰੋ ।'
'ਸਾਨੂੰ ਪ੍ਰਭੂ ਜੀ ! ਇਕ–ਅੱਧ ਗੀਤ ਉਧਾਰਾ ਹੋਰ ਦਿਓ
ਸਾਡੀ ਬੁਝਦੀ ਜਾਂਦੀ ਅੱਗ, ਅੰਗਾਰਾ ਹੋਰ ਦਿਓ
ਬੋਲ ਜੇ ਸਾਡਾ ਮਹਿਕ ਵਿਹੂਣਾ, ਤਾਂ ਡਾਲੀ ਤੋਂ ਤੋੜ ਦਿਓ
ਜਾਂ ਸਾਨੂੰ ਸਾਡੇ ਜੋਬਨ ਵਰਗਾ ਗੀਤ ਉਧਾਰਾ ਹੋਰ ਦਿਓ ।
'ਅਸਾਂ ਤਾਂ ਜੋਬਨ ਰੁਤੇ ਮਰਨਾ, ਮੁੜ ਜਾਣਾ ਅਸਾਂ ਭਰੇ ਭਰਾਏ ।
ਹਿਜਰ ਤੇਰੇ ਦੀ ਕਰ ਪਰਕਰਮਾ, ਅਸਾਂ ਜੋਬਨ ਰੁਤੇ ਮਰਨਾ ।'
'ਜੇ ਆਖਾਂ ਦਿਲ ਪਾਟ ਗਿਆ, ਇਹ ਨੂੰ ਲਾ ਵਸਲਾਂ ਦੇ ਤੋਪੇ
ਤਾਂ ਆਖੇ 'ਕੋਈ ਸੂਈ ਕੰਧੂਈ, ਪੁੜ ਜਾਊ ਮੇਰੇ ਪੋਟੇ'
ਨ ਪੂਰਾ ਦਿਲ ਪਾਟਣ ਦੇਂਦੀ, ਨ ਪੂਰਾ ਇਹਨੂੰ ਸੀਣ ਹੀ ਦੇਂਦੀ
ਜਿੰਦ ਮਜਾਜਣ ਜੀਣ ਨ ਦੇਂਦੀ ।'
'ਅਸੀਂ ਤਾਂ ਬਸ ਮਿਟੜੀ ਦੇ ਬਾਵੇ, ਨਿਤ ਸਾਨੂੰ ਬਿਰਹਾ ਸਿਰ ਤੇ ਚਾ ਕੇ
ਤਕਦੀਰਾਂ ਦੇ ਮੇਲੇ ਅੰਦਰ, ਨਿਸ ਦਿਨ ਵੇਚਣ ਜਾਵੇ ।'
'ਚੰਨ ਦਾ ਲੌਂਗ ਬੁਰਜੀਆਂ ਵਾਲਾ, ਪਾ ਕੇ ਨੱਕ ਵਿਚ ਰਾਤ ਹੈ ਆਈ
ਪੁੱਤ ਪਲੇਠੀ ਦਾ ਮੇਰਾ ਬਿਰਹਾ, ਫਿਰੇ ਚਾਨਣੀ ਕੁੱਛੜ ਚਾਈ
ਇਹ ਕਿਸਦੀ ਅੱਜ ਯਾਦ ਹੈ ਆਈ ।'

'ਮਾਏ ਨੀ ਮਾਏ
ਮੇਰੇ ਗੀਤਾਂ ਦੇ ਨੈਣਾਂ ਵਿਚ ਬਿਰਹੋਂ ਦੀ ਰੜਕ ਪਵੇ
ਅੱਧੀ ਅੱਧੀ ਰਾਤੀਂ ਉਠ ਰੋਣ ਮੋਏ ਮਿਤਰਾਂ ਨੂੰ
ਮਾਏ ਸਾਨੋ ਨੀਂਦ ਨ ਪਵੇ ।'
'ਤੇਰੀ ਯਾਦ ਅਸਾਨੂੰ ਮਣਸਕੇ, ਕੁਝ ਹੰਝੂ ਕਰ ਗਈ ਦਾਨ ਵੇ
ਅਜ ਪਿੱਟ ਪਿੱਟ ਹੋਇਆ ਨੀਲੜਾ, ਸਾਡੇ ਨੈਣਾਂ ਦਾ ਅਸਮਾਨ ਵੇ ।'
'ਗ਼ਮ ਦਾ ਮੋਤੀਆ ਉਤਰ ਆਇਆ, ਸਿਦਕ ਮੇਰੇ ਦੀ ਨੈਣੀਂ ਵੇ
ਪ੍ਰੀਤ ਨਗਰ ਦਾ ਔਖਾ ਪੈਂਡਾ, ਜਿੰਦੜੀ ਕਿੰਜ ਮੁਕਾਏ ਵੇ
ਪੀੜਾਂ ਦੇ ਧਰਕੋਂਨੇ ਖਾ ਖਾ, ਹੋ ਗਏ ਗੀਤ ਕਸੈਲੇ ਵੇ
ਵਿਚ ਨੜਏ ਬੈਠੀ ਜਿੰਦੂ, ਕੀਕੁਣ ਸੋਹਲੇ ਗਾਏ ਵੇ ।'
'ਖੇਡੇ ਤੇਰਾ ਦੁਖੜਾ ਅੰਵਾਣਾ ਸਾਡੇ ਆਂਗਣੇ ਜੇ
ਦੇਨੀਆਂ ਤੜਾਗੀਆਂ ਬਣਾ
ਮਾਰ ਮਾਰ ਅੱਡੀਆਂ ਜੇ ਨੱਚੇ ਤੇਰੀ ਵੇਦਨਾ ਵੇ,
ਦੇਨੀਆਂ ਪੈਂ ਝਾਂਜਰਾਂ ਘੜਾ...
ਸੋਹਣੀਆਂ ਦੁਮੇਲਾਂ ਦੀ ਬਿਲੌਰੀ ਜਿਹੀ ਅੱਖ ਉਤੇ,
ਬੱਦਲਾਂ ਦਾ ਮਹਿਲ ਪੁਆ ।
ਸੂਰਜ ਤੇ ਚੰਨ ਦੀਆਂ ਬਾਰੀਆਂ ਰਖਾ ਦੇ ਵਿਚ,
ਤਾਰਿਆਂ ਦਾ ਮੋਤੀਆ ਛੁਆ ।'

ਉਪਰੋਕਤ ਵੰਨਗੀਆਂ ਤੋਂ ਸਪਸ਼ਟ ਹੈ ਕਿ ਕਵੀ ਦਾ ਮਨਭਾਉਂਦਾ ਮਜ਼ਮੂਨ ਬਿਰਹਾ, ਕੇਵਲ ਬਿਰਹਾ ਹੈ ਜੋ ਕਦੀ ਪੁਰਾਣਾ ਨਹੀਂ ਹੁੰਦਾ । ਪਰ ਇਸ ਬਿਰਹੁੰ ਦੀ ਪੀੜ ਗਾਉਣ ਲਗਿਆਂ ਸ਼ਿਵ ਕੁਮਾਰ ਨਵੇਂ ਪ੍ਰਤੀਕ ਵਰਤ ਕੇ ਨਵਾਂ ਨਵਾਂ ਰੰਗ ਭਰਦਾ ਹੈ । ਕਈ ਤਾਂ ਐਸੀਆਂ ਅਣਗੌਲੀਆਂ ਮਾਮੂਲੀ ਵਸਤਾਂ ਲੈ ਕੇ ਉਸਨੇ ਅਪਣੀ ਕਵਿਤਾ ਉਸਾਰੀ ਹੈ ਕਿ ਕਮਾਲ ਹੀ ਕਰ ਦਿਤਾ ਹੈ । 'ਕੰਡਿਆਲੀ ਥੋਹਰ' ਕੀ ਚੀਜ਼ ਹੈ ਪਰ ਸ਼ਿਵ ਕੁਮਾਰ ਨੇ ਇਸਨੂੰ ਬੁਲਾ ਕੇ ਇਕ ਮਹਾਨ ਕਵਿਤਾ ਨੂੰ ਜਨਮ ਦਿਤਾ ਹੈ । ਛੁਟੜ ਜਿੰਦੜੀ ਦਾ ਕਿਤਨਾ ਦਰਦਨਾਕ ਹੌਕਾ ਹੈ—

ਮੈਂ ਕੰਡਿਆਲੀ ਥੋਰ੍ਹ ਵੇ ਸੱਜਣਾ, ਉਗੀ ਕਿਤੇ ਕੁਰਾਹੇ
ਨ ਕਿਸੇ ਮਾਲੀ ਸਿੰਜਿਆ ਮੈਨੂੰ, ਨ ਕੋਈ ਸਿੰਜਣਾ ਚਾਹੇ ।
ਮੈਂ ਕੰਡਿਆਲੀ ਥੋਰ੍ਹ ਵੇ ਸੱਜਣਾ, ਉਗੀ ਵਿਚ ਜੋ ਬਾਗਾਂ
ਮੇਰੇ ਮੁੱਢ ਬਣਾਈ ਵਰਮੀ, ਕਾਲੇ ਫਨੀਅਰ ਨਾਗਾਂ ।
ਬਾਗਾਂ ਵਾਲਿਆ ! ਤੇਰੇ ਬਾਗੀਂ ਹੁਣ ਜੀ ਨਹੀਓਂ ਲਗਦਾ ।

ਖਲੀ ਖਲੋਤੀ ਮੈਂ ਵਾੜਾਂ ਵਿਚ, ਸੌ ਸੌ ਦੁਖੜੇ ਝਾਗਾਂ ।

'ਲੂਣਾ' ਦੇ ਕਾਵਿ-ਨਾਟ ਵਿਚ ਅੱਗ ਤੇ ਸੂਰਜ ਦਾ ਅਲੰਕਾਰ ਬਾਰ ਬਾਰ ਵਰਤਿਆ ਹੈ । ਕਵੀ ਜੁਆਨੀ ਨੂੰ ਬਲਦੀ ਅੱਗ ਕਹਿੰਦਾ ਹੈ । ਲੂਣਾ ਦੀ ਚੜ੍ਹਦੀ ਜਵਾਨੀ ਇਕ ਪ੍ਰਜਵਲਤ ਅਗਨੀ ਹੈ ਜਿਸਨੂੰ ਹਾਣ ਦਾ ਸੇਕ ਚਾਹੀਦਾ ਹੈ ਪਰ ਸਮਾਜ ਠੰਢੇ ਲਹੂ ਨਾਲ ਗਰਮ ਲਹੂ ਨੂੰ ਜੋੜ ਕੇ ਇਕ ਅਤਿਆਚਾਰ ਕਰਦਾ ਹੈ, ਜਿਸ ਵਿਚ ਸਿਵਾਇ ਧੁੰਣੇ ਵਾਂਙ ਧੁਖਣ ਦੇ ਹੋਰ ਕੁਝ ਵੀ ਨਹੀਂ । ਬਲਦੀ ਜਵਾਨੀ ਦਾ ਇਹ ਗੀਤ ਕਿਵੇਂ ਇਸ ਦੁਖਾਂਤ ਨੂੰ ਉਘਾੜਦਾ ਹੈ—

ਨੀ ਮੈਂ ਅੱਗ ਟੁਰੀ ਪਰਦੇਸ ਨੀ ਸਈਓ ! ਅੱਗ ਟੁਰੀ ਪਰਦੇਸ
ਇਕ ਛਾਤੀ ਮੇਰੀ ਹਾੜ ਤਪੰਦਾ, ਦੂਜੀ ਤਪਦਾ ਜੇਠ ।
ਹਰ ਘਰ ਦੀ ਕੰਜਕ ਦੀ ਆਵੇ, ਜਦ ਵੀ ਅਗਨਿ ਵਰੇਸ
ਹਰ ਬਾਬਲ ਦੀ ਨੀਂਦ ਗਵਾਚੇ, ਬਲਦਾ ਵਿਹੜਾ ਵੇਖ
ਹਰ ਬਾਬਲ ਵਰ ਢੂੰਡਣ ਜਾਵੇ, ਹਰ ਅਗਨੀ ਦੇ ਮੇਚ
ਹਰ ਅੱਗ ਹੀ ਛੱਡ ਜਾਵੇ ਸਈਓ, ਹਰ ਬਾਬਲ ਦਾ ਦੇਸ
ਲਾ ਤਲੀਆਂ ਤੇ ਬਲਦੀ ਮਹਿੰਦੀ, ਪਾ ਕੇ ਅੱਗ ਦਾ ਵੇਸ । ਨੀ ਮੈਂ ਅੱਗ...

ਜੁਆਨ ਲੂਣਾ ਦੀ, ਜ਼ਿੰਦਗੀ ਮੌਤ ਵਿਚ ਘੁਲਦੀ ਦਰਦਨਾਕ ਅਵਸਥਾ ਨੂੰ ਜਿਵੇਂ ਚਿਤ੍ਰਿਆ ਗਿਆ ਹੈ, ਉਹ ਅਲੰਕਾਰੀ ਸ਼ਾਨ ਦਾ ਕਮਾਲ ਹੈ—

ਹਰ ਇਕ ਦਿਹੁੰ ਦਾ ਚਰਖਾ ਡਾਹਕੇ ਲੂਣਾਂ ਬੈਠੀ ਕਿਰਨਾਂ ਕੱਤੇ
ਫਿਰ ਕਿਰਣਾਂ ਦਾ ਰੱਸਾ ਵੱਟੇ
ਮੁੜ ਲੂਣਾਂ ਕਿਰਨਾਂ ਦਾ ਰੱਸਾ, ਉਮਰਾਂ ਦੀ ਛੱਤ ਤੋਂ ਲਟਕਾਏ
ਸਤਰੰਗੇ ਰੱਸੇ ਦਾ ਫਾਹਾ, ਲੈ ਕੇ ਲੂਣਾ ਨਿਤ ਮਰ ਜਾਏ
ਪਰ ਲੂਣਾ ਨੂੰ ਮੌਤ ਨ ਆਏ ।

ਇਹ ਕਿੱਸਾ ਇਕੱਲੀ ਲੂਣਾ ਦਾ ਨਹੀਂ, ਇਹ ਦੁਖਾਂਤ ਸਾਡੇ ਸਮਾਜ ਦੀ ਕੁਲਛਣੀ ਚਾਲ ਦਾ ਇਕ ਜ਼ਰੂਰੀ ਅੰਗ ਰਿਹਾ ਹੈ ਤੇ ਹਰ ਜੁਆਨੀ ਨੂੰ ਸੂਲੀ ਲਟਕਣਾ ਪੈਂਦਾ ਹੈ —

ਹਾਏ ਨੀ ਧਰਤਿ ਸੁਹਾਵੀਏ, ਤੂ ਲਏ ਕੀ ਲੇਖ ਲਿਖਾ
ਤੇਰਾ ਹਰ ਦਿਨ ਹੀ ਮਰ ਜਾਂਵਦਾ, ਲੈ ਕਿਰਨਾਂ ਦਾ ਫਾਹ
ਤੇਰਾ ਹਰ ਫੁਲ ਹੀ ਮਰ ਜਾਂਵਦਾ, ਮਹਿਕਾਂ ਦੀ ਜੂਨ ਹੰਢਾ ।

ਸ਼ਿਵ ਕੁਮਾਰ ਨੇ ਬਿੰਬਾਂ ਤੇ ਪ੍ਰਤੀਕਾਂ ਯਾ ਹੋਰ ਅਲੰਕਾਰਾਂ ਵਿਚ ਜੋ ਨਵੀਨਤਾ ਵਰਤੀ ਹੈ, ਉਹ ਵੀ ਖਾਸ ਤੋਰ ਤੇ ਵਰਣਨ ਯੋਗ ਹੈ । ਕਈ ਸਤਰਾਂ ਇਸ ਮੌਲਿਕ ਅਲੰਕਾਰ-ਮਾਲਾ

ਆਸਰੇ ਇਤਨੀਆਂ ਹੁਸੀਨ ਹੋ ਗਈਆਂ ਕਿ ਉਨ੍ਹਾਂ ਦੀ ਦਾਦ ਦਿਤੇ ਬਿਨਾ ਨਹੀਂ ਰਹਿ ਸਕੀਦਾ—

ਮੈਂ ਚਾਹੁੰਦਾ ਅਜ ਦਾ ਗੋਰਾ ਦਿਨ ਤਾਰੀਖ਼ ਮੇਰੇ ਨਾਂ ਕਰ ਦੇਵੇ
ਇਸ ਧੁਪ ਦੇ ਪੀਲੇ ਕਾਗਜ਼ ਤੇ, ਦੋ ਹਰਫ਼ ਰਸੀਦੀ ਕਰ ਦੇਵੇ।
ਮਾਂ ! ਹੇ ਮੇਰੀ ਮਾਂ !
'ਤੇਰੇ ਅਪਣੇ ਦੁਧ ਵਰਗਾ ਹੀ ਤੇਰਾ ਸੁੱਚਾ ਹੈ ਨਾਂ
ਮਾਘੀ ਦੀ ਹਾਏ ਸੁੱਚੜੀ, ਸੰਗਰਾਂਦ ਵਰਗਾ ਤੇਰਾ ਨਾਂ
ਮਾਂ ਤਾਂ ਹੁੰਦੀ ਹੈ ਛਾਂ, ਛਾਂ ਕਦੇ ਘਸਦੀ ਤਾਂ ਨਾ।
ਮੇਰੀ ਮਹਿਬੂਬ ਨੂੰ ਤੂੰ ਜਾਣਦਾ ਹੈਂ, ਹੈ ਵਗਦੀ ਕੂਲ੍ਹ ਚਾਨਣ ਵਿਚ ਨ੍ਹਾਤੀ
ਉਹਦੇ ਹੱਥਾਂ ਚਿ ਗਿੱਧਾ ਮਾਲਵੇ ਦਾ, ਉਹਦੇ ਪੈਰਾਂ ਚਿ ਮਾਝੇ ਦੀ ਵਿਸਾਖੀ
ਕਰਾਂ ਕੀ ਸਿਫਤ ਉਹਦੀ ਟੋਰ ਵਾਲੀ, ਜਿਉਂ ਕੱਚੀ ਸੜਕ ਉਤੇ ਟੁਰੇ ਡਾਚੀ
ਰਤਾ ਨਹੀਂ ਸ਼ੱਕ ਮੈਨੂੰ ਓਸ ਬਾਰੇ, ਹੈ ਕਾਲੀ ਬਾਗ ਦੀ ਸਾਵੀ ਇਲਾਚੀ।'
ਜਿਸਮ ਉਹਦਾ ਬਰਫ਼ ਨਾਲੋਂ ਵੀ ਸਫ਼ੈਦ,
ਲੇਖ ਉਹਦੇ ਰਾਤ ਨਾਲੋਂ ਵੀ ਸਿਆਹ
ਹੌਕਿਆਂ ਦੀ ਉਹਦੇ ਘਰ ਆਈ ਬਰਾਤ,
ਹੰਝੂਆਂ ਸੰਗ ਹੋ ਗਿਆ ਉਸਦਾ ਨਿਕਾਹ
ਬਹਿ ਇਕੱਲੀ ਕੱਤਦੀ ਹਿਜਰਾਂ ਦੇ ਸੂਤ,
ਗਾਂਹਦੀ ਰਹਿੰਦੀ ਰਾਤ ਦਿਨ ਯਾਦਾਂ ਦੇ ਗਾਹ।

ਗੀਤ ਤਾਂ ਕਵੀ ਨੇ ਕਾਫ਼ੀ ਲਿਖੇ ਹਨ ਪਰ ਵੰਨਗੀ ਵਜੋਂ ਇਕ ਗੀਤ ਪੂਰਾ ਪੜ੍ਹਿਆ ਜਾਣਾ ਜ਼ਰੂਰੀ ਹੈ। ਇਸ ਤੋਂ ਸ਼ਿਵ ਦੀ ਗੀਤ ਕਲਾ ਦਾ ਪ੍ਰਮਾਣ ਮਿਲੇਗਾ—

ਮਾਏ ਨੀ ਮਾਏ ! ਮੈਂ ਇਕ ਸ਼ਿਕਰਾ ਯਾਰ ਬਣਾਇਆ
ਉਹਦੇ ਸਿਰ ਤੇ ਕਲਗੀ ਤੇ ਉਹਦੇ ਪੈਰੀਂ ਝਾਂਜਰ
ਤੇ ਉਹ ਚੋਗ ਚੁਗੀਂਦਾ ਆਇਆ, ਨੀ ਮੈਂ ਵਾਰੀ ਜਾਂ।
ਇਕ ਉਹਦੇ ਰੂਪ ਦੀ ਧੁਪ ਤਿਖੇਰੀ, ਦੂਜਾ ਮਹਿਕਾਂ ਦਾ ਤਿਰਹਾਇਆ
ਤੀਜਾ ਉਹਦਾ ਰੰਗ ਗੁਲਾਬੀ, ਕਿਸੇ ਗੋਰੀ ਮਾਂ ਦਾ ਜਾਇਆ
ਨੀ ਮੈਂ ਵਾਰੀ ਜਾਂ... ...

ਨੈਣੀਂ ਉਹਦੇ ਚੇਤ ਦੀ ਆਥਣ, ਅਤੇ ਜ਼ੁਲਫੀਂ ਸਾਵਣ ਛਾਇਆ
ਹੋਠਾਂ ਦੇ ਵਿਚ ਕੱਤੇ ਦਾ ਕੋਈ ਦਿਹੁੰ ਚੜ੍ਹਨੇ ਤੇ ਆਇਆ ਨੀ ਮੈਂ...
ਸਾਹਵਾਂ ਦੇ ਵਿਚ ਫੁਲ ਸੋਇਆਂ ਦੇ, ਕਿਸੇ ਬਾਗ ਚੰਨਣ ਦਾ ਲਾਇਆ
ਦੇਹੀ ਦੇ ਵਿਚ ਖੇਡੇ ਚੇਤਰ, ਇਤਰਾਂ ਨਾਲ ਨੁਹਾਇਆ ਨੀ ਮੈਂ...

ਬਲਾਂ ਦੋ ਵਿਚ ਪੌਣ ਪੁਰੇ ਦੀ, ਨੀ ਉਹ ਕੋਇਲਾਂ ਦਾ ਹਮਸਾਇਆ
ਚਿਟੇ ਦੰਦ ਜਿਉਂ ਧਾਨੋਂ ਬਗਲਾ, ਤੌੜੀ ਮਾਰ ਉਡਾਇਆ ਨੀ ਮੈਂ...
ਇਸ਼ਕੇ ਦਾ ਇਕ ਪਲੰਘ ਨੁਆਰੀ, ਅਸਾਂ ਚਾਨਣੀਆਂ ਵਿਚ ਡਾਹਿਆ
ਤਨ ਦੀ ਚਾਦਰ ਹੋ ਗਈ ਮੈਲੀ, ਉਸ ਪੈਰ ਜਾਂ ਪਲੰਘੇ ਪਾਇਆ
ਦੁਖਣ ਮੇਰੇ ਨੈਣਾਂ ਦੇ ਕੋਏ, ਵਿਚ ਹੜ੍ਹ ਹੰਝੂਆਂ ਦਾ ਆਇਆ
ਸਾਰੀ ਰਾਤ ਗਈ ਵਿਚ ਸੋਚਾਂ, ਉਸ ਇਹ ਕੀ ਜ਼ੁਲਮ ਕਮਾਇਆ
ਸੁਬ੍ਹਾ ਸਵੇਰੇ, ਲੈ ਨੀ ਵਟਣਾ, ਅਸਾਂ ਮਲ ਮਲ ਓਸ ਨੁਹਾਇਆ
ਦੇਹੀ ਵਿਚੋਂ ਨਿਕਲਣ ਚਿਣਗਾਂ, ਤੇ ਸਾਡਾ ਹੱਥ ਗਿਆ ਕੁਮਲਾਇਆ
ਚੂਰੀ ਕੁਟਾਂ ਤੇ ਉਹ ਖਾਂਦਾ ਨਹੀਂ, ਉਹਨੂੰ ਦਿਲ ਦਾ ਮਾਸ ਖਵਾਇਆ
ਇਕ ਉਡਾਰੀ ਐਸੀ ਮਾਰੀ, ਉਹ ਮੁੜ ਵਤਨੀਂ ਨ ਆਇਆ
ਨੀ ਮੈਂ ਵਾਰੀ ਜਾਂ ਮਾਏ ਨੀ ਮਾਏ ... ...

ਇਸੇ ਤਰ੍ਹਾਂ 'ਮੈਂ ਤੇ ਮੈਂ' ਵਿਚ ਉਸ ਅਸਤਿਤ੍ਵਵਾਦ ਦਾ ਆਧਾਰ ਬਣਾਕੇ ਇਕ ਕਥਾ-ਕਾਵਿ ਰਚਿਆ ਜੋ ਉਸਦੀ ਸੂਖਮ ਦ੍ਰਿਸ਼ਟੀ ਵਲ ਝਾਤ ਪੁਆਉਂਦਾ ਹੈ। ਸਾਰਤਰ ਦੀ ਮੈਂ ਵਿਚ 'ਸਮਾਜਕ ਮੈਂ' ਲੀਨ ਸੀ ਪਰ ਇਥੇ ਐਸਾ ਨਹੀਂ। ਔਰਤ ਮਾਤਰ ਨੂੰ ਰੱਦਣਾ ਕਬੂਲਣ ਯੋਗ ਨਹੀਂ। ਹੋਰ ਵੀ ਕਈ ਊਣਤਾਈਆਂ ਹਨ।

ਉਸਦੇ ਗੀਤਾਂ ਵਿਚਲਾ ਰਾਗ, ਸੋਜ਼, ਚੀਸ, ਬੰਬੀਹੇ ਵਾਲੀ ਵਿਲਕਣੀ, ਵਲਵਲੇ ਦੀ ਤੀਬਰਤਾ, ਕਲਪਨਾ ਤੇ ਬਿੰਬਾਂ ਦੀ ਮੌਲਿਕਤਾ ਤੇ ਬੋਲਾਂ ਦਾ ਜਾਦੂ ਦੱਸਦਾ ਹੈ ਕਿ ਕਵੀ ਮਹਾਨ ਪ੍ਰਤਿਭਾ ਦਾ ਮਾਲਕ ਸੀ। ਉਸਦੀ ਕਾਵਿ-ਜੁਗਤਿ ਕਮਾਲਾਂ ਦਾ ਕੋਟ ਸੀ, ਜਿਸਨੂੰ ਹਰ ਕੋਈ ਨਹੀਂ ਪੁਜ ਸਕਦਾ।

ਪਰ ਸ਼ਰਾਬ ਨੇ ਉਸਦੀ ਸਿਹਤ ਐਸੀ ਖ਼ਰਾਬ ਕੀਤੀ ਕਿ ਜ਼ਿੰਦਗੀ ਤਾਂ ਜਵਾਬ ਹੀ ਦੇ ਗਈ ਤੇ ੭ ਮਈ ੧੯੭੩ ਨੂੰ ਮੌਤ ਉਸਨੂੰ ਲਿਜਾਣ ਵਿਚ ਕਾਮਯਾਬ ਹੋ ਗਈ। ਇਹ ਬੜਾ ਦੁਰਭਾਗ ਸੀ ਕਿ ਕਵਿਤਾ ਰਾਣੀ ਦਾ ਸੁਹਾਗ ਲੁਟਿਆ ਗਿਆ ਤੇ ਬਿਰਹਾ ਦਾ ਬਾਗ ਜੜੋਂ ਮੁੱਢੋਂ ਪੁਟਿਆ ਗਿਆ।

—ਸਮਾਪਤ—

## ਸੰਖੇਪ ਜੀਵਨ-ਬਿਉਰਾ

## ਪ੍ਰੋ. ਪਿਆਰਾ ਸਿੰਘ ਪਦਮ, ਕਲਮ ਮੰਦਿਰ ਲੋਅਰ ਮਾਲ ਪਟਿਆਲਾ

**ਜਾਣ ਪਛਾਣ** : ਜਨਮ – 28 ਦਸੰਬਰ 1921 ਈ. ਪਿੰਡ ਘੁੰਗਰਾਣਾ ਜ਼ਿਲ੍ਹਾ ਲੁਧਿਆਣਾ
ਮਈ 1943 —ਅਪ੍ਰੈਲ 1950— ਲੈਕਚਰਾਰ ਸਿੱਖ ਮਿਸ਼ਨਰੀ ਕਾਲਜ
ਅਪ੍ਰੈਲ 50—ਅਕਤੂਬਰ 65— ਭਾਸ਼ਾ ਵਿਭਾਗ, ਪੰਜਾਬ ਪਟਿਆਲਾ,
ਜੂਨ 66—ਦਸੰਬਰ 83— ਪੰਜਾਬੀ ਯੂਨੀਵਰਸਿਟੀ ਪਟਿਆਲਾ।

**ਰਚਨਾਵਲੀ** :—ਗੁਰੂ ਘਰ, ਸੰਖੇਪ ਸਿੱਖ ਇਤਿਹਾਸ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਦਸਮ ਗ੍ਰੰਥ ਦਰਸ਼ਨ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਦਰਬਾਰੀ ਰਤਨ, ਰਹਿਤਨਾਮੇ, ਤੇਗ ਬਹਾਦਰ ਸਿਮਰੀਐ, ਕਲਾਮ ਭਾਈ ਨੰਦ ਲਾਲ, ਪੰਜ ਦਰਿਆ, ਜ਼ਫਰਨਾਮਾ, ਗੁਰੂ ਕੀਆਂ ਸਾਖੀਆਂ, ਸਾਡੇ ਗੁਰਦੇਵ, ਚਾਰ ਸਾਹਿਬਜ਼ਾਦੇ, ਸ੍ਰੀ ਗੁਰੂ ਗ੍ਰੰਥ ਵਿਚਾਰ ਕੋਸ਼, ਸੰਕੇਤ ਕੋਸ਼, ਮਹਿਮਾ ਕੋਸ਼, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਗੁਰਮੁਖੀ ਲਿਪੀ, ਕਲਮ ਦੇ ਧਨੀ, ਕਲਮ ਦੇ ਚਮਤਕਾਰ, ਸੂਫੀ ਕਾਵਿਧਾਰਾ, ਪ੍ਰਾਚੀਨ ਪੰਜਾਬੀ ਗੱਦ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਗਾਂ, ਪੰਜਾਬੀ ਝਗੜੇ, ਹਾਸ਼ਮ ਰਚਨਾਵਲੀ, ਮਿਰਜ਼ੇ ਦੀਆਂ ਸੱਦਾਂ, ਖਲੀਲ ਜਿਬ੍ਰਾਨ ਦੇ ਬਚਨ ਬਿਲਾਸ, ਬੋਲੈ ਸ਼ੇਖ ਫਰੀਦ, ਮਹਾਂਕਵੀ ਸੰਤੋਖ ਸਿੰਘ, ਆਦਿ ਗ੍ਰੰਥ ਦਰਸ਼ਨ, ਬਾਬਾ ਸਾਧੂਜਨ, ਸਾਧੂ ਈਸ਼ਰਦਾਸ, ਵਾਰਸਸ਼ਾਹ, ਪੁਸ਼ਪਾਂਜਲੀ, ਹਿੰਦੂਸਤਾਨੀ ਕਵੀ, ਹਿੰ. ਕਵਿਤਾ ਤੇ ਹਿੰ. ਕਲਾ।

ਪੰਜਾਬ ਦੀ ਗੌਰਵ ਗਾਥਾ, ਟੈਗੋਰ ਤ੍ਰਿਬੈਣੀ, ਗੋਤਕੁਨਾਲਾ, ਕੋਠੀ ਝਾੜ, ਬਗੀਚਾ (ਕਾਵਿ)।

**ਮਾਨ ਸਨਮਾਨ** :—ਪੰਜਾਬ ਸਰਕਾਰ ਵਲੋਂ ਸ਼ਿਰੋਮਣੀ ਸਾਹਿਤਕਾਰ, ਪੰਥਕ ਅਕਾਡਮੀ ਦਮਦਮਾ ਸਾਹਿਬ, ਸ਼ਿਰੋਮਣੀ ਕਮੇਟੀ, ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ, ਪੰਜਾਬੀ ਸਾਹਿਤ ਟ੍ਰਸਟ ਢੁੱਡੀਕੇ, ਪੰਜਾਬੀ ਸੱਥ ਲਾਂਬੜਾ, ਬਾਬਾ ਹਾਸ਼ਮ ਯਾਦਗਾਰੀ ਟ੍ਰਸਟ, ਪੰਜਾਬੀ ਸਾਹਿਤ ਸਭਾ ਲੰਡਨ, ਸਿੱਖ ਆਰਟ ਐਂਡ ਕਲਚਰਲ ਸੁਸਾਇਟੀ ਬਰਮਿੰਘਮ ਅਤੇ ਸਾਈਂ ਮੀਆਂ ਮੀਰ ਟ੍ਰਸਟ ਵਲੋਂ 'ਭਾ: ਕਾਨ੍ਹ ਸਿੰਘ ਨਾਭਾ ਖੋਜ ਪੁਰਸਕਾਰ', ਲਿਖਾਰੀ ਸਭਾ ਬਰਨਾਲਾ ਵਲੋਂ 'ਗਿ: ਗਿਆਨ ਸਿੰਘ ਇਤਿਹਾਸਕਾਰ ਐਵਾਰਡ, ਅਮੋਲ ਯਾਦਗਾਰੀ ਟ੍ਰਸਟ, ਵਲੋਂ ਸ਼ਿਰੋਮਣੀ ਵਾਰਤਕਕਾਰ। ਪੰਜਾਬੀ ਯੂਨੀਵਰਸਿਟੀ ਵਲੋਂ ਆਜੀਵਨ ਫੈਲੋਸ਼ਿਪ।

---

ਨਿਊ ਵਾਲੀਆ ਪ੍ਰਿੰਟਰਜ਼, ਪਟਿਆਲਾ